ਅੱਜ ਦੀਵਾਨ ਵਿਚ ਕਾਫੀ ਸੰਗਤ ਪਹਿਲਾਂ ਦੀਵਾਨ ਸੁਣਨ ਵਾਲੀ ਅਤੇ ਕਾਫੀ ਸੰਗਤ ਨਵੀਂ ਆਈ ਹੈ। ਸੋ ਸਾਰੇ ਪ੍ਰੇਮੀ ਸ਼ਬਦ ਵਿਚ ਬੋਲਣ ਦਾ ਜਤਨ ਕਰੋ ਅਤੇ ਵਿਚਾਰ ਸ੍ਰਵਣ ਕਰਕੇ ਉਸ ਦੀ ਆਪਣੇ ਹਿਰਦੇ ਵਿਚ ਵਿਚਾਰ ਕਰੋ, ਫੇਰ ਆਪਣੇ ਜੀਵਨ ਵਿਚ ਧਾਰਨ ਕਰੋ, ਇਸ ਤਰ੍ਹਾਂ ਕਰਦਿਆਂ ਆਪ ਨੂੰ ਬੇਅੰਤ ਫਲ ਪ੍ਰਾਪਤ ਹੋ ਜਾਵੇਗਾ ਪਰ ਇਹਦੇ ਵਿਚ ਇਕ ਸ਼ਰਤ ਹੈ ਉਹ ਪੂਰੀ ਕਰਨੀ ਜ਼ਰੂਰੀ ਹੈ। ਮਹਾਰਾਜ ਜੀ ਫੁਰਮਾਨ ਕਰਦੇ ਹਨ -

*ਸੇਵਕ ਸਿਖ ਪੂਜਣ ਸਭਿ ਆਵਹਿ*
*ਸਭਿ ਗਾਵਹਿ ਹਰਿ ਹਰਿ ਊਤਮ ਬਾਨੀ॥*
*ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ*
*ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ॥ ਪੰਨਾ - 669*

ਇਸ ਤਰ੍ਹਾਂ ਪੂਰੀ ਸ਼ਰਧਾ ਨਾਲ ਸਤਿਸੰਗ ਕਰਦਿਆਂ ਕ੍ਰੋੜਾਂ ਜੱਗਾਂ ਦਾ ਫਲ ਸਹਿਜੇ ਹੀ ਪ੍ਰਾਪਤ ਹੋ ਜਾਂਦਾ ਹੈ ਜੋ ਕਲਜੁਗ ਵਿਚ ਬਹੁਤ ਵੱਡੀ ਰਿਆਇਤ ਵਾਹਿਗੁਰੂ ਜੀ ਨੇ ਜੀਵ ਨੂੰ ਦਿਤੀ ਹੈ ਕਿ ਕਿਵੇਂ ਪਾਪਾਂ ਵਿਚ ਗੋਤੇ ਖਾਂਦੇ ਜੀਵ ਨੂੰ ਸੁਖ ਸ਼ਾਂਤੀ ਮਿਲੇ। ਸ਼ਬਦ ਵਿਚ ਸਾਰੇ ਬੋਲੋ -

*ਧਾਰਨਾ - ਮਿਹਰਵਾਨ-ਮਿਹਰਵਾਨ-ਮਿਹਰਵਾਨ ਜੀ,*
*ਸਾਹਿਬ ਮੇਰਾ ਮਿਹਰਵਾਨ ਜੀ - 2, 2.*

*ਮਿਹਰਵਾਨੁ ਸਾਹਿਬੁ ਮਿਹਰਵਾਨੁ॥*
*ਸਾਹਿਬੁ ਮੇਰਾ ਮਿਹਰਵਾਨੁ॥*
*ਜੀਅ ਸਗਲ ਕਉ ਦੇਇ ਦਾਨੁ॥*
*ਤੂ ਕਾਹੇ ਡੋਲਹਿ ਪ੍ਰਾਣੀਆ ਤੁਧੁ ਰਾਖੈਗਾ ਸਿਰਜਣਹਾਰੁ॥*
*ਜਿਨਿ ਪੈਦਾਇਸਿ ਤੂ ਕੀਆ ਸੋਈ ਦੇਇ ਆਧਾਰੁ॥*
*ਜਿਨਿ ਉਪਾਈ ਮੇਦਨੀ ਸੋਈ ਕਰਦਾ ਸਾਰ॥*
*ਘਟਿ ਘਟਿ ਮਾਲਕੁ ਦਿਲਾ ਕਾ ਸਚਾ ਪਰਵਦਗਾਰੁ॥*
*ਕੁਦਰਤਿ ਕੀਮ ਨ ਜਾਣੀਐ ਵਡਾ ਵੇਪਰਵਾਹੁ॥*
*ਕਰਿ ਬੰਦੇ ਤੂ ਬੰਦਗੀ ਜਿਚਰੁ ਘਟ ਮਹਿ ਸਾਹੁ॥*
*ਤੂ ਸਮਰਥੁ ਅਕਥੁ ਅਗੋਚਰੁ ਜੀਉ ਪਿੰਡੁ ਤੇਰੀ ਰਾਸਿ॥*
*ਰਹਮ ਤੇਰੀ ਸੁਖੁ ਪਾਇਆ ਸਦਾ ਨਾਨਕ ਕੀ ਅਰਦਾਸਿ॥ ਪੰਨਾ - 724*

ਵਾਹਿਗੁਰੂ ਜੀ ਸਦਾ ਹੀ ਦਿਆਲ ਹਨ, ਸੁਖਮਨੀ ਸਾਹਿਬ ਵਿਚ ਫੁਰਮਾਨ ਕੀਤਾ ਹੈ -

*ਸਦਾ ਸਦਾ ਸਦਾ ਦਇਆਲ॥*
*ਸਿਮਰਿ ਸਿਮਰਿ ਨਾਨਕ ਭਏ ਨਿਹਾਲ॥*
*ਪੰਨਾ - 275*

ਇਕ ਥਾਂ ਗੁਰੂ ਮਹਾਰਾਜ ਜੀ ਹੋਰ ਫੁਰਮਾਨ ਕਰਦੇ ਹਨ ਕਿ ਮੇਰਾ ਸਾਹਿਬ ਮਿੱਠਬੋਲੜਾ ਹੈ ਉਸ ਨੂੰ ਕੌੜਾ ਬੋਲਣਾ ਆਉਂਦਾ ਹੀ ਨਹੀਂ -

*ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ॥*
*ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ॥*
*ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ ਅਉਗਣੁ ਕੋ ਨ ਚਿਤਾਰੇ॥*
*ਪਤਿਤ ਪਾਵਨੁ ਹਰਿ ਬਿਰਦੁ ਸਦਾਏ ਇਕੁ ਤਿਲੁ ਨਹੀ ਭੰਨੈ ਘਾਲੇ॥*
*ਘਟ ਘਟ ਵਾਸੀ ਸਰਬ ਨਿਵਾਸੀ ਨੇਰੈ ਹੀ ਤੇ ਨੇਰਾ॥*

***ਨਾਨਕ ਦਾਸੁ ਸਦਾ ਸਰਣਾਗਤਿ ਹਰਿ ਅੰਮ੍ਰਿਤ ਸਜਣੁ ਮੇਰਾ॥***
***ਪੰਨਾ - 784***

ਸੋ ਵਾਹਿਗੁਰੂ ਜੀ ਉਪਰ ਅਸਾਨੂੰ ਪੂਰਨ ਭਰੋਸਾ ਹੋਣਾ ਚਾਹੀਦਾ ਹੈ। ਅਸੀਂ ਸਾਰਾ ਦਿਨ ਡਾਵਾਂਡੋਲ ਰਹਿੰਦੇ ਹਾਂ। ਜੇ ਕੋਈ ਕੰਮ ਪੂਰਾ ਨਾ ਹੋਇਆ ਉਸ ਵੇਲੇ ਅਸੀਂ ਦਿਲ ਛੱਡ ਕੇ ਬੈਠ ਜਾਂਦੇ ਹਾਂ ਅਤੇ ਦੋਸ਼ ਦੇਣ ਲਗ ਜਾਂਦੇ ਹਾਂ ਕਿ ਮੈਂ ਤਾਂ ਸਤਿਸੰਗ ਕਰਦਾ ਹਾਂ, ਹੇ ਵਾਹਿਗੁਰੂ! ਮੇਰਾ ਕੰਮ ਕਿਉਂ ਨਹੀਂ ਹੋਇਆ? ਕਈ ਪ੍ਰੇਮੀ ਮਹਾਂਪੁਰਸ਼ਾਂ ਨੂੰ ਵੀ ਉਲਾਂਭਾ ਦੇ ਦਿੰਦੇ ਹਨ ਕਿ ਮੈਂ ਤੁਹਾਡੇ ਕੋਲ ਐਨੀ ਦੇਰ ਤੋਂ ਸੇਵਾ ਕਰਦਾ ਰਿਹਾ ਹਾਂ ਅਸਾਡੇ ਘਰ ਲੜਕੀ ਕਿਉਂ ਹੋਈ, ਲੜਕਾ ਹੋਣਾ ਚਾਹੀਦਾ ਸੀ। ਇਹ ਅਸਾਡੀਆਂ ਬੇਵਿਚਾਰ ਕੀਤੀਆਂ ਗੱਲਾਂ ਹਨ। ਨਾ ਹੀ ਅਸੀਂ ਵਾਹਿਗੁਰੂ ਜੀ ਨੂੰ ਸਮਝਦੇ ਹਾਂ, ਨਾ ਹੀ ਅਸੀਂ ਆਪਣੇ ਕਰਮਾਂ ਨੂੰ ਸਮਝਦੇ ਹਾਂ। ਵਾਹਿਗੁਰੂ ਜੀ ਮਿਹਰਵਾਨ ਹਨ, ਚੰਗੇ, ਮੰਦੇ ਹਰ ਇਕ ਜੀਵ ਨੂੰ ਆਪਣੀ ਨਿਗ੍ਹਾ ਹੇਠ ਰੱਖ ਕੇ ਪਾਲ ਰਹੇ ਹਨ। ਹਰ ਜੀਵ ਦੀ ਪਰਾਲਬਧ ਪਹਿਲਾਂ ਬਣਦੀ ਹੈ, ਸਰੀਰ ਪਿਛੋਂ ਬਣਿਆ ਕਰਦਾ ਹੈ। ਜਿਹੋ ਜਿਹਾ ਅਸੀਂ ਪਿਛਲੇ ਜਨਮਾਂ ਵਿਚ ਬੀਜ ਕੇ ਆਏ ਹਾਂ ਉਹ ਅਵੱਸ਼ ਹੀ ਅਸਾਨੂੰ ਪ੍ਰਾਪਤ ਹੋਣਾ ਹੈ। ਜਿਹੋ ਜਿਹੇ ਕਿਰਤ ਕਰਮ ਕੀਤੇ ਹਨ ਉਨ੍ਹਾਂ ਦਾ ਫਲ ਅਵੱਸ਼ ਹੀ ਮਿਲਣਾ ਹੈ ਪਰ ਸੰਗਤ ਕਰਨ ਨਾਲ ਉਹ ਫਲ ਘੱਟ ਵੱਧ ਵੀ ਹੋ ਜਾਂਦਾ ਹੈ, ਸੂਲੀ ਦੀ ਸੂਲ ਬਣ ਜਾਂਦੀ ਹੈ, ਕੇਵਲ ਸੁਪਨੇ ਵਿਚ ਮਾੜੇ ਕਰਮ ਦੁਖਾਂ ਭਰੇ ਸਮੇਂ ਨਾਲ ਭੋਗ ਲਈਦੇ ਹਨ ਪਰ ਇਹ ਕਿਰਤ-ਕਰਮ ਆਦਮੀ ਦੇ ਜੀਵਨ ਵਿਚ ਸਦਾ ਹੀ ਬਣੇ ਰਹਿੰਦੇ ਹਨ। ਇਹੀ ਉਧੇੜ ਬੁਣ ਮਨ ਵਿਚ ਚਲਦੀ ਰਹਿੰਦੀ ਹੈ। ਅਸੀਂ ਵਾਹਿਗੁਰੂ ਜੀ ਵਿਚ ਪੂਰਨ ਰੂਪ ਵਿਚ ਭਰੋਸਾ ਨਹੀਂ ਕਰਦੇ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਉਹ ਮਿਹਰਵਾਨ ਹੈ, ਉਹ ਇਕੱਲੇ-ਇਕੱਲੇ ਜੀਵ ਦੀ ਸੰਭਾਲ ਕਰਦਾ ਹੈ, ਜੀਵ ਦੀਆਂ ਮੰਗਾਂ ਪੂਰੀਆਂ ਕਰਦਾ ਹੀ ਰਹਿੰਦਾ ਹੈ ਪਰ ਇਸ ਜੀਵ ਦੀ ਦੇਹ-ਦੇਹ-ਦੇਹ-ਦੇਹ-ਦੇਹ-ਦੇਹ ਕਦੇ ਵੀ ਨਹੀਂ ਮੁਕਦੀ। ਜੁਗਾਂ ਜੁਗਾਂਤਰਾਂ ਤੋਂ ਵਾਹਿਗੁਰੂ ਜੀ ਦਾਤਾਂ ਦਿੰਦਾ ਹੀ ਆਉਂਦਾ ਹੈ। ਲੈਣ ਵਾਲਾ ਸੰਸਾਰ ਤਾਂ ਥੱਕ ਕੇ ਸੰਸਾਰ ਤੋਂ ਚਲਿਆ ਜਾਂਦਾ ਹੈ ਅਤੇ ਉਨ੍ਹਾਂ ਦੀ ਥਾਂ ਹੋਰ ਲੰਬੀ ਲਾਈਨ ਵਧਦੀ ਹੀ ਜਾਂਦੀ ਹੈ। ਇਹ ਕ੍ਰੋੜਾਂ ਸਾਲ ਤੋਂ ਰੀਤ ਚਲੀ ਆ ਰਹੀ ਹੈ। ਲੈਣ ਵਾਲਾ ਸੰਤੁਸ਼ਟ ਨਹੀਂ ਹੁੰਦਾ; ਇਕ ਚੀਜ਼ ਮਿਲ ਗਈ, ਦੂਜੀ ਹੋਰ ਮੰਗ ਲੈਂਦਾ ਹੈ। ਅਖੀਰ ਮੰਗਦਾ-ਮੰਗਦਾ ਥੱਕ ਜਾਂਦਾ ਹੈ, ਬਿਰਧ ਅਵਸਥਾ ਆ ਜਾਂਦੀ ਹੈ, ਅਖੀਰ ਸੰਸਾਰ ਤੋਂ ਅੱਖਾਂ ਮੀਚ ਕੇ ਚਲਿਆ ਜਾਂਦਾ ਹੈ ਪਰ ਦੇਣ ਵਾਲਾ ਕਦੇ ਵੀ ਨਹੀਂ ਥਕਦਾ, ਦਿੰਦਾ ਹੀ ਰਹਿੰਦਾ ਹੈ -

***ਦੇਦਾ ਦੇ ਲੈਦੇ ਥਕਿ ਪਾਹਿ॥ ਜੁਗਾ ਜੁਗੰਤਰਿ ਖਾਹੀ ਖਾਹਿ॥***

***ਪੰਨਾ - 2***

ਗੁਰੂ ਮਹਾਰਾਜ ਜੀ ਕਿਸੇ ਹੱਦ ਤਕ ਮੰਗਾਂ ਮੰਗਣ ਦੀ ਮਨਾਹੀ ਨਹੀਂ ਕਰਦੇ। ਉਹ ਕਹਿੰਦੇ ਹਨ ਜੀਵਨ ਜੀਉਣ ਵਾਸਤੇ ਬਹੁਤ ਵਸਤੂਆਂ ਦੀ ਲੋੜ ਹੈ, ਉਹ ਵਸਤੂਆਂ ਮੰਗ ਲੈਣੀਆਂ ਕੋਈ ਗਲਤ ਗੱਲ ਨਹੀਂ ਹੈ, ਕਿਉਂਕਿ ਉਨ੍ਹਾਂ ਤੋਂ ਬਿਨਾਂ ਜੀਵਨ ਨਿਰਬਾਹ ਮੁਸ਼ਕਲ ਹੋ ਜਾਂਦਾ ਹੈ। ਬਾਣੀ ਵਿਚ ਫੁਰਮਾਨ ਆਉਂਦਾ ਹੈ -

***ਆਪਿ ਨ ਦੇਹੁ ਤ ਲੇਵਉ ਮੰਗੇ॥ ਪੰਨਾ - 656***

ਭਗਤ ਧੰਨਾ ਜੀ ਆਰਤੀ ਕਰਦੇ ਹੋਏ ਫੁਰਮਾਨ ਕਰਦੇ ਹਨ ਕਿ ਹੇ ਪ੍ਰਭੂ! ਮੈਨੂੰ ਘਰ ਕੀ ਗੇਹਨ, ਜੀਵਨ ਸਾਥਣ ਬਹੁਤ ਚੰਗੀ ਦੇਵੀਂ, ਜਿਹੜੀ ਆਏ ਗਏ ਸਾਧੂਆਂ ਦਾ ਸਤਿਕਾਰ ਕਰੇ ਅਤੇ ਉਨ੍ਹਾਂ ਦੇ ਵਸਤਰ ਧੋਵੇ, ਮਿਠਾ ਬੋਲੇ। ਖਾਣ ਪੀਣ ਵਾਸਤੇ ਸ਼ਰਧਾ ਸਹਿਤ ਦੇਵੇ। ਸੋ ਐਸੀ ਇਸਤ੍ਰੀ ਮੈਂ ਤੇਰੇ ਤੋਂ ਮੰਗਦਾ ਹਾਂ। ਪਰ ਮੰਗਾਂ ਦੀ ਮਹਾਰਾਜ ਜੀ ਨੇ ਇਕ ਸ਼ਰਤ ਵੀ ਰੱਖੀ ਹੈ ਕਿ ਪਿਆਰਿਆ! ਤੈਨੂੰ ਮਿਲ ਤਾਂ ਸਭ ਕੁਝ ਜਾਵੇਗਾ ਪਰ ਤੂੰ ਨਾਮ ਰੂਪੀ ਰਸਾਇਣ ਪ੍ਰਾਪਤ ਕਰ ਲੈ, ਇਸ ਰਸਾਇਣ ਦੇ ਹੱਥ ਆਇਆਂ -

***ਜੋ ਮਾਗਹਿ ਸੋਈ ਸੋਈ ਪਾਵਹਿ ਸੇਵਿ ਹਰਿ ਕੇ ਚਰਣ ਰਸਾਇਣ॥ ਪੰਨਾ - 714***

ਹਰ ਰੋਜ਼ ਦੁਨਿਆਵੀ ਵਸਤੂਆਂ ਮੰਗੀ ਜਾਣੀਆਂ ਮਾਇਆ ਦੇ ਅੰਧਕਾਰ ਵਿਚ ਲੈ ਜਾਂਦੀਆਂ ਹਨ ਅਤੇ ਕਲਿਆਣ ਨਹੀਂ ਹੁੰਦੀ ਕਿਉਂਕਿ ਮੰਗਤਾ ਮਨ ਕੋਈ ਨਾ ਕੋਈ ਵਾਸ਼ਨਾ ਕਰਦਾ ਹੀ ਰਹਿੰਦਾ ਹੈ। ਵਾਹਿਗੁਰੂ ਜੀ ਤਾਂ ਆਪ ਹੀ ਸਾਰਿਆਂ ਦੀ ਪ੍ਰਤਿਪਾਲਨਾ ਕਰਦੇ ਹਨ ਉਪਰੋਕਤ ਸ਼ਬਦ ਵਿਚ ਤੁਸੀਂ ਸੁਣਿਆ

ਹੀ ਹੈ -

*ਜੀਅ ਸਗਲ ਕਉ ਦੇਇ ਦਾਨੁ ॥*

*ਪੰਨਾ - 724*

ਅਤੇ ਨਾਲ ਤੁਸੀਂ ਸੁਣਿਆ ਹੈ ਕਿ ਹੇ ਪਿਆਰਿਆ! ਤੂੰ ਵਾਹਿਗੁਰੂ ਦੀ ਸਮਰਥਾ ਉਤੇ ਸ਼ੱਕ ਕਰਕੇ ਉਸਦੀ ਪ੍ਰੀਪੂਰਨਤਾ ਨੂੰ ਹੋਂਦ ਰਹਿਤ ਜਾਣ ਕੇ ਡੋਲ ਰਿਹਾ ਹੈਂ। ਉਹ ਸਰਬ ਕਲਾ ਸਮਰੱਥ ਹੈ ਸ੍ਰਿਸ਼ਟੀ ਦਾ ਸਿਰਜਣਹਾਰ ਹੈ, ਪੈਦਾ ਕਰਨ ਵਾਲਾ ਹੈ, ਘੱਟ-ਘੱਟ ਦੇ ਵਿਚ ਹੋ ਰਹੀ ਹਾਲਤ ਨੂੰ ਪੂਰੀ ਤਰ੍ਹਾਂ ਸਮਝਦਾ ਹੈ। ਤੂੰ ਕੁਦਰਤ ਦੀ ਮਹਾਨਤਾ ਨਹੀਂ ਜਾਣਦਾ, ਉਹ ਬਹੁਤ ਬੇਪਰਵਾਹ ਹੈ, ਅਣਮੰਗਿਆ ਨੂੰ ਵੀ ਦਾਨ ਦਿੰਦਾ ਹੈ, ਆਪਣੀ ਸ੍ਰਿਸ਼ਟੀ ਦੀ ਆਪ ਸੰਭਾਲ ਕਰਦਾ ਹੈ -

*ਤੂੰ ਕਾਹੇ ਡੋਲਹਿ ਪ੍ਰਾਣੀਆ ਤੁਧੁ ਰਾਖੈਗਾ ਸਿਰਜਣਹਾਰੁ ॥*
*ਜਿਨਿ ਪੈਦਾਇਸਿ ਤੂ ਕੀਆ ਸੋਈ ਦੇਇ ਆਧਾਰੁ ॥*
*ਜਿਨਿ ਉਪਾਈ ਮੇਦਨੀ ਸੋਈ ਕਰਦਾ ਸਾਰ ॥*
*ਘਟਿ ਘਟਿ ਮਾਲਕੁ ਦਿਲਾ ਕਾ ਸਚਾ ਪਰਵਦਗਾਰੁ ॥ ਪੰਨਾ - 724*

ਇਕ ਕੰਮ ਜੋ ਤੇਰੇ ਕਰਨ ਵਾਲਾ ਹੈ ਉਸ ਨੂੰ ਤੂੰ ਸਦਾ ਹੀ ਭੁੱਲਿਆ ਰਹਿੰਦਾ ਹੈਂ। ਉਹ ਹੈ ਪ੍ਰਮੇਸ਼ਰ ਨਾਲ ਆਪਣਾ ਸਬੰਧ ਸਦਾ ਹੀ ਪਿਆਰ ਸਹਿਤ ਜੋੜਨਾ ਅਤੇ ਉਸਦੇ ਨਾਮ ਨੂੰ ਪ੍ਰਾਪਤ ਕਰਕੇ ਹਉਮੈ ਦੀ ਪਾਈ ਦੂਜਾਇਗੀ ਦੂਰ ਕਰਨੀ, ਆਪਣੇ ਸਰੂਪ ਨੂੰ ਪਛਾਨਣਾ। ਉਸ ਦੇ ਬਾਰੇ ਆਦੇਸ਼ ਹੈ -

*ਕੁਦਰਤਿ ਕੀਮ ਨ ਜਾਣੀਐ ਵਡਾ ਵੇਪਰਵਾਹੁ ॥*
*ਕਰਿ ਬੰਦੇ ਤੂ ਬੰਦਗੀ ਜਿਚਰੁ ਘਟ ਮਹਿ ਸਾਹੁ ॥ ਪੰਨਾ - 724*

ਇਸ ਸਰੀਰ ਵਿਚ ਔਸਤਨ 24000 ਸ੍ਵਾਸ ਦਿਨ ਰਾਤ ਵਿਚ ਚਲਦੇ ਹਨ ਘੱਟ ਵੀ ਹੋ ਜਾਂਦੇ ਹਨ, ਵੱਧ ਵੀ ਹੋ ਜਾਂਦੇ ਹਨ। ਹੁਕਮ ਇਹ ਹੈ ਕਿ ਕੋਈ ਸਾਹ ਵੀ ਉਸ ਦੀ ਯਾਦ ਤੋਂ ਬਿਨਾਂ ਬਿਰਥਾ ਨਾ ਜਾਵੇ ਤੈਨੂੰ ਸੁਖਾਂ ਦੀ ਪ੍ਰਾਪਤੀ ਹੋ ਜਾਵੇਗੀ।

ਵਾਹਿਗੁਰੂ ਜੀ ਸਮਰੱਥ ਅਕਥ ਅਗੋਚਰ ਹਨ। ਇਹ ਜਿਹੜਾ ਜੀਵ ਅਤੇ ਪੰਜਾਂ ਤੱਤਾਂ ਦਾ ਬਣਿਆ ਸਰੀਰ ਹੈ ਇਹ ਇਕ ਸੁੰਦਰ ਮੰਦਰ ਹੈ, ਇਹ ਇਸ ਜੀਵ ਨੂੰ ਵਾਹਿਗੁਰੂ ਜੀ ਨੇ ਹੀ ਬਖਸ਼ਿਆ ਹੈ। ਉਸ ਬਖਸ਼ਿਸ਼ ਦੇ ਨਾਲ ਹੀ ਸੁਖ ਦੀ ਪ੍ਰਾਪਤੀ ਹੁੰਦੀ ਹੈ। ਉਹ ਸਭ ਦੀ ਪ੍ਰਤਿਪਾਲਨਾ ਕਰਦਾ ਹੈ। ਸੰਤਾਂ ਨੂੰ ਉਭਾਰਦਾ ਹੈ। ਦੁਖ ਦੇਣ ਵਾਲਿਆਂ ਨੂੰ ਵੀ ਗਾਲਦਾ ਹੈ, ਪਸ਼ੂਆਂ ਨੂੰ, ਨਾਗਾਂ ਨੂੰ ਰੋਜ਼ੀ ਦੇਣ ਤੋਂ ਨਹੀਂ ਭੁਲਦਾ। ਕੀੜੇ ਮਕੌੜੇ, ਜੰਗਲੀ ਪਸ਼ੂ, ਉਡਣ ਵਾਲੇ ਪੰਛੀ ਸਾਰਿਆਂ ਨੂੰ ਪਾਲਦਾ ਹੈ, ਉਹ ਬਿਸੰਭਰ ਹੈ।

*ਦੀਨਨ ਕੀ ਪ੍ਰਤਿਪਾਲ ਕਰੈ ਨਿਤ, ਸੰਤ ਉਬਾਰ ਗਨੀਮਨ ਗਾਰੈ ॥*
*ਪੱਛ ਪਸੂ ਨਗ ਨਾਗ ਨਰਾਧਿਪ, ਸਰਬ ਸਮੈ ਸਭ ਕੋ ਪ੍ਰਤਿਪਾਰੈ ॥*
*ਪੋਖਤ ਹੈ ਜਲ ਮੈ ਥਲ ਮੈ ਪਲ ਮੈ, ਕਲਿ ਕੇ ਨਹੀਂ ਕਰਮ ਬਿਚਾਰੈ ॥*
*ਦੀਨ ਦਇਆਲ ਦਇਆ ਨਿਧਿ, ਦੋਖਨ ਦੇਖਤ ਹੈ ਪਰ ਦੇਤ ਨ ਹਾਰੇ ॥*

### *ਅਕਾਲ ਉਸਤਤਿ*

ਵਾਹਿਗੁਰੂ ਜੀ ਨੂੰ ਮਿਲਣ ਲਈ ਬਹੁਤ ਹੀ ਸਾਧਨ ਹਨ। ਪਿਛਲੇ ਸਮਿਆਂ ਵਿਚ ਜੰਗਲਾਂ ਵਿਚ ਜਾ ਕੇ ਘੋਰ ਤਪ ਕੀਤੇ ਜਾਂਦੇ ਸਨ। ਬਾਲਮੀਕ ਨੂੰ ਜਦੋਂ ਮਹਾਂਪੁਰਸ਼ਾਂ ਦਾ ਮਿਲਾਪ ਹੋਇਆ ਉਸ ਵੇਲੇ ਰਾਮ ਦੇ ਨਾਮ ਦਾ ਉਪਦੇਸ਼ ਦਿਤਾ। ਜ਼ਿਕਰ ਆਉਂਦਾ ਹੈ ਕਿ ਉਸ ਨੇ ਇਕ ਟੱਕ ਹੋ ਕੇ ਨਾਮ ਦੀ ਅਰਾਧਨਾ ਕੀਤੀ, ਅਰਾਧਨਾ ਕਰਦਿਆਂ ਮਰਾ-ਮਰਾ ਤੋਂ ਰਾਮ-ਰਾਮ ਬਣ ਗਿਆ ਅਤੇ 14 ਸਾਲ ਦੀ ਕਠਨ ਸਾਧਨਾ ਪਿਛੋਂ ਮਹਾਂਪੁਰਸ਼ਾਂ ਨੇ ਪ੍ਰਮੇਸ਼ਰ ਦੀ ਸੂਝ ਦਿਤੀ। ਆਤਮ ਸ਼ਾਖਸ਼ਾਤਕਾਰ ਕਰਾਇਆ ਉਸ ਸਮੇਂ ਉਸ ਦੇ ਸਰੀਰ ਦੁਆਲੇ ਘਾਹ ਫੂਸ ਉਡ ਕੇ ਮਿਟੀ ਨਾਲ ਰਲ ਕੇ ਹਰਾ ਹੋ ਗਿਆ। ਵਿਸ਼ਵਾਮਿਤਰ ਨੇ 58 ਹਜ਼ਾਰ ਸਾਲ ਤਪ ਕੀਤਾ, ਸਾਰੰਗੀ ਰਿਸ਼ੀ ਨੇ 88 ਹਜ਼ਾਰ ਸਾਲ ਤਪ ਕੀਤਾ, ਹਰਨਾਖਸ਼ ਨੇ ਸੌ ਸਾਲ ਦਾ ਤਪ ਕੀਤਾ,

ਇਹ ਤਪਾਂ ਦਾ ਕੋਈ ਆਪਣਾ ਮੁੱਲ ਹੈ ਪਰ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਬਹੁਤੇ ਤਪ ਕਰਕੇ ਵਰ ਮੰਗ ਲੈਂਦੇ ਹਨ ਜਿਵੇਂ ਹਰਨਾਖਸ਼ ਨੇ ਵਰ ਮੰਗਿਆ, ਰਾਵਣ ਨੇ ਵਰ ਮੰਗਿਆ, ਹੋਰ ਅਨੇਕਾਂ ਨੇ ਵਰ ਮੰਗੇ। ਇਹ ਤਪ ਸਤਿਸੰਗ ਦੇ ਮੁਕਾਬਲੇ ਵਿਚ ਕੁਝ ਵੀ ਮੁੱਲ ਨਹੀਂ ਰਖਦੇ। ਵਿਸ਼ਵਾਮਿਤਰ ਅਤੇ ਵਿਸ਼ਿਸ਼ਟ ਦਾ ਜਦੋਂ ਸੰਵਾਦ ਹੋਇਆ, ਵਿਸ਼ਿਸ਼ਟ ਜੀ ਕਹਿੰਦੇ ਹਨ ਕਿ ਵਿਸ਼ਵਾਮਿਤਰ ਜੀ! ਇਹ ਸੁੰਦਰ ਦੇਹੀ ਪ੍ਰਮੇਸ਼ਰ ਨੇ ਦਿਤੀ ਹੈ, ਇਸ ਨੂੰ ਤਪ ਕਰਕੇ ਖੋਖਲੀ ਨਹੀਂ ਕਰਨੀ ਚਾਹੀਦੀ। ਹਜ਼ਾਰਾਂ ਸਾਲ ਦਾ ਤਪ ਦੋ ਘੜੀ ਕੀਤੇ ਹੋਏ ਸਤਿਸੰਗ ਤੋਂ ਬਹੁਤ ਘੱਟ ਮਹਾਨਤਾ ਰਖਦਾ ਹੈ। ਗੁਰੂ ਦੀ ਸੇਵਾ ਕਰਨੀ, ਗੁਰੂ ਦੇ ਹੁਕਮ ਵਿਚ ਚਲਣਾ, ਆਪਣਾ ਆਪਾ ਭਾਵ ਮੇਟ ਕੇ ਗੁਰੂ ਦੇ ਹੁਕਮ ਦੀ ਪਾਲਣਾ ਕਰਨੀ, ਇਹ ਸਾਰੇ ਤਪਾਂ ਤੋਂ ਸ਼੍ਰੋਮਣੀ ਤਪ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ –

***ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ॥ ਪੰਨਾ – 423***

ਕਿਉਂਕਿ ਇਸ ਸੇਵਾ ਦੇ ਨਾਲ ਗੁਰੂ ਦੀ ਕ੍ਰਿਪਾ ਹੁੰਦੀ ਹੈ ਜਿਸ ਦੇ ਫਲਸਰੂਪ ਵਾਹਿਗੁਰੂ ਜੀ ਮਨ ਵਿਚ ਵਸ ਜਾਇਆ ਕਰਦੇ ਹਨ। ਫੋਕੇ ਤਪ ਅਭਿਮਾਨ ਪੈਦਾ ਕਰਦੇ ਹਨ, ਕ੍ਰੋਧ ਪੈਦਾ ਕਰਦੇ ਹਨ। ਹਉਮੈ ਦੀ ਤਹਿ ਹੋਰ ਮੋਟੀ ਹੋ ਜਾਂਦੀ ਹੈ, ਅੰਤਸ਼ਕਰਣ ਵਿਚ ਹੋਰ ਹਨ੍ਹੇਰਾ ਪਸਰ ਜਾਂਦਾ ਹੈ ਪਰ ਗੁਰੂ ਦੀ ਸੇਵਾ ਕਰਨ ਨਾਲ ਹਿਰਦੇ ਵਿਚ ਪ੍ਰਕਾਸ਼ ਆ ਜਾਂਦਾ ਹੈ, ਵਾਹਿਗੁਰੂ ਜੀ ਹਿਰਦੇ ਵਿਚ ਵਸ ਜਾਂਦੇ ਹਨ ਜਿਵੇਂ ਕਿ–

***ਹਰਿ ਜੀਉ ਮਨਿ ਵਸੈ ਸਭ ਦੂਖ ਵਿਸਾਰਣਹਾਰੁ॥ ਪੰਨਾ – 423***

ਸਾਰੇ ਦੁਖਾਂ ਦਾ ਖਾਤਮਾ ਕਰਨ ਵਾਲਾ ਪ੍ਰਭੂ ਦਾ ਨਾਮ ਹੈ। ਤਪ ਕਰਨ ਨਾਲ ਆਪਣੇ ਸਰੀਰ ਨੂੰ ਕਸ਼ਟ ਦਿਤਾ ਜਾਂਦਾ ਹੈ ਪਰ ਇਸ ਦਾ ਦੂਜਿਆਂ ਨੂੰ ਕੋਈ ਫਾਇਦਾ ਨਹੀਂ ਹੋਇਆ ਕਰਦਾ ਪਰ ਜੋ ਗੁਰੂ ਦੀ ਸੇਵਾ ਦਾ ਤਪ ਹੈ ਉਹ ਬਹੁਤ ਫਲੀਭੂਤ ਹੋ ਜਾਇਆ ਕਰਦਾ ਹੈ। ਪ੍ਰੇਮੀ ਲੰਗਰ ਬਣਾਉਂਦੇ ਹਨ, ਤਿਆਰ ਕਰਕੇ ਲੈ ਕੇ ਜਾਂਦੇ ਹਨ, ਭੁੱਖੇ ਤ੍ਰਿਪਤ ਹੁੰਦੇ ਹਨ, ਵਾਹਿਗੁਰੂ ਜੀ ਪ੍ਰਸੰਨ ਹੁੰਦੇ ਹਨ। ਕੋਈ ਜਲ ਢੋਂਦਾ ਹੈ, ਕੋਈ ਹੋਰ ਸੇਵਾ ਕਰਦਾ ਹੈ, ਉਹ ਸਾਰੀਆਂ ਦੂਸਰਿਆਂ ਨੂੰ ਸੁਖ ਪਹੁੰਚਾਉਣ ਲਈ ਹੁੰਦੀਆਂ ਹਨ ਪਰ ਆਪਣੇ ਸਰੀਰ ਨੂੰ ਕਸ਼ਟ ਦੇ ਕੇ ਕਿਸੇ ਹੋਰ ਨੂੰ ਕੋਈ ਸੁਖ ਨਹੀਂ ਪਹੁੰਚਦਾ। ਸੇਵਾ ਦਾ ਫਲ ਬਹੁਤ ਅਧਿਕ ਹੋਇਆ ਕਰਦਾ ਹੈ। ਸੇਵਾ ਕਰਨ ਵਾਲੇ ਦੇ ਪਿਛੇ ਰਿੱਧੀਆਂ–ਸਿੱਧੀਆਂ ਹੱਥ ਬੰਨ੍ਹੀਂ ਫਿਰਦੀਆਂ ਹਨ, ਨਾਮ ਉਸਦੇ ਹਿਰਦੇ ਵਿਚ ਵਸ ਜਾਂਦਾ ਹੈ, ਵੱਡੇ–ਵੱਡੇ ਮਹਾਂਪੁਰਸ਼ਾਂ ਨੇ ਸੇਵਾ ਕਰਕੇ ਹੀ ਵਾਹਿਗੁਰੂ ਦੀ ਪ੍ਰਾਪਤੀ ਕੀਤੀ ਹੈ। ਸੋ ਇਸ ਕਰਕੇ ਦੁਖਾਂ ਦਾ ਖਾਤਮਾ ਕਰਨ ਵਾਲਾ ਜੋ ਪ੍ਰਭੂ ਹੈ ਜੇ ਇਹ ਮਨ ਵਿਚ ਵਸ ਜਾਵੇ ਤਾਂ ਵਾਹਿਗੁਰੂ ਦਾ ਦਰ ਨਜ਼ਰੀ ਆ ਜਾਂਦਾ ਹੈ, ਜੰਮਣ ਮਰਨ ਦਾ ਦੁਖ ਮਿਟ ਜਾਂਦਾ ਹੈ, ਸਚਿਆਰ ਜੀਵਨ ਪ੍ਰਾਪਤ ਹੋ ਜਾਂਦਾ ਹੈ। ਮਹਾਰਾਜ ਜੀ ਫੁਰਮਾਨ ਕਰਦੇ ਹਨ, ਗੁਰੂ ਦੀ ਸੇਵਾ ਕਰਨ ਨਾਲ ਤਿੰਨਾਂ ਭਵਨਾਂ ਦੀ ਸੋਝੀ ਹੋ ਜਾਂਦੀ ਹੈ। ਭੂਤ ਭਵਿੱਖਤ ਵਰਤਮਾਨ ਸਾਰੇ ਦੀ ਸੋਝੀ ਹੋ ਜਾਂਦੀ ਹੈ।

ਗੁਰੂ ਸਾਹਿਬਾਨ ਦੇ ਜੀਵਨ ਸਮੇਂ ਵਿਚ ਇਤਿਹਾਸ ਵਿਚ ਉਨ੍ਹਾਂ ਦੀਆਂ ਜੀਵਨ ਝਾਕੀਆਂ ਬਹੁਤ ਹੀ ਘੱਟ ਲਿਖੀਆਂ ਗਈਆਂ ਸਨ। ਗੁਰੂ ਦਸ਼ਮੇਸ਼ ਪਿਤਾ ਦੇ ਜੋਤੀ ਜੋਤ ਸਮਾਉਣ ਪਿਛੋਂ ਕਾਫੀ ਸਮਾਂ ਲੰਘ ਜਾਣ ਪਿਛੋਂ ਬਾਬਾ ਬੁੱਢਾ ਜੀ ਦੀ ਵੰਸ ਵਿਚੋਂ ਬ੍ਰਹਮ ਗਿਆਨੀ ਮਹਾਂਪੁਰਸ਼ ਸ੍ਰੀ ਮਾਨ ਭਾਈ ਗੁਰਬਖਸ਼ ਸਿੰਘ ਜੀ ਨੂੰ ਬੇਨਤੀ ਕੀਤੀ ਕਿ ਮਹਾਰਾਜ! ਆਪ ਇਤਿਹਾਸ ਦੱਸਣ ਦੀ ਕ੍ਰਿਪਾ ਕਰੋ। ਸਮੇਂ ਦੇ ਲੰਘਣ ਨਾਲ ਯਾਦਾਸ਼ਤਾਂ ਮੱਧਮ ਪੈ ਜਾਂਦੀਆਂ ਹਨ। ਉਸ ਵੇਲੇ ਬਾਬਾ ਜੀ ਨੇ ਸਮਾਧੀ ਲਾ ਕੇ ਭੂਤ ਕਾਲ ਨੂੰ ਸਾਮ੍ਹਣੇ ਲੈ ਆਂਦਾ। ਗੁਰੂ ਮਹਾਰਾਜ ਦੇ ਜੀਵਨ ਨੂੰ ਲਿਖਾਉਣ ਲਈ ਸਾਹਿਬ ਸਿੰਘ ਲਿਖਾਰੀ ਨੂੰ ਲਾਇਆ, ਆਪ ਬੋਲਦੇ ਗਏ ਅਤੇ ਸਾਰਾ ਇਤਿਹਾਸ ਲਿਖਿਆ ਗਿਆ। ਆਪ ਬਾਬਾ ਬੁੱਢਾ ਜੀ ਦੇ ਪੜੋਤੇ ਸਨ, ਆਪ ਜੀ ਦਾ ਨਾਮ ਰਾਮ ਕੋਇਰ ਜੀ ਸੀ। ਮਹਾਂਪੁਰਸ਼ ਤਿੰਨਾਂ ਭਵਨਾਂ ਅਤੇ ਤਿੰਨਾਂ ਕਾਲਾਂ ਦੀ ਸੋਝੀ ਰਖਦੇ ਸਨ।

ਮਹਾਂਭਾਰਤ ਦਾ ਯੁੱਧ ਹੋ ਹਟਿਆ ਉਸ ਵੇਲੇ ਵੇਦ ਵਿਆਸ ਜੀ ਨੂੰ ਬੇਨਤੀ ਕੀਤੀ ਗਈ ਕਿ ਜੋ ਬਚਨ ਕ੍ਰਿਸ਼ਨ ਮਹਾਰਾਜ ਜੀ ਨੇ ਯੁੱਧ ਦੇ ਮੈਦਾਨ ਵਿਚ ਅਰਜਨ ਨੂੰ ਕਹੇ ਸਨ, ਕ੍ਰਿਪਾ ਕਰਕੇ ਉਹ ਆਪ ਲਿਖਤ ਵਿਚ ਲਿਆਵੋ। ਉਸ ਸਮੇਂ ਵਿਆਸ ਜੀ ਨੇ ਕਿਹਾ ਕਿ ਪ੍ਰੇਮੀਓ! ਜਦੋਂ ਇਹ ਬਚਨ ਕੁਰਕਸ਼ੇਤਰ ਦੇ ਮੈਦਾਨ ਵਿਚ ਹੋਏ ਸਨ, ਉਸ ਵੇਲੇ ਮੈਂ ਉਥੇ ਨਹੀਂ ਸੀ। ਹੁਣ ਕ੍ਰਿਸ਼ਨ ਮਹਾਰਾਜ ਜੀ ਵੀ ਬ੍ਰਹਮਲੀਨ ਹੋ ਚੁੱਕੇ ਹਨ ਤੇ ਅਰਜਨ ਵੀ ਜੋਤੀ ਲੀਨ ਹੋ ਗਿਆ ਹੈ। ਉਸ ਵੇਲੇ ਬੇਨਤੀ ਹੋਈ ਕਿ ਮਹਾਰਾਜ! ਤੁਸੀਂ ਤ੍ਰਿਕਾਲਦਰਸ਼ੀ

ਮਹਾਂਪੁਰਸ਼ ਹੋ ਆਪ ਕ੍ਰਿਪਾ ਕਰੋ। ਯੋਗ ਬਲ ਨਾਲ ਵਿਆਸ ਜੀ ਨੇ ਉਹ ਸਮਾਂ ਜੋ ਲੰਘ ਚੁਕਿਆ ਸੀ ਜਿਸ ਨੂੰ ਭੂਤਕਾਲ ਕਹਿੰਦੇ ਹਨ, ਵਾਪਸ ਖਿੱਚ ਲਿਆ ਅਤੇ ਕ੍ਰਿਸ਼ਨ ਮਹਾਰਾਜ ਜੀ ਤੇ ਅਰਜਨ ਨੂੰ ਯੁੱਧ ਦੇ ਮੈਦਾਨ ਵਿਚ ਸਾਖਸ਼ਾਤ ਦੇਖਣ ਲੱਗੇ, ਜੋ ਬਚਨ ਉਨ੍ਹਾਂ ਨੇ ਕਹੇ ਉਹ ਵੇਦ ਵਿਆਸ ਜੀ ਨੇ ਆਪਣੀ ਯੋਗ ਮਾਇਆ ਦੇ ਬਲ ਕਰਕੇ ਪ੍ਰਮ ਪਵਿੱਤਰ ਗਿਆਨ ਦੇ ਭੰਡਾਰ ਗੀਤਾ ਜੀ ਦੇ ਰੂਪ ਵਿਚ ਪ੍ਰਗਟ ਕੀਤੇ। ਤ੍ਰਿਕਾਲਦਰਸ਼ੀ ਮਹਾਂਪੁਰਸ਼ਾਂ ਵਿਚ ਕਾਲ ਦੀ ਦੀਵਾਰ ਖੜ੍ਹੀ ਨਹੀਂ ਹੋਇਆ ਕਰਦੀ, ਉਹ ਹਜ਼ਾਰਾਂ ਸਾਲ ਪਹਿਲਾਂ ਹੋਇਆ ਵੀ ਜਾਣ ਸਕਦੇ ਹਨ ਅਤੇ ਸੈਂਕੜੇ ਸਾਲ ਪਿਛੋਂ ਹੋਣ ਵਾਲੇ ਹਾਲਾਤ ਭੀ ਪਹਿਲਾਂ ਹੀ ਵਰਨਣ ਕਰ ਸਕਦੇ ਹਨ।

ਏਮਨਾਬਾਦ ਦੇ ਯੁੱਧ ਤੋਂ ਪਹਿਲਾਂ ਗੁਰੂ ਮਹਾਰਾਜ ਜੀ ਨੇ ਸ਼ਬਦ ਉਚਾਰਿਆ ਸੀ -

***ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥***
***ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥***

***ਪੰਨਾ - 722***

ਇਹ ਘਟਨਾ ਵਾਪਰਨ ਤੋਂ 13 ਸਾਲ ਪਹਿਲਾਂ ਸ਼ਬਦ ਦਾ ਉਚਾਰਨ ਹੋਇਆ ਸੀ -

***ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿੰਦੁਸਤਾਨੁ ਸਮਾਲਸੀ ਬੋਲਾ॥ ਪੰਨਾ - 723***

ਗੁਰੂ ਮਹਾਰਾਜ ਜੀ ਦੇ ਸਾਮ੍ਹਣੇ ਉਹ ਸਮਾਂ ਪ੍ਰਤੱਖ ਸੀ। ਮਾਤਾ ਜੀਤੋ ਜੀ ਨੇ ਸਾਹਿਬਜ਼ਾਦਿਆਂ ਦੀ ਸ਼ਹੀਦੀ, ਅਨੰਦਪੁਰ ਸਾਹਿਬ ਦੇ ਕਿਲੇ ਦਾ ਛੱਡਣਾ, ਗੁਰੂ ਦਸ਼ਮੇਸ਼ ਪਿਤਾ ਜੀ ਦਾ ਮਾਛੀਵਾੜੇ ਮੀਂਹ ਨਾਲ ਗਿੱਲੀ ਹੋਈ ਹੋਈ ਧਰਤੀ ਉਪਰ ਬਿਨਾਂ ਵਸਤਰ ਤੋਂ ਪੈਣਾ ਵੇਖ ਲਿਆ ਸੀ। ਮਹਾਂਪੁਰਸ਼ਾਂ ਦੇ ਅੱਗੇ ਸਮਾਂ ਕੋਈ ਚੀਜ਼ ਨਹੀਂ ਹੋਇਆ ਕਰਦਾ ਕਿਉਂਕਿ ਉਨ੍ਹਾਂ ਨੂੰ ਤ੍ਰਿਭਵਣ ਦੀ ਸੋਝੀ ਹੋਇਆ ਕਰਦੀ ਹੈ ਅਤੇ ਮਹਾਂਪੁਰਸ਼ ਭੂਤ ਭਵਿੱਖਤ ਵਰਤਮਾਨ ਦੇ ਪੂਰੀ ਤਰ੍ਹਾਂ ਜਾਣੂ ਹੁੰਦੇ ਹਨ ਕੋਈ ਗੱਲ ਉਨ੍ਹਾਂ ਤੋਂ ਗੁੱਝੀ ਛੁਪੀ ਨਹੀਂ ਰਹਿੰਦੀ।

ਰਤਵਾੜਾ ਸਾਹਿਬ ਦਾ ਆਸ਼ਰਮ ਸ੍ਰੀ ਮਾਨ ਸੰਤ ਬਾਬਾ ਅਜੀਤ ਸਿੰਘ ਨਥਲਪੁਰ ਵਾਲਿਆਂ ਨੇ ਬਣਨ ਤੋਂ 26 ਸਾਲ ਪਹਿਲਾਂ ਵੇਖ ਕੇ ਚਾਹੜ ਮਾਜਰੇ ਦੇ ਮਿਹਰ ਸਿੰਘ ਨੂੰ ਦਸ ਦਿਤਾ ਕਿ ਐਹ ਟਿੱਬਿਆਂ ਦੀ ਥਾਂ ਇਕ ਸੁੰਦਰ ਅਸਥਾਨ ਬਣੇਗਾ ਪਰ ਸਮਾਂ ਦਸਣ ਤੋਂ ਪੂਰਾ ਸੰਕੋਚ ਰੱਖਿਆ। ਰਾੜਾ ਸਾਹਿਬ ਬਾਬਾ ਆਪੇ ਆਪਿ ਜੀ ਨੇ ਛੋਟੇ ਸੰਤ ਮਹਾਰਾਜ ਕਿਸ਼ਨ ਸਿੰਘ ਜੀ ਨੂੰ ਉਚੇ ਟਿੱਬੇ ਤੇ ਖੜ੍ਹੋ ਕੇ ਭਵਿੱਖਤ ਵਿਚ ਬਣਨ ਵਾਲੇ ਸਕੂਲ, ਕਾਲਜ, ਆਬਾਦੀ, ਸੜਕਾਂ, ਕਾਰਾਂ ਬੱਸਾਂ ਬਾਰੇ 1931-32 ਤੋਂ ਪਹਿਲਾਂ ਹੀ ਪੂਰੀ ਤਰ੍ਹਾਂ ਦਸ ਦਿਤਾ ਸੀ।

ਗੁਰੂ ਦਸ਼ਮੇਸ਼ ਪਿਤਾ ਜੀ ਨੇ ਦਮਦਮੇ ਸਾਹਿਬ ਆਪਣੇ ਅਨੁਭਵ ਤੋਂ ਹੀ ਸਾਰਾ ਗੁਰੂ ਗ੍ਰੰਥ ਸਾਹਿਬ ਦੁਬਾਰਾ ਲਿਖਾ ਦਿਤਾ। ਭਾਈ ਮਨੀ ਸਿੰਘ ਜੀ, ਬਾਬਾ ਦੀਪ ਸਿੰਘ ਜੀ ਨੂੰ ਲਿਖਾਰੀ ਬਣਾਇਆ, ਜਿੰਨੀ ਬਾਣੀ ਗੁਰੂ ਮਹਾਰਾਜ ਲਿਖਾਉਂਦੇ ਸਨ ਉਸ ਦੀ ਕਥਾ ਵੀ ਨਾਲ ਹੀ ਕਰਦੇ ਗਏ ਅਤੇ ਬਹੁਤ ਪ੍ਰੇਮੀਆਂ ਨੇ ਬ੍ਰਹਮਗਿਆਨ ਦੀ ਦਾਤ ਪ੍ਰਾਪਤ ਕੀਤੀ। ਮੈਂ ਇਥੇ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਵਿਦਿਆ ਦਾ ਜ਼ੋਰ ਹੋਣ ਕਰਕੇ ਪੰਜਾਬੀ ਜਾਨਣ ਵਾਲੇ ਸਿੱਖ ਸੰਪਰਦਾ ਵਿਚ ਬਹੁਤ ਪੜ੍ਹੇ ਲਿਖੇ, ਵੱਡੀਆਂ ਡਿਗਰੀਆਂ ਲੈਣ ਵਾਲੇ ਬਾਣੀ ਅਤੇ ਗੁਰੂਆਂ ਦੇ ਜੀਵਨ ਬਾਰੇ ਲਿਖ ਰਹੇ ਹਨ। ਬਹੁਤ ਸਾਰੇ ਪ੍ਰਚਾਰਕ ਇਹ ਕਹਿੰਦੇ ਸੁਣੇ ਜਾਂਦੇ ਹਨ ਕਿ ਇਹ ਬਾਣੀ ਤਾਂ ਕਬੀਰ ਜੀ ਆਦਿ ਭਗਤਾਂ ਦੀ ਹੈ। ਓਨਾਂ ਦਾ ਸ਼ੰਕਾ ਇਹ ਰਹਿੰਦਾ ਹੈ ਕਿ ਸਤਿਗੁਰੂ ਦੀ ਬਾਣੀ ਪ੍ਰਮਾਣੀਕ ਹੁੰਦੀ ਹੈ ਹੋਰ ਕਿਸੇ ਦੀ ਨਹੀਂ ਹੁੰਦੀ। ਭਗਤਾਂ ਦੀ ਬਾਣੀ ਨੂੰ ਕਹਿਣਗੇ ਕਿ ਉਹ ਵੈਸ਼ਨਵ ਸਨ। ਆਪ ਗੁਰੂ ਪਾਤਸ਼ਾਹ ਤੋਂ ਭੀ ਵੱਡੇ ਬਣ ਬਣ ਬੈਠਦੇ ਹਨ ਅਤੇ ਇਹ ਗੱਲ ਖੁਲ੍ਹਮ ਖੁਲ੍ਹਾ ਕਹਿੰਦੇ ਸੁਣੇ ਗਏ ਹਨ ਕਿ ਭਗਤਾਂ ਦੀ ਬਾਣੀ ਵਿਚ ਭਗਤਾਂ ਦੇ ਆਪਣੇ ਖਿਆਲ ਹਨ। ਉਹ ਮਾਸ ਖਾਣ ਬਾਰੇ ਕਹਿੰਦੇ ਹਨ ਕਿ 'ਹੇਰਾ ਰੋਟੀ ਕਾਰਣੇ ਗਲਾ ਕਟਾਵੈ ਕਉਣ' ਅਸੀਂ ਸ਼ੇਰ ਹਾਂ, ਸ਼ੇਰ ਦਾ ਖਾਜਾ ਮਾਸ ਹੈ। ਮਨੁੱਖ ਦੀ ਉਤਮ ਦੇਹੀ ਦੀ ਮਹਾਨਤਾ ਨੂੰ ਛੱਡ ਕੇ ਤਮੋ ਗੁਣੀ ਸ਼ੇਰ ਬਣ ਕੇ ਖੁਸ਼ ਹਨ। ਉਸ ਦੇ ਮਾਸ ਖਾਣ ਦੇ ਸੁਭਾਓ ਨੂੰ ਲੈ ਕੇ ਗੁਰਮਤਿ ਸਟੇਜਾਂ ਤੇ ਖੁਲਮ-ਖੁਲਾ ਕਹਿ ਰਹੇ ਹਨ ਅਤੇ ਭਗਤਾਂ ਦੀ ਬਾਣੀ ਨੂੰ ਸਤਿਗੁਰੂ ਦੀ ਬਾਣੀ ਨਹੀਂ ਮੰਨਦੇ। ਇਕ ਬੁਲਾਰੇ ਨੂੰ ਮੈਨੂੰ ਕਹਿਣਾ ਪਿਆ ਕਿ ਮਾਸ ਅਹਾਰੀ ਹੋਣ ਲਈ ਬਾਣੀ ਦੇ ਅਰਥਾਂ ਨੂੰ ਅਨਰਥਾਂ ਵਿਚ ਪੇਸ਼ ਕਰਕੇ ਸੰਗਤਾਂ ਨੂੰ ਨਾ ਭੁਲਾਵੋ। ਆਪਣੇ ਕੱਟੜ ਤੇ ਸੌੜੇ ਸੁਭਾਅ ਕਰਕੇ ਅਜਿਹਾ ਪ੍ਰਸ਼ਨ ਉਠਾਉਂਦੇ ਹੀ ਰਹਿੰਦੇ ਹਨ ਕਿ ਜੀ ਇਹ ਤਾਂ ਕਬੀਰ ਜੀ ਦੀ ਬਾਣੀ ਹੈ, ਇਹ ਨਾਮਦੇਵ ਦੀ ਬਾਣੀ ਹੈ। ਪਰ ਇਹ ਭੁੱਲ ਜਾਂਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਦੇ ਇਕ ਪੰਨੇ ਤੋਂ

ਲੈ ਕੇ ਸਮਾਪਤੀ ਤਕ ਸਾਰੀ ਦੀ ਸਾਰੀ ਬਾਨੀ ਗੁਰੂ ਦਸ਼ਮੇਸ਼ ਪਾਤਸ਼ਾਹ ਦੇ ਮੁੱਖ ਤੋਂ ਉਚਾਰਨ ਹੋਈ ਹੈ। ਸੋ ਇਹ ਸਾਰੀ ਹੀ ਗੁਰਬਾਣੀ ਹੈ ਗੁਰੂ ਗ੍ਰੰਥ ਸਾਹਿਬ ਜੀ ਸਾਡੇ ਗੁਰੂ ਹਨ ਇਹਦੇ ਵਿਚ ਫਰਕ ਨਹੀਂ ਰਖਣਾ ਚਾਹੀਦਾ ਕਿ ਕਿਹੜੇ ਗੁਰੂ ਨੇ ਬਾਨੀ ਉਚਾਰੀ ਹੈ, 'ਕਿਹੜੇ ਗੁਰੂ' ਕਹਿਣਾ ਹੀ ਬਹੁਤ ਭਾਰੀ ਭੁੱਲ ਹੈ। ਸਿੱਖ ਸੰਪਰਦਾ ਦਾ ਗੁਰੂ, ਗੁਰੂ ਪ੍ਰਮੇਸ਼ਰ ਇਕੋ ਰੂਪ ਗੁਰੂ ਨਾਨਕ ਜੀ ਹੀ ਹੋਇਆ ਹੈ ਜਿਸ ਨੇ 10 ਜਾਮੇ ਲੋੜ ਅਨੁਸਾਰ ਬਦਲ ਕੇ ਪ੍ਰਭੂ ਰਾਹੀਂ ਪ੍ਰਾਪਤ ਹੋਈ ਹੋਈ ਬਾਨੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ਕੀਤੀ ਹੈ। ਸੋ ਇਸ ਕਰਕੇ ਬਾਨੀ ਵਿਚ ਇਹ ਭੇਦ ਭਾਵ ਪੈਦਾ ਨਹੀਂ ਹੋਣੇ ਚਾਹੀਦੇ। ਸੋ ਮੈਂ ਬੇਨਤੀ ਕਰਦਾ ਸੀ-

***ਦਰਿ ਸਾਚੈ ਦੀਸੈ ਸਚਿਆਰੁ।॥***
***ਗੁਰ ਸੇਵਾ ਤੇ ਤ੍ਰਿਭਵਣ ਸੋਝੀ ਹੋਇ॥***
***ਆਪੁ ਪਛਾਣਿ ਹਰਿ ਪਾਵੈ ਸੋਇ॥*** ***ਪੰਨਾ - 423***

ਗੁਰੂ ਦੀ ਸੇਵਾ ਕਰਨ ਨਾਲ ਜਿਸ ਨੂੰ ਸ਼੍ਰੋਮਣੀ ਤਪ ਆਖਿਆ ਗਿਆ ਹੈ, ਉਸ ਨਾਲ ਆਪਣੇ ਆਪ ਦੀ ਸੋਝੀ ਹੋ ਕੇ ਪਤਾ ਲੱਗ ਜਾਂਦਾ ਹੈ ਕਿ ਇਥੇ ਤਾਂ ਇਕੋ ਹੀ ਪ੍ਰੀਪੂਰਨ ਜੋਤ ਰਵ ਰਹੀ ਹੈ ਅਤੇ ਜਿਸ ਦੇ ਅੰਦਰ ਇਹ ਅਵਸਥਾ ਪ੍ਰਗਟ ਹੋ ਜਾਂਦੀ ਹੈ ਉਸ ਬਾਰੇ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ -

***ਹਰਿ ਕਾ ਸੇਵਕੁ ਸੋ ਹਰਿ ਜੇਹਾ॥ ਭੇਦੁ ਨ ਜਾਣਹੁ ਮਾਣਸ ਦੇਹਾ॥***
***ਜਿਉ ਜਲ ਤਰੰਗ ਉਠਹਿ ਬਹੁ ਭਾਤੀ ਫਿਰਿ ਸਲਲੈ ਸਲਲ ਸਮਾਇਦਾ॥***
***ਪੰਨਾ - 1076***

ਸਾਨੂੰ ਤਾਂ ਇਹ ਵੀ ਪਤਾ ਨਹੀਂ ਲੱਗਿਆ ਕਿ ਮੈਂ ਕੌਣ ਹਾਂ? ਜਿਵੇਂ ਕਿ ਸਾਨੂੰ ਕੋਈ ਕਹੇ ਕਿ ਤੂੰ ਬਾਦਸ਼ਾਹ ਦਾ ਪੁੱਤਰ ਹੈਂ ਤਾਂ ਅਸੀਂ ਕਹਿੰਦੇ ਹਾਂ ਕਿ ਮੈਂ ਤਾਂ ਬਹੁਤ ਗਰੀਬ ਦਾ ਪੁੱਤਰ ਹਾਂ। ਦਰਅਸਲ ਅਸੀਂ ਆਤਮ ਸਹਿਜ਼ਾਦੇ ਹਾਂ, ਅਸੀਂ ਆਪਣੇ ਆਪ ਨੂੰ ਆਪਣੇ ਪਿਛੋਕੜ ਨੂੰ ਪੂਰੀ ਤਰ੍ਹਾਂ ਭੁੱਲੇ ਬੈਠੇ ਹਾਂ।

ਅਧਿਆਤਮਕ ਇਤਿਹਾਸ ਵਿਚ ਇਕ ਕਥਾ ਆਉਂਦੀ ਹੈ ਕਿ ਇਕ ਰਾਜਾ ਸੰਤਾਨ ਤੋਂ ਵਾਂਝਾ ਸੀ, ਅਨੇਕ ਜਤਨ ਕਰਨ ਉਪਰ ਵੀ ਉਸ ਦੇ ਕੋਈ ਓਲਾਦ ਨਾ ਹੋਈ। ਉਹ ਇਸੇ ਲਗਨ ਵਿਚ ਰਾਜ ਕਾਜ ਦੇ ਕੰਮਾਂ ਨੂੰ ਵੀ ਭੁੱਲ ਗਿਆ ਅਤੇ ਪੁੱਤਰ ਵਾਸ਼ਨਾ ਦੇ ਵਸ ਵਿਚ ਹੋਇਆ ਹੋਇਆ ਰਿਸ਼ੀਆਂ ਮੁਨੀਆਂ ਨੂੰ ਬੁਲਾ-ਬੁਲਾ ਕੇ ਬੇਨਤੀਆਂ ਕਰਦਾ ਰਹਿੰਦਾ ਸੀ। ਅਖੀਰ ਉਸ ਦੇ ਇਕ ਪੁੱਤਰ ਹੋਇਆ, ਉਸ ਵੇਲੇ ਜੋਤਸ਼ੀਆਂ ਨੇ ਕਿਹਾ ਕਿ ਜੇ ਤੂੰ ਇਸ ਪੁੱਤਰ ਦੇ ਮੱਥੇ ਲਗਿਆ ਤਾਂ ਇਹ ਸ਼ੁਭ ਸ਼ਗਨ ਨਹੀਂ ਹੋਵੇਗਾ, ਬਹੁਤ ਵੱਡਾ ਨੁਕਸਾਨ ਸਹਿਣਾ ਪਵੇਗਾ। ਅਸੀਂ ਤੈਨੂੰ ਜੋਤਸ਼ ਦੇ ਬਲ ਨਾਲ ਦਸਦੇ ਹਾਂ ਕਿ ਤੂੰ 18 ਸਾਲ ਇਸ ਲੜਕੇ ਦੇ ਮੱਥੇ ਨਾ ਲੱਗੀਂ।

ਉਸ ਵੇਲੇ ਰਾਜੇ ਨੇ ਬਹੁਤ ਵਿਉਂਤਾਂ ਬਣਾਈਆਂ। ਰਾਜ ਪੰਡਤਾਂ, ਜੋਤਸ਼ੀਆਂ, ਵਜ਼ੀਰਾਂ ਨੇ ਇਕ ਵਿਉਂਤ ਬਣਾਈ ਜਿਸ ਅਨੁਸਾਰ ਇਕ ਬਕਸਾ ਕਿਸ਼ਤੀ ਦੀ ਸ਼ਕਲ ਦਾ ਬਣਾਇਆ ਗਿਆ, ਉਸ ਬਕਸੇ ਵਿਚ ਬੇਅੰਤ ਧਨ ਰੱਖਿਆ ਗਿਆ, ਬੇਅੰਤ ਕਿਸਮ ਦੇ ਗਹਿਣੇ ਰੱਖੇ, ਉਹ ਇਸ ਖਿਆਲ ਨਾਲ ਰੱਖੇ ਗਏ ਕਿ ਜੇ ਕੋਈ ਬਕਸਾ ਖੋਲ੍ਹੇਗਾ ਤਾਂ ਇਸ ਧਨ ਦੇ ਨਾਲ ਬੱਚੇ ਦਾ ਪਾਲਣ ਪੋਸ਼ਣ ਸੋਹਣੇ ਢੰਗ ਨਾਲ ਕਰ ਸਕੇਗਾ। ਇਕ ਲਿਖਤ ਲਿਖੀ ਗਈ ਕਿ ਐ ਬੇਟਾ! ਸ਼ਗਨ ਵਿਚਾਰ ਕੇ ਤੈਨੂੰ ਬਕਸੇ ਵਿਚ ਬੰਦ ਕਰਕੇ ਤੇਰੇ ਪਿਤਾ ਰਾਜੇ ਨੇ ਛੱਡਿਆ ਹੈ, ਕਿਉਂਕਿ 18 ਸਾਲ ਤੇਰੇ ਮੱਥੇ ਲਗਣ ਨਾਲ ਉਸ ਦਾ ਬਹੁਤ ਵੱਡਾ ਨੁਕਸਾਨ ਹੋ ਜਾਣਾ ਸੀ। ਤੂੰ ਇਕ ਰਾਜ ਪੁੱਤਰ ਹੈਂ, ਗੱਦੀ ਦਾ ਵਾਰਸ ਹੈਂ, ਜਦੋਂ ਤੂੰ 18 ਸਾਲ ਦਾ ਹੋ ਜਾਵੇਂਗਾ ਉਸ ਵੇਲੇ ਤੈਨੂੰ ਰਾਜ ਮਹਿਲਾਂ ਵਿਚ ਬੁਲਾ ਕੇ ਤਖਤ ਉਪਰ ਬਿਠਾਇਆ ਜਾਵੇਗਾ। ਇਸ ਚਿੱਠੀ ਨੂੰ ਇਕ ਤਵੀਤ ਦੇ ਵਿਚ ਮੜ੍ਹ ਦਿਤਾ ਅਤੇ ਇਕ ਚਿੱਠੀ ਨਾਲ ਇਹ ਵੀ ਲਿਖ ਦਿਤਾ ਕਿ ਜੋ ਇਸ ਬੱਚੇ ਨੂੰ ਪਾਲੇਗਾ ਉਹ ਇਸ ਸਾਰੇ ਧਨ ਦਾ ਮਾਲਕ ਹੋਵੇਗਾ। ਬਕਸੇ ਨੂੰ ਦਰਿਆ ਵਿਚ ਰੋੜ੍ਹ ਦਿਤਾ, ਉਸ ਦਰਿਆ ਵਿਚ ਬਕਸਾ ਦਿਨੇ ਵੀ ਚਲਦਾ ਸੀ ਅਤੇ ਰਾਤ ਨੂੰ ਵੀ ਚਲਦਾ ਸੀ। ਰਾਜੇ ਨੇ ਗੁਪਤ ਰੂਪ ਵਿਚ ਆਪਣੇ ਗੁਪਤਚਰ ਇਸਦੀ ਨਿਗਰਾਨੀ ਕਰਨ ਲਈ ਦਰਿਆ ਦੇ ਕੰਢੇ ਤੋਰ ਦਿਤੇ ਅਤੇ ਤਾਕੀਦ ਕਰ ਦਿਤੀ ਕਿ ਤੁਸੀਂ ਇਹ ਦੇਖਦੇ ਰਹਿਣਾ ਕਿ ਇਸ ਬਕਸੇ ਨੂੰ ਕੌਣ ਕਢਦਾ ਹੈ। ਦਰਿਆ ਜੰਗਲ ਵਿਚੋਂ ਵਹਿ ਰਿਹਾ ਸੀ। ਕਾਫੀ ਦੂਰ ਜੰਗਲ ਵਿਚ ਭੀਲਾਂ ਦੀ ਬਸਤੀ ਸੀ। ਇਕ ਭੀਲ ਦਰਿਆ ਦੇ ਕੰਢੇ ਆਇਆ, ਉਸ ਨੇ ਕੋਈ ਚੀਜ਼ ਰੁੜ੍ਹੀ ਆਉਂਦੀ ਦੇਖੀ। ਬਕਸਾ ਬੜਾ ਸੁੰਦਰ ਸੀ, ਚਮਕਦਾਰ ਸੀ। ਉਸ ਨੇ ਦਰਿਆ ਵਿਚ ਛਾਲ ਮਾਰੀ

ਤੇ ਬਕਸੇ ਨੂੰ ਰੋੜ੍ਹ ਕੇ ਕੰਢੇ ਉਤੇ ਲੈ ਆਇਆ, ਉਸ ਨੇ ਉਸ ਨੂੰ ਉਥੇ ਹੀ ਖੋਲ੍ਹਿਆ ਅਤੇ ਧਨ ਦੇਖ ਕੇ ਬੇਅੰਤ ਖੁਸ਼ ਹੋ ਗਿਆ, ਹੈਰਾਨ ਹੋ ਗਿਆ ਕਿ ਐਨਾ ਧਨ ਇਸ ਵਿਚ ਪਾਇਆ ਗਿਆ ਹੈ ਅਤੇ ਨਾਲ ਹੀ ਬਹੁਤ ਹੀ ਸੁੰਦਰ ਬਾਲ ਅੰਗੂਠਾ ਚੁੰਘਦਾ ਇਸ ਵਿਚ ਲੇਟਿਆ ਹੋਇਆ ਹੈ। ਐਸਾ ਸੰਜੋਗ ਹੋਇਆ ਕਿ ਉਸਦੇ ਘਰ ਓਲਾਦ ਨਹੀਂ ਸੀ, ਉਸ ਨੇ ਧੰਨਵਾਦ ਕੀਤਾ ਕਿ ਹੇ ਪ੍ਰਭੂ! ਤੂੰ ਮੇਰੀਆਂ ਸਾਰੀਆਂ ਇਛਾਵਾਂ ਪੂਰੀਆਂ ਕਰ ਦਿਤੀਆਂ, ਮੇਰੇ ਘਰ ਬਾਲ ਨਹੀਂ ਸੀ ਉਹ ਵੀ ਤੂੰ ਮੈਨੂੰ ਦੇ ਦਿਤਾ ਅਤੇ ਐਨਾ ਧਨ ਦੇ ਦਿਤਾ ਕਿ ਜੋ ਕਈ ਪੁਸ਼ਤਾਂ ਨਹੀਂ ਮੁਕਣਾ। ਗੁਪਤਚਰਾਂ ਨੇ ਸਭ ਕੁਝ ਦੇਖ ਲਿਆ ਸੀ। ਉਸ ਭੀਲ ਦਾ ਪਤਾ ਉਸ ਰਾਜੇ ਨੂੰ ਦੇ ਦਿਤਾ ਅਤੇ ਗੁਪਤ ਰੂਪ ਵਿਚ ਨਿਗਰਾਨੀ ਕਰਦੇ ਰਹੇ।

ਉਸ ਬੱਚੇ ਨੇ ਭੀਲ ਪਾਲਕ ਨੂੰ ਪਿਤਾ ਰੂਪ ਜਾਣ ਕੇ ਪਿਆਰ ਕੀਤਾ ਅਤੇ ਉਸ ਨੇ ਵੀ ਬਹੁਤ ਲਾਡ ਨਾਲ ਇਸ ਨੂੰ ਪਾਲਿਆ। ਬੱਚਾ ਬਹੁਤ ਹੋਣਹਾਰ ਸੀ, ਉਸ ਨੇ ਆਪਣੇ ਪਿਤਾ ਦੇ ਸਾਰੇ ਕੰਮ ਸਿੱਖ ਲਏ ਅਤੇ ਪੂਰੀ ਨਿਪੁੰਨਤਾ ਨਾਲ ਕੰਮ ਕਰਨ ਲੱਗਿਆ। ਸਮਾਂ ਲੰਘਦਾ ਗਿਆ ਅਤੇ 18 ਸਾਲ ਪੂਰੇ ਹੋ ਗਏ। ਉਸ ਨੂੰ ਅਧਿਆਸ ਪੱਕ ਗਿਆ ਕਿ ਮੈਂ ਭੀਲ ਦਾ ਲੜਕਾ ਹਾਂ, ਮੈਂ ਭੀਲ ਕੌਮ ਵਿਚ ਪੈਦਾ ਹੋਇਆ ਹਾਂ। ਰਾਜੇ ਨੇ 18 ਸਾਲ ਪਿਛੋਂ ਸਿਆਣੇ ਬੰਦੇ ਓਥੇ ਭੇਜ ਦਿਤੇ ਤਾਂ ਕਿ ਉਹ ਭੀਲ ਦੇ ਘਰ ਵਿਚ ਪਲ ਰਹੇ ਰਾਜਕੁਮਾਰ ਨੂੰ ਅਸਲੀਅਤ ਪ੍ਰਗਟ ਕਰਕੇ ਦਸਣ ਕਿ ਉਹ ਰਾਜਕੁਮਾਰ ਹੈ, ਰਾਜਕੁਮਾਰ ਦਾ ਇਹ ਅਧਿਆਸ ਟੁੱਟ ਜਾਵੇ ਕਿ ਮੈਂ ਭੀਲ ਦਾ ਲੜਕਾ ਹਾਂ। ਉਹ ਸੱਜਣ ਉਸ ਨੂੰ ਯਾਦ ਕਰਾਉਂਦੇ ਸਨ ਕਿ ਕਾਕਾ! ਤੂੰ ਭੀਲ ਦਾ ਪੁੱਤਰ ਨਹੀਂ, ਰਾਜਕੁਮਾਰ ਹੈਂ। ਉਹ ਬੱਚਾ ਕਿਸੇ ਤਰ੍ਹਾਂ ਵੀ ਇਹ ਗੱਲ ਮੰਨਣ ਲਈ ਤਿਆਰ ਨਹੀਂ ਸੀ, ਉਹ ਇਕੋ ਗੱਲ ਕਹਿੰਦਾ ਸੀ ਕਿ ਮੈਂ ਆਪਣੇ ਇਸ ਪਿਤਾ ਦਾ ਪੁੱਤਰ ਭੀਲ ਹਾਂ, ਮੈਂ ਰਾਜੇ ਦਾ ਪੁਤਰ ਨਹੀਂ ਹਾਂ। ਉਸ ਸਮੇਂ ਉਹ ਰਾਜੇ ਪਾਸ ਵਾਪਸ ਗਏ ਅਤੇ ਬੇਨਤੀ ਕੀਤੀ ਕਿ ਮਹਾਰਾਜ! ਅਸੀਂ ਉਸ ਨੂੰ ਬਹੁਤ ਯਾਦ ਕਰਾਇਆ ਕਿ ਤੂੰ ਰਾਜੇ ਦਾ ਪੁਤਰ ਹੈਂ ਪਰ ਉਹ ਮੰਨਦਾ ਨਹੀਂ ਹੈ। ਉਸ ਵੇਲੇ ਰਾਜੇ ਨੇ ਉਸ ਭੀਲ ਨੂੰ ਲੜਕੇ ਅਤੇ ਸਾਰੇ ਪਰਿਵਾਰ ਸਮੇਤ ਬੁਲਾ ਲਿਆ। ਭੀਲ ਨੂੰ ਰਾਜੇ ਨੇ ਕਿਹਾ ਕਿ ਤੂੰ ਇਹ ਦੱਸ ਇਹ ਤੇਰਾ ਬੱਚਾ ਹੈ? ਸੱਚ ਬੋਲੀਂ, ਜੇ ਝੂਠ ਬੋਲਿਆ ਅਸੀਂ ਸਖਤ ਸਜ਼ਾ ਦੇਵਾਂਗੇ ਕਿਉਂਕਿ ਸਾਨੂੰ ਹਰ ਗੱਲ ਦਾ ਪਤਾ ਹੈ, ਮੇਰੇ ਗੁਪਤਚਰ ਤੇਰੇ ਤੇ ਹਮੇਸ਼ਾ ਨਿਗ੍ਹਾ ਰਖਦੇ ਸਨ। ਉਸ ਵੇਲੇ ਉਸ ਨੇ ਆਪਣੀ ਵਿਥਿਆ ਦਸਣੀ ਸ਼ੁਰੂ ਕੀਤੀ ਕਿ ਮਹਾਰਾਜ! ਮੈਂ ਬਹੁਤ ਗਰੀਬ ਬੰਦਾ ਹਾਂ। ਮੈਂ ਸ਼ਿਕਾਰ ਖੇਲ੍ਹ ਕੇ ਆਪਣਾ ਗੁਜ਼ਾਰਾ ਕਰਿਆ ਕਰਦਾ ਸੀ ਅਤੇ ਥੋੜ੍ਹੀ ਬਹੁਤ ਫਸਲ ਵੀ ਬੀਜ ਲੈਂਦਾ ਸੀ। ਇਕ ਦਿਨ ਮੈਂ ਸ਼ਿਕਾਰ ਲਈ ਗਿਆ ਅਤੇ ਦਰਿਆ ਵਿਚ ਇਕ ਬਕਸਾ ਰੁੜ੍ਹਦਾ ਆਉਂਦਾ ਦੇਖਿਆ। ਮੈਂ ਤੈਰ ਕੇ ਇਸ ਨੂੰ ਕੰਢੇ ਤੇ ਲੈ ਆਇਆ, ਇਸ ਵਿਚੋਂ ਇਹ ਬੱਚਾ ਨਿਕਲਿਆ ਜੋ 18 ਸਾਲ ਦਾ ਹੋ ਕੇ ਆਪ ਦੇ ਸਾਮ੍ਹਣੇ ਖੜ੍ਹਾ ਹੈ। ਇਸ ਵਿਚੋਂ ਇਕ ਪਤਰਕਾ ਨਿਕਲੀ ਜਿਸ ਵਿਚ ਲਿਖਿਆ ਹੋਇਆ ਸੀ ਇਹ ਤਵੀਤ ਇਸ ਬੱਚੇ ਦੇ ਗਲ ਵਿਚ ਪਾਇਆ ਜਾਵੇ, ਇਹ ਬੱਚੇ ਲਈ ਵੀ ਅਤੇ ਜੋ ਇਸ ਨੂੰ ਪਾਲੇਗਾ ਉਸ ਲਈ ਵੀ ਲਾਹੇਵੰਦ ਹੋਵੇਗਾ। ਸੋ ਜਦੋਂ ਇਹ ਜਵਾਨ ਹੋਇਆ ਮੈਂ ਇਸਦੇ ਗਲ ਵਿਚ ਪਾ ਦਿਤਾ। ਮੈਂ ਬਿਲਕੁਲ ਨਹੀਂ ਜਾਣਦਾ ਕਿ ਇਹ ਕਿਸ ਦਾ ਲੜਕਾ ਹੈ, ਮੈਂ ਤਾਂ ਸਿਰਫ ਪਾਲਣਹਾਰ ਹਾਂ। ਪੁੱਤਰ ਸਮਝ ਕੇ ਮੈਂ ਇਸ ਨੂੰ ਪਾਲਿਆ ਹੈ। ਉਸ ਵੇਲੇ ਲੜਕੇ ਨੂੰ ਕਿਹਾ ਕਿ ਹੁਣ ਤਾਂ ਪਤਾ ਲੱਗ ਗਿਆ ਕਿ ਇਹ ਤੇਰਾ ਪਿਤਾ ਨਹੀਂ। ਉਸ ਵੇਲੇ ਉਸ ਨੇ ਕਿਹਾ ਕਿ ਇਹ ਦੱਸੋ ਫੇਰ ਮੇਰਾ ਪਿਤਾ ਕੌਣ ਹੈ? ਜੋ ਤਵੀਤ ਉਸ ਦੇ ਗਲੇ ਵਿਚ ਪਾਇਆ ਹੋਇਆ ਸੀ, ਗਹਿਣੇ ਬਣਾਉਣ ਵਾਲਿਆਂ ਤੋਂ ਖੁਲ੍ਹਵਾਇਆ ਗਿਆ ਉਸ ਵਿਚੋਂ ਚਿੱਠੀ ਨਿਕਲੀ ਕਿ ਬੇਟਾ! ਤੂੰ ਰਾਜਾ ਹੈਂ ਤੂੰ ਮੇਰਾ ਪੁਤਰ ਹੈਂ, ਜੋਤਸ਼ੀਆਂ ਦੇ ਕਹਿਣ ਮੁਤਾਬਿਕ ਤੈਨੂੰ ਮਹਿਲਾਂ ਤੋਂ, ਰਾਜ ਤੋਂ ਦੂਰ ਰੱਖਿਆ। ਹੁਣ 18 ਸਾਲ ਲੰਘ ਚੁੱਕੇ ਹਨ, ਤੂੰ ਹੁਣ ਪਛਾਣ, ਤੂੰ ਰਾਜੇ ਦਾ ਲੜਕਾ ਹੈਂ। ਐਨਾ ਕੁਝ ਪ੍ਰਤੱਖ ਦਿਖਾਉਣ ਉਪਰੰਤ ਵੀ ਉਸ ਲੜਕੇ ਦਾ ਨਿਸ਼ਚਾ ਡਾਵਾਂਡੋਲ ਰਿਹਾ ਉਹ ਸੋਚਦਾ ਰਿਹਾ ਕਿ ਇਹ ਸਭ ਕੁਝ ਛਲ ਤਾਂ ਨਹੀਂ ਹੈ। ਪਰ ਸਾਰਿਆਂ ਦੇ ਕਹਿਣ ਤੇ ਉਸ ਨੂੰ ਅਮੰਨਾ ਹੋਇਆ ਕਿ ਜਦੋਂ ਉਸ ਦੇ ਪਾਲਕ ਭੀਲ ਤੇ ਉਸਦੀ ਪਤਨੀ ਨੇ ਕਿਹਾ ਕਿ ਬੇਟਾ! ਉਹ ਬਕਸਾ ਆਪਣੇ ਘਰ ਵਿਚ ਪਿਆ ਹੈ, ਤੂੰ ਦੇਖਦਾ ਹੀ ਹੈਂ, ਇਹ ਗੱਲ ਅਸੀਂ ਬਹੁਤ ਗੁਪਤ ਰੱਖੀ। ਤੂੰ ਰਾਜੇ ਦਾ ਪੁੱਤਰ ਹੀ ਹੈਂ। ਅਸੀਂ ਤਾਂ ਤੇਰੇ ਪਾਲਣਹਾਰ ਹਾਂ। ਉਸ ਦਾ ਮਨ ਬਹੁਤ ਮੁਸ਼ਕਲ ਨਾਲ ਮੰਨਿਆ ਕਿਉਂਕਿ ਉਸ ਦਾ ਭੀਲ ਨਾਲ ਪਿਤਾ ਤੇ ਉਸ ਦੀ ਪਤਨੀ ਨਾਲ ਮਾਤਾ ਵਾਲਾ ਪਿਆਰ ਸੀ। ਬਾਵਜੂਦ ਇਸਦੇ ਕਿ ਉਸ ਨੂੰ ਇਹ ਪਤਾ ਲਗ ਗਿਆ ਕਿ ਮੈਂ ਰਾਜੇ ਦਾ ਪੁੱਤਰ ਹਾਂ ਪਰ ਉਸਦਾ ਅਧਿਆਸ ਮੁੜ-ਮੁੜ ਕੇ ਪੁਰਾਣੇ ਸੰਸਕਾਰਾਂ ਵਲ ਹੀ ਧੱਕਾ ਦੇ ਰਿਹਾ ਸੀ।

ਸੋ ਸਾਧਸੰਗਤ ਜੀ! ਇਹ ਕਥਾ ਹੈ ਜਿਸ ਵਿਚ ਇਕ ਬਹੁਤ ਹੀ ਮਹਾਨ ਕੀਮਤੀ ਉਪਦੇਸ਼ ਹੈ, ਉਸ ਉਪਰ ਯਕੀਨ ਕਰੋ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਪਿਆਰਿਓ! ਆਪਣੇ ਆਪ ਨੂੰ ਪਛਾਣੋ ਤਾਂ ਕਿ ਤੁਹਾਨੂੰ ਸੋਝੀ ਹੋ ਜਾਵੇ ਕਿ ਤੁਸੀਂ ਕੌਣ ਹੋ। ਗੁਰੂ ਮਹਾਰਾਜ ਜੀ ਦਸਦੇ ਹਨ ਕਿ ਐ ਮਨੁੱਖ! ਤੂੰ ਪੰਜ ਤੱਤ ਦੀ ਦੇਹ ਨਹੀਂ ਹੈਂ, ਪੰਜ ਤੱਤਾਂ ਵਿਚੋਂ ਕੋਈ ਤੱਤ ਨਹੀਂ ਹੈਂ, ਪੰਜ ਗਿਆਨ ਇੰਦ੍ਰੀਆਂ ਵਿਚੋਂ ਨਾ ਅੱਖ, ਕੰਨ, ਨੱਕ, ਮੂੰਹ ਹੈਂ, ਨਾ ਮਲਮੂਤਰ ਦਾ ਕੋਈ ਇੰਦਰਾ ਹੈਂ, ਇਹ ਸਰੀਰ ਤੈਨੂੰ ਸਫਰ ਕਰਨ ਲਈ ਪ੍ਰਭੂ ਨੇ ਦਿਤਾ ਹੈ। ਇਸ ਵਿਚ ਪੰਜ ਪ੍ਰਾਨ ਚਲਦੇ ਹਨ ਇਨ੍ਹਾਂ ਪੰਜਾਂ ਵਿਚੋਂ ਨਾ ਤੂੰ ਕੋਈ ਪ੍ਰਾਣ - ਪ੍ਰਾਣ, ਓਦਾਨ, ਅਪਾਨ, ਬਿਆਨ, ਸਮਾਨ ਹੈਂ। ਇਹ ਇਸ ਸਰੀਰ ਵਿਚ ਸ਼ਕਤੀਆਂ ਹਨ ਜਿਨ੍ਹਾਂ ਦੇ ਆਸਰੇ ਇਹ ਆਪਣਾ ਸਫਰ ਕਰ ਰਿਹਾ ਹੈ। ਫੁਰਨੇ ਕਰਨ ਵਾਲਾ ਮਨ ਵੀ ਤੂੰ ਨਹੀਂ ਹੈਂ, ਉਨ੍ਹਾਂ ਫੁਰਨਿਆਂ ਦਾ ਨਰੀਖਣ ਕਰਨ ਵਾਲੀ ਬੁੱਧੀ ਵੀ ਤੂੰ ਨਹੀਂ ਹੈਂ, ਤੂੰ ਚਿੱਤ ਵੀ ਨਹੀਂ ਹੈਂ ਤੇ ਜਿਹੜਾ ਕੁਝ ਤੂੰ ਆਪਣੇ ਆਪ ਨੂੰ ਸਮਝਦਾ ਹੈਂ ਉਹ ਵੀ ਤੂੰ ਨਹੀਂ ਹੈਂ। ਜਿਸ ਨੂੰ ਤੂੰ ਆਪਣਾ ਆਪ ਸਮਝਦਾ ਹੈਂ ਉਹ ਸਰੀਰ ਨਾਲ ਸੰਮਿਲਤ ਹੈ। ਉਸ ਨੂੰ ਤੂੰ ਮੈਂ ਕਹਿੰਦਾ ਹੈਂ, ਅਹੰ ਕਹਿੰਦਾ ਹੈਂ, ਇਹ ਅਹੰ ਤੋਂ ਉਤੇ ਜੋ ਕੁਝ ਹੈ ਉਸ ਨੂੰ ਤੂੰ ਨਹੀਂ ਜਾਣਦਾ। ਇਹ ਉਹ ਸ਼ਕਤੀ ਹੈ ਜੋ ਪ੍ਰੀਪੂਰਨ ਹੈ ਅਤੇ ਜੋ ਸਾਰਿਆਂ ਸਰੀਰਾਂ ਨੂੰ ਪਾਲਦੀ ਹੈ, ਜਿਸ ਦੀ ਸਤਾ ਨਾਲ ਇਹ ਸਰੀਰ ਚਲ ਰਹੇ ਹਨ, ਉਹ ਸਦਾ ਅਨੰਦ ਰਹਿਣ ਵਾਲੀ ਅਚਾਹ, ਇਕ ਰਸ, ਦੁਖ ਸੁਖ ਤੋਂ ਉਪਰ, ਭਲੇ ਬੁਰੇ ਤੋਂ ਨਿਆਰੀ ਆਤਮਾ ਹੈ ਪਰ ਗਲਤੀ ਨਾਲ ਜਿਵੇਂ ਰਾਜੇ ਦਾ ਪੁੱਤਰ, ਭੀਲਾਂ ਨਾਲ ਸਬੰਧ ਹੋਣ ਕਰਕੇ ਆਪਣੇ ਆਪ ਨੂੰ ਭੀਲ ਹੀ ਮੰਨਦਾ ਰਿਹਾ, ਇਸੇ ਤਰ੍ਹਾਂ ਤੇਰਾ ਮਾਇਆ ਨਾਲ ਸਬੰਧ ਹੋਣ ਕਰਕੇ ਤੂੰ ਆਪਣੇ ਆਪ ਨੂੰ ਜੋਤੀ ਦੀ ਥਾਂ ਪੰਜ ਤੱਤ ਦੀ ਦੇਹ ਮੰਨ ਰਿਹਾ ਹੈਂ। ਤੂੰ ਆਪਣੇ ਆਪ ਨੂੰ ਪਛਾਣ। ਇਹ ਜੀਵ ਭੀਲ ਵਾਂਗੂੰ ਸਮਝਦਾ ਹੈ ਕਿ ਮੇਰਾ ਸਬੰਧ ਮੇਰੇ ਮਾਂ-ਬਾਪ, ਪੁੱਤਰ, ਮੇਰੀ ਨੌਕਰੀ, ਮੇਰੇ ਘਰ, ਮੇਰੇ ਸਰੀਰ ਨਾਲ ਹੀ ਹੈ। ਇਹ ਕਹਿੰਦੇ ਹਨ ਕਿ ਸਰੀਰ ਮਰ ਜਾਂਦਾ ਹੈ, ਆਤਮਾ ਅਮਰ ਹੈ ਪਰ ਮੈਂ ਇਹ ਗੱਲ ਨਹੀਂ ਮੰਨਦਾ, ਮੈਂ ਸਰੀਰ ਹਾਂ। ਸਰੀਰ ਦਾ ਸਬੰਧ ਬਾਲ-ਬੱਚਿਆਂ ਨਾਲ ਹੈ, ਮੈਂ ਆਪਣੇ ਆਪ ਨੂੰ ਸਰੀਰ ਹੀ ਮੰਨਦਾ ਹਾਂ। ਸੰਤ ਮਹਾਂਪੁਰਸ਼ ਅਨੇਕ ਤਰੀਕਿਆਂ ਨਾਲ ਸਮਝਾਉਂਦੇ ਹਨ ਪਰ ਇਹ ਮੰਨ ਨਹੀਂ ਰਿਹਾ। ਮਹਾਰਾਜ ਜੀ ਫੁਰਮਾਨ ਕਰਦੇ ਹਨ ਪਿਆਰਿਆ! ਜੇ ਤੂੰ ਗੁਰੂ ਦੀ ਸੱਚੀ ਬਾਣੀ ਨੂੰ ਮੰਨ ਲਵੇਂ ਤਾਂ ਵਾਹਿਗੁਰੂ ਜੀ ਦਾ ਮਹਿਲ ਪ੍ਰਾਪਤ ਹੋ ਜਾਵੇਗਾ।

***ਸਾਚੀ ਬਾਨੀ ਮਹਲੁ ਪਰਾਪਤਿ ਹੋਇ॥ ਪੰਨਾ - 423***

ਇਹ ਮਹਲ ਇਸੇ ਸਰੀਰ ਵਿਚ ਹੈ। ਇਸ ਸਰੀਰ ਦੀ ਬਣਤਰ ਨੂੰ ਸਮਝ -

***ਨਉ ਦਰਵਾਜੇ ਕਾਇਆ ਕੋਟੁ ਹੈ ਦਸਵਾ ਗੁਪਤੁ ਰਖੀਜੈ॥***
***ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ॥***
***ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ॥***
***ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ॥***
***ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥ ਪੰਨਾ - 954***

***ਇਹੁ ਸਰੀਰੁ ਸਭੁ ਧਰਮੁ ਹੈ ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ॥***
***ਗੁਹਜ ਰਤਨ ਵਿਚਿ ਲੁਕਿ ਰਹੇ ਕੋਈ ਗੁਰਮੁਖਿ ਸੇਵਕੁ ਕਢੈ ਖੋਤਿ॥***
***ਸਭੁ ਆਤਮ ਰਾਮੁ ਪਛਾਣਿਆ ਤਾਂ ਇਕੁ ਰਵਿਆ ਇਕੋ ਓਤਿ ਪੋਤਿ॥***
***ਇਕੁ ਦੇਖਿਆ ਇਕੁ ਮੰਨਿਆ ਇਕੋ ਸੁਣਿਆ ਸ੍ਰਵਣ ਸਰੋਤਿ॥***
***ਜਨ ਨਾਨਕ ਨਾਮੁ ਸਲਾਹਿ ਤੂ ਸਚੁ ਸਚੇ ਸੇਵਾ ਤੇਰੀ ਹੋਤਿ॥ ਪੰਨਾ - 309***

ਤੈਨੂੰ ਇਹ ਸੋਝੀ ਗੁਰੂ ਦੀ ਸੇਵਾ ਕਰਨ ਨਾਲ ਪ੍ਰਾਪਤ ਹੋਵੇਗੀ ਇਹ ਜਿਹੜਾ ਅਸਾਨੂੰ ਸਰੀਰ ਮਿਲਿਆ ਹੋਇਆ ਹੈ ਇਸ ਵਿਚ ਸੱਚੀ ਟਕਸਾਲ ਹੈ, ਜਿਥੇ ਸੱਚੀ ਬਾਣੀ ਦੇ ਸ਼ਬਦ ਦੀ ਘਾੜਤ ਹੁੰਦੀ ਹੈ, ਉਹਦੀ ਪ੍ਰਾਪਤੀ ਹੋ ਜਾਂਦੀ ਹੈ ਫੇਰ ਓਹਦਾ ਫਲ ਕਿੰਨਾ ਹੁੰਦਾ ਹੈ -

***ਗੁਰ ਸੇਵਾ ਤੇ ਸਭ ਕੁਲ ਉਧਾਰੇ॥***
***ਨਿਰਮਲ ਨਾਮੁ ਰਖੈ ਉਰਿਧਾਰੇ॥ ਪੰਨਾ - 423***

*ਬ੍ਰਹਮਵਿਤ ਮਾਤ੍ਰੇਣ ਏਕੋਤ੍ਰ ਸ਼ਤੰ ਕੁਲਾਂ ਤਾਰਯਤੀ*

*(ਪੇਂਗਲੋਪਨਿਸ਼ਦ)*

*ਕੁਲ ਓਧਾਰਹਿ ਆਪਣਾ, ਧੰਨੁ ਜਣੇਦੀ ਮਾਇ॥* *ਪੰਨਾ - 28*

*ਕੁਲਮ ਪਵਿਤ੍ਰਮ ਜਨਨੀ ਕ੍ਰਿਤਾਰਥਾ,*
*ਬਸੁੰਧਰਾ ਪੁਣਯਵਤੀ ਚਤੇਨ*
*ਅਪਾਰ ਸੰਵਿਤ ਸੁਖ ਸਾਗਰੇ,*
*ਅਸਮਿਨ ਲੀਨੰ ਪਰੇ ਬ੍ਰਹਮਣੀ ਯਮਯ ਚੇਤਹ* *(ਸਕੰਦ ਪੁਰਾਣ)*

*ਪਿਤਾ ਸਾਚ ਚੌਬੀਸ, ਬੀਸ ਮਾਤਾ ਕੇ ਜਾਨੋ।*
*ਖੋੜਸ ਤੁਲਾ ਮਹਾਨ, ਦੁਆਦਸ ਸੁਤਾ ਪਹਿਚਾਨੋ।*
*ਏਕਾਦਸ ਕੁਲ ਭੈਣ ਦਸ ਭੂਆ ਕੇ ਲੇਖੇ।*
*ਮਾਤ ਭੈਣ ਕੁਲ ਆਠ ਸ਼ਤ੍ਰੀ ਸਿੰਮ੍ਰਤੀ ਪੇਖੇ।* *(ਪੰਨਾ 33, ਕਥਾ ਨਰਾਇਣ ਹਰੀ)*

ਇਕ ਕੁਲ ਨਹੀਂ, 20 ਕੁਲਾਂ ਨਾਨਕਿਆਂ ਦੀਆਂ, 24 ਕੁਲਾਂ ਦਾਦਕਿਆਂ ਦੀਆਂ, 16 ਜਿਥੇ ਵਿਆਹਿਆ ਹੋਵੇ, 12 ਜਿਥੇ ਲੜਕਾ-ਲੜਕੀ ਵਿਆਹੇ ਹੁੰਦੇ ਨੇ, 11 ਜਿਥੇ ਭੈਣ ਵਿਆਹੀ ਹੁੰਦੀ ਹੈ ਤੇ 10 ਜਿਥੇ ਭੂਆ ਹੁੰਦੀ ਹੈ, 8 ਜਿਥੇ ਮਾਸੀ ਹੁੰਦੀ ਹੈ। ਐਨੀਆਂ ਕੁਲਾਂ ਦਾ ਉਧਾਰ ਕਰ ਦਿੰਦੇ ਨੇ-

*ਸਾਚੀ ਸੋਭਾ ਸਾਚਿ ਦੁਆਰੇ॥ ਸੇ ਵਡਭਾਗੀ ਜਿ ਗੁਰਿ ਸੇਵਾ ਲਾਏ॥*
*ਪੰਨਾ - 423*

ਐਸੇ ਪ੍ਰੇਮੀ ਦੀ ਸੋਭਾ ਸਾਰੇ ਸੰਸਾਰ ਵਿਚ ਹੁੰਦੀ ਹੈ, ਦਰਗਾਹ ਵਿਚ ਜੈ-ਜੈਕਾਰ ਹੁੰਦੀ ਹੈ, ਦੇਵ ਲੋਕਾਂ ਦੇ ਦੇਵਤੇ ਉਸਦੇ ਬਚਨ ਸੁਣਨ ਆਉਂਦੇ ਹਨ ਜਦੋਂ ਨਿਰਮਲ ਨਾਮ ਹਿਰਦੇ ਵਿਚ ਵਸ ਜਾਂਦਾ ਹੈ। ਪ੍ਰਭੂ ਦੇ ਘਟ-ਘਟ ਵਿਚ ਵਿਆਪਕ ਰਹਿਣ ਦਾ ਵਿਸ਼ਵਾਸ਼ ਮਨ ਵਿਚ ਹੋ ਜਾਵੇ ਤਾਂ ਸੱਚੇ ਦੁਆਰੇ ਵਿਚ ਉਸ ਦੀ ਸੋਭਾ ਹੁੰਦੀ ਹੈ। ਗੁਰੂ ਦੀ ਸੇਵਾ ਕਰਨ ਵਾਲੇ ਬਹੁਤ ਭਾਗਾਂ ਵਾਲੇ ਪੁਰਸ਼ ਹੋਇਆ ਕਰਦੇ ਹਨ। ਭਾਗਾਂ ਤੋਂ ਹੀਣਿਆਂ ਨੂੰ ਗੁਰੂ ਦੀ ਸੇਵਾ ਨਹੀਂ ਮਿਲਿਆ ਕਰਦੀ। ਗੁਰੂ ਦੀ ਸੇਵਾ ਵਿਚ ਰਹਿ ਕੇ, ਨਿਸ਼ਕਾਮ ਸੇਵਾ ਵਿਚ ਰਹਿ ਕੇ ਭਗਤੀ ਕਰਦਾ ਰਹੇ, ਜਿਸ ਦੀ ਸੇਵਾ ਦੇ ਨਾਲ ਨਾਮ ਦ੍ਰਿੜ੍ਹ ਹੋ ਜਾਵੇ ਅਤੇ ਓਹੀ ਨਾਮ ਸਭ ਕੁਲਾਂ ਦਾ ਉਧਾਰ ਕਰ ਦਿੰਦਾ ਹੈ।

*ਅਨਦਿਨੁ ਭਗਤਿ ਸਚੁ ਨਾਮੁ ਦ੍ਰਿੜਾਏ॥ ਨਾਮੇ ਉਧਰੇ ਕੁਲ ਸਬਾਏ॥*
*ਪੰਨਾ - 423*

ਨਾਮ ਦੇ ਪ੍ਰਕਾਸ਼ ਨਾਲ ਬੇਅੰਤ ਕੁਲਾਂ ਦਾ ਉਧਾਰ ਹੋ ਜਾਂਦਾ ਹੈ। ਗੁਰੂ ਮਹਾਰਾਜ ਜੀ ਨੇ ਅਸਾਨੂੰ ਸਭ ਤੋਂ ਸ਼੍ਰੋਮਣੀ ਤਪ ਦੀ ਜਾਚ ਦੱਸੀ ਹੈ ਜਿਸ ਤਪ ਰਾਹੀਂ ਜਗਿਆਸੂ ਤਰੱਕੀ ਕਰਦਾ ਕਰਦਾ ਗੁਰੂ ਦੇ ਪਿਆਰ ਵਿਚ ਲੀਨ ਹੋ ਜਾਂਦਾ ਹੈ। ਆਪਾ ਭਾਵ ਗੁਆ ਕੇ ਸੱਚੇ ਮਹੱਲ ਦੀ ਪ੍ਰਾਪਤੀ ਕਰ ਲੈਂਦਾ ਹੈ। ਤਪ ਬਹੁਤ ਕਿਸਮ ਦੇ ਹਨ ਅਤੇ ਉਨ੍ਹਾਂ ਦੇ ਫਲ ਵੀ ਬਹੁਤ ਕਿਸਮ ਦੇ ਹਨ।

1. ਇਕ ਤਪ ਆਪਣੇ ਸਰੀਰ ਨੂੰ ਦੁਖਾਂ ਵਿਚ ਪਾ ਕੇ ਗਰਮੀ ਸਰਦੀ ਸਰੀਰ ਉਪਰ ਸਹਿਣੀ, ਬੇਅੰਤ ਕਿਸਮ ਦੇ ਕਸ਼ਟ ਸਹਾਰਨੇ, ਮੀਹਾਂ ਹਵਾਵਾਂ ਵਿਚ ਨੰਗੇ ਸਰੀਰ ਬੈਠੇ ਰਹਿਣਾ, ਪੁੱਠੇ ਲਟਕਣਾ, ਭੁੱਖੇ ਰਹਿਣਾ, ਬਹੁਤ ਲੰਮੇ-ਲੰਮੇ ਫਾਕੇ ਕਰਨੇ, ਚਿਲੇ ਕੱਟਣੇ, ਠੰਢੇ ਪਾਣੀਆਂ ਵਿਚ ਖੜ੍ਹੇ ਰਹਿਣਾ; ਇਸ ਤਪ ਦੀ ਪ੍ਰਾਪਤੀ ਵਿਚ ਸ਼ਕਤੀਆਂ ਤਾਂ ਆ ਜਾਂਦੀਆਂ ਹਨ ਪਰ ਇਸਦਾ ਗਿਆਨ ਨਾਲ ਬਹੁਤਾ ਸਬੰਧ ਨਹੀਂ ਪੈਂਦਾ। ਤਪੀਆ ਕ੍ਰੋਧਿਤ ਹੋ ਜਾਂਦਾ ਹੈ ਅਤੇ ਆਮ ਤੌਰ ਤੇ ਵਰ ਘਟ ਦਿੰਦਾ ਹੈ, ਸਰਾਪ ਜ਼ਿਆਦਾ ਦਿੰਦਾ ਹੈ ਕਿਉਂਕਿ ਉਸ ਦੇ ਅੰਦਰ ਤਪ ਨੇ ਸ਼ਾਂਤੀ ਪੈਦਾ ਨਹੀਂ ਕੀਤੀ ਅਤੇ ਨਾ ਹੀ ਤਪ ਕਰਨ ਨਾਲ ਆਪਣੇ ਸਰੂਪ ਦਾ ਗਿਆਨ ਹੁੰਦਾ ਹੈ। ਪ੍ਰਭੂ ਨੇ ਇਹ ਮਾਨਸ ਸਰੀਰ ਹੱਦ ਤੋਂ ਜ਼ਿਆਦਾ ਕੀਮਤੀ ਦਿਤਾ ਹੈ, ਇਸ ਦੇ ਸਵੱਸਥ ਰਹਿਣ ਵਾਸਤੇ ਖਾਸ-ਖਾਸ ਨਿਯਮ ਪਾਲਣੇ ਪੈਂਦੇ ਹਨ ਤਾਂ ਕਿ ਆਪਣੇ ਮੰਤਵ ਤਕ ਪਹੁੰਚਿਆ ਜਾ ਸਕੇ। ਪਿਛਲੇ ਧਾਰਮਕ ਪੁਰਸ਼ਾਂ ਦੇ ਇਤਿਹਾਸ ਪੜ੍ਹ ਕੇ ਪਤਾ ਲਗਦਾ ਹੈ ਕਿ ਉਨ੍ਹਾਂ ਨੇ ਘਾਲ-ਕਮਾਈਆਂ ਕੀਤੀਆਂ,

ਸਖਤ ਦੁਖ ਉਠਾਏ, ਸਰੀਰ ਨੂੰ ਕਸ਼ਟ ਦਿਤੇ ਪਰ ਉਹ ਉਸ ਪਦ ਨੂੰ ਪਹੁੰਚ ਨਾ ਸਕੇ ਜਿਸਨੂੰ ਪ੍ਰਾਪਤ ਕਰਕੇ ਪ੍ਰਮ ਅਨੰਦ, ਪ੍ਰਮ ਨਿਰਵਾਣ ਦੀ ਅਵਸਥਾ ਪ੍ਰਾਪਤ ਹੋਇਆ ਕਰਦੀ ਹੈ। ਬਾਬਾ ਫਰੀਦ ਜੀ ਨੇ 24 ਸਾਲ ਘੋਰ ਤਪ ਕੀਤਾ। ਸਰੀਰ ਨੂੰ ਐਨਾ ਸੁਕਾ ਲਿਆ ਕਿ ਕਾਵਾਂ ਨੇ ਮੁਰਦਾ ਸਮਝ ਕੇ ਮਾਸ ਵਿਚ ਚੁੰਝਾਂ ਮਾਰਨੀਆਂ ਸ਼ੁਰੂ ਕਰ ਦਿਤੀਆਂ, ਪੈਰਾਂ ਦੀਆਂ ਤਲੀਆਂ ਦਾ ਮਾਸ ਥਾਂ-ਥਾਂ ਤੋਂ ਕੱਟ ਲਿਆ, ਆਪ ਪੀੜਾ ਸਹਾਰ ਰਹੇ ਹਨ ਪਰ ਹੱਥ ਕੁਝ ਨਹੀਂ ਆ ਰਿਹਾ, ਕੇਵਲ ਵਰ ਤੇ ਸਰਾਪ ਦੇਣ ਦੀ ਸ਼ਕਤੀ ਹੀ ਆਈ, ਇਸੇ ਅਵਸਥਾ ਵਿਚ ਆਪ ਫੁਰਮਾਨ ਕਰ ਰਹੇ ਹਨ-

***ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ॥***
***ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ॥ ਪੰਨਾ - 1382***

***ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ॥***
***ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ॥ ਪੰਨਾ - 1382***

ਪ੍ਰਤਿਆਵਾ ਕੀਤਾ ਕਿ ਮੈਨੂੰ ਕੁਝ ਪ੍ਰਾਪਤ ਵੀ ਹੋਇਆ ਹੈ ਕਿ ਨਹੀਂ। ਆਪ ਜੰਗਲ ਵਿਚੋਂ 12 ਸਾਲ ਤਪ ਕਰਨ ਉਪਰੰਤ ਮਾਤਾ ਨੂੰ ਮਿਲਣ ਲਈ ਘਰ ਆ ਰਹੇ ਹਨ। ਰਸਤੇ ਵਿਚ ਇਕ ਦਰਖਤ ਹੇਠਾਂ ਬੈਠ ਕੇ ਆਰਾਮ ਕਰਨ ਲੱਗੇ, ਸਵੇਰ ਦਾ ਵੇਲਾ ਸੀ ਪੰਛੀ ਆਪਣੀ ਮੌਜ ਵਿਚ ਭਾਂਤ-ਭਾਂਤ ਦੀਆਂ ਬੋਲੀਆਂ ਬੋਲ ਕੇ ਆਪਣੇ ਰੰਗ ਵਿਚ ਗਾ ਰਹੇ ਸਨ। ਫਰੀਦ ਜੀ ਕਿਉਂਕਿ ਤਪਾਂ ਦੇ ਥਕਾਏ ਹੋਏ ਸਨ, ਅੰਦਰੋਂ ਖੇੜਾ ਬਿਲਕੁਲ ਜਾਂਦਾ ਰਿਹਾ, ਰਸ ਦੀ ਇਕ ਬੂੰਦ ਵੀ ਅੰਦਰ ਨਹੀਂ ਸੀ, ਜੇ ਸੀ ਤਾਂ ਇਕ ਹਨੋਰਾ (ਉਲਾਂਭਾ) ਸੀ ਕਿ ਐਨਾ ਤਪ ਕਰਨ ਪਿਛੋਂ ਵੀ ਰੱਬ ਦੇ ਦਰਸ਼ਨ ਨਹੀਂ ਹੋਏ। ਪੰਛੀਆਂ ਦਾ ਬੋਲਣਾ ਉਨ੍ਹਾਂ ਨੂੰ ਲੁਭਾਇਮਾਨ ਨਾ ਕਰ ਸਕਿਆ ਅਤੇ ਕ੍ਰੋਧ ਆ ਗਿਆ ਤੇ ਕਹਿ ਦਿਤਾ ਕਿ 'ਪੰਛੀਓ ਮਰ ਜਾਓ'। ਸਾਰੇ ਪੰਛੀ ਮਰ ਗਏ। ਫੇਰ ਖਿਆਲ ਆਇਆ ਕਿ ਮੈਂ ਇਹ ਐਵੇਂ ਹੀ ਮਾਰ ਦਿਤੇ ਇਨ੍ਹਾਂ ਨੇ ਤਾਂ ਮੇਰਾ ਕੁਝ ਵਿਗਾੜਿਆ ਨਹੀਂ ਸੀ। ਇਹ ਜੇ ਆਪਣੇ ਸੁਖ ਵਿਚ ਆ ਕੇ ਗਾ ਰਹੇ ਸਨ ਤਾਂ ਮੈਨੂੰ ਕਿਉਂ ਇਨ੍ਹਾਂ ਤੇ ਕ੍ਰੋਧ ਆਇਆ? ਤਰਸ ਦੇ ਘਰ ਵਿਚ ਆਏ ਤੇ ਕਿਹਾ 'ਪੰਛੀਓ ਉਡ ਵੰਞੋ'। ਪੰਛੀ ਉਡ ਗਏ, ਆਪ ਉਠ ਕੇ ਚਲ ਪਏ। ਤੀਜੇ ਪਹਰ ਦਾ ਸਮਾਂ ਲੰਘ ਗਿਆ, ਜੰਗਲ ਵਿਚ ਪਾਣੀ ਕਿਤੇ ਨਾ ਮਿਲਿਆ, ਜਦੋਂ ਅਬਾਦੀ ਵਿਚ ਪਹੁੰਚੇ ਇਕ ਨਵ ਉਮਰ ਦੀ ਜੁਆਨ ਲੜਕੀ ਖੂਹ ਵਿਚੋਂ ਪਾਣੀ ਭਰਦੀ ਨਜ਼ਰ ਆਈ। ਦੇਖਿਆ ਕਿ ਉਹ ਖੂਹ ਵਿਚੋਂ ਪਾਣੀ ਕੱਢ ਕੇ ਬਾਹਰ ਡੋਲ੍ਹੀ ਜਾਂਦੀ ਹੈ। ਬਹੁਤ ਕਾਹਲੀ ਨਾਲ ਲੱਜ ਫਿਰਾਉਂਦੀ ਹੈ ਅਤੇ ਡੋਲ ਭਰਦੇ ਸਾਰ ਬਹੁਤ ਜ਼ੋਰ ਨਾਲ ਖਿੱਚ ਰਹੀ ਹੈ। ਭਾਰਾ ਡੋਲ ਹੈ, ਬੀਬੀ ਮੁੜ੍ਹਕੋ-ਮੁੜ੍ਹਕੀ ਹੋਈ ਹੋਈ ਹੈ।

ਫਰੀਦ ਜੀ ਨੇ ਜਾ ਕੇ ਦਰਵੇਸੀ ਅੰਦਾਜ਼ ਵਿਚ ਰੋਹਬ ਨਾਲ ਪਾਣੀ ਮੰਗਿਆ ਕਿ ਏ ਲੜਕੀ! ਦਰਵੇਸ ਕੋ ਪਾਣੀ ਪਿਲਾਓ। ਉਸ ਲੜਕੀ ਨੇ ਕੋਈ ਧਿਆਨ ਨਾ ਦਿਤਾ, ਡੋਲ 'ਚ ਪਾਣੀ ਭਰਿਆ ਤੇ ਡੋਲ੍ਹ ਦਿਤਾ। ਇਸ ਨੂੰ ਕ੍ਰੋਧ ਆਇਆ ਤੇ ਇਸ ਨੇ ਫੇਰ ਕਿਹਾ ਕਿ ਹੇ ਲੜਕੀ! ਦਰਵੇਸ਼ ਕੋ ਪਾਣੀ ਪਿਲਾ। ਉਸ ਲੜਕੀ ਨੇ ਸੁਣਿਆ ਅਤੇ ਫੇਰ ਪਾਣੀ ਧਰਤੀ ਤੇ ਹੀ ਡੋਲਦਿਆਂ ਕਿਹਾ ਕਿ ਫਰੀਦਾ! ਇਹ ਚਿੜੀਆਂ ਨਹੀਂ ਜੋ 'ਮਰ ਵੰਞੋ' ਕਹਿਣ ਤੇ ਮਰ ਜਾਣਗੀਆਂ ਅਤੇ 'ਉਡ ਵੰਞੋ' ਕਹਿਣ ਤੇ ਉਡ ਜਾਣਗੀਆਂ। ਤੂੰ ਸ਼ਕਤੀਆਂ ਪ੍ਰਾਪਤ ਕਰਨ ਵਾਲਾ ਰਸ ਤੋਂ ਖਾਲੀ ਦਰਵੇਸ ਲਗਦਾ ਹੈਂ, ਤੂੰ ਨਹੀਂ ਦੇਖ ਰਿਹਾ ਕਿ ਮੈਂ ਪਾਣੀ ਕਿਉਂ ਡੋਲ੍ਹ ਰਹੀ ਹਾਂ। ਬਾਬੇ ਫਰੀਦ ਨੂੰ ਇਕ ਕਾਂਬਾ ਮਹਿਸੂਸ ਹੋਇਆ, ਹੈਰਾਨ ਹੋਇਆ ਕਿ ਇਹ ਇਕ ਰਿਸ਼ਟ-ਪੁਸ਼ਟ ਜਵਾਨ 20-22 ਸਾਲਾਂ ਦੀ ਲੜਕੀ ਹੈ ਇਸ ਨੂੰ ਕਿਵੇਂ ਪਤਾ ਲਗ ਗਿਆ ਕਿ ਮੈਂ ਚਿੜੀਆਂ ਮਾਰ ਕੇ ਜਿਉਂਦੀਆਂ ਕੀਤੀਆਂ ਸਨ। ਮੈਨੂੰ ਕਿਵੇਂ ਨਹੀਂ ਪਤਾ ਲੱਗ ਰਿਹਾ ਕਿ ਇਹ ਪਾਣੀ ਕਿਉਂ ਡੋਲਦੀ ਹੈ। ਜ਼ਰੂਰ ਇਸ ਨੂੰ ਕੋਈ ਹੋਰ ਦ੍ਰਿਸ਼ਟੀ ਪ੍ਰਾਪਤ ਹੋਈ ਹੈ ਮੈਂ ਹੁਣ ਇਸ ਨੂੰ ਇਹ ਪੁਛ ਕੇ ਜਾਵਾਂਗਾ। ਐਨੇ ਚਿਰ ਵਿਚ ਹੋਰ ਪਿਆਸੇ ਆਏ ਤੇ ਉਸ ਲੜਕੀ ਨੇ ਉਨ੍ਹਾਂ ਨੂੰ ਪਾਣੀ ਪਿਲਾ ਦਿਤਾ, ਉਹ ਪੀ ਕੇ ਚਲੇ ਗਏ।

ਲੜਕੀ ਨੇ ਕੰਮ ਸਮਾਪਤ ਕਰਕੇ ਅੱਧੇ ਘੰਟੇ ਪਿਛੋਂ ਅਵਾਜ਼ ਦਿਤੀ, "ਆਓ ਦਰਵੇਸ ਜੀ! ਜਲ ਛਕੋ।" ਉਸ ਨੇ ਕਿਹਾ ਕਿ ਬੀਬਾ! ਮੈਨੂੰ ਪਿਆਸ ਤਾਂ ਹੁਣ ਰਹੀ ਹੀ ਨਹੀਂ, ਹੁਣ ਤਾਂ ਮੈਨੂੰ ਹੋਰ ਪਿਆਸ ਲੱਗੀ ਹੈ ਪਹਿਲਾਂ ਉਹ ਬੁਝਾ, ਫੇਰ ਮੈਂ ਪਾਣੀ ਪੀਵਾਂਗਾ। ਲੜਕੀ ਨੇ ਕਿਹਾ ਕਿ ਆਖੋ, ਦਰਵੇਸ! ਪੁਛੋ ਕੀ

ਪੁਛਣਾ ਚਾਹੁੰਦੇ ਹੋ? ਤੁਹਾਡੀ ਇਹੋ ਪੁਛ ਲਗਦੀ ਹੈ ਕਿ ਮੈਨੂੰ ਕਿਉਂ ਨਾ ਪਾਣੀ ਪਿਲਾਇਆ, ਹੋਰਾਂ ਨੂੰ ਕਿਉਂ ਪਿਲਾਉਂਦੀ ਰਹੀ ਅਤੇ ਮੈਨੂੰ ਇਹ ਪਤਾ ਨਹੀਂ ਲਗਦਾ ਕਿ ਇਹ ਪਾਣੀ ਕਿਉਂ ਧਰਤੀ ਤੇ ਡੋਲ੍ਹ ਰਹੀ ਹੈ ਤੇ ਇਸ ਨੂੰ ਕਿਵੇਂ ਪਤਾ ਲਗ ਗਿਆ ਕਿ ਮੈਂ ਚਿੜੀਆਂ ਮਾਰੀਆਂ ਸਨ? ਬਾਬੇ ਫਰੀਦ ਨੇ ਕਿਹਾ ਕਿ ਭੈਣਾ! ਤੈਨੂੰ ਰੱਬ ਰਾਜ਼ੀ ਰੱਖੇ, ਖਾਵੰਦ ਦਾ ਸਾਥ ਬਣਿਆ ਰਹੇ, ਬਾਲ ਬੱਚਿਆਂ ਦਾ ਸੁਖ ਮਾਣੇਂ। ਪਰ ਬੀਬਾ! ਇਹ ਤਾਂ ਦੱਸ ਇਹ ਸ਼ਕਤੀ ਤੈਨੂੰ ਕਿਥੋਂ ਪ੍ਰਾਪਤ ਹੋਈ? ਲੜਕੀ ਕਹਿਣ ਲੱਗੀ, "ਦਰਵੇਸ ਸਾਂਈ! ਅਸੀਂ ਇਸਤ੍ਰੀਆਂ ਹਾਂ, ਅਸਾਡੀ ਸਭਿਅਤਾ ਅਨੁਸਾਰ ਅਸਾਨੂੰ ਸਤਿ ਧਰਮ ਵਾਲਿਆਂ ਦਾ ਸਖਤ ਹੁਕਮ ਹੈ ਕਿ ਪਤੀਵਰਤਾ ਰਹਿ ਕੇ ਜੀਵਨ ਗੁਜ਼ਾਰਨਾ ਹੈ। ਪਤੀ ਦੀ ਸੇਵਾ ਕਰਨੀ ਹੈ, ਪਤੀ ਦੇ ਹੁਕਮ ਵਿਚ ਰਹਿਣਾ ਹੈ, ਪਤੀ ਨੂੰ ਹੀ ਪ੍ਰਮੇਸ਼ਰ ਕਰਕੇ ਮੰਨਣਾ ਹੈ। ਬਾਬਾ! ਅਸੀਂ ਇਸਤ੍ਰੀਆਂ ਹਾਂ, ਸਾਨੂੰ ਕਿਸੇ ਵੱਖਰੇ ਰੱਬ ਦੀ ਲੋੜ ਨਹੀਂ, ਅਸੀਂ ਸਦਾ ਹੀ ਪਿਆਰ ਦੀਆਂ ਪਿਆਸੀਆਂ ਰਹਿੰਦੀਆਂ ਹਾਂ, ਅਸਾਨੂੰ ਉਸ ਰੱਬ ਦੀ ਲੋੜ ਹੈ ਜਿਹੜਾ ਸਾਨੂੰ ਪਿਆਰ ਕਰ ਸਕੇ, ਸਾਨੂੰ ਦਿਲਾਸਾ ਦੇ ਸਕੇ। ਸਾਡੀ ਇਸਤ੍ਰੀਆਂ ਦੀ ਬਿਰਤੀ ਮੱਛੀਆਂ ਵਰਗੀ ਹੋਇਆ ਕਰਦੀ ਹੈ। ਜਿਵੇਂ ਮੱਛੀ ਪਾਣੀ ਤੋਂ ਬਗੈਰ ਨਹੀਂ ਜੀਅ ਸਕਦੀ ਇਵੇਂ ਅਸੀਂ ਇਸਤ੍ਰੀਆਂ ਪਤੀ ਤੋਂ ਬਗੈਰ ਨਹੀਂ ਜੀਅ ਸਕਦੀਆਂ। ਸਾਡਾ ਪਤੀ ਸਾਡਾ ਪੀਰ ਵੀ ਹੈ, ਸਾਡਾ ਰੱਬ ਵੀ ਹੈ ਅਤੇ ਸਾਡਾ ਸਭ ਕੁਝ ਹੈ। ਜੇ ਸਾਨੂੰ ਉਸ ਦਾ ਪਿਆਰ ਮਿਲ ਗਿਆ, ਅਸੀਂ ਉਸ ਦਾ ਵਿਸ਼ਵਾਸ਼ ਜਿੱਤ ਲਿਆ ਤਾਂ ਸਾਡੇ ਵਿਚ ਸੁਤੇ ਹੀ ਸ਼ਕਤੀਆਂ ਆ ਜਾਂਦੀਆਂ ਹਨ ਕਿਉਂਕਿ ਅਸੀਂ ਪਤੀ ਦੀ ਸੇਵਾ ਕਰਦੀਆਂ ਹਾਂ। ਉਸ ਦੇ ਮਾਂ ਬਾਪ ਦਾ ਸਤਿਕਾਰ ਕਰਦੀਆਂ ਹਾਂ ਕਿਉਂਕਿ ਉਹ ਸਾਡੇ ਪਤੀ ਦੇ ਮਾਂ ਬਾਪ ਹਨ, ਬੱਚਿਆਂ ਨੂੰ ਅਸੀਂ ਸ਼ੁਭ ਤਰੀਕੇ ਨਾਲ ਪਾਲਦੀਆਂ ਹਾਂ। ਮੈਂ ਆਪਣੇ ਪਤੀ ਨੂੰ ਪ੍ਰਮੇਸ਼ਰ ਦਾ ਪ੍ਰਤੀਕ ਕਰਕੇ ਮੰਨਦੀ ਹਾਂ, ਇਸੇ ਦੇ ਧਿਆਨ ਵਿਚ ਰਹਿੰਦੀ ਹਾਂ, ਇਸੇ ਦੇ ਵਿਛੋੜੇ ਨੂੰ ਅਨੁਭਵ ਕਰਦੀ ਹਾਂ, ਇਸੇ ਨਾਲ ਹੀ ਪ੍ਰਮੇਸ਼ਰ ਰੂਪ ਜਾਣ ਕੇ ਲੀਨ ਰਹਿੰਦੀ ਹਾਂ। ਉਹਦੇ ਵਿਚੋਂ ਅਸਾਨੂੰ ਸ਼ਕਤੀਆਂ ਪ੍ਰਾਪਤ ਹੋ ਜਾਂਦੀਆਂ ਹਨ। ਅਸੀਂ ਹੀ ਮਾਵਾਂ ਹਾਂ, ਅਸੀਂ ਭੈਣਾਂ ਹਾਂ, ਅਸੀਂ ਹੀ ਧੀਆਂ ਹਾਂ। ਮੈਨੂੰ ਸਹਿਜ ਨਾਲ ਹੀ ਇਹ ਸ਼ਕਤੀ ਪ੍ਰਾਪਤ ਹੈ ਕਿ ਮੈਂ ਦੂਰ ਤਕ ਦ੍ਰਿਸ਼ਟੀ ਰਖਦੀ ਹਾਂ। ਮੇਰੇ ਪਤੀ ਹਰ ਵਕਤ ਪ੍ਰਭੂ ਨਾਲ ਲੀਨ ਰਹਿੰਦੇ ਹਨ। ਉਸ ਦੀ ਸੇਵਾ ਦਾ ਫਲ ਮੈਨੂੰ ਪ੍ਰਾਪਤ ਹੈ। ਬਾਬਾ! ਮੇਰੀ ਭੈਣ ਦਾ ਘਰ ਇਥੋਂ 20 ਮੀਲ ਤੇ ਹੈ, ਉਹ ਸਤਿਸੰਗ ਵਿਚ ਗਈ ਹੋਈ ਸੀ, ਘਰ ਕੋਈ ਨਹੀਂ ਸੀ, ਮੈਂ ਆਪਣੇ ਇਕਾਗਰ ਮਨ ਨਾਲ ਉਸ ਦਾ ਧਿਆਨ ਕੀਤਾ ਤਾਂ ਮੈਂ ਕੀ ਦੇਖਦੀ ਹਾਂ ਕਿ ਚੁਲ੍ਹੇ ਵਿਚ ਅੱਗ ਜਲ ਰਹੀ ਹੈ, ਚੁਲ੍ਹੇ ਤੋਂ ਬਾਹਰ ਜੋ ਘਾਹ ਫੂਸ ਪਿਆ ਸੀ ਉਸ ਨੂੰ ਵੀ ਆ ਕੇ ਅੱਗ ਲੱਗ ਚੁਕੀ ਸੀ, ਉਸ ਦਾ ਘਰ ਜਲ ਜਾਣਾ ਸੀ ਜੇ ਮੈਂ ਉਹ ਫੈਲੀ ਹੋਈ ਅੱਗ ਨਾ ਬੁਝਾਉਂਦੀ। ਇਸ ਕਰਕੇ ਮੈਨੂੰ ਕਾਹਲ ਸੀ ਕਿ ਮੈਂ ਅੱਗ ਬੁਝਾ ਦੇਵਾਂ। ਬਾਬਾ! ਇਕ ਗੱਲ ਮੈਂ ਤੈਨੂੰ ਹੋਰ ਦਸਦੀ ਹਾਂ, ਤੁਸੀਂ ਸਾਂਈ ਲੋਕ ਤਪ ਕਰ ਕਰਕੇ ਖੁਸ਼ਕ ਹੋ ਚੁਕੇ ਹੋ, ਤੁਹਾਡੇ ਰਸ ਦਾ ਭੰਡਾਰ ਮੁਕ ਚੁਕਿਆ ਹੈ, ਤੁਹਾਡਾ ਕੰਵਲ ਟੇਢਾ ਹੋ ਚੁਕਿਆ ਹੈ। ਸੋ ਤੁਸੀਂ ਸ਼ਾਂਤੀ ਨੂੰ ਨਹੀਂ ਅਨੁਭਵ ਕਰ ਸਕਦੇ, ਅਸੀਂ ਪਿਆਰ ਵਿਚ ਪਰੋਤੀਆਂ ਸਦਾ ਹੀ ਸ਼ਾਂਤੀ ਅਨੁਭਵ ਕਰ ਸਕਦੀਆਂ ਹਾਂ। ਅਸਾਡਾ ਤਪ ਸਹਿਜ ਦਾ ਤਪ ਹੈ ਕੋਈ ਆਦਰ ਦੇਵੇ, ਕੋਈ ਨਿਰਾਦਰ ਕਰੇ, ਅਸੀਂ ਪਤੀ ਪਰਿਵਾਰ ਨੂੰ ਬਹੁਤ ਉਚਾ ਦਰਜਾ ਦਿੰਦੀਆਂ ਕ੍ਰੋਧ ਵਿਚ ਨਹੀਂ ਆਉਂਦੀਆਂ। ਆਪਣੀ ਭੁੱਲ ਮੰਨ ਲੈਂਦੀਆਂ ਹਾਂ।" ਬਾਬਾ ਫਰੀਦ ਜੀ ਨੇ ਇਹ ਸਭ ਸੁਣਿਆ ਤੇ ਹੈਰਾਨ ਹੋ ਗਏ ਕਿ ਮੈਨੂੰ ਤਾਂ ਅਜੇ ਕੁਝ ਵੀ ਨਹੀਂ ਮਿਲਿਆ, ਕੇਵਲ ਸ਼ਕਤੀ ਹੀ ਪ੍ਰਾਪਤ ਹੋਈ ਹੈ।

ਇਕ ਵਾਰੀ ਬਾਬਾ ਫਰੀਦ ਕਿਸੇ ਮਹਾਂਪੁਰਸ਼ ਨੂੰ ਮਿਲਣ ਗਏ। ਉਹ ਇਕ ਬਹੁਤ ਉਚ ਕਿਸਮ ਦੇ ਮਹਾਂਪੁਰਸ਼ ਸਨ। ਆਪ ਕੁਰਸੀ ਤੇ ਬੈਠੇ ਸਨ। ਬਾਬਾ ਫਰੀਦ ਜੀ ਸਿਜਦਾ ਕਰਕੇ ਸਾਮ੍ਹਣੇ ਬੈਠ ਗਏ। ਉਨ੍ਹਾਂ ਨੇ ਪੁਛਿਆ ਕਿ ਫਰੀਦ! ਕਿੰਨਾ ਕੁ ਸਫਰ ਤਹਿ ਕਰ ਲਿਆ ਹੈ? ਬਾਬਾ ਫਰੀਦ ਜੀ ਨੇ ਉਤਰ ਤਾਂ ਕੋਈ ਨਹੀਂ ਦਿਤਾ, ਕੁਰਸੀ ਵਲ ਨਿਗ੍ਹਾ ਕਰ ਦਿਤੀ। ਉਹ ਪੀਰ ਜੀ ਸਮੇਤ ਧਰਤੀ ਤੋਂ ਉਚਾ ਉਠਣ ਲੱਗੀ। ਜਦੋਂ ਪੰਜ ਫੁੱਟ ਦੀ ਉਚਾਈ ਤੇ ਉਠੀ ਤਾਂ ਪੀਰ ਜੀ ਨੇ ਕੁਰਸੀ ਤੇ ਹੱਥ ਮਾਰਿਆ ਤੇ ਉਹ ਹੇਠਾਂ ਆ ਗਈ। ਆਪ ਨੇ ਪੁਛਿਆ ਕਿ ਫਰੀਦ! ਬੱਸ ਇਹੀ ਗੱਲ ਹੈ? ਬਾਬਾ ਫਰੀਦ ਕਹਿਣ ਲੱਗੇ, "ਹਾਂ, ਦਰਵੇਸ਼ ਸਾਂਈ! ਮੈਂ ਤਾਂ ਇਥੇ ਹੀ ਪਹੁੰਚਿਆ ਹਾਂ।" ਉਨ੍ਹਾਂ ਨੇ ਕਿਹਾ ਫਰੀਦ! ਤੇਰਾ ਤਪ ਤਾਮਸੀ ਤਪ ਹੈ, ਤੂੰ ਸਰੀਰ ਨੂੰ ਦੁਖ ਦਿੰਦਾ ਹੈਂ, ਤੂੰ ਕਿਸੇ ਮੁਰਸ਼ਦ-ਏ-ਕਾਮਲ ਦੀ ਸ਼ਰਨ ਵਿਚ ਜਾਹ, ਕਿਸੇ ਮੁਰਸ਼ਦ ਦੀ ਸੇਵਾ ਕਰ ਤਾਂ ਤੈਨੂੰ ਕੋਈ ਚੀਜ਼ ਪ੍ਰਾਪਤ ਹੋਵੇਗੀ। ਜਿਵੇਂ ਕਿ -

***ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥***
***ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥ ਪੰਨਾ - 1378***

ਸੋ ਇਸ ਸਰੀਰ ਨੂੰ ਦੁਖ ਦੇਣ ਵਾਲੇ ਤਪ ਨੂੰ ਤਾਮਸੀ ਤਪ ਕਿਹਾ ਜਾਂਦਾ ਹੈ। ਜੋ ਕਿਸੇ ਦੇ ਭਲੇ ਵਾਸਤੇ ਨਹੀਂ ਹੋਇਆ ਕਰਦਾ। ਕੇਵਲ ਆਪਣੇ ਭਲੇ ਲਈ ਹੋਇਆ ਕਰਦਾ ਹੈ, ਉਸ ਨਾਲ ਸੰਸਾਰ ਦਾ ਕੋਈ ਭਲਾ ਨਹੀਂ ਹੁੰਦਾ, ਕੇਵਲ ਮਾਨਤਾ ਵਧ ਜਾਂਦੀ ਹੈ। ਇਸ ਤੋਂ ਵੀ ਸਖਤ ਕਿਸਮ ਦੇ ਤਪਾਂ ਦੀਆਂ ਕਥਾਵਾਂ ਗ੍ਰੰਥਾਂ ਵਿਚ ਆਉਂਦੀਆਂ ਹਨ। ਸੈਂਕੜੇ ਸਾਲ ਤਪ ਕਰਨ ਪਿਛੋਂ ਵਰ ਮੰਗੇ ਜਾਂਦੇ ਹਨ ਪਰ ਉਨ੍ਹਾਂ ਤੋਂ ਪ੍ਰਾਪਤ ਹੋਈ ਸ਼ਕਤੀ ਨੂੰ ਸੰਸਾਰ ਦੇ ਹਿਤ ਅਤੇ ਅਹਿਤ ਲਈ ਪ੍ਰਯੋਗ ਕੀਤਾ ਜਾਂਦਾ ਹੈ। ਇਹ ਨਿਰਾਰਥਕ ਤਪ ਹੈ ਇਹ ਮੰਜ਼ਲ ਤੇ ਪਹੁੰਚਣ ਲਈ ਕੋਈ ਮਹਾਨਤਾ ਨਹੀਂ ਰਖਦਾ। ਇਸ ਕਰਕੇ ਗੁਰੂ ਮਹਾਰਾਜ ਜੀ ਨੇ ਇਨ੍ਹਾਂ ਤਪਾਂ ਨੂੰ ਪ੍ਰਵਾਨ ਨਹੀਂ ਕੀਤਾ।

ਦੂਸਰੀ ਕਿਸਮ ਦੇ ਤਪ ਨੂੰ ਜੋ ਤਾਮਸੀ ਤਪ ਨਾਲੋਂ ਬਹੁਤ ਫਲਦਾਇਕ ਹੈ, ਰਾਜਸੀ ਤਪ ਕਿਹਾ ਜਾਂਦਾ ਹੈ। ਇਸ ਵਿਚ ਸਰੀਰ ਨੂੰ ਕਸ਼ਟ ਦੇਣ, ਕਿਸੇ ਕਿਸਮ ਦੀ ਖੇਚਲ ਕਰਨ ਦੀ ਲੋੜ ਨਹੀਂ ਹੈ, ਆਪਣਾ ਜੀਵਨ ਮਰਿਆਦਾ ਦੇ ਵਿਚ ਲੰਘਾਂਦਿਆਂ ਹੋਇਆਂ, ਸਮੇਂ ਸਿਰ ਸੌਂਦੇ, ਸਮੇਂ ਸਿਰ ਜਾਗਦੇ ਅਤੇ ਸਾਰੀਆਂ ਹੀ ਜ਼ਿੰਮੇਵਾਰੀਆਂ ਨਿਭਾਉਂਦੇ ਹੋਏ ਇਹ ਹੋ ਜਾਇਆ ਕਰਦਾ ਹੈ। ਇਹ ਤਪ ਇਕ ਅੰਦਰਲਾ ਸੰਘਰਸ਼ ਹੈ, ਪਹਿਲਾ ਤਪ ਬਾਹਰਲਾ ਸੰਘਰਸ਼ ਸੀ, ਇਹ ਅੰਦਰਲਾ ਹੈ। ਵਾਹਿਗੁਰੂ ਜੀ ਨੇ ਸਾਨੂੰ ਕਾਰਜ ਸਿੱਧ ਕਰਨ ਲਈ ਇੰਦ੍ਰੀਆਂ ਦਿਤੀਆਂ ਹਨ ਜਿਵੇਂ ਕਿਸੇ ਫਰਨੀਚਰ ਦੇ ਕਾਰੀਗਰ ਨੂੰ ਕੰਮ ਸਿਧ ਕਰਨ ਲਈ ਲੱਕੜੀ ਘੜਣ, ਚੀਰਨ, ਉਹਨੂੰ ਠੀਕ ਕਰਨ ਲਈ ਬਹੋਲੇ, ਆਰੀ ਅਤੇ ਮਸ਼ੀਨ ਦੀ ਲੋੜ ਹੋਇਆ ਕਰਦੀ ਹੈ। ਅੱਖਾਂ ਦੇਖਣ ਵਾਸਤੇ ਦਿਤੀਆਂ ਹਨ, ਕੰਨ ਸੁਣਨ ਵਾਸਤੇ, ਨਾਸਕਾ ਵਾਸ਼ਨਾ ਵਾਸਤੇ ਹੈ, ਜੀਭ ਸੁਆਦ ਦੇਖਣ ਵਾਸਤੇ ਹੈ ਅਤੇ ਸਪਰਸ਼ ਮਹਿਸੂਸ ਕਰਨ ਵਾਸਤੇ ਹੈ। ਹੱਥ, ਪੈਰ ਆਦਿ ਪੰਜ ਕਰਮ ਇੰਦ੍ਰੀਆਂ ਕਾਰਜ ਸਿੱਧ ਕਰਨ ਲਈ ਹਨ। ਇਨ੍ਹਾਂ ਦੇ ਉਪਰ ਮਨ ਰਾਜੇ ਦੀ ਹਕੂਮਤ ਚਲਿਆ ਕਰਦੀ ਹੈ। ਉਹ ਜਿਸ ਤਰ੍ਹਾਂ ਦਾ ਖਿਆਲ ਲਿਆਵੇ, ਉਸੇ ਤਰ੍ਹਾਂ ਇਹ ਇੰਦ੍ਰੀਆਂ ਪੂਰੀ ਤਨ ਦੇਹੀ ਨਾਲ ਬਗੈਰ ਕਿਸੇ ਦੇਰ ਤੋਂ ਕੰਮ ਕਰਦੀਆਂ ਹਨ, ਮਨ ਨੇ ਦੇਖਣ ਦਾ ਹੁਕਮ ਦਿਤਾ, ਸੁਣਨ ਦਾ ਦਿਤਾ, ਇਹ ਇਕ ਦਮ ਪਹਿਲਾਂ ਕੰਮ ਛੱਡ ਕੇ ਦੇਖਣ ਤੇ ਸੁਣਨ ਦਾ ਕੰਮ ਕਰਨਗੀਆਂ। ਜਦੋਂ ਤਕ ਇਨ੍ਹਾਂ ਇੰਦ੍ਰੀਆਂ ਉਪਰ ਕਾਬੂ ਨਹੀਂ ਪੈਂਦਾ, ਓਨੀਂ ਦੇਰ ਤਕ ਅਸੀਂ ਆਤਮਕ ਖੋਜ ਕਰਨ ਦੇ ਸਮਰੱਥ ਨਹੀਂ ਹੋ ਸਕਦੇ, ਇਹ ਅਤਿ ਜ਼ਰੂਰੀ ਹੈ ਕਿਉਂਕਿ ਇਹ ਇੰਦ੍ਰੀਆਂ ਹਰ ਪਲ, ਹਰ ਸੈਕਿੰਡ, ਸੁਣਨ, ਦੇਖਣ, ਸੁੰਘਣ ਆਦਿ ਦੀ ਕ੍ਰਿਆ ਵਿਚ ਲੱਗੀਆਂ ਹੀ ਰਹਿੰਦੀਆਂ ਹਨ। ਬਾਹਰੋਂ ਕੋਈ ਅਵਾਜ਼ ਆਉਣੀ ਹੈ, ਕੰਨ ਨੇ ਜ਼ਰੂਰ ਹੀ ਸੁਣਨਾ ਹੈ, ਅੰਦਾਜ਼ਾ ਲਾਉਣਾ ਹੈ ਕਿ ਇਹ ਅਵਾਜ਼ ਕਿਸ ਦੀ ਹੋ ਸਕਦੀ ਹੈ। ਬੁੱਧੀ ਤੇ ਮਨ ਦੋਵੇਂ ਹੁਕਮ ਦੇਣ ਵਿਚ ਇੱਕਠੇ ਹੁੰਦੇ ਹਨ। ਬੁੱਧੀ ਬਣਾਈ ਤਾਂ ਵਾਹਿਗੁਰੂ ਜੀ ਨੇ ਮਨ ਦੇ ਉਤੇ ਸੀ ਪਰ ਇਸ ਮਨ ਰਾਜੇ ਨੇ ਉਸ ਦੀ ਕਾਬਲੀਅਤ ਨੂੰ ਖਤਮ ਕਰਕੇ ਉਸ ਨੂੰ ਆਪਣੇ ਅਧੀਨ ਕਰ ਲਿਆ। ਉਹ ਵੀ ਮਨ ਦੇ ਨਾਲ ਲੱਗੀ ਰਹਿੰਦੀ ਹੈ। ਮਨ ਤੋਂ ਵਖਰਾ ਹੋ ਕੇ ਕਿਸੇ-ਕਿਸੇ ਦੀ ਹੀ ਬੁੱਧੀ ਹੈ ਜੋ ਕਾਰਜ ਕਰਦੀ ਹੈ। ਆਮ ਸੰਸਾਰ ਦੀ ਬੁੱਧੀ ਮਨ ਦੇ ਅਧੀਨ ਹੋਈ ਹੋਈ ਹੈ। ਸੋ ਇਸ ਤਰ੍ਹਾਂ ਦੇ ਨਾਲ ਇਹ ਇੰਦ੍ਰੀਆਂ ਅੰਦਰਲੀ ਖੋਜ ਨਹੀਂ ਕਰਨ ਦਿੰਦੀਆਂ। ਇਹਦੇ ਵਾਸਤੇ ਬੜੇ ਸੰਘਰਸ਼ ਦੀ ਲੋੜ ਹੈ। ਬੇਅੰਤ ਕ੍ਰਿਆਵਾਂ ਮਹਾਤਮਾ ਦਸਦੇ ਹਨ, ਉਨ੍ਹਾਂ ਨੇ ਚਿਤ ਬਿਰਤੀਆਂ ਦੇ ਅੱਡ-ਅੱਡ ਅਸਰਾਂ ਨੂੰ ਲੈ ਕੇ ਦਸਣ ਦਾ ਯਤਨ ਕੀਤਾ ਹੈ।

ਚਿਤ ਤੋਂ ਬੁੱਧੀ ਨੂੰ ਸਤਾ ਮਿਲਦੀ ਹੈ, ਬੁੱਧੀ ਮਨ ਦੇ ਨਾਲ ਸੰਪਰਕ ਕਰਦੀ ਹੈ, ਫੇਰ ਮਨ ਆਪਣੇ ਲੋੜੀਂਦੇ ਦਰਵਾਜ਼ੇ ਰਾਹੀਂ ਉਡਾਰੀ ਮਾਰ ਕੇ ਇੰਦ੍ਰੀਆਂ ਦੀ ਮਦਦ ਨਾਲ ਚੰਗਾ ਮੰਦਾ ਦੇਖਦਾ ਹੈ। ਇਸ ਤਰ੍ਹਾਂ ਦੇ ਨਾਲ ਇਕ ਬਿਰਤੀ ਉਹ ਹੁੰਦੀ ਹੈ ਕਿ ਸਵੇਰ ਤੋਂ ਸ਼ਾਮ ਤਕ, ਬਚਪਨ ਜੁਆਨੀ ਬੁਢੇਪੇ ਤਕ ਅਸੀਂ ਬਹੁਤ ਕੁਝ ਦੇਖਦੇ ਹਾਂ। ਬਹੁਤ ਘਟਨਾਵਾਂ ਚੰਗੀਆਂ ਤੇ ਮੰਦੀਆਂ ਸਾਡੇ ਨਾਲ ਵਰਤ ਚੁਕੀਆਂ ਹਨ। ਵਾਸ਼ਨਾ ਦੇ ਅਧੀਨ, ਆਉਣ ਵਾਲੇ ਸਮੇਂ ਲਈ ਘਾੜਤਾਂ ਘੜੀਆਂ ਜਾਂਦੀਆਂ ਹਨ, ਇਸ ਦੇ ਵਿਚ ਮਨ ਦਾ ਪਰਚਿਆ ਰਹਿਣਾ ਕੁਦਰਤੀ ਹੋਇਆ ਕਰਦਾ ਹੈ। ਇਹ ਪ੍ਰਮਾਣ ਬਿਰਤੀ ਹੈ। ਦੂਸਰਾ ਜਦੋਂ ਇਹ ਸੰਸਾਰ ਬਾਰੇ ਸੋਚਦਾ ਹੈ ਤਾਂ ਖਿਆਲ ਕਰਦਾ ਹੈ ਕਿ ਸੰਸਾਰ ਨੇ ਤਾਂ ਸਦਾ ਹੀ ਰਹਿਣਾ ਹੈ, ਅਸੀਂ ਭਾਵੇਂ ਸਰੀਰ ਛੱਡ ਜਾਈਏ ਫੇਰ ਧਾਰਨ ਕਰ ਲਈਏ, ਅਸੀਂ ਵੀ ਕਿਸੇ ਨਾ ਕਿਸੇ ਰੂਪ ਵਿਚ ਰਹਿਣਾ ਹੀ ਹੈ ਪਰ ਵਾਹਿਗੁਰੂ ਜੀ ਜੋ ਘਟ-ਘਟ ਵਿਚ ਵਿਆਪਕ ਹਨ ਅਤੇ ਅੰਦਰ ਬਾਹਰ ਸਦਾ ਇਸ ਦੇ ਨਾਲ ਹਨ ਉਸਦੀ ਹੋਂਦ ਨੂੰ ਸਤਿ ਨਹੀਂ ਮੰਨਦਾ। ਪਹਿਲਾਂ ਤਾਂ ਇਹਦੇ ਖਿਆਲ ਹੀ ਨਹੀਂ ਆਉਂਦਾ, ਸਦਾ ਭੁੱਲਿਆ ਰਹਿੰਦਾ ਹੈ। ਜੇ ਆ ਵੀ ਗਿਆ ਤਾਂ ਅੰਦਰ ਨਹੀਂ ਜਾਂਦਾ, ਇਹ ਵਿਪਰਜੈ ਅਵਸਥਾ ਹੁੰਦੀ ਹੈ, ਤੱਤ ਰੂਪ ਵਿਚ ਬ੍ਰਹਮ ਨੂੰ ਅਸਤਿ ਤੇ ਸੰਸਾਰ ਨੂੰ ਸਤਿ ਮੰਨਦੀ ਹੁੰਦੀ ਹੈ।

ਤੀਸਰੀ ਬਿਰਤੀ ਅਜਿਹੀ ਹੁੰਦੀ ਹੈ ਭਾਵੇਂ ਕਿੰਨਾ ਹੀ ਚੰਗਾ ਕੋਈ ਸਿਧਾਂਤ ਇਹਦੇ ਫਾਇਦੇ ਲਈ ਗੁਰੂ, ਪੀਰ ਵਖਿਆਨ ਕਰਦੇ ਹੋਣ, ਸ਼ੁਭ ਕਰਮ ਕਰਨ ਦੀ ਪ੍ਰੇਰਨਾ ਦਿੰਦੇ ਹੋਣ। ਇਹ ਗੱਲਾਂ ਕਿਸੇ ਉਤਲੀ ਪੜਤ ਵਿਚ ਹੀ ਸੁਣਦਾ ਹੈ। ਜਿਵੇਂ ਆਦਮੀ ਨਿੰਦਰਾ ਦੇ ਅਧੀਨ ਹੁੰਦਾ ਹੈ, ਕਦੇ ਇਸ ਦੀ ਅੱਖ ਖੁਲ੍ਹ ਗਈ, ਕਦੇ ਫੇਰ ਨੀਂਦ ਦਾ ਝੂਟਾ ਆਉਂਦਾ ਹੈ। ਭਜਨ ਕਰਨ ਵੇਲੇ ਇਸ ਤਰ੍ਹਾਂ ਹੀ ਹੁੰਦਾ ਹੈ, ਧਰਮ ਪੁਸਤਕ ਪੜ੍ਹਦਾ ਵੀ ਅੱਧ-ਸੁਤਾ ਰਹਿੰਦਾ ਹੈ, ਉਬਾਸੀਆਂ ਆਉਂਦੀਆਂ ਹਨ, ਸੁਰਤੀ ਗੁੰਮ ਜਿਹੀ ਹੋਈ ਹੁੰਦੀ ਹੈ। ਇਸ ਨੂੰ ਨਿੰਦਰਾ ਬਿਰਤੀ ਕਹਿੰਦੇ ਹਨ। ਇਸ ਵਿਚ ਸੁਪਨੇ ਅਤੇ ਸਖੋਪਤ ਦੀ ਅਵਸਥਾ ਬਣੀ ਰਹਿੰਦੀ ਹੈ।

ਚੌਥੀ ਬਿਰਤੀ ਚਿੱਤ ਦਾ ਇਕਾਗਰ ਨਾ ਹੋਣਾ, ਬੇਅੰਤ ਵਾਸ਼ਨਾਵਾਂ ਦੀ ਪ੍ਰਾਪਤੀ ਲਈ ਸੁਰਤ ਦਾ ਇਕ ਥਾਂ ਨਾ ਟਿਕਣਾ, ਵਾਸ਼ਨਾ ਦੀ ਪੂਰਤੀ ਲਈ ਫਲ ਮੰਗਦੇ ਰਹਿਣਾ, ਇਹ ਵਿਕਲਪ ਬਿਰਤੀ ਹੋਇਆ ਕਰਦੀ ਹੈ।

ਪੰਜਵੀਂ ਬਿਰਤੀ ਜੀਵਨ ਵਿਚ ਲੰਘ ਗਈਆਂ ਘਟਨਾਵਾਂ ਮੁੜ-ਮੁੜ ਕੇ ਯਾਦ ਆਉਣੀਆਂ, ਉਸ ਵਿਚ ਯਾਦਾਸ਼ਤ ਦੇ ਬਲ ਤੇ ਭੂਤਕਾਲ ਵਿਚ ਹੋ ਚੁੱਕੇ ਪ੍ਰਾਣੀਆਂ, ਜਿਨ੍ਹਾਂ ਨਾਲ ਸਾਡਾ ਕਦੇ ਵਾਹ ਵੀ ਨਹੀਂ ਪੈਣਾ, ਨਾਲ ਅੰਦਰੋਂ ਹੀ ਲੜਦੇ ਰਹਿਣਾ ਅਤੇ ਦੋਸ਼ ਦਿੰਦੇ ਰਹਿਣਾ ਕਿ ਫਲਾਣੇ ਬੰਦੇ ਨੇ ਮੇਰਾ ਨੁਕਸਾਨ ਕੀਤਾ, ਮੇਰੇ ਨਾਲ ਮਾੜਾ ਕੀਤਾ। ਹੋਰ ਕਾਰ ਵਿਹਾਰ ਯਾਦ ਆਈ ਜਾਣੇ। ਮਨ ਦਾ ਇਕਾਗਰ ਨਾ ਹੋਣਾ ਇਸ ਨੂੰ ਸਿਮ੍ਰਤੀ ਬਿਰਤੀ ਆਖਿਆ ਜਾਂਦਾ ਹੈ। ਗਿਆਨ ਇੰਦ੍ਰੀਆਂ ਰਾਹੀਂ ਮਨ ਬਾਹਰ ਦੌੜਦਾ ਰਹਿੰਦਾ ਹੈ, ਇਸ ਨੂੰ ਕਾਬੂ ਕਰਨ ਲਈ ਗਿਆਨ ਇੰਦ੍ਰੀਆਂ ਅਤੇ ਕਰਮ ਇੰਦ੍ਰੀਆਂ, ਮਨ ਬੁੱਧ ਤੇ ਪੱਕੀ ਰੋਕ ਲਾਉਣੀ ਪੈਂਦੀ ਹੈ। ਬੰਧ ਲਾਉਣਾ ਪੈਂਦਾ ਹੈ। ਜਦੋਂ ਜਨਤਾ ਕਿਸੇ ਗੱਲੋਂ ਸਰਕਾਰ ਤੋਂ ਕਿਸੇ ਮੰਤਵ ਦੀ ਪੂਰਤੀ ਹੁੰਦੀ ਨਾ ਦੇਖ ਕੇ ਬੰਧ ਲਾ ਦਿੰਦੀ ਹੈ ਉਸ ਵੇਲੇ ਸਾਰੀਆਂ ਦੁਕਾਨਾਂ ਬੰਦ ਹੋ ਜਾਂਦੀਆਂ ਹਨ, ਸਾਰੇ ਵਾਹਨ ਸੜਕਾਂ ਤੇ ਬੰਦ ਹੋ ਜਾਂਦੇ ਹਨ, ਆਉਣਾ ਜਾਣਾ ਵੀ ਬੰਦ ਹੋ ਜਾਂਦਾ ਹੈ। ਜੇਕਰ ਕਰਫਿਊ ਲੱਗਿਆ ਹੋਵੇ ਤਾਂ ਕੋਈ ਘਰੋਂ ਬਾਹਰ ਭੀ ਨਹੀਂ ਨਿਕਲਦਾ। ਇਸੇ ਹੀ ਤਰ੍ਹਾਂ ਨਾਲ ਇਨ੍ਹਾਂ ਪੰਜ ਕਰਮ ਇੰਦ੍ਰਿਆਂ, ਗਿਆਨ ਇੰਦ੍ਰਿਆਂ ਤੇ ਮਨ ਉਪਰ ਬੰਧ ਲਾਉਣਾ ਪੈਂਦਾ ਹੈ। ਇਕਾਗਰਤਾ ਰੂਪੀ ਬੰਧ ਦੀ ਸਹਾਇਤਾ ਲਈ ਸਖਤ ਸੰਜਮ ਵਿਚ ਆਉਣਾ ਪੈਂਦਾ ਹੈ ਅਤੇ ਉਹ ਗੁਣ ਧਾਰਨੇ ਪੈਂਦੇ ਹਨ ਜਿਨ੍ਹਾਂ ਦੇ ਧਾਰਨ ਕਰਦਿਆਂ ਮਨ ਦੀਆਂ ਉਡਾਰੀਆਂ ਕਾਬੂ ਵਿਚ ਹੋ ਜਾਣ। ਇਨ੍ਹਾਂ ਨੂੰ ਸਮ ਅਤੇ ਦਮ ਆਖਿਆ ਜਾਂਦਾ ਹੈ, ਜਿਸ ਵਿਚ ਧਰਮ ਦੇ ਗੁਣ ਆ ਜਾਂਦੇ ਹਨ।

***ਖਿਮਾ ਅਹਿੰਸਾ ਦਇਆ ਮ੍ਰਿਦ ਸਤ ਬਚਨ ਤਪ ਦਾਨ***
***ਸੀਲ ਸੌਚ ਤ੍ਰਿਸ਼ਨਾ ਬਿਨਾਂ ਧਰਮ ਲਿੰਗ ਦਸ ਜਾਨ।***

ਇਨ੍ਹਾਂ ਦੀ ਪਾਲਣਾ ਕਰਨੀ ਬਹੁਤ ਹੀ ਜ਼ਰੂਰੀ ਹੁੰਦੀ ਹੈ। ਅਹਿੰਸਾ ਰਖਣੀ, ਮਨ ਤੋਂ, ਜ਼ੁਬਾਨ ਤੋਂ, ਸਰੀਰ ਤੋਂ; ਬੁੱਧੀ ਰਾਹੀਂ ਕਿਸੇ ਦਾ ਨੁਕਸਾਨ ਨਾ ਕਰਨਾ, ਅਹਿੰਸਾ ਹੋਇਆ ਕਰਦੀ ਹੈ। ਝੂਠ ਨਾ ਬੋਲਣਾ, ਚੋਰੀ ਨਾ ਕਰਨੀ, ਜਤ ਰਖਣਾ। ਮਹਾਂਪੁਰਸ਼ਾਂ ਨੇ ਜਤ ਦੇ ਅੱਠ ਅੰਗ ਦੱਸੇ ਹਨ

***ਸ੍ਰਵਣ ਸਿਮਰਨ ਕੀਰਤਨ ਚਿਤਵਣ ਬਾਤ ਇਕੰਤ***
***ਦ੍ਰਿੜ ਸੰਕਲਪ ਪ੍ਰਜਤਨ ਪ੍ਰਾਪਤ ਅਸ਼ਟ ਕਹੰਤ***

ਉਨ੍ਹਾਂ ਦੀ ਪਾਲਨਾ ਕਰਨੀ। ਸਤਿ ਦੀ ਪਾਲਣਾ ਕਰਕੇ ਮਨ ਵਿਕਾਰਾਂ ਵਲ ਨਹੀਂ ਦੌੜਦਾ, ਪਰ-ਇਸਤ੍ਰੀਆਂ ਦੇ ਫੁਰਨੇ ਨਹੀਂ ਕਰਦਾ। ਦੁਖ, ਸੁਖ ਵਿਚ ਸਮ ਬਿਰਤੀ ਰੱਖ ਕੇ, ਵਿਚਾਰ ਕੇ ਕੋਈ ਕੰਮ ਕਰਨਾ, ਧੀਰਜ ਹੋਇਆ ਕਰਦਾ ਹੈ। ਔਗੁਣ ਦੇਖ ਕੇ ਕਿਸੇ ਦਾ ਨੁਕਸਾਨ ਕਰਨ ਦੀ ਪੂਰੀ ਸਮਰਥਾ ਰਖਦਾ ਹੋਇਆ ਭੀ ਉਸ ਨੂੰ ਮਾਫ ਕਰ ਦੇਣਾ, ਅੱਗੇ ਵਾਸਤੇ ਸੁਮੱਤ ਦੇ ਦੇਣੀ ਖਿਮਾ ਹੋਇਆ ਕਰਦੀ ਹੈ। ਦੁਖੀਆਂ ਦਾ ਦੁਖ ਦੇਖ ਕੇ ਉਨ੍ਹਾਂ ਉਤੇ ਦਇਆ ਕਰਨੀ ਅਤੇ ਜਿਥੋਂ ਤਕ ਵਾਹ ਚੱਲੇ ਆਪਣਾ ਬਲ ਵਰਤਦਿਆਂ ਉਸ ਦਾ ਭਲਾ ਕਰਨਾ, ਕਿਸੇ ਨੂੰ ਵੀ ਬੁਰਾ ਉਪਦੇਸ਼ ਨਾ ਦੇਣਾ। ਸਭ ਦੇ ਭਲੇ ਨਮਿਤ ਭਾਵਨਾ ਰੱਖਣੀ। ਮਰਿਆਦਾ ਪਾਲਣ ਕਰਨੀ, ਜਾਗਣ ਦੀ, ਸੌਣ ਦੀ, ਪੜ੍ਹਨ ਦੀ, ਲਿਖਣ ਦੀ, ਖਾਣ ਪੀਣ ਦੀ। ਇਸੇ ਤਰ੍ਹਾਂ ਨਾਲ ਸੰਤੋਖ ਹਿਰਦੇ ਵਿਚ ਧਾਰਨ ਕਰਨਾ, ਦਾਨ ਦੀ ਬਿਰਤੀ ਰਖਣੀ। ਧਰਮ ਕਾਰਜਾਂ ਲਈ ਜਿਥੇ ਸਰਬੱਤ ਦੇ ਭਲੇ ਦੇ ਕਾਰਜ ਚਲਦੇ ਹੋਣ ਉਥੇ ਆਪਣੀ ਕਮਾਈ ਵਿਚੋਂ ਕੁਝ ਹਿੱਸਾ ਭੇਟਾ ਕਰਨਾ, ਬੁਰੀਆਂ ਭਾਵਨਾਵਾਂ ਨੂੰ ਆਪਣੇ ਅੰਦਰ ਦਾਖਲ ਨਾ ਹੋਣ ਦੇਣਾ, ਕਿਸੇ ਕਿਸਮ ਦਾ ਪਾਖੰਡ ਨਾ ਕਰਨਾ, ਅਭਿਮਾਨ ਰਹਿਤ ਜੀਵਨ ਬਤੀਤ ਕਰਨਾ, ਕੌੜਾ ਬੋਲ ਕੇ ਕਿਸੇ ਦਾ ਦਿਲ ਨਾ ਦੁਖਾਉਣਾ, ਪੂਜਾ ਪਾਠ ਕਰਨ ਵੇਲੇ ਮਨ ਅਤੇ

ਜ਼ੁਬਾਨ ਨੂੰ ਅਬੋਲ ਰਖਣਾ, ਇਹ ਗੁਣ ਬਹੁਤ ਜ਼ਰੂਰੀ ਹੋਇਆ ਕਰਦੇ ਹਨ। ਮਨ ਦੀਆਂ ਉਡਾਰੀਆਂ ਨੂੰ ਹਰ ਸਮੇਂ ਨਿਅੰਤਰਣ ਵਿਚ ਰਖਣਾ। ਇਹ ਗੁਣ ਜਦੋਂ ਆਦਮੀ ਦੇ ਅੰਦਰ ਸਖਤ ਸੰਘਰਸ਼ ਨਾਲ ਪੈਦਾ ਹੋ ਜਾਂਦੇ ਹਨ, ਇਸ ਨੂੰ ਰਾਜਸੀ ਤਪ ਆਖਿਆ ਜਾਂਦਾ ਹੈ। ਇਹ ਤਾਮਸੀ ਤਪ ਦੀ ਤਰ੍ਹਾਂ ਸਰੀਰ ਨੂੰ ਦੁਖ ਦੇਣ ਵਾਲਾ ਤਾਂ ਨਹੀਂ ਹੈ ਪਰ ਅੰਦਰਲੇ ਵਲਵਲਿਆਂ ਨੂੰ ਸਹਿਜ ਵਿਚ ਰਖਣ ਲਈ ਬਹੁਤ ਸਾਵਧਾਨਤਾ ਵਰਤ ਕੇ ਆਪਣੇ ਨਿਅੰਤਰਣ ਵਿਚ ਕਰਨਾ, ਸ੍ਰੇਸ਼ਟ ਤਪ ਹੈ। ਇਸ ਨੂੰ ਰਾਜਸੀ ਤਪ ਕਿਹਾ ਜਾਂਦਾ ਹੈ।

ਤੀਸਰਾ ਤਪ ਜਿਸ ਨੂੰ ਸਾਂਤਕੀ ਤਪ ਕਿਹਾ ਜਾਂਦਾ ਹੈ ਉਸ ਲਈ ਰਾਜਸੀ ਤਪ ਦੀਆਂ ਸਾਰੀਆਂ ਲੋੜਾਂ ਜ਼ਰੂਰੀ ਹਨ ਕਿਉਂਕਿ ਰਾਜਸੀ ਤਪ ਰਾਹੀਂ ਮਨ ਟਿਕ ਜਾਂਦਾ ਹੈ, ਬੁੱਧੀ ਦੇ ਅਧੀਨ ਹੋ ਜਾਂਦਾ ਹੈ, ਮਨ ਦੀਆਂ ਅਵਾਰਾ ਉਡਾਰੀਆਂ ਨਿਅੰਤਰਣ 'ਚ ਆ ਜਾਂਦੀਆਂ ਹਨ। ਉਸ ਵੇਲੇ ਸਤਿ ਸਾਸ਼ਤਰਾਂ ਦਾ ਅਧਿਐਨ ਕਰਨਾ, ਉਨ੍ਹਾਂ ਦੇ ਸਿਧਾਂਤਾਂ ਨੂੰ ਸੁਣਨਾ ਅਤੇ ਮੰਨਣਾ, ਮੰਨਣ ਦੇ ਮੁਤਾਬਿਕ ਆਪਣਾ ਜੀਵਨ ਢਾਲਣਾ, ਮਨ ਨੂੰ ਨਿਰ ਅਭਿਮਾਨ ਰਖਣਾ, ਚਾਰ ਗੁਣ ਪੂਰੀ ਤਰ੍ਹਾਂ ਧਾਰਨ ਕਰਨਾ, ਜਿਨ੍ਹਾਂ ਦੇ ਕਰਮਵਾਰ ਨਾਮ - ਕਰੁਣਾ, ਮੁਦਤਾ, ਮੈਤਰੀ, ਅਪੇਖਿਆ ਹਨ। ਆਪ ਤੋਂ ਕਮਜ਼ੋਰ ਬੰਦੇ ਲਈ ਹਮਦਰਦੀ, ਜੋ ਆਪ ਦੇ ਬਰਾਬਰ ਵਾਲਾ ਹੋਵੇ ਉਸ ਨਾਲ ਮਿਤਰਤਾ ਅਤੇ ਜੋ ਉਚੇ ਜੀਵਨ ਵਾਲਾ ਹੋਵੇ ਉਸ ਦੀ ਪ੍ਰਸੰਸਾ ਅਤੇ ਕਿਸੇ ਨਾਲ ਵੈਰ ਨਾ ਕਰਨ ਤੋਂ ਬਚਣ ਲਈ ਉਸ ਤੋਂ ਹੌਲੀ-ਹੌਲੀ ਪਿਛੇ ਹਟ ਜਾਣਾ। ਵਾਹਿਗੁਰੂ ਜੀ ਉਪਰ ਪੂਰਾ ਭਰੋਸਾ ਰਖਣਾ, ਉਸ ਨੂੰ ਹਾਜ਼ਰ-ਨਾਜ਼ਰ ਸਮਝਣਾ, ਸਰਬ ਸ਼ਕਤੀਮਾਨ ਜਾਣ ਕੇ ਉਸ ਦੇ ਦਿਆਲੂ ਸੁਭਾਅ ਨੂੰ ਹਿਰਦੇ ਵਿਚ ਧਾਰਨ ਕਰਨਾ ਅਤੇ ਪੂਰਨ ਹਿਰਦੇ ਨਾਲ ਉਨ੍ਹਾਂ ਨਾਲ ਅਪਣਤ ਨਾਲ ਜੁੜਨਾ, ਮਹਾਂਪੁਰਸ਼ਾਂ ਦੇ ਬਚਨਾਂ ਦੇ ਮੁਤਾਬਿਕ ਜੀਵਨ ਧਾਰਨ ਕਰਨਾ, ਮਨ ਦੀਆਂ ਵਾਸ਼ਨਾਵਾਂ ਨੂੰ ਵਿਚਾਰ ਦੇ ਨਾਲ ਕਾਬੂ ਕਰਨਾ, ਆਤਮ ਵਿਚਾਰ ਕਰਨੀ, ਸਤਿਸੰਗ ਵਿਚ ਜਾਣਾ, ਇਹ ਪਹਿਲੇ ਦੋਹਾਂ ਤਪਾਂ ਨਾਲੋਂ ਸ੍ਰੇਸ਼ਟ ਤਪ ਹੈ। ਇਸ ਦਾ ਫਲ ਵੀ ਬਹੁਤ ਜ਼ਿਆਦਾ ਹੁੰਦਾ ਹੈ। ਇਹ ਸਾਰੇ ਤਪ ਨਿਜ ਨਾਲ ਸਬੰਧ ਰਖਦੇ ਹਨ। ਇਨ੍ਹਾਂ ਤੋਂ ਉਪਰ ਨਿਸ਼ਕਾਮ ਭਾਵ ਵਿਚ ਆਕੇ ਸ੍ਰਿਸ਼ਟੀ ਦੀ ਸੇਵਾ ਕਰਨੀ, ਜਿਸ ਵਿਚ ਆਪਣਾ ਕੋਈ ਵੀ ਹਿਤ ਕੰਮ ਨਾ ਕਰ ਰਿਹਾ ਹੋਵੇ, ਗੁਰੂ ਦੀ ਬਾਣੀ ਨੂੰ ਪੂਰੇ ਇਕਾਗਰ ਚਿੱਤ ਨਾਲ ਵਿਚਾਰ ਕੇ ਉਸ ਦੇ ਸਿਧਾਂਤ ਨੂੰ ਸੁਣਨਾ, ਮੰਨਣਾ ਤੇ ਕਮਾਉਣਾ। ਇਸ ਤੋਂ ਵੀ ਜ਼ਰੂਰੀ ਸਮਰੱਥ ਸਤਿਗੁਰੂ ਦੀ ਸੇਵਾ ਕਰਨੀ, ਆਪਣੀ ਹੋਂਦ ਨੂੰ ਗੁਰੂ ਦੀ ਹੋਂਦ ਵਿਚ ਲੈਅ ਕਰ ਦੇਣਾ, ਸਰੀਰ ਤੋਂ ਆਪਣੀ ਅਪਣੱਤ ਦੂਰ ਕਰ ਲੈਣੀ, ਮਨ, ਬੁੱਧੀ ਵੀ ਗੁਰੂ ਨੂੰ ਅਰਪ ਦੇਣੀ, ਧਨ, ਬਾਲ-ਬੱਚੇ, ਸਭ ਜਾਇਦਾਦਾਂ ਗੁਰੂ ਦੀਆਂ ਜਾਣਨੀਆਂ। ਮਮਤਾ ਭਾਵ ਤੋਂ ਬਿਲਕੁਲ ਬਰੀ ਹੋ ਜਾਣਾ। ਗੁਰੂ ਦੀ ਸੇਵਾ ਵਿਚ ਹਰ ਸਮੇਂ ਤਤਪਰ ਰਹਿਣਾ। ਭਾਵੇਂ ਉਸ ਨੇ ਸਰੀਰਕ ਸੇਵਾ ਬਖਸ਼ੀ ਹੋਈ ਹੈ ਜਾਂ ਕੀਰਤਨ ਕਰਨ ਦੀ, ਜਾਂ ਪੁਸਤਕਾਂ ਲਿਖਣ ਦੀ, ਦੂਰ-ਦੂਰ ਹਨ੍ਹੇਰੀਆਂ ਨੁਕਰਾਂ ਵਿਚ ਜਾ ਕੇ ਪ੍ਰਕਾਸ਼ ਕਰਨ ਦੀ, ਦੁਖੀਆਂ ਨੂੰ ਦਵਾ-ਦਾਰੂ ਦੇਣ ਦੀ, ਮਕਾਨਾਂ ਦਾ ਨਿਰਮਾਣ ਕਰਨ ਦੀ, ਲੰਗਰ ਚਲਾਉਣ ਦੀ, ਪੀੜਤਾਂ ਦੀ ਪੀੜਾ ਹਰਨ ਦੀ; ਅਜਿਹੀਆਂ ਸੇਵਾਵਾਂ ਗੁਰੂ ਨੂੰ ਪ੍ਰਸੰਨ ਕਰਦੀਆਂ ਹਨ ਕਿਉਂਕਿ ਗੁਰੂ ਦੀ ਆਗਿਆ ਮੰਨਣੀ ਹੀ ਸਭ ਤੋਂ ਵੱਡੀ ਸੇਵਾ ਹੈ, ਪਰ ਹੁੰਦਾ ਕੀ ਹੈ? ਬੈਰਾਗ ਵਿਚ ਆ ਕੇ ਜਗਿਆਸੂ ਬਿਰਤੀ ਵਾਲੇ, ਘਰ ਬਾਰ ਤਿਆਗ ਦਿੰਦੇ ਹਨ, ਕਿਸੇ ਮਹਾਂਪੁਰਸ਼ ਦੀ ਸੰਗਤ ਵਿਚ ਚਲੇ ਗਏ, ਕੋਈ ਗੁਣ ਉਨ੍ਹਾਂ ਵਿਚ ਪੈਦਾ ਹੋ ਗਿਆ, ਫੇਰ ਉਹ ਉਸ ਗੁਣ ਨੂੰ ਆਪਣਾ ਜਾਣ ਕੇ ਵਰਤਦੇ ਹਨ। ਗੁਰੂ ਨੂੰ ਅੱਖੋਂ ਓਹਲੇ ਕਰ ਦਿਤਾ ਜਾਂਦਾ ਹੈ। ਸਾਧੂ ਬਣ ਕੇ ਵੱਡੇ-ਵੱਡੇ ਡੇਰੇ ਬਣਾ ਲੈਂਦੇ ਹਨ, ਬਹੁਤ ਮਾਨਤਾ ਪ੍ਰਾਪਤ ਕਰ ਲੈਂਦੇ ਹਨ। ਸੇਵਾ ਤਾਂ ਉਹ ਕਰਦੇ ਹੀ ਹਨ ਪਰ ਇਸ ਵਿਚ ਇਕ ਜ਼ਬਰਦਸਤ ਵਿਘਨ ਹੈ ਕਿ ਉਹ ਗੁਰੂ ਵਲੋਂ ਦਿਤੀ ਗਈ ਸੇਵਾ ਕਰਨ ਦੀ ਥਾਂ ਆਪਣੀ ਹੁਸ਼ਿਆਰੀ ਤੇ ਚਤੁਰਾਈ ਜਾਣ ਕੇ ਆਪਣੇ ਹਿਤ ਲਈ, ਆਪਣੀ ਸ਼ੋਹਰਤ ਲਈ ਕਰਦੇ ਹਨ। ਸੰਸਾਰ ਇਸ ਸੇਵਾ ਦੀ ਵਾਹ-ਵਾਹ ਜ਼ਰੂਰ ਕਰਦਾ ਹੈ ਪਰ ਦਰਗਾਹ ਵਿਚ ਥਾਂ ਨਹੀਂ ਪੈਂਦੀ। ਜਦੋਂ ਤਕ ਸੇਵਾ ਦੇਖ ਕੇ ਮਹਾਂਪੁਰਸ਼ ਜਾਂ ਸਮਰੱਥ ਸਤਿਗੁਰੂ ਦਾ ਮਨ ਪੂਰੀ ਤਰ੍ਹਾਂ ਨਾਲ ਪ੍ਰਸੰਨ ਨਾ ਹੋ ਜਾਵੇ, ਸੇਵਾ ਅਧੂਰੀ ਹੀ ਰਹਿੰਦੀ ਹੈ, ਇਸਦੇ ਵਾਸਤੇ ਜੋ ਰਹਿਤ ਹੈ, ਉਹਦੇ ਬਾਰੇ ਭਾਈ ਗੁਰਦਾਸ ਜੀ ਫੁਰਮਾਨ ਕਰਦੇ ਹਨ -

***ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।***
***ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ।***
***ਗੋਲਾ ਮੁਲ ਖਰੀਦੁ ਕਾਰੇ ਜੋਵਣਾ।***
***ਨਾ ਤਿਸੁ ਭੁਖ ਨ ਨੀਦ ਨ ਖਾਣਾ ਸੋਵਣਾ।***
***ਪੀਹਣਿ ਹੋਇ ਜਦੀਦ ਪਾਣੀ ਢੋਵਣਾ।***

***ਪਖੇ ਦੀ ਤਾਗੀਦ ਪਗ ਮਲਿ ਧੋਵਣਾ।***
***ਸੇਵਕ ਹੋਇ ਸੰਜੀਦੁ ਨ ਹਸਣ ਰੋਵਣਾ।***
***ਦਰ ਦਰਵੇਸ ਰਸੀਦੁ ਪਿਰਮ ਰਸ ਭੋਵਣਾ।***
***ਚੰਦ ਮੁਮਾਰਖ ਈਦ ਪੁਗ ਖਲੋਵਣਾ।। ਭਾਈ ਗੁਰਦਾਸ ਜੀ, ਵਾਰ 3/ 18***

ਅਜਿਹੀ ਸੇਵਾ ਗੁਰ ਇਤਿਹਾਸ ਵਿਚ ਅਨੇਕ-ਅਨੇਕ ਗੁਰਸਿਖਾਂ ਨੇ ਗੁਰੂਆਂ ਦੇ ਜੀਵਨ ਕਾਲ ਵਿਚ ਜਦੋਂ ਉਹ ਸਰੀਰਧਾਰੀ ਸਨ, ਕਮਾਈ। ਗੁਰੂ ਨੂੰ ਪ੍ਰਸੰਨ ਕਰ ਲਿਆ। ਗੁਰੂ ਨਾਲ ਅਭੇਦ ਹੋ ਗਏ, ਜਿਵੇਂ ਕਿ ਭਾਈ ਮੰਝ ਨੇ ਅਸਾਡੇ ਲਈ ਇਕ ਉਦਾਹਰਣ ਕਾਇਮ ਕਰ ਦਿਤੀ।

ਹੁਣ ਅੱਜ ਦੇ ਸਮੇਂ ਵਿਚ ਗੁਰੂ ਸਰੀਰਧਾਰੀ ਤਾਂ ਹੈ ਨਹੀਂ, ਗੁਰੂ ਸ਼ਬਦ ਰੂਪ ਹੈ, ਜਿਸ ਨੂੰ ਅਸੀਂ ਸ਼ਬਦ ਬ੍ਰਹਮ ਵੀ ਕਹਿ ਸਕਦੇ ਹਾਂ, ਉਹ ਹਰ ਥਾਂ ਪ੍ਰੀਪੂਰਨ ਹੈ, ਅਸਾਡੇ ਅੰਦਰ ਵੀ ਹੈ ਬਾਹਰ ਵੀ ਹੈ। ਗੁਰੂ ਕਦੇ ਵੀ ਅਣਹੋਇਆ ਨਹੀਂ ਹੋਇਆ, ਪ੍ਰਮੇਸ਼ਰ ਤੇ ਗੁਰੂ ਇਕੋ ਰੂਪ ਹੋਇਆ ਕਰਦੇ ਹਨ ਜਿਵੇਂ ਕਿ ਫੁਰਮਾਨ ਹੈ -

***ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥***
***ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥***

***ਪੰਨਾ - 442***

ਉਹ ਹਰ ਥਾਂ ਅੰਦਰ ਬਾਹਰ ਹਾਜ਼ਰ ਹੈ, ਦੇਖਦਾ ਹੈ, ਸੁਣਦਾ ਹੈ, ਉਸ ਦੀ ਅਣਹੋਂਦ ਕਦੇ ਵੀ ਨਹੀਂ ਹੁੰਦੀ। ਜਿਹੜੇ ਇਸ ਭਾਵਨਾ ਨਾਲ ਪੂਰਨ ਨਿਸ਼ਕਾਮ ਰੂਪ ਵਿਚ ਸੇਵਾ ਕਰ ਰਹੇ ਹਨ ਇਸ ਨੂੰ ਗੁਰੂ ਸੇਵਾ ਰੂਪੀ ਤਪ ਆਖਿਆ ਜਾਂਦਾ ਹੈ ਜੋ ਸਾਰੇ ਤਪਾਂ ਦਾ ਸ਼੍ਰੋਮਣੀ ਤਪ ਹੈ। ਇਸਦਾ ਫਲ ਇਹ ਹੁੰਦਾ ਹੈ ਕਿ ਅਜਿਹਾ ਸੇਵਦਾਰ ਜਿਸ ਦੇ ਹਿਰਦੇ ਵਿਚੋਂ ਕਦੇ ਵੀ ਸਤਿਗੁਰੂ ਦਾ ਅਭਾਵ ਨਾ ਹੋਵੇ ਅਤੇ ਉਸ ਨੂੰ ਪ੍ਰੀਪੂਰਨ ਜੋਤੀ ਸਮਝ ਕੇ ਹਰ ਵਕਤ ਉਸ ਦੀ ਹਾਜ਼ਰੀ ਮਹਿਸੂਸ ਕਰਦਾ ਹੋਵੇ, ਉਸ ਦੇ ਸਿਮਰਨ ਵਿਚ ਰਹਿੰਦਾ ਹੋਵੇ ਅਤੇ ਇਹ ਵਿਸ਼ਵਾਸ਼ ਰਖਦਾ ਹੋਵੇ ਕਿ ਇਥੇ ਵਾਹਿਗੁਰੂ ਤੋਂ ਬਗੈਰ ਨਾ ਕੋਈ ਹੋਇਆ ਸੀ, ਨਾ ਹੁਣ ਹੋਇਆ ਹੈ, ਨਾ ਕੋਈ ਅੱਗੇ ਨੂੰ ਹੋਵੇਗਾ। ਇਹ ਪ੍ਰਮ ਸਤਿ ਹੈ ਜਿਸ ਦਰਜੇ ਤੇ ਅਸੀਂ ਜੀਵਨ ਮਨੋਰਥ ਦਾ ਫਲ ਪ੍ਰਾਪਤ ਕਰਨਾ ਹੈ, ਹੋਰ ਸੁਖਾਲੇ ਅੱਖਰਾਂ ਵਿਚ ਇਸ ਨੂੰ ਐਉਂ ਕਹਿ ਲਵੋ -

***ਆਦਿ ਸਚੁ ਜੁਗਾਦਿ ਸਚੁ ਹੈਭੀ ਸਚੁ ਨਾਨਕ ਹੋਸੀ ਭੀ ਸਚੁ॥ ਪੰਨਾ - 1***

ਇਸ ਉਪਰ ਹਰ ਵਕਤ ਪਹਿਰਾ ਦੇਣਾ ਆਪਣੀ ਹੋਂਦ ਨੂੰ ਪੂਰੀ ਤਰ੍ਹਾਂ ਨਾਲ ਉਸ ਵਿਚ ਸਮਾਈ ਕਰਾ ਦੇਣੀ, ਇਹ ਤਪਾਂ ਸਿਰ ਤਪ ਹੋਇਆ ਕਰਦਾ ਹੈ ਅਤੇ ਇਸ ਦਾ ਦਰਜਾ ਗੁਰੂ ਸਿਧਾਂਤ ਅਨੁਸਾਰ -

***ਹਰਿ ਕਾ ਸੇਵਕੁ ਸੋ ਹਰਿ ਜੇਹਾ॥ ਭੇਦੁ ਨ ਜਾਣਹੁ ਮਾਣਸ ਦੇਹਾ॥***
***ਜਿਉ ਜਲ ਤਰੰਗ ਉਠਹਿ ਬਹੁ ਭਾਤੀ ਫਿਰਿ ਸਲਲੈ ਸਲਲ ਸਮਾਇਦਾ॥***

***ਪੰਨਾ - 1076***

ਸਾਧਸੰਗਤ ਜੀ ਤੁਸੀਂ ਲਗਾਤਾਰ ਪਿਛਲੇ ਕਈ ਦਿਨਾਂ ਤੋਂ ਇਕ ਬਹੁਤ ਹੀ ਮਾਰਗ ਦਰਸ਼ਨ ਕਰਦੀ ਇਤਿਹਾਸਕ ਘਟਨਾ ਬਾਰੇ ਵਿਸਥਾਰ ਨਾਲ ਸੁਣਦੇ ਆ ਰਹੇ ਹੋ। ਤੁਹਾਡੀ ਸਿਮ੍ਰਤੀ ਲਈ ਮੈਂ ਸੰਖੇਪ ਰੂਪ ਵਿਚ ਫੇਰ ਦਸਦਾ ਹਾਂ ਕਿ ਗੁਰੂ ਨਾਨਕ ਪਾਤਸ਼ਾਹ ਵੇਲੇ ਅਭੇਦ ਅਵਸਥਾ ਦਾ ਗੁਰਸਿੱਖ ਭਾਈ ਤਿਲੋਕਾ, ਭਾਈ ਭਗੀਰਥ ਮਲਸੀਹਾਂ ਵਾਲੇ ਦਾ ਜੁਆਨ ਪੁੱਤਰ, 22 ਸਾਲ ਦੀ ਉਮਰ, ਬਹੁਤ ਹੀ ਸੁੰਦਰ ਆਭਾ ਦੇਣ ਵਾਲਾ ਚਿਹਰਾ ਜਿਸ ਨੂੰ ਦੇਖਦਿਆਂ ਹੀ ਆਦਮੀ ਖਿੱਚ ਖਾ ਜਾਂਦਾ ਹੋਵੇ ਉਹ ਆਪਣੇ ਦੋ ਗੁਰਸਿੱਖਾਂ ਭਾਈ ਫਿਰਨਾ ਅਤੇ ਭਾਈ ਜੋਧ ਜੀ ਦੇ ਦਰਸ਼ਨ ਕਰਨ ਲਈ ਝਨਾਅ ਦਰਿਆ ਦੇ ਕੰਢੇ ਦਾ ਰਸਤਾ ਲੈ ਕੇ ਜਾਂਦੇ ਹਨ। ਜਾਂਦਿਆਂ ਨੇ ਇਕ ਰਮਣੀਕ ਥਾਂ ਦੇਖਿਆ, ਮਨ ਵਿਚ ਸਾਹਿਬ ਨਾਲ ਜੁੜਨ ਦੀ ਖਿੱਚ ਪੈਦਾ ਹੋਈ, ਹਰਾ-ਭਰਾ ਜੰਗਲ ਹੈ, ਨੇੜੇ ਹੀ ਪਾਣੀ ਦੀ ਸ੍ਰੋਤ ਹੈ ਅਤੇ ਉਥੇ ਇਕ ਧਰਤੀ ਨਾਲੋਂ ਉਚਾ ਚੌਤਰਾ ਜਿਹਾ ਬਣਿਆ ਹੋਇਆ ਹੈ ਉਸ ਦੇ ਦੁਆਲੇ ਢੱਠੇ ਹੋਏ ਛੋਟੇ ਜਿਹੇ ਮਠ ਦਾ ਮਲਬਾ ਪਿਆ ਹੈ, ਸਮਾਧੀ ਸਥਿਤ ਹੋ ਜਾਂਦੇ ਹਨ, ਸੁਰਤ ਉਚੇ ਮੰਡਲਾਂ ਵਿਚ ਲੀਨ ਹੋ ਗਈ। ਆਲਾ ਦੁਆਲਾ ਭੁੱਲ ਗਿਆ, ਅੰਦਰ ਅਨਹਦ

ਸ਼ਬਦ ਗੁੰਜ਼ਾਰ ਰਸ ਦਾ ਫੁਹਾਰਾ ਵਰਸਾ ਰਿਹਾ ਹੈ ਇਸੇ ਦੇਸ਼ ਦੇ ਰਾਜੇ ਦੀ ਇਕ ਸੁੰਦਰ ਰਾਜਕੁਮਾਰੀ ਆਪਣੀਆਂ ਸਹੇਲੀਆਂ ਨਾਲ ਘੋੜਿਆਂ ਤੇ ਚੜ੍ਹ ਕੇ ਆ ਗਈ। ਸੁਭਾਵਿਕ ਤੌਰ ਤੇ ਚਾਅ ਮਲ੍ਹਾਰ ਕਰ ਰਹੀਆਂ ਹਨ। ਦੂਰੋਂ ਸ਼ੇਰ ਦਾ ਭੁਲੇਖਾ ਖਾ ਕੇ ਭਾਈ ਤਿਲੋਕੇ ਦੇ ਬਾਣ ਮਾਰਿਆ, ਨੇੜੇ ਹੋ ਕੇ ਦੇਖਿਆ ਕਿ ਐਨਾ ਸੋਹਣਾ ਮਨੁੱਖ, ਐਨੇ ਸਡੌਲ ਸਰੀਰ ਵਾਲਾ ਮੇਰੇ ਹੱਥੋਂ ਮਾਰਿਆ ਗਿਆ, ਪਹਿਲੀ ਵਾਰੀ ਦੇਖਦੇ ਸਾਰ ਹੀ ਦਿਲ ਵਿਚ ਐਸਾ ਅਸਰ ਹੋਇਆ ਜਿਹੜਾ ਇਸ ਨੇ ਕਦੇ ਵੀ ਮਹਿਸੂਸ ਨਹੀਂ ਸੀ ਕੀਤਾ - ਉਹ ਸੀ ਪਛਤਾਵਾ। ਪਾਪ ਨਾਮ ਦੀ ਚੀਜ਼ ਨੂੰ ਇਹ ਜਾਣਦੀ ਹੀ ਨਹੀਂ ਸੀ ਪਰ ਇਸ ਦੇ ਅੰਦਰ ਕੁਝ ਬਹੁਤ ਗਹਿਰਾ ਸਹਿਮ ਘਰ ਕਰ ਗਿਆ। ਕੁਛ ਅਪਣੱਤਾਂ ਦੀਆਂ ਤਣਾਵਾਂ ਆਪ ਮੁਹਾਰੇ ਹੀ ਪੀਡੀਆਂ ਹੋ ਗਈਆਂ। ਅੱਜ ਪਹਿਲੀ ਵਾਰੀ ਸੋਚਿਆ ਕਿ ਕਿਸੇ ਮਾਂ ਨੇ ਬਹੁਤ ਹੀ ਰੀਝਾਂ ਨਾਲ ਆਪਣਾ ਪੁੱਤਰ ਪਾਲਿਆ ਹੋਣਾ ਹੈ, ਕਿਸੇ ਭੈਣ ਨੇ ਸ਼ਗਨਾਂ ਦੇ ਨਾਲ ਇਸ ਨੂੰ ਵਿਦਾ ਕੀਤਾ ਹੋਣਾ ਹੈ, ਇਹ ਕੌਣ ਹੈ, ਕਿਥੋਂ ਆਇਆ ਹੈ, ਦਸਣ ਵਾਲਾ ਇਸ ਦਾ ਕੋਈ ਸਾਥੀ ਵੀ ਨਹੀਂ ਹੈ। ਸ਼ਾਂਤ ਭਾਵ ਤੱਕ ਕੇ ਮਨ ਵਿਚ ਦ੍ਰਿੜ੍ਹ ਨਿਸ਼ਚਾ ਕਰ ਲਿਆ ਕਿ ਮੈਂ ਇਸ ਦਾ ਇਲਾਜ ਕਰਾਉਣਾ ਹੈ। ਸ਼ਾਹੀ ਹਕੀਮ ਇਲਾਜ ਕਰ ਰਿਹਾ ਹੈ, ਆਪ ਦਿਨ ਰਾਤ ਬੈਠੀ ਸਭ ਚਾਅ ਮਲ੍ਹਾਰ ਭੁੱਲ ਗਈ, ਇਕੋ ਹੀ ਧੁਨ ਲਗ ਗਈ ਕਿ ਇਸ ਸੋਹਣੇ ਮਨੁੱਖ ਨੂੰ ਜ਼ਰੂਰ ਸਵਸਥ ਕਰਾਉਣਾ ਹੈ।

ਭਾਈ ਤਿਲੋਕੇ ਨੂੰ ਸੁਰਤ ਆਈ, ਰਾਜਕੁਮਾਰੀ ਨੇ ਘਬਰਾ ਕੇ ਆਪਣਾ ਕਸੂਰ ਮੰਨਿਆ। ਆਪ ਨੇ ਫੁਰਮਾਇਆ ਬੀਬਾ! ਤੂੰ ਕੁਛ ਨਹੀਂ ਕਰਿਆ, ਜੋ ਕੁਝ ਕੀਤਾ ਹੈ ਮੇਰੇ ਹੀ ਕਰਮਾਂ ਨੇ ਕੀਤਾ ਹੈ। ਹੈਰਾਨ ਹੋ ਗਈ ਕਿ ਐਸਾ ਇਨਸਾਨ ਤਾਂ ਨਾ ਮੈਂ ਕਦੇ ਸੁਣਿਆ ਹੈ, ਨਾ ਦੇਖਿਆ ਹੈ। ਭਾਈ ਤਿਲੋਕੇ ਦੀ ਹਾਲਤ, ਜ਼ਿਆਦਾ ਬੇਹੋਸ਼ੀ ਵਿਚ ਰਹਿੰਦਾ ਸੀ, ਕਦੇ-ਕਦੇ ਨੇਤਰ ਖੋਲ੍ਹਣੇ, ਕੋਈ ਹਾਏ-ਹਾਏ ਦੀ ਅਵਾਜ਼ ਨਹੀਂ ਸੀ, ਉਸ ਦੀ ਥਾਂ ਬੁਲ੍ਹ ਹਿਲਦੇ ਸਨ। ਵਾਹਿਗੁਰੂ-ਵਾਹਿਗੁਰੂ ਧੰਨ ਗੁਰੂ ਨਾਨਕ ਦੀ ਅਵਾਜ਼ ਆਉਂਦੀ ਸੀ। ਭਾਈ ਤਿਲੋਕਾ ਜੀ ਨੇ ਬਹੁਤ ਉਪਦੇਸ਼ ਦਿਤੇ। ਅਖੀਰ ਉਹ ਦਿਨ ਆ ਗਿਆ ਜਦੋਂ ਭਾਈ ਤਿਲੋਕਾ ਜੀ ਨੇ ਕਿਹਾ ਕਿ ਬੀਬਾ! ਤੁਸੀਂ ਬਹੁਤ ਚੰਗੇ ਹੋਂ, ਮੈਂ ਇਕ ਪ੍ਰਦੇਸੀ ਹਾਂ, ਤੁਸੀਂ ਮੇਰੇ ਨਾਲ ਪਰਿਵਾਰਕ ਮੋਹ ਤੋਂ ਵੀ ਜ਼ਿਆਦਾ ਅਪਣੱਤ ਦਿਖਾਈ ਹੈ। ਮੈਂ ਤੁਹਾਨੂੰ ਬਹੁਤ ਕੁਝ ਦਸਿਆ ਹੈ, ਹੁਣ ਮੈਂ ਸਰੀਰ ਛੱਡ ਜਾਣਾ ਹੈ। ਉਸ ਵੇਲੇ ਰਾਜ ਕੁਮਾਰੀ ਦੇ ਅੱਖਾਂ ਵਿਚ ਅੱਥਰੂ ਆ ਗਏ, ਗਲਾ ਬੰਦ ਹੋ ਗਿਆ, ਕਿਸੇ ਤਰ੍ਹਾਂ ਵੀ ਬੋਲਿਆ ਨਾ ਜਾਵੇ, ਇਕ ਘੁਮੇਰ ਆ ਗਈ, ਧਰਤੀ ਅਤੇ ਅਸਮਾਨ ਦੋਨੋਂ ਹੀ ਘੁੰਮਦੇ ਨਜ਼ਰ ਆਉਣ ਲੱਗੇ, ਸਰੀਰ ਦਾ ਸੰਤੁਲਨ ਦ੍ਰਹਮ-ਬ੍ਰਹਮ ਹੋ ਗਿਆ ਅਤੇ ਉਹ ਗਿਰਦੀ-ਗਿਰਦੀ ਬੜੀ ਮੁਸ਼ਕਲ ਨਾਲ ਸੰਭਲੀ। ਉਸ ਵੇਲੇ ਉਸ ਨੇ ਕਿਹਾ ਕਿ ਹੇ ਸਭ ਤੋਂ ਸ੍ਰੇਸ਼ਟ ਮਨੁੱਖ! ਮੈਂ ਅਜੇ ਤਕ ਨਾ ਤੇਰਾ ਨਾਮ ਪੁਛਿਆ, ਨਾ ਹੀ ਕੋਈ ਹੋਰ ਪਰੀਚਾ ਲਿਆ ਹੈ ਕਿਉਂਕਿ ਤੂੰ ਥੋੜ੍ਹੀ ਦੇਰ ਵਾਸਤੇ ਨੇਤਰ ਖੋਲ੍ਹਦਾ ਹੈਂ, ਫੇਰ ਬੇਹੋਸ਼ੀ ਵਿਚ ਚਲਿਆ ਜਾਂਦਾ ਹੈਂ, ਮੈਂ ਤੈਨੂੰ ਇੰਨਾਂ ਹੀ ਦਸਦੀ ਹਾਂ ਕਿ ਜਦੋਂ ਤੇਰਾ ਸਰੀਰ ਛੁਟੇਗਾ ਤੇ ਮੈਂ ਤੇਰੇ ਨਾਲ ਹੀ ਮਰ ਜਾਵਾਂਗੀ ਤਾਂ ਕਿ ਤੇਰਾ ਤੇ ਮੇਰਾ ਵਿਛੋੜਾ ਨਾ ਹੋਵੇ। ਮੈਂ ਪਾਪ ਕੀਤਾ ਹੈ, ਤੂੰ ਮੈਨੂੰ ਦਸਿਆ ਹੈ ਮਰਨ ਨਾਲ ਬੰਦਾ ਮਰਦਾ ਨਹੀਂ, ਕਿਸੇ ਹੋਰ ਥਾਂ ਤੇ ਚਲਿਆ ਜਾਂਦਾ ਹੈ। ਤੂੰ ਕਿਸੇ ਹੋਰ ਥਾਂ ਚਲਿਆ ਜਾਣਾ ਹੈ, ਸੋ ਜਦੋਂ ਤੇਰਾ ਸਰੀਰ ਮਰ ਗਿਆ, ਮੈਂ ਤੇਰੇ ਨਾਲ ਹੀ ਜਾਵਾਂਗੀ, ਮੈਨੂੰ ਸੰਭਾਲ ਲਈਂ। ਜਿਹੜੇ ਰਸਤੇ ਤੂੰ ਦੱਸੇ ਹਨ ਕਿ ਬਹੁਤ ਹਨ੍ਹੇਰਿਆਂ 'ਚੋਂ, ਤਕਲੀਫਾਂ 'ਚੋਂ ਲੰਘਣਾ ਪੈਣਾ ਹੈ ਉਥੇ ਮੇਰਾ ਕੋਈ ਨਹੀਂ ਹੋਣਾ, ਤੂੰ ਹੀ ਮੈਨੂੰ ਸੰਭਾਲੀਂ। ਜੋ ਮੈਂ ਭੁੱਲ ਕੀਤੀ ਹੈ ਉਥੇ ਮੈਨੂੰ ਇਸ ਦੀ ਸਜ਼ਾ ਵੀ ਮਿਲ ਜਾਵੇਗੀ। ਮੈਨੂੰ ਨਹੀਂ ਸੀ ਪਤਾ ਕਿ ਮਰਨ ਪਿਛੋਂ ਵੀ ਜਿਉਂਦੇ ਰਹੀਦਾ ਹੈ। ਤੂੰ ਮੈਨੂੰ ਬਹੁਤ ਤਰੀਕਿਆਂ ਨਾਲ ਸਮਝਾਇਆ ਹੈ, ਸੋ ਮੈਂ ਤੇਰੇ ਨਾਲ ਹੀ ਚਲਾਂਗੀ। ਸੋ ਭਾਈ ਤਿਲੋਕਾ ਜੀ ਨੇ ਕਿਹਾ ਬੀਬਾ! ਇਸ ਤਰ੍ਹਾਂ ਤਾਂ ਮਿਲਾਪ ਨਹੀਂ ਹੋਣਾ ਕਿਉਂਕਿ ਜਿਸ ਰਸਤੇ ਮੈਂ ਜਾ ਰਿਹਾ ਹਾਂ, ਉਸ ਦਾ ਨਾਮ ਆਤਮ ਮਾਰਗ ਹੈ, ਮੈਂ ਉਸ ਦੇਸ਼ ਵਿਚ ਪਹੁੰਚਣਾ ਹੈ ਜਿਥੇ ਨਾ ਬੁਢਾਪਾ ਹੈ, ਨਾ ਮੋਹ ਹੈ, ਨਾ ਵਿਛੋੜਾ ਹੈ, ਨਾ ਉਦਾਸੀ ਹੈ, ਨਾ ਕ੍ਰੋਧ ਹੈ; ਖੇੜਾ ਹੀ ਖੇੜਾ ਹੈ, ਸਦਾ ਦਾ ਚਾਓ, ਸਦਾ ਦੀਆਂ ਖੁਸ਼ੀਆਂ ਮਹਾਨ ਅਨੰਦ ਦਾ ਦੇਸ਼ ਹੈ; ਉਥੇ ਗਮ ਕੋਈ ਨਹੀਂ ਹੈ, ਉਥੇ ਰੋਕ ਟੋਕ ਕੋਈ ਨਹੀਂ ਹੈ। ਜਿਸ ਰਸਤੇ ਜਾ ਕੇ ਉਥੇ ਪਹੁੰਚੀਦਾ ਹੈ, ਜਦੋਂ ਤਕ ਤੂੰ ਉਸ ਰਸਤੇ ਤੇ ਤੁਰਨ ਦੀ ਤਿਆਰੀ ਨਹੀਂ ਕਰਦੀ, ਸਰੀਰ ਦਾ ਵਿਛੋੜਾ ਤਾਂ ਹੋਣਾ ਹੀ ਹੋਣਾ ਹੈ, ਰੂਹ ਦਾ ਵਿਛੋੜਾ ਵੀ ਪੈ ਜਾਣਾ ਹੈ। ਤੈਨੂੰ ਅਜੇ ਤਕ ਦ੍ਰਿੜ੍ਹ ਨਹੀਂ ਹੋਇਆ ਕਿ ਤੂੰ ਆਤਮਾ ਹੈਂ, ਤੂੰ ਅਜੇ ਵੀ ਆਪਣੇ ਆਪ ਨੂੰ ਪੰਜਾਂ ਤੱਤਾਂ ਦੀ ਦੇਹ ਮੰਨ ਰਹੀ ਹੈਂ।

ਸਾਧਸੰਗਤ ਜੀ! ਇਹ ਸਾਰੇ ਬਚਨ ਪਿਛਲੇ ਦੀਵਾਨਾਂ ਵਿਚ ਬਹੁਤ ਵਿਸਥਾਰ ਨਾਲ ਆਪ ਸਰਵਣ

ਕਰ ਚੁਕੇ ਹੋ, ਉਸ ਨੂੰ ਰਾਜਕੁਮਾਰੀ ਨੇ ਕਿਹਾ ਕਿ ਹੇ ਭਲੇ ਪੁਰਸ਼! ਤੂੰ ਮੈਨੂੰ ਉਸ ਰਸਤੇ ਦੀ ਗਿਆਤ ਕਰਾ ਜਿਸ ਰਸਤੇ ਤੂੰ ਜਾਣਾ ਹੈ; ਇਹ ਸਾਰੇ ਬਚਨ ਪਹਿਲਾਂ ਕਹੇ ਜਾ ਚੁਕੇ ਹਨ। ਸੱਚੇ ਸ਼ਬਦ ਤਕ ਪਹੁੰਚਣ ਦੀ, ਏਕੰਕਾਰ ਜੀ ਦੇ ਦੇਸ਼ ਜਾਣ ਦੀ ਵਿਆਖਿਆ ਪਹਿਲੇ ਦੀਵਾਨਾਂ ਵਿਚ ਕੀਤੀ ਜਾ ਚੁਕੀ ਹੈ, ਉਹ ਰਹਿਤਾਂ ਵੀ ਪਹਿਲੇ ਦੀਵਾਨ ਵਿਚ ਦਸੀਆਂ ਜਾਂ ਚੁਕੀਆਂ ਹਨ, ਉਹ ਅਵਸਥਾਵਾਂ ਵੀ ਵਰਣਨ ਕੀਤੀਆਂ ਸੀ ਜਿਸ ਨਾਲ ਉਸ ਰਸਤੇ ਤੇ ਪਹੁੰਚਿਆ ਜਾਂਦਾ ਹੈ ਜਿਵੇਂ ਕਿ ਫੁਰਮਾਨ ਹੈ –

***ਜਤੁ ਪਹਾਰਾ ਧੀਰਜੁ ਸੁਨਿਆਰੁ॥ ਅਹਰਣਿ ਮਤਿ ਵੇਦੁ ਹਥੀਆਰੁ॥***
***ਭਉ ਖਲਾ ਅਗਨਿ ਤਪ ਤਾਉ॥ ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥***
***ਪੰਨਾ – 8***

ਇਸ ਤੋਂ ਪਹਿਲਾਂ 'ਭਉ ਖਲਾ ਅਗਨ ਤਪ ਤਾਉ' ਬਾਰੇ ਸੁ–ਵਿਸਥਾਰ ਵਿਚਾਰ ਹੋ ਚੁਕੀ ਹੈ। ਇਸ ਤੋਂ ਅੱਗੇ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਇਹ ਸਾਧਨ ਕਰਕੇ ਤੈਨੂੰ ਅੰਮ੍ਰਿਤ ਦੀ ਦਾਤ ਪ੍ਰਾਪਤ ਹੋਣੀ ਹੈ। ਬ੍ਰਹਮਗਿਆਨ ਅੰਮ੍ਰਿਤ ਰੂਪੀ ਆਤਮ ਸਾਖਸ਼ਾਤਕਾਰ ਹੋਣਾ ਹੈ, ਇਹ ਅੰਮ੍ਰਿਤ ਹਿਰਦੇ ਰੂਪੀ ਭਾਂਡੇ ਵਿਚ ਸਾਂਭਿਆ ਜਾ ਸਕਦਾ ਹੈ, ਬੁੱਧੀ ਤੇ ਹਿਰਦਾ ਹਰ ਮਨੁੱਖ ਵਿਚ ਵਾਹਿਗੁਰੂ ਜੀ ਵਲੋਂ ਬਖਸ਼ੇ ਹੋਏ ਹਨ, ਬੁੱਧੀ ਵਿਚਾਰ ਕਰਦੀ ਹੈ ਉਸ ਨੇ ਤਰਕ ਕਰਨੀ ਹੈ, ਕੋਈ ਬਚਨ ਬਿਨਾਂ ਪਰਖਣ ਤੋਂ ਉਸ ਨੇ ਮੰਨਣਾ ਨਹੀਂ ਹੈ ਪਰ ਪਿਆਰ ਇਸ ਤੋਂ ਉਲਟ ਚੀਜ਼ ਹੈ। ਪਿਆਰ ਵਾਲੇ ਵਿਚ ਕੋਈ ਤਰਕ ਨਹੀਂ ਹੁੰਦੀ, ਇਹ ਤਾਂ ਪਿਆਰ ਵਿਚ ਆਇਆ ਹੋਇਆ ਬਹੁਤ ਸੰਕਟਮਈ ਹਾਲਤਾਂ ਦੇ ਵਿਚੀਂ ਲੰਘਦਾ ਹੋਇਆ ਵੀ ਪਿਆਰ ਦੇ ਭਾਵ ਵਿਚ ਪਿਆ ਹੋਇਆ, ਸੰਕਟ ਦੇਣ ਵਾਲੇ ਬਾਰੇ ਨਹੀਂ ਸੋਚਦਾ, ਕੋਈ ਬਦਲੇ ਦੀ ਵਿਉਂਤ ਨਹੀਂ ਬਣਾਉਂਦਾ ਕਿਉਂਕਿ ਮਨ ਵਿਚ ਭੈ ਹੁੰਦਾ ਹੈ। ਇਹ ਪਤਾ ਨਹੀਂ ਐਸਾ ਸੁਭਾਅ ਮੈਨੂੰ ਵਾਹਿਗੁਰੂ ਜੀ ਨੇ ਦਿਤਾ ਹੈ ਕਿ ਉਹ ਮੈਨੂੰ ਸੰਕਟ ਵਿਚ ਪਾ ਰਿਹਾ ਹੈ। ਦੂਜਾ ਜਿਥੇ ਪਿਆਰ ਹੋਵੇ ਉਥੇ ਪਿਆਰੇ ਵਲੋਂ ਜੇ ਵੱਡੀ ਤੋਂ ਵੱਡੀ ਖੇਚਲ ਮਿਲ ਜਾਵੇ ਉਸ ਦੇ ਪਿਆਰ ਦੀ ਪੂਰਤੀ ਲਈ ਪਿਆਰ ਵਾਲਾ ਕਦੇ ਉਲਾਂਭਾ ਨਹੀਂ ਦਿੰਦਾ ਸਗੋਂ ਉਸ ਨੂੰ ਆਪਣੇ ਪਿਆਰੇ ਵਲੋਂ ਜਾਣ ਕੇ ਪ੍ਰਸੰਨ ਚਿਤ ਹੀ ਰਹਿੰਦਾ ਹੈ।

ਗੁਰੂ ਦਸ਼ਮੇਸ਼ ਪਿਤਾ ਜੀ ਛੇ ਮਹੀਨੇ ਤੋਂ ਵਧ ਸਮੇਂ ਤੋਂ ਅਨੰਦਪੁਰ ਸਾਹਿਬ ਦੇ ਕਿਲੇ ਅੰਦਰ 10 ਲੱਖ ਫੌਜ ਨੇ ਘੇਰੇ ਹੋਏ ਸਨ ਜਿਸ ਨੇ ਪੇਸ਼ਾਵਰ ਤੋਂ ਲੈ ਕੇ ਦਿੱਲੀ ਤਕ ਦੇ ਸਾਰੇ ਰਸਤੇ ਰੋਕੇ ਹੋਏ ਸਨ, ਪਹਾੜੀ ਰਾਜਿਆਂ ਨੂੰ ਆਪਣੇ ਨਾਲ ਰਲਾਇਆ ਹੋਇਆ ਸੀ, ਆਮ ਤੌਰ ਉਪਰ ਕਰਫਿਊ ਵਰਗੀ ਹਾਲਤ ਹੋਈ ਹੋਈ ਸੀ। ਗੁਰੂ ਮਹਾਰਾਜ ਦੇ ਪ੍ਰੇਮੀ ਭਾਰਤ ਵਰਸ਼ ਅਤੇ ਉਸ ਤੋਂ ਬਾਹਰ ਦੂਰ ਤਿੱਬਤ, ਭੁਟਾਨ, ਅਫਗਾਨਿਸਤਾਨ, ਈਰਾਨ, ਈਰਾਕ, ਸਿੰਧ, ਗੁਜਰਾਤ, ਮਹਾਰਾਸ਼ਟਰ, ਬਿਹਾਰ, ਬੰਗਾਲ, ਯੂ.ਪੀ, ਬ੍ਰਹਮਾ ਤੇ ਲੰਕਾ ਤਕ ਵਸਦੇ ਸਨ। ਫੌਜੀ ਜਰਨੈਲਾਂ ਨੇ ਸਾਰੇ ਭਾਰਤ ਵਰਸ਼ ਵਿਚੋਂ ਗੁਰੂ ਮਹਾਰਾਜ ਜੀ ਵਲ ਕੋਈ ਰਾਸ਼ਨ, ਕੋਈ ਹਥਿਆਰ ਅਤੇ ਨਕਦੀ ਲਿਜਾਂਦਿਆਂ ਨੂੰ ਰੋਕਣ ਲਈ ਥਾਂ–ਥਾਂ ਤੇ ਨਾਕੇ ਬੰਦੀ ਕੀਤੀ ਹੋਈ ਸੀ। ਥੋੜ੍ਹੇ ਹੀ ਸਿੰਘ ਗੁਰੂ ਮਹਾਰਾਜ ਜੀ ਦੇ ਨਾਲ ਅਨੰਦਪੁਰ ਸਾਹਿਬ ਦੇ ਚਾਰ ਕਿਲ੍ਹਿਆਂ ਵਿਚ ਸਨ ਜੋ ਢਾਈ ਹਜ਼ਾਰ ਦੀ ਗਿਣਤੀ ਵਿਚ ਹਰੇਕ ਕਿਲੇ ਦੀ ਰਖਸ਼ਾ ਕਰ ਰਹੇ ਸਨ। ਹਮਲੇ ਹੁੰਦਿਆਂ ਨੂੰ ਛੇ ਮਹੀਨੇ ਲੰਘ ਗਏ, ਕਿਲਿਆਂ ਵਿਚ ਰਾਸ਼ਨ ਖਤਮ ਹੋ ਗਿਆ ਪਰ ਉਹ ਸੂਰਮੇ ਪਿਆਰ ਵਿਚ ਪਰੋਤੇ ਹੋਏ ਆਪਣੇ ਬਲੀਦਾਨ ਤੋਂ ਕਦੇ ਵੀ ਕੁਤਾਹੀ ਕਰਨ ਨੂੰ ਤਿਆਰ ਨਹੀਂ ਸਨ ਕਿਉਂਕਿ ਪ੍ਰੇਮ ਦਾ ਪਹਿਲਾ ਅਸੂਲ ਹੀ ਇਹ ਹੈ –

***ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥***
***ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥ ਪੰਨਾ – 1102***

ਆਪਣੇ ਜੀਵਨ ਦੀ ਕੋਈ ਪ੍ਰਵਾਹ ਨਹੀਂ ਸੀ ਕਰ ਰਿਹਾ, ਕੋਈ ਸ਼ਿਕਵਾ ਨਹੀਂ ਸੀ ਕਰ ਰਿਹਾ। ਗੁਰੂ ਮਹਾਰਾਜ ਜੀ ਨੂੰ ਕਦੇ ਵੀ ਇਸ ਬਾਰੇ ਬੇਨਤੀ ਨਹੀਂ ਸੀ ਕੀਤੀ। ਇਨ੍ਹਾਂ ਮਰਜੀਵੜਿਆਂ ਨੇ ਦਰਖਤਾਂ ਦੇ ਪੱਤੇ ਉਬਾਲ–ਉਬਾਲ ਕੇ ਅਤੇ ਛਿੱਲ ਉਬਾਲ ਕੇ ਪੀਸ ਕੇ ਪੀ ਲਈ ਫੇਰ ਵੀ ਪ੍ਰਸੰਨ ਚਿੱਤ ਸਨ ਅਤੇ ਇਹੋ ਚਾਹੁੰਦੇ ਸਨ ਕਿ ਅਸਾਡਾ ਪਿਆਰਾ ਸਤਿਗੁਰੂ ਸਾਨੂੰ ਆਪਣੇ ਪਿਆਰ ਦੀ ਦਾਤ ਬਖਸ਼ੀ ਰਖੇ, ਅਸੀਂ ਉਸ ਉਤੋਂ ਘੋਲ ਘੁਮਾ ਜਾਈਏ। ਮੁਗਲ ਫੌਜ ਤੰਗ ਪੈ ਗਈ, ਮੁਗਲ ਜਰਨੈਲ ਤੰਗ ਪੈ ਗਏ, ਅਖੀਰ ਛਲ ਵਲ ਦਾ ਤਰੀਕਾ ਸੋਚਿਆ। ਔਰੰਗਜ਼ੇਬ ਵਲੋਂ ਚਿੱਠੀ ਪੇਸ਼ ਕੀਤੀ ਜਿਸ ਉਪਰ ਸਰਕਾਰੀ ਮੋਹਰ ਲੱਗੀ ਹੋਈ

ਸੀ, ਉਸ ਵਿਚ ਲਿਖਿਆ ਸੀ ਕਿ ਪੀਰ ਜੀ! (ਗੁਰੂ ਗੋਬਿੰਦ ਸਿੰਘ ਜੀ) ਤੁਹਾਡੇ ਨਾਲ ਸਾਡਾ ਕੋਈ ਵੈਰ ਨਹੀਂ, ਤੁਸੀਂ ਕਿਲਾ ਛੱਡ ਜਾਓ ਅਸੀਂ ਤੁਹਾਨੂੰ ਕੁਝ ਵੀ ਨਹੀਂ ਕਹਾਂਗੇ, ਸੰਸਾਰ ਵਿਚ ਤੁਹਾਡਾ ਜਿਥੇ ਜੀਅ ਕਰਦਾ ਹੈ ਉਥੇ ਮੌਜ ਨਾਲ ਫਿਰੋ। ਕੁਰਾਨ ਸ਼ਰੀਫ ਦੀ ਸੁਗੰਧ ਖਾਧੀ, ਰੁਮਾਲਿਆਂ ਵਿਚ ਵਲੇਟ ਕੇ ਬੜੇ ਆਦਰ ਤੇ ਸਤਿਕਾਰ ਨਾਲ ਕੁਰਾਨ ਸ਼ਰੀਫ ਦੀ ਜਾਮਨੀ ਦਿਤੀ। ਉਧਰ ਪਹਾੜੀ ਰਾਜਿਆਂ ਨੇ ਜੋ ਗਊ ਦੇ ਉਪਾਸ਼ਕ ਸਨ, ਆਟੇ ਦੀ ਗਊ ਬਣਾ ਕੇ ਰੱਖ ਦਿਤੀ ਅਤੇ ਕਿਹਾ ਕਿ ਅਸੀਂ ਵੀ ਸੁਗੰਧ ਖਾਂਦੇ ਹਾਂ ਕਿ ਆਪ ਨੂੰ ਕੋਈ ਨੁਕਸਾਨ ਨਹੀਂ ਪਹੁੰਚੇਗਾ, ਆਪ ਕਿਲਾ ਛੱਡ ਜਾਵੋ। ਗੁਰੂ ਮਹਾਰਾਜ ਜੀ ਇਸ ਛਲ ਨੂੰ ਚੰਗੀ ਤਰ੍ਹਾਂ ਜਾਣਦੇ ਸਨ। ਉਨ੍ਹਾਂ ਨੇ ਕੁਰਾਨ ਸਰੀਫ ਦੀ ਆਨ ਰੱਖਣ ਵਾਸਤੇ ਕਿਲਾ ਛੱਡ ਦਿਤਾ। ਇਨ੍ਹਾਂ ਭਾਰੀ ਫੌਜਾਂ ਨੇ ਇਕ ਦਮ ਸਿੰਘਾਂ ਤੇ ਹਮਲਾ ਕਰ ਦਿਤਾ। 500 ਸਿੰਘ ਅਨੇਕ-ਅਨੇਕ ਫੱਟ ਸਰੀਰਾਂ ਉਪਰ ਸਹਾਰਦੇ ਹੋਏ ਸ਼ਹੀਦੀਆਂ ਪਾ ਗਏ, ਗੁਰੂ ਮਹਾਰਾਜ ਜੀ ਰਾਤ ਦੇ ਹਨ੍ਹੇਰੇ ਵਿਚ ਸਰਸਾ ਨਦੀ ਦਾ ਪੂਰਾ ਪਟ ਜੋ ਮੀਂਹ ਪੈਣ ਕਰਕੇ ਭਰਿਆ ਹੋਇਆ ਸੀ, ਨੂੰ ਪਾਰ ਕਰ ਗਏ। ਗੁਰੂ ਮਹਾਰਾਜ ਜੀ ਨਾਲ ਸਿਰਫ 40 ਸਿੰਘ ਬਾਕੀ ਬਚੇ, ਉਹ ਚਮਕੌਰ ਸਾਹਿਬ ਦੀ ਗੜ੍ਹੀ ਵਿਚ ਜੋ ਉਥੋਂ ਕੁਝ ਮੀਲਾਂ ਦੀ ਵਿੱਥ ਤੇ ਸੀ, ਚਲੇ ਗਏ। ਫੌਜ ਨੇ ਜੋ ਸਾਰੀਆਂ ਸੁਗੰਧਾਂ ਤੋੜ ਕੇ ਆ ਰਹੀ ਸੀ, ਨੇ ਚਾਰੇ ਪਾਸਿਆਂ ਤੋਂ ਗੜ੍ਹੀ ਨੂੰ ਘੇਰ ਲਿਆ। ਸਾਰਾ ਦਿਨ ਦੇ ਘੋਰ ਸੰਗਰਾਮ ਹੁੰਦਿਆਂ ਹੋਇਆਂ ਭੀ ਗੜ੍ਹੀ ਦਾ ਦਰਵਾਜ਼ਾ ਨਾ ਤੋੜ ਸਕੇ। ਥੋੜ੍ਹੇ-ਥੋੜ੍ਹੇ ਸਿੰਘ ਗੜ੍ਹੀ ਤੋਂ ਬਾਹਰ ਆ ਕੇ ਲੜਦੇ ਰਹੇ। ਸੂਰਜ ਛਿਪ ਗਿਆ। ਪੰਜ ਸਿੰਘ ਬਾਕੀ ਬਚਦੇ ਸਨ ਉਨ੍ਹਾਂ ਵਿਚੋਂ ਤਿੰਨ ਸਿੰਘਾਂ ਨੂੰ ਨਾਲ ਲੈ ਕੇ ਗੁਰੂ ਮਹਾਰਾਜ ਜੀ ਗੜ੍ਹੀ ਵਿਚੋਂ ਅਵਾਜ਼ ਦੇ ਕੇ ਨਿਕਲ ਗਏ ਕਿ ਹਿੰਦ ਦਾ ਪੀਰ ਜਾਂਦਾ ਹੈ, ਜੇ ਹਿੰਮਤ ਹੈ ਤਾਂ ਰੋਕ ਲਵੋ। ਰਾਤ ਅਨ੍ਹੇਰੀ ਸੀ, ਮੁਗਲ ਫੌਜ ਦੀ ਆਪਸ ਵਿਚ ਹੀ ਬਹੁਤ ਕਟਾ ਵਢੀ ਹੋਈ, ਅਤੇ ਬਹੁਤ ਸਿਪਾਹੀ ਅਫਸਰ ਆਪੋ ਵਿਚ ਅਨ੍ਹੇਰੇ ਵਿਚ ਲੜ ਕੇ ਮਾਰੇ ਗਏ।

ਗੁਰੂ ਸਾਹਿਬ ਇਥੋਂ ਨਿਕਲ ਕੇ ਮਾਛੀਵਾੜੇ ਸਾਹਿਬ ਪਹੁੰਚ ਜਾਂਦੇ ਹਨ। ਆਪ ਨੂੰ 96 ਘੰਟੇ ਯੁੱਧ ਕਰਦਿਆਂ ਹੋ ਚੁਕੇ ਸਨ, ਇਕ ਮਿੰਟ ਵਾਸਤੇ ਵੀ ਅਰਾਮ ਨਹੀਂ ਸੀ ਕੀਤਾ, ਨਾ ਹੀ ਕੁਝ ਖਾਣ ਪੀਣ ਦਾ ਬੰਦੋਬਸਤ ਹੋ ਸਕਿਆ ਸੀ, ਮਾਛੀਵਾੜੇ ਜੰਗਲ ਵਿਚ ਇਕ ਖੂਹ ਤੇ ਆ ਕੇ ਹੱਥ ਮੂੰਹ ਧੋਤਾ। ਉਨ੍ਹਾਂ ਦਿਨਾਂ ਵਿਚ ਹਲਟਾਂ ਦੇ ਬੈੜ ਅਤੇ ਚਕਲੇ ਸਖਤ ਕਿਸਮ ਦੀ ਲਕੜੀ ਦੇ ਹੋਇਆ ਕਰਦੇ ਸਨ, ਟਿੰਡਾਂ ਮਿਟੀ ਦੀਆਂ ਹੋਇਆ ਕਰਦੀਆਂ ਸਨ। ਮਹਾਰਾਜ ਜੀ ਨੇ ਇਕ ਟਿੰਡ ਪਾਣੀ ਦੀ ਭਰੀ ਹੋਈ ਲਾਹ ਕੇ ਹੱਥ ਮੂੰਹ ਧੋਤਾ, ਜਲ ਪੀਤਾ। ਵਾਹਿਗੁਰੂ ਜੀ ਦਾ ਸ਼ੁਕਰ ਕਰਦੇ ਗਿੱਲੀ ਧਰਤੀ ਉਪਰ ਬਗੈਰ ਕੁਛ ਹੇਠਾਂ ਬਿਛਾਈ ਕੀਤੀਆਂ ਲੇਟ ਗਏ। ਆਪ ਦੇ ਉਪਰ ਲੈਣ ਨੂੰ ਬਰਫ ਵਰਗੀ ਠੰਢੀ ਹਵਾ ਦੀ ਚਾਦਰ ਹੀ ਸੀ, ਆਪ ਦੇ ਸਾਥੀ ਵਿਛੜ ਚੁਕੇ ਸਨ, ਆਪ ਬਿਲਕੁਲ ਸਰੀਰਕ ਤੌਰ ਤੇ ਇਕੱਲੇ ਹੀ ਸਨ, ਫੌਜ ਆਪ ਦੀ ਭਾਲ ਵਿਚ ਮਾਰੋ ਮਾਰ ਕਰਦੀ ਇਧਰ ਉਧਰ ਫੈਲ ਰਹੀ ਸੀ, ਆਪ ਨੇ ਸਭ ਗੱਲਾਂ ਦੀ ਪ੍ਰਵਾਹ ਨਾ ਕਰਦੇ ਹੋਏ ਕੁਝ ਅਰਾਮ ਕਰਨਾ ਚਾਹਿਆ ਕਿਉਂਕਿ ਪੈਰਾਂ ਵਿਚ ਕੰਡੇ ਚੁਭ-ਚੁਭ ਕੇ ਛਾਲੇ ਪੈ ਗਏ ਸਨ ਅਤੇ ਸਤਿਗੁਰੂ ਜੀ ਨੂੰ ਇਕ ਕਦਮ ਪੁਟਣਾ ਵੀ ਔਖਾ ਹੋ ਗਿਆ ਸੀ। ਉਸ ਵੇਲੇ ਗੁਰੂ ਮਹਾਰਾਜ ਜੀ ਨੇ ਆਪਣੇ ਪਿਆਰੇ ਵਾਹਿਗੁਰੂ ਜੀ ਨਾਲ ਆਪਣੇ ਦਿਲ ਦੇ ਭਾਵ ਸਾਂਝੇ ਕੀਤੇ। ਆਪ ਨੇ ਇਹ ਨਹੀਂ ਕਿਹਾ ਕਿ ਹੇ ਪ੍ਰਭੂ! ਤੂੰ ਤਾਂ ਮੇਰਾ ਮਿਤਰ ਹੈਂ, ਤੈਨੂੰ ਤਾਂ ਇਹ ਚਾਹੀਦਾ ਸੀ ਕਿ ਤੂੰ ਮੈਨੂੰ ਐਨੀਆਂ ਤਕਲੀਫਾਂ ਨਾ ਦਿੰਦਾ, ਦੁਸ਼ਮਣ ਫੌਜਾਂ ਨੂੰ ਤੂੰ ਰੋਕ ਦੇਣਾ ਸੀ। ਆਪ ਨੇ ਕਿਹਾ ਕਿ ਮੈਂ ਤਾਂ ਇਨ੍ਹਾਂ ਫੌਜਾਂ ਦੇ ਆਕਰਮਣਾਂ ਨੂੰ ਤੇਰੇ ਵਲੋਂ ਹੁੰਦੀ ਦਾਤ ਸਮਝ ਕੇ ਕੋਈ ਵੀ ਦ੍ਵੈਤ ਭਾਵ ਹਿਰਦੇ ਵਿਚ ਪੈਦਾ ਨਹੀਂ ਹੋਣ ਦਿਤਾ ਕਿਉਂਕਿ ਇਹ ਸਾਰੀ ਹਾਲਤ ਤੇਰੀ ਹੀ ਪੈਦਾ ਕੀਤੀ ਹੋਈ ਸੀ। ਐ ਮੇਰੇ ਪਿਆਰੇ ਵਾਹਿਗੁਰੂ! ਮੈਂ ਇਸ ਗੱਲ ਵਿਚ ਖੁਸ਼ ਹਾਂ, ਮੈਨੂੰ ਕੋਈ ਰੰਝ ਨਹੀਂ ਹੈ। ਉਸ ਵੇਲੇ ਗੁਰੂ ਮਹਾਰਾਜ ਜੀ ਨੇ ਆਪਣਾ ਸੁਨੇਹਾ ਵਾਹਿਗੁਰੂ ਜੀ ਨੂੰ ਦਿਤਾ -

***ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ॥***
***ਤੁਧੁ ਬਿਨੁ ਰੋਗ ਰਜਾਈਆਂ ਦਾ ਓਢਣ, ਨਾਗ ਨਿਵਾਸਾਂ ਦਾ ਰਹਣਾ॥***
***ਸੂਲ ਸੁਰਾਹੀ ਖੰਜਰ ਪਿਆਲਾ ਬਿੰਗ ਕਸਾਈਆਂ ਦਾ ਸਹਣਾ॥***
***ਯਾਰੜੇ ਦਾ ਸਾਨੂੰ ਸਥਰ ਚੰਗਾ, ਭੱਠ ਖੇੜਿਆਂ ਦਾ ਰਹਣਾ॥ ਖਿਆਲ ਪਾਤਸ਼ਾਹੀ ੧੦***

ਵਾਹਿਗੁਰੂ ਜੀ ਵਲੋਂ ਜਿਹੜਾ ਇਹ ਠੰਢਾ ਥਾਂ ਬਿਨਾਂ ਕਪੜੇ ਤੋਂ ਦਿਤਾ ਹੋਇਆ ਸੀ ਇਹ ਸ਼ਾਹੀ

ਪਲੰਘਾਂ ਨਾਲੋਂ ਵੀ ਪਿਆਰਾ ਲਗਦਾ ਹੈ ਕਿਉਂਕਿ ਇਹ ਮੈਨੂੰ ਮੇਰਾ ਪਿਆਰਾ ਦੇ ਰਿਹਾ ਹੈ। ਸੋ ਇਸ ਤਰ੍ਹਾਂ ਦੇ ਨਾਲ ਜੇ ਪਿਆਰ ਨਾ ਹੁੰਦਾ ਤਾਂ ਬੁੱਧੀ ਨਾਲ ਵਾਹਿਗੁਰੂ ਜੀ ਉਪਰ ਹੀ ਅਨੇਕਾਂ ਤਰਕਾਂ ਕਰਨੀਆਂ ਸਨ ਪਰ ਪਿਆਰ ਵਿਚ ਕੋਈ ਤਰਕ ਨਹੀਂ ਹੁੰਦੀ; ਦੁਖ ਆਵੇ, ਸੁਖ ਆਵੇ, ਆਪਣੇ ਪਿਆਰੇ ਵਲੋਂ ਕੀਤਾ ਹੋਇਆ ਹੀ ਮੰਨ ਕੇ ਪ੍ਰਸੰਨ ਚਿਤ ਰਹੀਦਾ ਹੈ। ਪਿਆਰ ਵਾਲੇ ਹਿਰਦੇ ਦਾ ਜੋ ਭਾਂਡਾ ਹੈ ਇਸ ਵਿਚ ਹੀ ਬ੍ਰਹਮਗਿਆਨ ਰੂਪੀ ਅੰਮ੍ਰਿਤ ਟਿਕ ਸਕਦਾ ਹੈ, ਬੁੱਧੀ ਮੰਡਲ ਦੀ ਤਰਕ ਉਸ ਨੂੰ ਨਹੀਂ ਜਾਣ ਸਕਦੀ, ਬੁੱਧੀ, ਰਸ ਅਤੇ ਜੀਵਨ ਤੋਂ ਹੀਣੀ ਹੈ, ਪਿਆਰ ਨਿਰਾ ਜੀਵਨ ਹੈ ਵਾਹਿਗੁਰੂ ਜੀ ਪਿਆਰ ਹੀ ਤਾਂ ਹਨ। ਸਾਰੇ ਸੰਸਾਰ ਦੇ ਕਣ-ਕਣ ਵਿਚ ਇਸ ਪਿਆਰ ਦੇ ਬੰਨ੍ਹੇ ਹੋਏ ਰਮੇ ਹੋਏ ਹਨ-

***ਜਤ੍ਰ ਤਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ। ਜਾਪੁ ਸਾਹਿਬ***

ਪਿਆਰ ਹੀ ਪ੍ਰਮ ਚੇਤਨਤਾ ਹੈ, ਜੋ ਸਾਰੇ ਸੰਸਾਰ ਵਿਚ ਇਕ ਰਸ ਪਰੀਪੂਰਨ ਹੈ। ਪਿਆਰ ਹੀ ਜੀਵਨ ਹੈ। ਪਿਆਰ ਤੋਂ ਹੀਣਾ ਜੀਵਨ ਮੁਰਦਾਪੁਣ ਹੈ, ਭਾਵੇਂ ਉਸ ਦਾ ਸਰੀਰ ਦੇਖਣ ਨੂੰ ਕਿੰਨਾ ਹੀ ਸੁੰਦਰ ਕਿਉਂ ਨਾ ਹੋਵੇ, ਕਿੰਨਾ ਹੀ ਧਨੀ ਕਿਉਂ ਨਾ ਹੋਵੇ, ਕਿੱਡੀ ਉਚੀ ਜਾਤ ਨਾਲ ਬੇਸ਼ਕ ਸਬੰਧ ਰੱਖਣ ਵਾਲਾ ਹੋਵੇ ਪਰ ਪਿਆਰ ਤੋਂ ਬਿਨਾਂ ਮੁਰਦਾ ਹੀ ਹੋਇਆ ਕਰਦਾ ਹੈ ਕਿਉਂਕਿ ਉਸ ਵਿਚ ਚੇਤਨਤਾ ਰੁਮਕ ਨਹੀਂ ਰਹੀ। ਅੰਤਰੀਵੀ ਵਿਗਾਸ ਤੋਂ ਹੀਣਾ ਹੈ। ਮਹਾਰਾਜ ਜੀ ਫੁਰਮਾਨ ਕਰਦੇ ਹਨ-

***ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥***
***ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥ ਪੰਨਾ - 253***

ਪ੍ਰੇਮ ਦਾ ਪ੍ਰਗਟਾਵਾ ਕਰਦਿਆਂ ਪ੍ਰਭੂ ਪਿਆਰਿਆਂ ਨੇ ਪ੍ਰੀਤ ਹੀ ਮੰਗੀ ਹੈ, ਨਾ ਉਨ੍ਹਾਂ ਨੇ ਰਾਜ ਦੀ ਲੋੜ ਸਮਝੀ ਹੈ, ਨਾ ਮੁਕਤੀ ਦੀ ਲੋੜ ਸਮਝੀ ਹੈ, ਉਨ੍ਹਾਂ ਨੇ ਤਾਂ ਪ੍ਰੇਮ ਨੂੰ ਸਭ ਤੋਂ ਉਤਮ ਜਾਣਿਆ ਹੈ -

***ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ॥***
***ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਮੋਹਿ ਠਾਕੁਰ ਹੀ ਦਰਸਾਰੇ॥ ਪੰਨਾ - 534***

ਪਿਆਰ ਵਿਚ ਕੋਈ ਗਰਜ ਨਹੀਂ ਹੋਇਆ ਕਰਦੀ, ਕੋਈ ਆਪਣਾ ਹਿਤ ਨਹੀਂ ਹੋਇਆ ਕਰਦਾ, ਕੁਰਬਾਨੀ ਕਰਨ ਦੀ ਹੀ ਲਗਨ ਹੋਇਆ ਕਰਦੀ ਹੈ, ਆਪਣੇ ਪਿਆਰੇ ਵਾਸਤੇ ਆਪਣਾ ਆਪ ਮਿਟਾਉਣ ਦੀ ਪੂਰੀ ਤਰ੍ਹਾਂ ਇੱਛਾ ਰਹਿੰਦੀ ਹੈ, ਗਰਜ ਨੀਵੇਂ ਦਰਜੇ ਦੀ ਚੀਜ਼ ਹੈ, ਗਰਜ ਵਾਲੇ ਬੰਦੇ ਵਿਚ ਪਿਆਰ ਆ ਹੀ ਨਹੀਂ ਸਕਦਾ।

***ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ॥***
***ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ॥ ਪੰਨਾ - 1378***

ਪਿਆਰ ਵਾਲਾ ਸਦਾ ਹੀ ਲੀਨਤਾ ਵਿਚ ਰਹਿੰਦਾ ਹੈ ਕਿ ਮੈਂ ਆਪਣੇ ਪਿਆਰੇ ਵਿਚ ਐਨਾ ਸਮਾਅ ਜਾਵਾਂ ਕਿ ਮੇਰੀ ਹੋਂਦ ਉਸ ਦੀ ਹੋਂਦ ਬਣ ਜਾਵੇ। ਸਭ ਤੋਂ ਉਚਾ ਪਿਆਰ ਵਾਹਿਗੁਰੂ ਜੀ ਦਾ ਪਿਆਰ ਗਿਣਿਆ ਗਿਆ ਹੈ ਕਿਉਂਕਿ ਵਾਹਿਗੁਰੂ ਜੀ ਨਾਲ ਪਿਆਰ ਕਰਕੇ ਹੀ ਆਦਮੀ ਦੇ ਅੰਦਰ ਪਵਿਤਰਤਾ ਆਉਂਦੀ ਹੈ, ਰੋਸ਼ਨੀ ਆਉਂਦੀ ਹੈ। ਆਪਾ ਭਾਵ ਲੀਨ ਹੋਣਾ ਸ਼ੁਰੂ ਹੋ ਜਾਂਦਾ ਹੈ, ਬਾਕੀ ਦੁਨੀਆਂ ਦੀਆਂ ਪ੍ਰੀਤਾਂ ਨੂੰ ਮਹਾਰਾਜ ਜੀ ਨੇ ਝੂਠ ਹੀ ਗਿਣਿਆ ਹੈ ਕਿਉਂਕਿ ਹੋਰ ਪ੍ਰੀਤਾਂ ਮਾਇਆ ਦੇ ਜਜ਼ਬੇ ਦੇ ਅਧੀਨ ਹਨ ਜਿਵੇਂ ਕਿ ਫੁਰਮਾਨ ਹੈ -

***ਹੋਰੁ ਬਿਰਹਾ ਸਭ ਧਾਤੁ ਹੈ ਜਬ ਲਗੁ ਸਾਹਿਬ ਪ੍ਰੀਤਿ ਨ ਹੋਇ॥***
***ਇਹੁ ਮਨੁ ਮਾਇਆ ਮੋਹਿਆ ਵੇਖਣੁ ਸੁਨਣੁ ਨ ਹੋਇ॥ ਪੰਨਾ - 83***

ਜਿਹੜੇ ਕੰਮ ਪਿਆਰ ਦੇ ਰਸਤੇ ਵਿਚ ਪਿਆਰ ਤੋਂ ਤੋੜਦੇ ਹਨ, ਮਹਾਰਾਜ ਫੁਰਮਾਨ ਕਰਦੇ ਹਨ ਕਿ ਐਸੀਆਂ ਰੀਤਾਂ, ਐਸੇ ਕੰਮ ਜਾਲ ਦੇਵੋ ਕਿਉਂਕਿ ਉਹ ਸਾਰੀਆਂ ਫੋਕੀਆਂ ਹਨ, ਬੁੱਧੀ ਨਾਲ ਸਬੰਧ ਰੱਖਣ ਵਾਲੀਆਂ ਹਨ -

*ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ॥*
*ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੈ॥ ਪੰਨਾ - 590*

ਪਿਆਰੇ ਬਿਨਾਂ ਪ੍ਰੇਮੀ ਨੂੰ ਜੀਉਣਾ ਬਹੁਤ ਔਖਾ ਹੋ ਜਾਂਦਾ ਹੈ, ਆਪ ਪਿਆਰ ਦੀਆਂ ਮਿਸਾਲਾਂ ਦਿੰਦੇ ਫੁਰਮਾਨ ਕਰਦੇ ਹਨ ਕਿ ਪਾਨੀ ਮੱਛੀ ਦਾ ਜੀਵਨ ਹੈ। ਉਹ ਪਾਣੀ ਤੋਂ ਬਗੈਰ ਇਕ ਮਿੰਟ ਵੀ ਜਿਉਂਦੀ ਨਹੀਂ ਰਹਿ ਸਕਦੀ। ਚਾਤ੍ਰਿਕ ਦਾ ਸਵਾਂਤੀ ਬੂੰਦ ਨਾਲ ਪਿਆਰ ਹੈ, ਕਿਉਂਕਿ ਉਸ ਦੀ ਤ੍ਰਿਪਤੀ ਸਵਾਂਤੀ ਬੂੰਦ ਨਾਲ ਹੀ ਹੁੰਦੀ ਹੈ, ਉਹ ਆਮ ਮੀਂਹ ਨੂੰ ਨਹੀਂ ਲੋਚਦਾ, ਜਦੋਂ ਸਵਾਂਤੀ ਬੂੰਦ ਮਿਲ ਜਾਂਦੀ ਹੈ ਉਸ ਵੇਲੇ ਦਿਨ ਰਾਤ ਦੀ ਪ੍ਰਿਹੁ-ਪ੍ਰਿਹੁ ਖਤਮ ਹੋ ਜਾਂਦੀ ਹੈ। ਹਿਰਨ ਨੂੰ ਘੰਡੇਹੇੜੇ ਦੇ ਸ਼ਬਦ ਨਾਲ ਬਹੁਤ ਪਿਆਰ ਹੈ, ਸ਼ਿਕਾਰੀ ਸਾਜ ਲੈ ਕੇ ਉਸੇ ਤਰ੍ਹਾਂ ਦੀ ਅਵਾਜ਼ ਕਢਦੇ ਹਨ, ਉਹ ਅਵਾਜ਼ ਕਿਉਂਕਿ ਉਸਨੂੰ ਪਿਆਰੀ ਹੈ ਉਹ ਵਸ ਹੋ ਕੇ ਧਰਤੀ ਤੇ ਲਿਟਣ ਲਗ ਜਾਂਦਾ ਹੈ। ਸ਼ਿਕਾਰੀ ਆ ਕੇ ਉਸ ਨੂੰ ਫੜ ਲੈਂਦਾ ਹੈ। ਇਸੇ ਤਰ੍ਹਾਂ ਨਾਲ ਫੁਲਾਂ ਤੇ ਉਡਣ ਵਾਲਾ ਭੰਵਰਾ ਸੁਗੰਧੀ ਨਾਲ ਪਿਆਰ ਕਰਦਾ ਹੈ, ਵੱਡੇ ਫੁਲ ਤੇ ਬੈਠ ਜਾਂਦਾ ਹੈ, ਫੁੱਲ ਰਾਤ ਨੂੰ ਬੰਦ ਹੋ ਜਾਂਦਾ ਹੈ ਤੇ ਇਹ ਭੰਵਰਾ ਫੁੱਲ ਛੱਡ ਕੇ ਉਡਦਾ ਨਹੀਂ, ਉਥੇ ਹੀ ਪ੍ਰਾਣ ਦੇ ਦਿੰਦਾ ਹੈ। ਮਹਾਰਾਜ ਜੀ ਕਹਿੰਦੇ ਹਨ ਕਿ ਇਸੇ ਤਰ੍ਹਾਂ ਨਾਲ ਸੰਤਾਂ ਨੂੰ ਵੀ ਆਪਣੇ ਪਿਆਰੇ ਨਾਲ ਪਿਆਰ ਹੈ, ਉਹ ਆਪਣੇ ਪਿਆਰੇ ਦੇ ਦਰਸ਼ਨ ਦੇਖੇ ਬਗੈਰ ਪਿਆਸੇ ਹੀ ਰਹਿੰਦੇ ਹਨ। ਕਿਸੇ ਹੋਰ ਚੀਜ਼ ਦੀ ਵਾਸ਼ਨਾ ਐਨੀ ਪ੍ਰਬਲ ਨਹੀਂ ਹੁੰਦੀ ਜਿੰਨੀ ਆਪਣੇ ਪਿਆਰੇ ਦਾ ਪਿਆਰ ਹੁੰਦਾ ਹੈ -

*ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥*
*ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥*
*ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥*
*ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥*
*ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥ ਪੰਨਾ - 708*

ਆਪਣੇ ਪਿਆਰੇ ਦਾ ਦਰਸ਼ਨ ਦੇਖਦੇ ਸਾਰ ਐਸੀ ਹਾਲਤ ਹੁੰਦੀ ਹੈ ਜਿਸ ਦਾ ਵਰਣਨ ਕਰਨਾ ਮੁਸ਼ਕਲ ਹੋ ਜਾਂਦਾ ਹੈ ਕਿਉਂਕਿ ਬੁੱਧੀ ਹੀ ਅਜਿਹੀਆਂ ਗੱਲਾਂ ਦਾ ਨਿਰਣਾ ਕਰ ਸਕਦੀ ਹੈ ਜਾਂ ਬੁੱਧੀ ਦੇ ਉਪਰ ਸੁਧ ਹੁੰਦੀ ਹੈ ਉਹ ਟੋਹਾਂ ਲਾ ਲੈਂਦੀ ਹੈ। ਪਿਆਰੇ ਦੇ ਮਿਲਾਪ ਵਿਚ ਪੂਰਨ ਚੁੱਪ ਹੁੰਦੀ ਹੈ, ਮਨ ਅਫੁਰ ਹੋ ਜਾਂਦਾ ਹੈ, ਕੋਈ ਫੁਰਨਾ ਨਹੀਂ ਰਹਿੰਦਾ, ਸੰਸਾਰ ਭੁੱਲ ਜਾਂਦਾ ਹੈ, ਸਮਾਂ ਭੁੱਲ ਜਾਂਦਾ ਹੈ ਇਕ ਮੇਲ ਦਾ ਅਨੰਦ ਹੀ ਰਹਿ ਜਾਂਦਾ ਹੈ। ਫੁਰਮਾਨ ਹੈ -

*ਮੇਰੈ ਹਿਰਦੈ ਸੁਧਿ ਬੁਧਿ ਵਿਸਰਿ ਗਈ ਮਨ ਆਸਾ ਚਿੰਤ ਵਿਸਾਰਿਆ॥*
*ਮੈ ਅੰਤਰਿ ਵੇਦਨ ਪ੍ਰੇਮ ਕੀ ਗੁਰ ਦੇਖਤ ਮਨੁ ਸਾਧਾਰਿਆ॥ ਪੰਨਾ - 776*

ਪਿਆਰ ਵਾਲਾ ਆਪਣੇ ਪਿਆਰੇ ਤੋਂ ਬਿਨਾਂ ਨੀਂਦ ਤੇ ਭੁੱਖ ਵਿਸਾਰ ਬੈਠਦਾ ਹੈ, ਕਪੜਾ ਕੋਈ ਵੀ ਤਨ ਨੂੰ ਸੁਹਾਉਂਦਾ ਨਹੀਂ ਹੈ, ਨੀਂਦ ਆਉਂਦੀ ਨਹੀਂ ਹੈ, ਇੰਤਜ਼ਾਰ ਵਿਚ ਸਮਾਂ ਮੁਸ਼ਕਲ ਨਾਲ ਲੰਘਦਾ ਹੈ। ਇਸ ਅੰਦਰਲੀ ਵੇਦਨਾ ਨੂੰ ਦੂਸਰਾ ਨਹੀਂ ਜਾਣ ਸਕਦਾ ਹੈ ਜਿਵੇਂ ਕਿ -

*ਅਹਿਨਿਸ ਜਾਗੇ ਨੀਦ ਨ ਸੋਵੈ॥ ਸੋ ਜਾਣੈ ਜਿਸੁ ਵੇਦਨ ਹੋਵੈ॥*
*ਪ੍ਰੇਮ ਕੇ ਕਾਨ ਲਗੇ ਤਨ ਭੀਤਰਿ ਵੈਦੁ ਕਿ ਜਾਣੈ ਕਾਰੀ ਜੀਉ॥*
*ਜਿਸ ਨੋ ਸਾਚਾ ਸਿਫਤੀ ਲਾਏ॥ ਗੁਰਮੁਖਿ ਵਿਰਲੇ ਕਿਸੈ ਬੁਝਾਏ॥*
*ਅੰਮ੍ਰਿਤ ਕੀ ਸਾਰ ਸੋਈ ਜਾਣੈ ਜਿ ਅੰਮ੍ਰਿਤ ਕਾ ਵਾਪਾਰੀ ਜੀਉ॥*
*ਪੰਨਾ - 993*

ਪਿਆਰ ਹਿਰਦੇ ਵਿਚ ਛੇਕ ਪਾ ਦਿੰਦਾ ਹੈ, ਜਿਸ ਤਰ੍ਹਾਂ ਪਿਆਸਾ ਨੀਰ ਦਾ ਇੰਤਜ਼ਾਰ ਕਰਦਾ ਹੈ, ਪ੍ਰੇਮੀ ਆਪਣੇ ਪਿਆਰੇ ਤੋਂ ਬਿਨਾਂ ਤੜਫਦਾ ਰਹਿੰਦਾ ਹੈ, ਆਪਣੀ ਜਾਨ ਦੀ ਪ੍ਰਵਾਹ ਨਹੀਂ ਕਰਦਾ। ਕੁਝ

ਪ੍ਰੇਮੀਆਂ ਦੀਆਂ ਮਿਸਾਲਾਂ ਦਿੰਦੇ ਹੋਏ ਭਾਈ ਗੁਰਦਾਸ ਜੀ ਨੇ ਪਿਆਰ ਨੂੰ ਪ੍ਰਤੀਕ ਬਣਾ ਕੇ ਆਪਣੇ ਸਤਿਗੁਰੂ ਨਾਲ ਪਿਆਰ ਕਰਨ ਲਈ ਅੰਕਤ ਕੀਤਾ ਹੈ -

***ਲੇਲੈ ਮਜਨੂੰ ਆਸ਼ਕੀ ਚਹੁ ਚਕੀ ਜਾਤੀ।***
***ਸੋਰਠਿ ਬੀਜਾ ਗਾਵੀਐ ਜਸੁ ਸੁਘੜਾ ਵਾਤੀ।***
***ਸਸੀ ਪੁੰਨੂੰ ਦੋਸਤੀ ਹੁਇ ਜਾਤਿ ਅਜਾਤੀ।***
***ਮੇਹੀਵਾਲ ਨੋ ਸੋਹਣੀ ਨੈ ਤਰਦੀ ਰਾਤੀ।***
***ਰਾਂਝਾ ਹੀਰ ਵਖਾਣੀਐ ਓਹੁ ਪਿਰਮ ਪਰਾਤੀ।***
***ਪੀਰ ਮੁਰੀਦਾ ਪਿਰਹੜੀ ਗਾਵਨਿ ਪਰਭਾਤੀ।*** ***ਭਾਈ ਗੁਰਦਾਸ ਜੀ, ਵਾਰ 27/1***

ਸੱਸੀ ਦੇ ਪਾਸ ਦੂਰ ਤੋਂ ਆਇਆ ਰਾਹੀ ਜਿਸ ਦਾ ਨਾਮ ਪੁਨੂੰ ਸੀ ਆਪਣੇ ਸਾਰੇ ਕਾਰੋਬਾਰ ਭੁਲਾ ਕੇ, ਉਹ ਉਥੇ ਹੀ ਰਹਿਣ ਲਗ ਗਿਆ। ਜਦੋਂ ਉਸ ਦੇ ਭਰਾਵਾਂ ਨੂੰ ਪਤਾ ਲੱਗਿਆ ਤਾਂ ਉਨ੍ਹਾਂ ਨੇ ਆ ਕੇ ਪੁਨੂੰ ਨੂੰ ਰਾਤ ਨੂੰ ਮਦਹੋਸ਼ ਕਰਕੇ ਊਠਾਂ ਤੇ ਬਿਠਾ ਕੇ ਇਕ ਬਹੁਤ ਵੱਡਾ ਮਾਰੂਥਲ ਲੰਘ ਕੇ ਆਪਣੇ ਦੇਸ਼ ਲੈ ਆਂਦਾ। ਸੱਸੀ ਤੜਫ ਰਹੀ ਹੈ ਅਤੇ ਉਸ ਦੀ ਭਾਲ ਵਿਚ ਅੱਗ ਵਰਗੇ ਤਪਦੇ ਮਾਰੂਥਲ ਵਿਚ ਪੁਨੂੰ ਨੂੰ ਭਾਲਦੀ ਫਿਰਦੀ ਹੈ ਪਰ ਪੁਨੂੰ ਦੀ ਅਵਾਜ਼ ਉਸ ਨੂੰ ਨਹੀਂ ਸੁਣਦੀ। ਉਂਞ ਉਸ ਦੇ ਕੰਨਾਂ ਨੂੰ ਭੁਚੱਕਾ (ਭੁਲੇਖਾ) ਪੈ ਰਿਹਾ ਹੈ ਕਿ ਉਹ ਪਰਤਵੀਂ ਆਵਾਜ਼ ਦੇ ਰਿਹਾ ਹੈ, ਆਪਣੀ ਹੀ ਅਵਾਜ਼ ਉਸ ਨੂੰ ਮੁੜ ਕੇ ਸੁਣਾਈ ਦੇ ਰਹੀ ਹੈ। ਬਹੁਤ ਹੀ ਤੇਜ਼ ਗਰਮੀ ਨਾ ਸਹਾਰਦੀ ਹੋਈ, ਪਿਆਸ ਵਿਚ ਆਪਣੀ ਤ੍ਰਿਖਾ ਬੁਝਾਉਣ ਲਈ ਪਾਣੀ-ਪਾਣੀ ਨਹੀਂ ਕਹਿੰਦੀ, ਪੁਨੂੰ-ਪੁਨੂੰ ਕਹਿੰਦੀ ਹੈ ਕਿਉਂਕਿ ਉਹ ਉਸ ਦਾ ਜੀਵਨ ਸੀ, ਉਸ ਬਿਨਾਂ ਉਹ ਜਿਉਂਦੀ ਨਹੀਂ ਸੀ ਰਹਿ ਸਕਦੀ। ਉਹ ਤੜਫ-ਤੜਫ ਕੇ ਆਪਣੇ ਪਿਆਰੇ ਨੂੰ ਹਾਕਾਂ ਮਾਰਦੀ ਚੜ੍ਹਾਈ ਕਰ ਗਈ। ਇਹ ਇਕ ਦੁਨਿਆਵੀ ਆਸ਼ਕਾਂ ਦਾ ਹਾਲ ਹੈ ਪਰ ਜੋ ਗੁਰੂ ਦਾ ਸੇਵਕ ਹੈ ਉਸ ਦਾ ਪਿਆਰ ਕਿੰਨਾਂ ਸਵੱਛ ਅਤੇ ਆਕਰਸ਼ਣ ਵਾਲਾ ਹੁੰਦਾ ਹੈ, ਆਪਣੇ ਪਿਆਰੇ ਤੋਂ ਸਦਾ ਹੀ ਕੁਰਬਾਨ ਜਾਂਦੇ ਹਨ ਜਿਵੇਂ ਕਿ ਭਾਈ ਗੁਰਦਾਸ ਜੀ ਨੇ ਫੁਰਮਾਨ ਕੀਤਾ ਹੈ-

***ਭਵਰੈ ਵਾਸੁ ਵਿਣਾਸੁ ਹੈ ਫਿਰਦਾ ਫੁਲਵਾੜੀ।***
***ਜਲੈ ਪਤੰਗੁ ਨਿਸੰਗੁ ਹੋਇ ਕਰਿ ਅਖਿ ਉਘਾੜੀ।***
***ਮਿਰਗ ਨਾਦਿ ਬਿਸਮਾਦੁ ਹੋਇ ਫਿਰਦਾ ਓਜਾੜੀ।***
***ਕੁੰਡੀ ਫਾਥੇ ਮਛ ਜਿਉ ਰਸਿ ਜੀਉ ਵਿਗਾੜੀ।***
***ਹਾਥਣਿ ਹਾਥੀ ਫਾਹਿਆ ਦੁਖ ਸਹੈ ਦਿਹਾੜੀ।***
***ਪੀਰ ਮੁਰੀਦਾ ਪਿਰਹੜੀ ਲਾਇ ਨਿਜ ਘਰਿ ਤਾੜੀ।*** ***ਭਾਈ ਗੁਰਦਾਸ ਜੀ, 27/3***

ਅਤੇ ਮੁਰੀਦ ਦੀ ਪ੍ਰੀਤ ਦਾ ਨਕਸ਼ਾ ਖਿਚਦਿਆਂ ਹੋਇਆਂ ਆਪ ਪੰਛੀਆਂ ਦੀਆਂ ਉਦਾਹਰਣਾਂ ਦੇ ਕੇ ਇਸ ਪਿਆਰ ਦੇ ਜਜ਼ਬੇ ਨੂੰ ਹੋਰ ਪ੍ਰਤੱਖ ਕਰਦੇ ਹਨ। ਚਕੋਰ ਦੀ ਚੰਦ ਨਾਲ ਪ੍ਰੀਤ ਹੈ, ਰਾਤ ਹੁੰਦੇ ਹੀ ਉਹ ਚੰਦ ਵਲ ਦੇਖਣਾ ਸ਼ੁਰੂ ਕਰ ਦਿੰਦਾ ਹੈ, ਚੰਦ ਚੜ੍ਹਦੇ ਤੋਂ ਛਿਪਦੇ ਵਲ ਚਲਿਆ ਜਾਂਦਾ ਹੈ ਪਰ ਇਕ ਸਕਿੰਟ ਵੀ ਉਹ ਅੱਖ ਨਹੀਂ ਝਮਕਦਾ ਮਤਾਂ ਅੱਖੋਂ ਓਹਲੇ ਹੋ ਜਾਵੇ। ਉਸ ਦੀ ਗਰਦਨ ਮੁੜ ਜਾਂਦੀ ਹੈ ਪਰ ਉਹ ਆਪ ਨਹੀਂ ਮੁੜਦਾ। ਚਕਵੀ ਦਿਨ ਵਿਚ ਸੂਰਜ ਵਲ ਦੇਖਦੀ ਰਹਿੰਦੀ ਹੈ, ਕਮਲ ਦਾ ਪਿਆਰ ਪਾਣੀ ਨਾਲ ਹੈ, ਪਾਣੀ ਨਾ ਹੋਵੇ ਤਾਂ ਉਹ ਸੁਕ ਕੇ ਸੜ ਜਾਂਦਾ ਹੈ, ਮੋਰ ਤੇ ਬਬੀਹੇ ਬੱਦਲਾਂ ਨੂੰ ਦੇਖ ਕੇ ਬੋਲਦੇ ਹਨ, ਪਤੀਵਰਤਾ ਇਸਤ੍ਰੀ ਅਤੇ ਪਤੀ ਦਾ ਪਿਆਰ ਬਹੁਤ ਉਚਾ ਹੁੰਦਾ ਹੈ, ਮਾਂ ਦਾ ਪੁੱਤਰ ਨਾਲ ਪਿਆਰ ਹੁੰਦਾ ਹੈ, ਇਸੇ ਤਰ੍ਹਾਂ ਮੁਰੀਦ ਦਾ ਪਿਆਰ ਆਪਣੇ ਗੁਰੂ ਨਾਲ ਸਦਾ ਹੀ ਨਿਭਦਾ ਹੈ ਜਿਵੇਂ ਕਿ -

***ਚੰਦ ਚਕੋਰ ਪਰੀਤ ਹੈ ਲਾਇ ਤਾਰ ਨਿਹਾਲੇ।***
***ਚਕਵੀ ਸੂਰਜ ਹੇਤ ਹੈ ਮਿਲਿ ਹੋਨਿ ਸੁਖਾਲੇ।***
***ਨੇਹੁ ਕਵਲ ਜਲ ਜਾਣੀਐ ਖਿੜਿ ਮੁਹ ਵੇਖਾਲੇ।***
***ਮੋਰ ਬਬੀਹੇ ਬੋਲਦੇ ਵੇਖਿ ਬਦਲ ਕਾਲੇ।***

*ਨਾਰਿ ਭਤਾਰ ਪਿਆਰੁ ਹੈ ਮਾਂ ਪੁਤ ਸਮ੍ਹਾਲੇ।*
*ਪੀਰ ਮੁਰੀਦਾ ਪਿਰਹੜੀ ਓਹੁ ਨਿਬਹੈ ਨਾਲੇ॥* ***ਭਾਈ ਗੁਰਦਾਸ ਜੀ, ਵਾਰ 27/4***

ਬਾਬਾ ਫਰੀਦ ਜੀ ਅੱਲਾ ਤਾਲਾ ਦੀ ਖੋਜ ਵਿਚ ਆਪਣੇ ਸਰੀਰ ਦੇ ਸੁਖ ਦੁਖ ਸਭ ਭੁੱਲੇ ਹੋਏ ਹਨ, ਹਰ ਸਮੇਂ ਅੱਲਾ ਦੀ ਉਡੀਕ ਵਿਚ ਰਹਿੰਦੇ ਹਨ, ਖਾਣਾ ਪੀਣਾ ਪਹਿਨਣਾ ਸਭ ਭੁੱਲ ਗਏ, ਜਿਥੇ ਪਏ ਹਨ ਉਥੇ ਹੀ ਪਏ ਰਹਿੰਦੇ ਹਨ। ਕਿਤੇ ਖੂਹ ਵਿਚ ਲਮਕੇ ਹੋਏ ਉਡੀਕ ਵਿਚ ਰਹਿੰਦੇ ਹਨ ਕਿ ਮੇਰਾ ਪਿਆਰਾ ਮੈਨੂੰ ਆ ਕੇ ਕੱਢੇ। ਤਨ ਸੁਕ ਗਿਆ, ਹੱਡੀਆਂ ਨਿਕਲ ਆਈਆਂ, ਤਲੀਆਂ ਵਿਚੋਂ ਕਾਵਾਂ ਨੇ ਆ ਕੇ ਮਾਸ ਕੱਢ ਲਿਆ ਪਰ ਪ੍ਰਮੇਸ਼ਰ ਦੇ ਦੀਦਾਰ ਦੀ ਆਸ ਮਨ ਵਿਚ ਲੱਗੀ ਹੋਈ ਹੈ। ਇਕ ਦਿਨ ਆਪ ਦੀ ਨਜ਼ਰ ਕੋਇਲ ਆਈ। ਆਪ ਨੇ ਕਿਹਾ ਕਿ ਕੋਇਲ! ਮੈਂ ਤੇਰੇ ਤੋਂ ਇਕ ਭੇਤ ਦੀ ਗੱਲ ਪੁਛਣੀ ਚਾਹੁੰਦਾ ਹਾਂ। ਕਿਸੇ ਸਮੇਂ ਮੈਂ ਬਹੁਤ ਸੁੰਦਰ ਜਵਾਨ ਹੁੰਦਾ ਸੀ, ਮੇਰੀ ਸੁੰਦਰਤਾ ਅਤੇ ਮੇਰੇ ਗੋਰੇ ਸ਼ਾਹ ਰੰਗ ਨੂੰ ਦੇਖ ਕੇ ਕਈ ਪ੍ਰੇਮੀ ਮਸਤ ਹੁੰਦੇ ਸਨ। ਅੱਜ ਮੈਂ ਤੇਰੇ ਵਰਗਾ ਹੀ ਕਾਲਾ ਹੋ ਗਿਆ ਹਾਂ, ਮੇਰੇ ਜਬਾੜ੍ਹੇ ਅੰਦਰ ਨੂੰ ਵੜ ਗਏ ਹਨ, ਅੱਖਾਂ ਅੰਦਰ ਨੂੰ ਧਸ ਗਈਆਂ ਹਨ, ਪੁੜਪੜੀਆਂ ਵੀ ਅੰਦਰ ਨੂੰ ਹੋ ਗਈਆਂ, ਹੱਥਾਂ ਪੈਰਾਂ ਦੀ ਸ਼ਕਤੀ ਬਿਲਕੁਲ ਘੱਟ ਗਈ ਹੈ। ਮੈਂ ਤੈਨੂੰ ਦੇਖਦਾ ਹਾਂ ਤੇਰਾ ਵੀ ਰੰਗ ਬਹੁਤ ਕਾਲਾ ਹੈ। ਤੇਰੀ ਬੋਲੀ ਵਿਚ ਹੂਕ ਹੈ, ਤੂੰ ਪਿਆਰ ਦੀ ਕੂਕ ਮਾਰਦੀ ਹੈਂ ਜਿਸ ਨੂੰ ਸੁਣ ਕੇ ਮੇਰਾ ਮਨ ਦ੍ਰਵ ਜਾਂਦਾ ਹੈ। ਮੈਨੂੰ ਲਗਦਾ ਹੈ ਕਿ ਤੈਨੂੰ ਵੀ ਕੋਈ ਵਿਛੋੜਾ ਹੈ, ਕੀ ਤੂੰ ਮੈਨੂੰ ਦਸ ਸਕਦੀ ਹੈਂ ਮੈਂ ਇਹ ਭੇਤ ਜਾਨਣਾ ਚਾਹੁੰਦਾ ਹਾਂ? ਉਸ ਵੇਲੇ ਕੋਇਲ ਨੇ ਕਿਹਾ ਕਿ ਫਰੀਦ! ਸੰਸਾਰ ਵਿਚ ਸਭ ਪੰਛੀਆਂ ਦੇ ਪ੍ਰਭੂ ਨੇ ਜੋੜੇ ਬਣਾਏ ਹਨ। ਉਹ ਕਾਲ ਦੇ ਡਰ ਤੋਂ ਵੱਖਰੇ-ਵੱਖਰੇ ਥਾਵਾਂ ਤੇ ਰਾਤ ਨੂੰ ਨਿਵਾਸ ਰਖਦੇ ਹਨ। ਇਸ ਖਿਆਲ ਨਾਲ ਕਿ ਜੇ ਦੋਹਾਂ 'ਚੋਂ ਇਕ ਮਰ ਜਾਵੇ ਤਾਂ ਦੂਜਾ ਬੱਚਿਆਂ ਦਾ ਖਿਆਲ ਰਖ ਸਕੇ। ਪਰ ਉਹ ਰੋਜ਼ ਹੀ ਸਵੇਰ ਦੀ ਪਹਿਲੀ ਕਿਰਨ ਨਾਲ ਹੀ ਆ ਕੇ ਇੱਕਠੇ ਹੋ ਜਾਂਦੇ ਹਨ ਅਤੇ ਖੁਸ਼ੀ ਨਾਲ ਆ ਕੇ ਗਾਉਣ ਲਗ ਜਾਂਦੇ ਹਨ। ਮਾਨੋ ਪ੍ਰਭੂ ਦੀ ਯਾਦ ਵਿਚ ਕੋਈ ਸੰਗੀਤ ਹੁੰਦਾ ਪ੍ਰਤੀਤ ਦਿੰਦਾ ਹੈ ਪਰ ਮੈਂ ਸਦਾ ਹੀ ਇਕੱਲੀ ਰਹਿੰਦੀ ਹਾਂ ਕਿਉਂਕਿ ਮੇਰਾ ਭਰਤਾ ਤੇ ਮੈਂ ਕਦੇ ਵੀ ਇਕੱਠੇ ਹੋ ਕੇ ਨਹੀਂ ਬੈਠੇ। ਇਹ ਕੁਦਰਤ ਵਲੋਂ ਹੀ ਸਾਡੇ ਨਾਲ ਹੋਇਆ ਹੋਇਆ ਹੈ। ਇਸ ਕਰਕੇ ਫਰੀਦ! ਤੈਨੂੰ ਤਾਂ ਆਸ ਹੈ ਕਿ ਤੂੰ ਕਦੇ ਤਾਂ ਆਪਣੇ ਪਿਆਰੇ ਪ੍ਰਭੂ ਨੂੰ ਮਿਲ ਲਵੇਂਗਾ ਪਰ ਮੈਨੂੰ ਤਾਂ ਆਸ ਹੀ ਨਹੀਂ ਹੈ ਕਿ ਮੈਂ ਤੇ ਮੇਰਾ ਪਿਆਰਾ ਇਕੱਠੇ ਹੋ ਕੇ ਕਦੇ ਬੈਠਾਂਗੇ।

*ਕਾਲੀ ਕੋਇਲ ਤੂ ਕਿਤ ਗੁਨ ਕਾਲੀ॥*
*ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ॥* ***ਪੰਨਾ - 794***

ਗੁਰੂ ਮਹਾਰਾਜ ਜੀ ਇਕ ਤਲਾਬ ਕੋਲੋਂ ਲੰਘ ਰਹੇ ਹਨ ਉਸ ਤਲਾਬ ਵਿਚ ਕਮਲ ਦੇ ਫੁਲ ਖਿੜੇ ਹੋਏ ਹਨ, ਤਲਾਬ ਦੇ ਦੁਆਲੇ ਫੁਲਾਂ ਦੀਆਂ ਕਿਆਰੀਆਂ ਹਨ, ਪੰਛੀ ਖੁਸ਼ੀ ਨਾਲ ਚਹਿਚਹਾ ਰਹੇ ਹਨ। ਜਦੋਂ ਦੁਬਾਰਾ ਆਪ ਉਥੋਂ ਲੰਘੇ ਤਾਂ ਕੀ ਦੇਖਿਆ ਕਿ ਉਥੇ ਨਾ ਕੋਈ ਫੁੱਲ ਹਨ ਅਤੇ ਨਾ ਪੰਛੀ ਚਹਿਚਹਾ ਰਹੇ ਹਨ। ਉਹ ਕਮਲ ਫੁੱਲ ਰੂਪੋਂ ਕਰੂਪ ਹੋ ਕੇ ਸਾਰੇ ਕਾਲੇ ਸਿਆਹ ਹੋਏ ਗਿਰੇ ਪਏ ਹਨ। ਉਸ ਵੇਲੇ ਆਪ ਨੇ ਪੁਛਿਆ ਕਿ ਐ ਫੁਲੋ! ਤੁਹਾਨੂੰ ਕੀ ਹੋ ਗਿਆ? ਉਤਰ ਆਉਂਦਾ ਹੈ ਕਿ ਹੇ ਸਤਿਗੁਰੂ! ਅਸੀਂ ਪਿਆਰੇ ਨਾਲੋਂ ਵਿਛੜ ਗਏ ਹਾਂ। ਮਹਾਰਾਜ ਜੀ ਕਹਿਣ ਲੱਗੇ, "ਪਿਆਰਿਓ! ਤੁਹਾਡਾ ਤਾਂ ਕੰਚਨ ਵਰਗਾ ਰੰਗ ਹੁੰਦਾ ਸੀ, ਤੁਹਾਡੀ ਸੁੰਦਰਤਾ ਉਪਰ ਭਉਰੇ ਗੁੰਜ਼ਾਰਾਂ ਪਾਉਂਦੇ ਸਨ, ਤੁਹਾਨੂੰ ਕੀ ਦੁੱਖ ਲੱਗਿਆ ਹੈ ਜਿਸ ਕਰਕੇ ਤੁਸੀਂ ਇਹ ਹਾਲਤ ਬਣਾ ਲਈ?" ਉਸ ਵੇਲੇ ਅਵਾਜ਼ ਆਈ ਕਿ ਸਾਡਾ ਮਿਤਰ ਸਾਥੋਂ ਵਿਛੜ ਗਿਆ ਹੈ ਜਿਸ ਨੂੰ ਅਸੀਂ ਪਿਆਰ ਕਰਦੇ ਸੀ, ਉਹ ਸਾਡਾ ਜੀਵਨ ਸੀ, ਉਸ ਤੋਂ ਬਿਨਾਂ ਸਾਡਾ ਰੰਗ ਕਾਲਾ ਹੋ ਗਿਆ ਹੈ -

*ਪਬਰ ਤੂੰ ਹਰੀਆਵਲਾ ਕਵਲਾ ਕੰਚਨ ਵੰਨਿ॥*
*ਕੈ ਦੋਖੜੈ ਸੜਿਓਹਿ ਕਾਲੀ ਹੋਈਆ ਦੇਹੁਰੀ ਨਾਨਕ ਮੈ ਤਨਿ ਭੰਗੁ॥*
*ਜਾਣਾ ਪਾਣੀ ਨ ਲਹਾਂ ਜੈ ਸੇਤੀ ਮੇਰਾ ਸੰਗੁ॥*
*ਜਿਤੁ ਡਿਠੈ ਤਨੁ ਪਰਫੁੜੈ ਚੜੈ ਚਵਗਣਿ ਵੰਨੁ॥* ***ਪੰਨਾ - 1412***

ਅੱਕ ਦੀ ਖਖੜੀ ਜਿੰਨੀ ਦੇਰ ਤਕ ਅੱਕ ਦੇ ਮਿਲਾਪ ਵਿਚ ਰਹਿੰਦੀ ਹੈ ਓਨੀ ਦੇਰ ਤਕ ਦੇਖਣ

ਨੂੰ ਬਹੁਤ ਸੋਹਣੀ ਲਗਦੀ ਹੈ ਪਰ ਜਦੋਂ ਆਪਣੇ ਪ੍ਰੀਤਮ ਨਾਲੋਂ ਵਿਛੜ ਜਾਂਦੀ ਹੈ ਉਸ ਵੇਲੇ ਉਹ ਇਕ-ਇਕ ਰੂੰ ਦਾ ਫੰਭਾ ਹੋ ਕੇ ਉਡ ਜਾਂਦੀ ਹੈ -

*ਖਖੜੀਆ ਸੁਹਾਵੀਆ ਲਗੜੀਆ ਅਕ ਕੰਠਿ॥*
*ਬਿਰਹ ਵਿਛੋੜਾ ਧਣੀ ਸਿਉ ਨਾਨਕ ਸਹਸੈ ਗੰਠਿ॥ ਪੰਨਾ - 319*

ਗੁਰੂ ਮਹਾਰਾਜ ਜੀ ਇਸ ਪ੍ਰੇਮ ਦੀ ਹੋਰ ਘਟਨਾ ਦੇ ਕੇ ਫੁਰਮਾਨ ਕਰਦੇ ਹਨ, ਪ੍ਰੇਮ ਐਡਾ ਪ੍ਰਬਲ ਹੈ ਕਿ ਵਾਹਿਗੁਰੂ ਜੀ ਨੂੰ ਡੋਰੀਆਂ ਪਾ ਕੇ ਬੰਨ੍ਹ ਲੈਂਦਾ ਹੈ ਜਿਵੇਂ ਕਿ -

*ਸਭੁ ਕੋ ਤੇਰੈ ਵਸਿ ਅਗਮ ਅਗੋਚਰਾ॥*
*ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ॥ ਪੰਨਾ - 962*

ਸੰਮਨ ਤੇ ਮੂਸਨ ਦੋ ਪ੍ਰੇਮੀ ਸਾਹਬਾਜ਼ਪੁਰ ਦੇ ਵਸਨੀਕ ਸਨ, ਪਰ ਚੋਟੀ ਦੇ ਕਾਰੀਗਰ ਹੋਣ ਕਰਕੇ ਲਾਹੌਰ ਵਿਚ ਕੰਮ ਕਰਦੇ ਸਨ। ਪੂਰੀ ਤਰ੍ਹਾਂ ਸਿਦਕੀ ਸਨ, ਨਾਮ ਦਾਨ ਇਸ਼ਨਾਨ ਇਨ੍ਹਾਂ ਦਾ ਨਿਤਨੇਮ ਸੀ। ਇਹ ਗੁਰੂ ਪੰਜਵੇਂ ਪਾਤਸ਼ਾਹ ਦੇ ਨਾਲ ਬਹੁਤ ਪਿਆਰ ਕਰਦੇ ਸਨ। ਗੁਰੂ ਸਾਹਿਬ ਇਕ ਵਾਰੀ ਲਾਹੌਰ ਗਏ ਤਾਂ ਮੂਸਨ ਨੇ ਕਿਹਾ ਕਿ ਪੁੱਤਰ ਸਮਨ! ਗੁਰੂ ਮਹਾਰਾਜ ਜੀ ਆਏ ਹੋਏ ਹਨ, ਆਪਾਂ ਸੰਗਤਾਂ ਸਮੇਤ ਗੁਰੂ ਮਹਾਰਾਜ ਜੀ ਨੂੰ ਪ੍ਰਸ਼ਾਦਾ ਛਕਣ ਦਾ ਨਿਮੰਤਰਣ ਦੇਣਾ ਹੈ, ਪਰ ਅਸਾਡੇ ਪਾਸ ਧਨ ਦੀ ਬਹੁਤ ਘਾਟ ਹੈ। ਜੇ ਧਨ ਮਿਲ ਜਾਵੇ, ਭਾਵੇਂ ਉਸ ਲਈ ਆਪਣਾ ਆਪ ਵੇਚਣਾ ਹੀ ਕਿਉਂ ਨਾ ਪਵੇ, ਆਪਾਂ ਗੁਰੂ ਮਹਾਰਾਜ ਜੀ ਨੂੰ ਪ੍ਰਸ਼ਾਦਾ ਛਕਾ ਕੇ ਉਨ੍ਹਾਂ ਦੇ ਪਿਆਰ ਦੇ ਪਾਤਰ ਬਣੀਏ। ਪੁੱਤਰ! ਉਨ੍ਹਾਂ ਦਾ ਪਿਆਰ ਅਮੁੱਲ ਹੈ। ਗਰੀਬ ਹੋਣ ਕਰਕੇ ਅਸੀਂ ਵਾਂਝੇ ਰਹਿ ਰਹੇ ਹਾਂ, ਉਸ ਵੇਲੇ ਆਪ ਨੇ ਪੈਸਾ ਲਿਆਉਣ ਦੀਆਂ ਕਈ ਵਿਉਂਤਾਂ ਬਣਾਈਆਂ। 500 ਰੁਪਿਆ ਚਾਹੀਦਾ ਸੀ, ਉਹ ਇਕ ਸ਼ਾਹੂਕਾਰ ਕੋਲ ਗਏ। ਉਸ ਨੂੰ ਸਾਰੀ ਗੱਲ ਦੱਸੀ ਕਿ ਗੁਰੂ ਮਹਾਰਾਜ ਜੀ ਆ ਰਹੇ ਹਨ, ਸਾਨੂੰ ਤੂੰ 500 ਰੁਪਿਆ ਫਲਾਣੇ ਦਿਨ ਦੇਹ ਅਸੀਂ ਸੰਗਤਾਂ ਨੂੰ ਪ੍ਰਸ਼ਾਦਾ ਛਕਾ ਕੇ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰਨੀਆਂ ਹਨ।

ਇਸ ਸਬੰਧ ਉਪਰ ਕਈ ਤਰ੍ਹਾਂ ਦੀਆਂ ਸਾਖੀਆਂ ਹਨ ਕਿ ਸੇਠ ਨੇ ਨਿਯਤ ਦਿਨ ਤੋਂ ਪੈਸਾ ਦੇਣ ਤੋਂ ਇਨਕਾਰ ਕਰ ਦਿਤਾ ਤੇ ਓਧਰ ਇਹ ਗੁਰੂ ਮਹਾਰਾਜ ਨੂੰ ਨਿਮੰਤਰਣ ਦੇ ਆਏ ਸਨ। ਇਹ ਸੁਣ ਕੇ ਦੋਵੇਂ ਪਿਉ ਪੁੱਤਰ ਬੜੇ ਪਰੇਸ਼ਾਨ ਸਨ। ਸੇਠ ਨੇ ਥੈਲੀ ਵਿਚ ਪੈਸੇ ਪਾ ਕੇ ਰੱਖੇ ਹੋਏ ਸੀ ਪਰ ਕਿਸੇ ਨੇ ਭਾਨੀ ਮਾਰ ਦਿਤੀ ਤੇ ਉਹ ਬਿਲਕੁਲ ਮੁਕਰ ਗਿਆ। ਇਥੇ ਕਈ ਵਿਦਵਾਨ ਕਹਿੰਦੇ ਹਨ ਕਿ ਦੋਹਾਂ ਨੇ ਚੋਰੀ ਦੀ ਸਲਾਹ ਬਣਾਈ ਕਿ ਸੇਠ ਦੇ ਘਰ ਪਾੜ ਲਾ ਕੇ ਪੈਸੇ ਚੁੱਕ ਲਿਆਈਏ। ਪਰ ਇਹ ਗੱਲ ਗੁਰੂ ਦੇ ਸਿਧਾਂਤ ਦੇ ਅਨੁਕੂਲ ਨਹੀਂ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

*ਚੋਰ ਕੀ ਹਾਮਾ ਭਰੇ ਨ ਕੋਇ॥ ਚੋਰੁ ਕੀਆ ਚੰਗਾ ਕਿਉ ਹੋਇ॥*
*ਪੰਨਾ - 662*

ਪਰ ਇਕ ਹੋਰ ਕਥਾ ਹੈ ਜੋ ਮਨ ਨੂੰ ਲਗਦੀ ਹੈ ਕਿ ਇਨ੍ਹਾਂ ਨੂੰ ਜਦੋਂ ਪੈਸਾ ਨਾ ਮਿਲਿਆ ਤਾਂ ਸ਼ਹਿਰ ਵਿਚ ਢਿੰਡੋਰਾ ਫਿਰ ਰਿਹਾ ਸੀ ਕਿ ਲਾਹੌਰ ਦੇ ਕਿਲੇ ਦੀ ਇਕ ਬਾਹੀਂ ਮੀਂਹ ਪੈਣ ਕਰਕੇ ਗਿਰ ਗਈ ਹੈ, ਉਹ ਬਾਹੀਂ ਦਾ ਬੁਰਜ ਸੁਰਖਸ਼ਿਤ ਸੀ ਪਰ ਗਿਰਨ ਲਈ ਤਿਆਰ ਸੀ, ਉਸ ਵਿਚ ਬਾਦਸ਼ਾਹ ਦੀਆਂ ਅਤਿ ਕੀਮਤੀ ਵਸਤਾਂ ਪਈਆਂ ਸਨ। ਢਿੰਡੋਰਚੀ ਕਹਿ ਰਿਹਾ ਸੀ ਕਿ ਜੇ ਕੋਈ ਸੂਰਮਾ ਇਸ ਗਿਰਦੀ ਕੰਧ ਦੇ ਉਪਰ ਚੜ੍ਹ ਕੇ ਸ਼ਾਹੀ ਚੀਜ਼ਾਂ ਸੁਰਖਸ਼ਿਤ ਲੈ ਆਵੇ ਤਾਂ ਉਸ ਨੂੰ 500 ਰੁਪਿਆ ਇਨਾਮ ਮਿਲੇਗਾ। ਜਦੋਂ ਮੂਸਨ ਤੇ ਸੰਮਨ ਨੇ ਸੁਣਿਆ ਤਾਂ ਉਸ ਵੇਲੇ ਸੰਮਨ ਨੇ ਕਿਹਾ ਕਿ ਪਿਤਾ ਜੀ ਮੈਨੂੰ ਆਗਿਆ ਦੇਵੋ। ਮੈਂ ਉਹ ਵਸਤਾਂ ਸੁਰਖਸ਼ਤ ਲਾਹ ਲਿਆਵਾਂਗਾ। ਮੈਨੂੰ ਗੁਰੂ ਦੇ ਚਰਨਾਂ ਤੇ ਪੂਰਨ ਭਰੋਸਾ ਹੈ। ਪਿਤਾ ਜੀ! ਆਪਣੀ ਜੋ ਪ੍ਰਤਗਿਆ ਹੈ ਉਹ ਵੀ ਪੂਰੀ ਹੋ ਜਾਵੇਗੀ ਅਤੇ ਗੁਰੂ ਦੀਆਂ ਖੁਸ਼ੀਆਂ ਵੀ ਆਪਾਂ ਪ੍ਰਾਪਤ ਕਰ ਲਵਾਂਗੇ। ਜੇ ਮੈਂ ਸ਼ਹੀਦ ਹੋ ਗਿਆ ਤਾਂ ਤੁਸੀਂ ਗੁਰੂ ਮਹਾਰਾਜ ਜੀ ਨੂੰ ਇਨ੍ਹਾਂ ਪੈਸਿਆਂ ਦਾ ਪ੍ਰਸ਼ਾਦ ਛਕਾਉਣ ਉਪਰੰਤ ਮੇਰਾ ਸਸਕਾਰ ਕਰ ਦੇਣਾ। ਪਿਤਾ ਨੇ ਕਿਹਾ ਕਿ ਬੇਟਾ! ਇਹ ਕੰਮ ਖਤਰਨਾਕ ਹੈ। ਉਸ ਵੇਲੇ ਸੰਮਨ ਨੇ ਕਿਹਾ ਕਿ ਪਿਤਾ ਜੀ! ਗੁਰੂ ਦਾ ਪਿਆਰ ਸਿਰ ਬਦਲੇ ਮਿਲਦਾ ਹੈ।

*ਤਨ ਗੰਦਗੀ ਕੀ ਕੋਠੜੀ ਹਰਿ ਹੀਰਿਆ ਕੀ ਖਾਣ।*

*ਸਿਰ ਦਿਤਿਆਂ ਜੇ ਹਰਿ ਮਿਲੇ ਤਾਂ ਭੀ ਸਸਤਾ ਜਾਣ।*

ਗੁਰਬਾਣੀ ਵਿਚ ਆਉਂਦਾ ਹੈ -

*ਸੰਮਨ ਜਉ ਇਸ ਪ੍ਰੇਮ ਕੀ ਦਮ ਕਿਹੁ ਹੋਤੀ ਸਾਟ॥*
*ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ॥ ਪੰਨਾ - 1363*

ਇਸੇ ਸਲਾਹ ਨਾਲ ਸੰਮਨ ਕੰਧ ਉਤੇ ਚੜ੍ਹ ਗਿਆ ਅਤੇ ਸਾਰੀਆਂ ਚੀਜ਼ਾਂ ਰੱਸੀ ਰਾਹੀਂ ਸੁਰਖਸ਼ਿਤ ਲਾਹ ਦਿਤੀਆਂ। ਜਦੋਂ ਆਪ ਉਤਰਨ ਲੱਗਿਆ ਤਾਂ ਕੰਧ ਫਟ ਜਾਂਦੀ ਹੈ ਅਤੇ ਇਹ ਗਿਰ ਕੇ ਚੜ੍ਹਾਈ ਕਰ ਜਾਂਦਾ ਹੈ। ਉਹ ਪੁਤਰ ਦੀ ਲਾਸ਼ ਘਰ ਇਕ ਕਮਰੇ ਵਿਚ ਰੱਖ ਕੇ ਕਪੜਾ ਪਾ ਦਿੰਦਾ ਹੈ। ਮੂਸਨ ਗੁਰੂ ਮਹਾਰਾਜ ਜੀ ਦਾ ਭਾਣਾ ਮੰਨ ਕੇ ਪ੍ਰਸ਼ਾਦਾ ਤਿਆਰ ਕਰਦਾ ਹੈ। ਸੰਗਤ ਆ ਗਈ ਅਤੇ ਪਿਆਰ ਨਾਲ ਸ਼ਬਦ ਪੜ੍ਹ ਰਹੀ ਸੀ। ਗੁਰੂ ਮਹਾਰਾਜ ਜੀ ਮੂਸਨ ਦੀ ਕੁਟੀਆ ਨੂੰ ਭਾਗ ਲਾਉਣ ਲਈ ਆ ਗਏ। ਗੁਰੂ ਮਹਾਰਾਜ ਜੀ ਜਦੋਂ ਇਨ੍ਹਾਂ ਦੇ ਘਰ ਆਏ ਤਾਂ ਮੂਸਨ ਨੂੰ ਦੇਖਿਆ ਕਿ ਇਹ ਆਪੇ ਹੀ ਲਕੜੀਆਂ ਪਾੜ ਰਿਹਾ ਸੀ, ਬਰਤਨ ਮਾਂਜ ਰਿਹਾ ਸੀ, ਸੰਗਤਾਂ ਦੇ ਚਰਨ ਧੋ ਰਿਹਾ ਸੀ। ਤਾਂ ਗੁਰੂ ਮਹਾਰਾਜ ਜੀ ਨੇ ਪੁਛਿਆ ਕਿ ਮੂਸਨ! ਮੇਰਾ ਪਿਆਰਾ ਸਿੱਖ ਪੁੱਤਰ ਸੰਮਨ ਕਿਥੇ ਹੈ? ਉਸ ਨੂੰ ਅਵਾਜ਼ ਮਾਰ ਕੇ ਬੁਲਾ। ਉਸ ਵੇਲੇ ਮੂਸਨ ਨੇ ਕਿਹਾ -

*ਧਾਰਨਾ - ਓਥੇ ਹਾਕ ਨਾ ਪਹੁੰਚਦੀ ਮੇਰੀ,*
*ਜਿਥੇ ਜਾ ਕੇ ਲਾਲ ਸੌਂ ਗਿਆ।*
*ਸਤਿਗੁਰ ਜੀ, ਜਿਥੇ ਜਾ ਕੇ ਲਾਲ ਸੌਂ ਗਿਆ।*
*ਓਥੇ ਹਾਕ ਨਾ ਪਹੁੰਚਦੀ ਮੇਰੀ..........।*

ਸਿਦਕ ਦੇਖ ਕੇ ਸਤਿਗੁਰੂ ਜੀ ਪੂਰੇ ਜਲਾਲ ਵਿਚ ਆ ਕੇ ਕਹਿਣ ਲੱਗੇ ਕਿ ਫੇਰ ਸਾਡੀ ਆਵਾਜ਼ ਪਹੁੰਚੇਗੀ? ਉਸ ਵੇਲੇ ਗੁਰੂ ਮਹਾਰਾਜ ਜੀ ਨੇ ਅਵਾਜ਼ ਦਿਤੀ ਕਿ ਸੰਮਨ ਪੁੱਤਰ! ਛੇਤੀ ਆ, ਸੰਗਤਾਂ ਉਡੀਕ ਰਹੀਆਂ ਹਨ, ਸਾਡੇ ਹੱਥ ਸੁੱਚੇ ਕਰਾ, ਅਸੀਂ ਪ੍ਰਸ਼ਾਦਾ ਛਕਣਾ ਹੈ ਤਾਂ ਫੇਰ ਸੰਗਤਾਂ ਨੇ ਛਕਣਾ ਹੈ। ਬੇਟਾ! ਦੇਰੀ ਨਾ ਕਰ, ਛੇਤੀ ਆ। ਮੂਸਨ ਕੀ ਦੇਖਦਾ ਹੈ ਅਤੇ ਸੰਗਤਾਂ ਕੀ ਦੇਖਦੀਆਂ ਹਨ ਕਿ ਸੰਮਨ ਗੰਗਾ ਸਾਗਰ ਲੈ ਕੇ ਗੁਰੂ ਮਹਾਰਾਜ ਜੀ ਕੋਲ ਪਹੁੰਚ ਜਾਂਦਾ ਹੈ, ਚਰਨਾਂ ਤੇ ਨਮਸ਼ਕਾਰ ਕਰਕੇ, ਮਹਾਰਾਜ ਜੀ ਦੇ ਹੱਥ ਸੁੱਚੇ ਕਰਾ ਕੇ ਸੰਗਤਾਂ ਦੇ ਹੱਥ ਧੁਆ ਰਿਹਾ ਹੈ।

ਅੱਜ ਪੰਜਵੇਂ ਪਾਤਸ਼ਾਹ ਇਥੇ ਹੀ ਬਿਰਾਜ ਗਏ। ਲੰਗਰ ਦੇ ਕੰਮ ਤੋਂ ਵਿਹਲੇ ਹੋ ਕੇ ਪਿਉ ਪੁਤਰ ਗੁਰੂ ਮਹਾਰਾਜ ਜੀ ਦੇ ਇਕਾਂਤ ਕਮਰੇ ਜਾਂਦੇ ਹਨ।

ਸੋ ਇਸ ਤਰ੍ਹਾਂ ਦੇ ਨਾਲ ਭਾਉ ਦੇ ਭਾਂਡੇ ਦਾ ਜ਼ਿਕਰ ਕਰ ਰਹੇ ਹਾਂ। ਮਹਾਰਾਜ ਜੀ ਪਿਆਰ ਦੀਆਂ ਮਿਸਾਲਾਂ ਦਿੰਦੇ ਹੋਏ ਹੋਰ ਫੁਰਮਾਨ ਕਰਦੇ ਹਨ-

*ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ॥*
*ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ॥*
*ਜਲ ਮਹਿ ਜੀਅ ਉਪਾਇ ਕੈ ਬਿਨੁ ਜਲ ਮਰਣੁ ਤਿਨੇਹਿ॥ ਪੰਨਾ - 59*

ਸੋ ਪਿਆਰ ਦਾ ਭਾਂਡਾ ਬਣਾ ਕੇ ਬ੍ਰਹਮਗਿਆਨ ਰੂਪੀ ਅੰਮ੍ਰਿਤ ਪ੍ਰਾਪਤ ਹੁੰਦਾ ਹੈ। ਹਿਰਦੇ ਦਾ ਜਿਹੜਾ ਭਾਂਡਾ ਹੈ ਉਹ ਨਫਰਤ ਦਾ ਭਾਂਡਾ ਨਾ ਹੋਵੇ, ਦ੍ਵੈਤ ਦਾ ਭਾਂਡਾ ਨਾ ਹੋਵੇ, ਉਹ ਪਾਪਾਂ ਦੀ ਮੈਲ ਨਾਲ ਜੰਗਾਲਿਆ ਹੋਇਆ ਬਰਤਨ ਨਾ ਹੋਵੇਂ; ਉਹ ਸ਼ੁਧ, ਚਮਕਦਾਰ, ਮਨ ਨੂੰ ਮੋਹਣ ਵਾਲਾ ਹੋਵੇ। ਇਹ ਹੈ ਪਿਆਰ ਦਾ ਭਾਂਡਾ। ਇਸ ਭਾਂਡੇ ਵਿਚ ਅੰਮ੍ਰਿਤ ਟਿਕ ਸਕਦਾ ਹੈ, ਉਸ ਬ੍ਰਹਮਗਿਆਨ ਦੀ ਸਮਾਈ ਹੋ ਸਕਦੀ ਹੈ ਜਿਸ ਨੂੰ ਪ੍ਰਾਪਤ ਕਰਕੇ ਸਾਰੇ ਬੰਧਨ ਟੁੱਟ ਜਾਇਆ ਕਰਦੇ ਹਨ। ਗਹਿਣੇ ਬਣਾਉਣ ਵਾਲੇ ਦੀ ਟਕਸਾਲ ਤਾਂ ਬਾਹਰ ਹੋਇਆ ਕਰਦੀ ਹੈ ਪਰ ਸੱਚੇ ਸ਼ਬਦ ਦੀ ਟਕਸਾਲ ਹਰੇਕ ਪ੍ਰਾਣੀ ਦੇ ਅੰਦਰ ਸਥਾਪਤ ਹੈ ਜੇ ਇਸ ਨੂੰ ਨਹੀਂ ਵਰਤਿਆ ਜਾਂਦਾ ਤਾਂ ਪ੍ਰਭੂ ਦਾ ਤਾਂ ਕੋਈ ਕਸੂਰ ਨਹੀਂ, ਇਹ ਆਪਣੇ ਆਪ ਹੀ ਆਪਣੀਆਂ

ਗਲਤ ਕਰਨੀਆਂ ਅਤੇ ਸੋਚਾਂ ਕਰਕੇ ਸੱਚੇ ਸਬਦ ਦੀ ਘਾੜਤ ਘੜਨ ਤੋਂ ਵਾਂਝਾ ਰਹਿ ਜਾਂਦਾ ਹੈ। ਪਿਛਲੇ ਦੀਵਾਨਾਂ ਵਿਚ ਮੈਂ ਬੇਨਤੀ ਕੀਤੀ ਸੀ ਕਿ ਇਸ ਘਾੜਤ ਕਰਨ ਵਿਚ ਵੱਡੀਆਂ ਰੁਕਾਵਟਾਂ ਹਨ, ਕੁਝ ਬੰਧਨ ਪਏ ਹੋਏ ਨੇ, ਸੰਗਲ ਪਏ ਹੋਏ ਨੇ ਜਿਵੇਂ ਸੰਗਲ ਨਾਲ ਪਸ਼ੂਆਂ ਨੂੰ ਬੰਨ੍ਹ ਦੇਈਦਾ ਹੈ ਇਸ ਤਰ੍ਹਾਂ ਬੰਧਨ ਰੂਪੀ ਸੰਗਲਾਂ ਨੇ ਇਸ ਜੀਵ ਨੂੰ ਬੰਨ੍ਹਿਆ ਹੋਇਆ ਹੈ। ਪਿਛਲੇ ਦੀਵਾਨ ਵਿਚ ਅਵਿਦਿਆ ਰੂਪੀ ਬੰਧਨ ਦੇ ਬਚਨ ਬਹੁਤ ਵਿਸਥਾਰ ਨਾਲ ਦੱਸੇ ਗਏ ਸਨ।

ਹੁਣ ਮੈਂ ਦੂਸਰੇ ਸੰਗਲ ਦੀ ਗੱਲ ਕਰਦਾਂ ਹਾਂ ਦੂਜਾ ਜੋ ਬੰਧਨ ਹੈ ਉਹ ਇਹ ਹੈ ਕਿ ਅਸੀਂ ਨਿਸ਼ਚੇਪੂਰਵਕ ਆਪਣੇ ਆਪ ਨੂੰ ਪੰਜਾਂ ਤੱਤਾਂ ਦੀ ਦੇਹ ਸਮਝਦੇ ਹਾਂ। ਇਸ ਕਰਕੇ ਬ੍ਰਹਮ ਚਿੰਤਨ, ਬ੍ਰਹਮ ਕਥਨ, ਬ੍ਰਹਮ ਵਿਚਾਰ, ਅਸਾਡੇ ਹਿਰਦੇ ਵਿਚ ਪੈਦਾ ਨਹੀਂ ਹੁੰਦੀ। ਜਦੋਂ ਪਿਆਰ ਦਾ ਭਾਂਡਾ ਹਿਰਦੇ ਨੂੰ ਬਣਾ ਲਿਆ ਉਸ ਵਿਚ ਇਹ ਆਤਮ ਰੂਪੀ ਵਿਚਾਰ ਟਿਕ ਸਕਦੀ ਹੈ, ਪੂਰਨ ਤੱਤ ਬੇਤੇ ਮਹਾਂਪੁਰਸ਼ਾਂ ਦੀ ਸੰਗਤ ਵਿਚ ਬ੍ਰਹਮ ਵਿਚਾਰ ਦੀ ਘਾੜਤ ਘੜੀ ਜਾਂਦੀ ਹੈ ਪਰ ਇਹ ਸਾਰੀ ਪ੍ਰਾਪਤੀ ਕਿਸੇ ਮਰਿਆਦਾ ਅਨੁਸਾਰ ਹੀ ਹੁੰਦੀ ਹੈ। ਸੋ ਅਸੀਂ ਅਜੇ ਇਸ ਅੰਮ੍ਰਿਤ ਦੀ ਪ੍ਰਾਪਤੀ ਵਾਸਤੇ ਆਪਣੇ ਆਪ ਨੂੰ ਤਿਆਰ ਹੀ ਨਹੀਂ ਕੀਤਾ, ਅਸੀਂ ਮਾਇਆ ਦੇ ਮੰਡਲ ਵਿਚ ਆਪਣਾ ਜੀਵਨ ਗੁਜ਼ਾਰ ਕੇ ਖੁਸ਼ ਹਾਂ ਅਤੇ ਅਸਾਨੂੰ ਆਤਮ ਮੰਡਲ ਦੀ ਸੋਝੀ ਹੀ ਨਹੀਂ ਹੈ। ਬੰਦੇ ਅਨੇਕ ਸੰਪਰਦਾਵਾਂ ਨੂੰ ਧਾਰਨ ਕਰ ਲੈਂਦੇ ਹਨ, ਗੁਰੂ ਤੋਂ ਮੰਤਰ ਵੀ ਲੈ ਲੈਂਦੇ ਹਨ। ਜਾਣੇ ਅਣਜਾਣੇ ਉਸ ਮੰਤਰ ਦਾ ਜਾਪ ਵੀ ਕਰਦੇ ਹਨ ਪਰ ਆਪਣੇ ਨਿਸ਼ਚਿਆਂ ਨੂੰ ਕਿਸੇ ਤਰੀਕੇ ਨਾਲ ਬਦਲਣ ਲਈ ਤਿਆਰ ਨਹੀਂ ਹੁੰਦੇ। ਆਪਣੇ ਆਪ ਨੂੰ ਪੰਜਾਂ ਤੱਤਾਂ ਦਾ ਸਰੀਰ ਨਾ ਮੰਨਣਾ, ਕਿਸੇ ਵਿਰਲੇ-ਵਿਰਲੇ ਸੁਜਾਨ ਪੁਰਖ ਦੇ ਹਿੱਸੇ ਹੀ ਆਇਆ ਕਰਦਾ ਹੈ ਨਹੀਂ ਤਾਂ ਅਸੀਂ ਸੁਤ-ਨਿੰਦਰੇ ਸਮਾਂ ਲੰਘਾ ਰਹੇ ਹਾਂ, ਕਦੇ ਵੀ ਨਹੀਂ ਦੇਖਦੇ ਕਿ ਅਸੀਂ ਹੇਠਾਂ ਨੂੰ ਜਾ ਰਹੇ ਹਾਂ ਅਤੇ ਪਹਿਲੀ ਮੰਜ਼ਲ ਤੋਂ ਹੀ ਹੇਠਾਂ ਗਿਰ ਰਹੇ ਹਾਂ, ਕਦੇ ਵੀ ਇਹ ਖਿਆਲ ਨਹੀਂ ਆਉਂਦਾ ਕਿ ਮੈਂ ਇਕ ਬਹੁਤ ਲੰਮੇਰੇ ਪੰਧ ਦਾ ਰਾਹੀ ਹਾਂ, ਤੁਰਦਿਆਂ-ਤੁਰਦਿਆਂ ਮੈਨੂੰ ਜੁਗ ਹੋ ਗਏ, ਕੋਈ ਮੰਜ਼ਲ ਨਹੀਂ ਮਿਲੀ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ॥***
***ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ॥ ਪੰਨਾ - 632***

ਹਰੀ ਜਸ ਸ੍ਵਣ ਕਰਦੇ ਹਾਂ, ਸਾਜਾਂ ਦੀ ਗੁੰਜ਼ਾਰ ਤੇ ਗਵਈਏ ਦੀ ਸੁਰ ਤਾਲ ਤੇ ਮਿੱਠੀ ਅਵਾਜ਼ ਵਿਚ ਹੀ ਮਸਤ ਹੋ ਕੇ ਸਮਝਦੇ ਹਾਂ ਕਿ ਅਸਾਨੂੰ ਕੁਝ ਪ੍ਰਾਪਤ ਹੋ ਰਿਹਾ ਹੈ। ਇਹ ਦਸ਼ਾ ਇਕ ਪ੍ਰਾਰੰਭਤਾ ਹੁੰਦੀ ਹੈ ਪਰ ਇਥੋਂ ਮੰਜ਼ਲ ਬਹੁਤ ਹੀ ਦੂਰ ਹੈ। ਭਾਈ ਗੁਰਦਾਸ ਜੀ ਫੁਰਮਾਨ ਕਰਦੇ ਹਨ ਕਿ ਜਦੋਂ ਤਕ ਸੰਜਮ ਧਾਰ ਕੇ ਰੂਹਾਨੀ ਸਫਰ ਨੂੰ ਤਹਿ ਨਹੀਂ ਕੀਤਾ ਜਾਂਦਾ ਅਤੇ ਆਪਣੀ ਉਨਤੀ ਅਤੇ ਰੁਕਾਵਟ ਨੂੰ ਨਹੀਂ ਵਿਚਾਰਿਆ ਜਾਂਦਾ, ਗੁਰੂ ਦੇ ਸ਼ਬਦ ਦੀ ਕਮਾਈ ਨਹੀਂ ਕੀਤੀ ਜਾਂਦੀ, ਇਹ ਅਭੋਲ ਰਾਹੀ ਆਪਣੀ ਮੰਜ਼ਲ ਤੇ ਕਿਵੇਂ ਪਹੁੰਚੇਗਾ?

***ਪੂਛਤ ਪਥਿਕ ਤਿਹ ਮਾਰਗਿ ਨ ਧਾਰੈ ਪਗਿ***
***ਪ੍ਰੀਤਮ ਕੈ ਦੇਸ ਕੈਸੇ ਬਾਤਨ ਸੇ ਜਾਈਐ।***
***ਪੂਛਤ ਹੈ ਬੈਦ ਖਾਤ ਔਖਧਿ ਨ ਸੰਜਮ ਸੈ***
***ਕੈਸੇ ਮਿਟੈ ਰੋਗ ਸੁਖ ਸਹਜਿ ਸਮਾਈਐ।***
***ਪੂਛਤਿ ਸੁਹਾਗਨਿ ਹੈ ਕਰਮਿ ਦੁਹਾਗਨਿ ਕੈ***
***ਰਿਦੈ ਬਿਭਚਾਰ ਕਤ ਸਿਹਜਾ ਬੁਲਾਈਐ।***
***ਗਾਇ ਸੁਨੈ ਆਂਖੇ ਮੀਚੈ ਪਾਈਐ ਨ ਪਰਮ ਪਦੁ***
***ਗੁਰੁ ਉਪਦੇਸ ਗਹਿ ਜੌ ਲੌ ਨ ਕਮਾਈਐ॥ ਕਬਿੱਤ ਭਾਈ ਗੁਰਦਾਸ ਜੀ***

ਗੁਰ ਉਪਦੇਸ਼ ਵਿਚਾਰਨ ਵਾਲੀ ਸਿਧਾਂਤ ਰੂਪ ਵਿਚ ਇਕ ਅਮੁੱਲ ਵਸਤੂ ਹੈ ਜਿਸ ਦੀ ਕਮਾਈ ਹਿਰਦੇ ਵਿਚ ਹੁੰਦੀ ਹੈ। ਜਦੋਂ ਤਕ ਅਸਾਨੂੰ ਇਸ ਕਮਾਈ ਨੂੰ ਕਰਨ ਦੀ ਜਾਂਚ ਪ੍ਰਾਪਤ ਨਹੀਂ ਹੁੰਦੀ ਅਸੀਂ ਕਿਸ ਤਰ੍ਹਾਂ ਆਪਣੀ ਮੰਜ਼ਲ ਤੇ ਪਹੁੰਚਾਂਗੇ। ਮਹਾਰਾਜ ਜੀ ਫਿਰਤ-ਫਿਰਤ ਬਹੁਤੇ ਜੁਗਾਂ ਦੀ ਗੱਲ ਸਾਨੂੰ ਕਰ

ਰਹੇ ਹਨ। ਜੇ ਥੋੜ੍ਹੀ ਜਿਹੀ ਵਿਚਾਰ ਕਰੀਏ, ਕਲਜੁਗ, ਤ੍ਰੇਤਾ, ਦੁਆਪਰ, ਸਤਿਜੁਗ ਦੀ ਆਯੂ 43 ਲੱਖ 20 ਹਜ਼ਾਰ ਸਾਲ ਮਿਥੀ ਹੈ, ਇਸ ਨੂੰ ਇਕ ਚੌਂਕੜੀ ਆਖਦੇ ਹਨ। ਸੈਂਕੜੇ-ਸੈਂਕੜੇ ਚੌਂਕੜੀਆਂ ਵਿਚ ਅਸੀਂ ਘੁੰਮਦੇ ਫਿਰਦੇ ਹਾਂ, ਕਿਸੇ ਨੂੰ ਵੀ ਪਤਾ ਨਹੀਂ ਕਿ ਸ੍ਰਿਸ਼ਟੀ ਦੀ ਰਚਨਾ ਕਿਵੇਂ ਹੋਈ। ਕਿਸੇ ਨੂੰ ਵੀ ਪਤਾ ਨਹੀਂ ਕਿ ਸ੍ਰਿਸ਼ਟੀ ਦੀ ਰਚਨਾ ਕ੍ਰੋੜਾਂ ਸਾਲ ਪਹਿਲਾਂ ਹੋਈ ਜਾਂ ਅਰਬਾਂ ਖਰਬਾਂ ਸਾਲ ਪਹਿਲਾਂ ਹੋਈ। ਉਸੇ ਵੇਲੇ ਤੋਂ ਅਸੀਂ ਕਿਸੇ ਨਾ ਕਿਸੇ ਹਾਲਤ ਵਿਚ ਘੁੰਮਦੇ ਰਹੇ ਹਾਂ-

***ਕਈ ਜਨਮ ਭਏ ਕੀਟ ਪਤੰਗਾ॥ ਕਈ ਜਨਮ ਗਜ ਮੀਨ ਕੁਰੰਗਾ॥***
***ਕਈ ਜਨਮ ਪੰਖੀ ਸਰਪ ਹੋਇਓ॥ ਕਈ ਜਨਮ ਹੈਵਰ ਬ੍ਰਿਖ ਜੋਇਓ॥***
***ਮਿਲੁ ਜਗਦੀਸ ਮਿਲਨ ਕੀ ਬਰੀਆ॥ ਚਿਰੰਕਾਲ ਇਹ ਦੇਹ ਸੰਜਰੀਆ॥***

***ਪੰਨਾ - 176***

ਸੋ ਕਿਸੇ ਮੰਜ਼ਲ ਤੇ ਪਹੁੰਚਣ ਵਾਸਤੇ ਜਿਸ ਤਰ੍ਹਾਂ ਕੋਈ ਸਾਇੰਸਦਾਨ ਲੈਬੋਟਰੀ ਵਿਚ ਕੰਮ ਕਰ ਰਿਹਾ ਹੁੰਦਾ ਹੈ ਅਤੇ ਆਪਣੇ ਤਜਰਬਿਆਂ ਦੇ ਅਧਾਰ ਤੇ ਨਵੇਂ ਤੱਥ ਦੁਨੀਆਂ ਵਿਚ ਪੇਸ਼ ਕਰਦਾ ਹੈ ਉਸ ਨੂੰ ਪਤਾ ਹੈ ਕਿ ਮੈਂ ਪ੍ਰਗਤੀ ਵਲ ਜਾ ਰਿਹਾ ਹਾਂ, ਤਜਨਲੀ (ਘਾਟੇ) ਵਿਚ ਨਹੀਂ ਜਾ ਰਿਹਾ। ਇਸੇ ਤਰ੍ਹਾਂ ਨਾਲ ਆਤਮ ਮਾਰਗ ਦੇ ਪਾਂਧੀ ਨੂੰ ਹਰ ਰੋਜ਼ ਵਿਚਾਰ ਕਰਨੀ ਪੈਂਦੀ ਹੈ। ਜੇ ਭਲਾ ਇਹ ਵੀ ਮੰਨ ਲਿਆ ਜਾਵੇ ਕਿ ਮੈਂ ਪਿਛਲੇ ਸੌ ਜਨਮ ਤੋਂ ਮਨੁੱਖ ਹੀ ਬਣ ਰਿਹਾ ਹਾਂ ਪਰ ਇਸ ਨੂੰ ਇਹ ਗਿਆਨ ਤਾਂ ਨਹੀਂ ਹੋ ਸਕਿਆ ਨਾ! ਕਿ ਮੈਂ ਘੁੰਮੇਟਣੀਆਂ ਖਾਣ ਵਾਲੀ ਜੀਵ ਆਤਮਾ ਹਾਂ, ਮੈਂ ਸਰੀਰ ਨਹੀਂ ਹਾਂ। ਸੋ ਦੇਹ ਅਧਿਆਸ ਕਰਕੇ ਆਪਣੇ ਆਪ ਨੂੰ ਪੰਜਾਂ ਤੱਤਾਂ ਦੀ ਦੇਹ ਸਮਝਣਾ ਇਹ ਬਹੁਤ ਵੱਡੀ ਰੁਕਾਵਟ ਹੈ। ਜੋ ਸੈਂਕੜੇ ਜਨਮ ਮਨੁੱਖ ਦੇ ਲੈਣ ਉਪਰੰਤ ਵੀ ਆਤਮ ਮਾਰਗ ਤੇ ਚੱਲਣ ਤੋਂ ਬਗੈਰ ਕਿਸੇ ਤਰ੍ਹਾਂ ਵੀ ਦੂਰ ਨਹੀਂ ਹੋ ਸਕੀ ਕਿਉਂਕਿ ਇਹ **intellectual** ਬੁੱਧੀ ਦਾ ਵਿਸ਼ਾ ਨਹੀਂ ਹੈ। ਇਹ ਤਾਂ ਅੰਦਰਲੀ ਸੋਝੀ ਨਾਲ ਸਬੰਧ ਰਖਦਾ ਹੈ। ਜਦੋਂ ਅਸੀਂ ਆਪਣੇ ਆਪ ਨੂੰ ਦੇਹ ਮੰਨਦੇ ਹਾਂ ਤਾਂ ਦੇਹ ਦੇ ਦੁਖ ਸੁਖ ਵੀ ਅਸੀਂ ਆਪਣੇ ਆਪ ਨੂੰ ਲੱਗੇ ਹੋਏ ਹੀ ਮੰਨਦੇ ਹਾਂ। ਦੇਹ ਦੇ ਨਾਲ ਸਬੰਧ ਹੁੰਦੇ ਹਨ, ਪੁਤਰਾਂ ਦੇ, ਧੀਆਂ ਦੇ, ਪਰਿਵਾਰ ਦੇ, ਰਿਸ਼ਤੇਦਾਰਾਂ ਦੇ, ਜ਼ਾਤ ਬਰਾਦਰੀਆਂ ਦੇ, ਦੇਸ਼ਾਂ ਦੇ, ਕਾਲੀਆਂ ਗੋਰੀਆਂ ਨਸਲਾਂ ਦੇ; ਜੀਵ ਇਨ੍ਹਾਂ ਵਿਚ ਹੀ ਉਲਝ ਕੇ ਉਮਰ ਗੁਜ਼ਾਰ ਦਿੰਦਾ ਹੈ ਅਤੇ ਦੇਹ ਦੀ ਕ੍ਰਿਆ ਨੂੰ ਹੀ ਰੂਹਾਨੀ ਕ੍ਰਿਆ ਮੰਨਣ ਦੀ ਭੁੱਲ ਕਰ ਲੈਂਦਾ ਹੈ। ਆਤਮ ਮੰਡਲ ਦਾ ਚਲਨ ਹੋਰ ਹੈ ਪਰ ਮ੍ਰਿਤੂ ਮੰਡਲ ਦਾ ਚਲਣ ਅਸੀਂ ਹਰ ਰੋਜ਼ ਦੇਖ ਹੀ ਰਹੇ ਹਾਂ। ਸੋ ਇਹ ਬੰਧਨ ਤੋੜਨਾ ਬਹੁਤ ਹੀ ਮੁਸ਼ਕਲ ਹੈ। ਵਾਹਿਗੁਰੂ ਜੀ ਦੀ ਅਪਾਰ ਕ੍ਰਿਪਾ ਹੋਵੇ ਤਾਂ ਇਸ ਗੱਲ ਦੀ ਸੋਝੀ ਹੁੰਦੀ ਹੈ, ਮਹਾਂਪੁਰਸ਼ਾਂ ਦੀਆਂ ਅਨੇਕ ਸਾਖੀਆਂ ਹਨ ਜੋ ਇਸ ਗੰਭੀਰ ਵਿਸ਼ੇ ਉਪਰ ਪ੍ਰਕਾਸ਼ ਪਾਉਂਦੀਆਂ ਹਨ।

ਬਾਬਾ ਬੀਰ ਸਿੰਘ ਜੀ ਨੌਰੰਗਾਬਾਦ ਵਾਲੇ ਉਤਮ ਜਗਿਆਸਾ ਪ੍ਰਾਪਤ ਹੋਣ ਕਰਕੇ ਪ੍ਰਮ ਸੰਤ ਬਾਬਾ ਭਾਗ ਸਿੰਘ ਜੀ ਕੁਰੀ ਵਾਲਿਆਂ ਦੀ ਸੇਵਾ ਵਿਚ ਆਏ, ਜਾ ਕੇ ਨਮਸਕਾਰ ਕੀਤੀ, ਬਹੁਤ ਸ਼ਰਧਾ ਨਾਲ ਡੰਡਉਤ ਬੰਦਨਾ ਕਰਕੇ ਬੈਠ ਗਏ। ਬਾਬਾ ਜੀ ਨੇ ਖਾਸ ਧਿਆਨ ਦਿਤਾ ਅਤੇ ਰਮਜ਼ ਭਰੀ ਬੋਲੀ ਵਿਚ ਪੁਛਿਆ ਕਿ ਪ੍ਰੇਮੀਆ! ਤੇਰਾ ਐਨੀ ਦੂਰ ਆਉਣਾ ਕਿਸ ਤਰ੍ਹਾਂ ਹੋਇਆ, ਤੂੰ ਕਿਥੋਂ ਆਇਆ ਹੈਂ ਅਤੇ ਤੇਰਾ ਮਨੋਰਥ ਕੀ ਹੈ? ਮਹਾਂਪੁਰਸ਼ਾਂ ਦੇ ਪੂਰਬਲੇ ਸੰਸਕਾਰ ਬਹੁਤ ਹੀ ਉਤਮ ਸਨ। ਕਹਿਣ ਲੱਗੇ, "ਬਾਬਾ ਜੀ! ਮੈਂ ਆਪ ਜੀ ਦੀ ਸੇਵਾ ਵਿਚ ਇਸੇ ਕਰਕੇ ਹਾਜ਼ਰ ਹੋਇਆ ਹਾਂ ਕਿ ਮੈਨੂੰ ਪਤਾ ਲੱਗ ਜਾਵੇ ਕਿ ਮੈਂ ਕਿਥੋਂ ਆਇਆ ਹਾਂ ਅਤੇ ਇਹ ਵੀ ਪਤਾ ਲੱਗ ਜਾਵੇ ਕਿ ਮੈਂ ਕੌਣ ਹਾਂ, ਮੈਂ ਕਿਥੇ ਜਾਣਾ ਹੈ, ਇਹੀ ਜਾਨਣ ਵਾਸਤੇ ਆਪ ਜੀ ਦੀ ਪਵਿੱਤਰ ਸੇਵਾ ਵਿਚ ਹਾਜ਼ਰ ਹੋਇਆ ਹਾਂ। ਜੇ ਇਹੀ ਸਵਾਲ ਕਿਸੇ ਹੋਰ ਨੂੰ ਕੀਤਾ ਹੁੰਦਾ ਤਾਂ ਉਸ ਨੇ ਝੱਟ ਕਹਿ ਦੇਣਾ ਸੀ ਕਿ ਮੈਂ ਨੌਰੰਗਾਬਾਦ ਤੋਂ ਆਇਆ ਹਾਂ। ਜਾਣਾ ਤੂੰ ਕਿਥੇ ਸੀ? ਤਾਂ ਕਹਿ ਦਿੰਦਾ ਕਿ ਬਾਬਾ ਜੀ! ਮੈਂ ਤਾਂ ਆਪ ਜੀ ਪਾਸ ਹੀ ਆਇਆ ਸੀ, ਇਥੇ ਹੀ ਮੈਂ ਆਉਣਾ ਸੀ। ਕੌਣ ਹੈ ਦਾ ਉਤਰ ਅਸੀਂ ਦੇਣਾ ਸੀ ਮੈਂ ਫੌਜੀ ਹਾਂ, ਮਿਲਟਰੀ ਦੀ ਵਰਦੀ ਮੇਰੀ ਪਹਿਨੀ ਹੋਈ ਹੈ, ਮੈਂ ਫਲਾਣਾ ਸਿੰਘ ਹਾਂ। ਪਰ ਬਾਬਾ ਜੀ ਦੀ ਪੁਛ ਆਤਮ ਮੰਡਲ 'ਚੋਂ ਕੀਤੀ ਪੁਛ ਸੀ ਜਿਸ ਬਾਰੇ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਸੁਨਹੁ ਰੇ ਤੂ ਕਉਨੁ ਕਹਾ ਤੇ ਆਇਓ॥***
***ਏਤੀ ਨ ਜਾਨਉ ਕੇਤੀਕ ਮੁਦਤਿ ਚਲਤੇ ਖਬਰਿ ਨ ਪਾਇਓ॥ ਪੰਨਾ -***

ਜਦੋਂ ਇਹ ਤੁਹਾਡਾ ਦਾਸ ਤਕਰੀਬਨ 17 ਸਾਲ ਦੀ ਉਮਰ ਵਿਚ ਸੀ, ਇਕ ਦਿਨ ਮਾਤਾ ਜੀ ਸੰਤ ਮਹਾਰਾਜ ਜੀ ਰਾੜੇ ਸਾਹਿਬ ਵਾਲਿਆਂ ਦੇ ਦਰਸ਼ਨ ਕਰਾਉਣ ਲਈ ਮੈਨੂੰ ਨਾਲ ਲੈ ਗਏ। ਮਹਾਂਪੁਰਸ਼ਾਂ ਨੂੰ ਜਦੋਂ ਨਮਸਕਾਰ ਕੀਤੀ ਉਸ ਵੇਲੇ ਉਨ੍ਹਾਂ ਨੇ ਵੀ ਇਹੋ ਪ੍ਰਸ਼ਨ ਮੇਰੇ ਤੇ ਕੀਤਾ ਸੀ ਕਿ ਤੂੰ ਕੌਣ ਹੈ? ਕਿਥੋਂ ਆਇਆ ਹੈਂ? ਇਹਦਾ ਸਿੱਧਾ ਉਤਰ ਸੀ ਕਿ ਮੈਂ ਵਰਿਆਮ ਸਿੰਘ ਹਾਂ, ਧਮੋਟ ਤੋਂ ਆਇਆ ਹਾਂ। ਪਰ ਇਹ ਪ੍ਰਸ਼ਨ ਸੁਣ ਕੇ ਮੈਂ ਚੁਪ ਕਰ ਗਿਆ, ਇਕ ਮਿੰਟ ਉਤਰ ਨਾ ਦਿਤਾ, ਤਾਂ ਉਸ ਵੇਲੇ ਸਾਰੀ ਬੈਠੀ ਸੰਗਤ ਨੇ ਬੋਲ ਕੇ ਕਿਹਾ ਕਿ ਭਾਈ! ਤੇਰੇ ਤੋਂ ਮਹਾਂਪੁਰਸ਼ ਪੁਛ ਰਹੇ ਹਨ, ਤੂੰ ਉਨ੍ਹਾਂ ਦੀ ਪੁੱਛ ਦਾ ਉਤਰ ਕਿਉਂ ਨਹੀਂ ਦਿੰਦਾ? ਸੰਤ ਮਹਾਰਾਜ ਜੀ ਨੇ ਵੀ ਆਪਣਾ ਪ੍ਰਸ਼ਨ ਦੁਹਰਾਇਆ। ਤਾਂ ਮੈਂ ਕਿਹਾ ਕਿ ਮਹਾਰਾਜ! ਮੈਂ ਦਸਦਾ ਹਾਂ। ਇਸੇ ਤਰ੍ਹਾਂ ਆਪ ਨੇ ਤੀਜੀ ਵਾਰੀ ਪੁਛਿਆ ਤਾਂ ਮੈਂ ਉਤਰ ਦਿਤਾ ਕਿ ਮਹਾਰਾਜ ਜੀ! ਨਾ ਮੈਨੂੰ ਇਹ ਪਤਾ ਲਗਦਾ ਹੈ ਕਿ ਮੈਂ ਕਿਥੋਂ ਆਇਆ ਹਾਂ ਤੇ ਨਾ ਪਤਾ ਲਗਦਾ ਹੈ ਕਿ ਮੈਂ ਕੌਣ ਹਾਂ। ਇਹ ਸੁਣ ਕੇ ਸਾਰੀ ਸੰਗਤ ਖਿੜਖਿੜਾ ਕੇ ਹੱਸ ਪਈ ਤਾਂ ਮਹਾਰਾਜ ਜੀ ਨੇ ਤਾੜਨਾ ਦੇ ਲਹਿਜੇ ਵਿਚ ਕਿਹਾ ਕਿ 'ਖਾਮੋਸ਼'! ਤੁਹਾਡੇ ਵਿਚੋਂ ਕੋਈ ਵੀ ਇਸ ਪ੍ਰਸ਼ਨ ਨੂੰ ਨਹੀਂ ਸਮਝ ਸਕਿਆ। ਤਿੰਨ ਮਿੰਟ ਪਿਛੋਂ ਮੈਂ ਬੋਲਿਆ ਕਿ ਮੈਂ ਕਿਤੋਂ ਨਾ ਕਿਤੋਂ, ਜ਼ਰੂਰ ਕਿਸੇ ਥਾਂ ਤੋਂ ਆਇਆ ਹਾਂ ਪਰ ਉਸ ਦਾ ਪਤਾ ਨਹੀਂ ਮੈਨੂੰ ਲਗ ਰਿਹਾ ਤੇ ਮੈਂ ਕੌਣ ਹਾਂ। ਜਿਥੋਂ ਤਕ ਪਤਾ ਲਗ ਰਿਹਾ ਹੈ ਮੈਂ ਉਹ ਹਾਂ ਜੋ ਸੰਸਾਰ ਦੀ ਰਚਨਾ ਤੋਂ ਪਹਿਲਾਂ ਇਸ ਜਨਮਾਂ ਦੇ ਸਿਰੇ ਤੋਂ ਹੋਂਦ ਵਿਚ ਆਇਆ। ਸੰਤ ਮਹਾਰਾਜ ਜੀ ਨੇ ਆਪਣੇ ਨੇਤਰ ਬੰਦ ਕਰ ਲਏ 45 ਮਿੰਟ ਸਮਾਧੀ ਸਥਿਤ ਬੈਠੇ ਰਹੇ, ਮੈਂ ਵੀ ਉਥੇ ਖੜ੍ਹਾ ਰਿਹਾ ਜਿਥੋਂ ਮੇਰਾ ਆਦਿ ਹੋਇਆ ਸੀ, ਜਿਥੋਂ ਮੈਂ ਆਇਆ ਸੀ, ਜਿਥੋਂ ਮੇਰਾ ਸਭ ਤੋਂ ਪਹਿਲੇ ਦਿਨ ਸਫਰ ਸ਼ੁਰੂ ਹੋਇਆ ਸੀ, ਮੇਰਾ ਆਦਿ ਹੋਇਆ ਸੀ। 45 ਮਿੰਟ ਪਿਛੋਂ ਮਹਾਂਪੁਰਸ਼ਾਂ ਨੇ ਨੇਤਰ ਖੋਲ੍ਹੇ, ਕਿਹਾ ਕਿ ਸਾਧਸੰਗਤ ਜੀ! ਅੱਜ ਇਕ ਸੁਹਾਗਣ ਨੂੰ ਸੁਹਾਗਣ ਮਿਲੀ ਹੈ; ਅੱਗੇ ਰੰਡੀਆਂ ਨਾਲ ਹੀ ਮਿਲਾਪ ਹੋਇਆ ਹੈ। ਮੈਨੂੰ ਕਹਿਣ ਲੱਗੇ, "ਕਾਕਾ! ਜੇ ਇਹ ਗੱਲ ਬੁੱਝ ਲਵੇਂ ਤਾਂ ਇਉਂ ਸਮਝ ਕਿ ਤੇਰਾ ਸਿਰਫ ਇਕ ਕਦਮ ਰਹਿੰਦਾ ਹੈ ਤਾਂ ਇਹ ਸਫਰ ਖਤਮ ਹੋ ਜਾਵੇਗਾ, ਇਸ ਨੂੰ ਬੁਝਣ ਲਈ ਇਕ ਜਨਮ ਵੀ ਲਗ ਸਕਦਾ ਹੈ, ਕਈ ਜਨਮ ਵੀ ਲਗ ਸਕਦੇ ਹਨ ਕਿਉਂਕਿ ਇਸ ਨੂੰ ਬੁੱਝਣ ਲਈ ਪੂਰਨ ਤੱਤ ਬੇਤੇ ਮਹਾਂਪੁਰਸ਼ ਦੇ ਪ੍ਰਕਾਸ਼ ਵਿਚ ਜੀਵਨ ਬਤੀਤ ਕਰਨਾ ਪੈਂਦਾ ਹੈ ਅਤੇ ਉਸਦੇ ਪ੍ਰਮ ਅਤਿ ਕੀਮਤੀ ਉਪਦੇਸ਼ ਨੂੰ ਕਮਾਉਣ ਲਈ ਕਈ ਕਈ ਜਨਮ ਲਗ ਜਾਂਦੇ ਹਨ ਪਰ ਮੈਂ ਹੁਣ ਤੈਨੂੰ ਦਸਦਾ ਹਾਂ ਕਿ ਐਸ ਵੇਲੇ ਤੂੰ ਜੀਵ ਆਤਮਾ ਹੈਂ। ਤੂੰ ਪ੍ਰਮੇਸ਼ਰ ਵਿਚ ਸੀ, ਉਸ ਵੇਲੇ ਤੇਰੀ ਹੋਂਦ ਨਹੀਂ ਸੀ ਉਥੋਂ ਹੀ ਚੇਤਨ ਕਿਰਨ ਹੋ ਕੇ ਪ੍ਰਕ੍ਰਿਤੀ ਨਾਲ ਰਲ ਕੇ ਤੂੰ ਖੇਲ੍ਹ ਕਰਦਾ ਰਿਹਾ ਹੈਂ। ਜੇ ਆਪਣੀ ਸੋਚ ਦੇ ਆਖਰੀ ਸਿਰੇ ਪਹੁੰਚ ਕੇ ਉਹ ਹੱਦ ਉਲੰਘ ਜਾਵੇਂ ਜਿਥੇ ਤੂੰ ਆਪਣੇ ਆਪ ਨੂੰ ਵੱਖਰਾ ਵੇਖ ਰਿਹਾ ਹੈਂ ਤਾਂ ਉਸ ਨੂੰ ਆਤਮਾ ਆਖਦੇ ਹਨ ਪਰ ਮਾਇਆ ਦੇ ਨਾਲ ਮਿਲਣ ਕਰਕੇ ਉਸੇ ਆਤਮਾ ਦੀ ਸ਼ਕਤੀ ਨੂੰ ਜੀਵ ਆਤਮਾ ਕਿਹਾ ਜਾਂਦਾ ਹੈ। ਜੇ ਆਪਣੇ ਆਪ ਨੂੰ ਆਤਮਾ ਸਮਝ ਲਵੇਂ ਅਤੇ ਆਤਮ ਚਿੰਤਨ ਦਾ ਅਭਿਆਸ ਕਰਕੇ ਮਹਾਂਪੁਰਸ਼ਾਂ ਦੀ ਸੰਗਤ ਵਿਚ ਰਹਿ ਕੇ ਉਨਤੀ ਕਰ ਲਵੇਂ ਤਾਂ ਤੂੰ ਆਤਮਾ ਹੀ ਹੈਂ। ਆਤਮਾ ਤੇ ਪ੍ਰਮਾਤਮਾ ਵਿਚ ਕੋਈ ਵੀ ਭੇਦ ਨਹੀਂ ਹੋਇਆ ਕਰਦਾ। ਸਾਰੇ ਬ੍ਰਹਮ ਹੀ ਹੋਇਆ ਕਰਦਾ ਹੈ, ਓਅੰਕਾਰ ਅਤੇ ਏਕੰਕਾਰ ਵਿਚ ਕੋਈ ਭੇਦ ਨਹੀਂ ਹੁੰਦਾ। ਇਸ ਮੇਰੀ ਗੱਲ ਨੂੰ ਤੂੰ ਜੀਵਨ ਵਿਚ ਘਾਲ ਕਮਾਈ ਕਰਕੇ ਸਮਝਣ ਦਾ ਯਤਨ ਕਰੀਂ। ਇਸ਼ਾਰੇ ਮੁਤਾਬਿਕ ਕਹਿ ਦਿਤਾ ਕਿ ਇਥੇ ਪ੍ਰਮੇਸ਼ਰ ਤੋਂ ਬਗੈਰ ਹੋਰ ਕੁਝ ਵੀ ਨਹੀਂ, ਇਸ ਟੀਚੇ ਤੇ ਪਹੁੰਚਣ ਦਾ ਯਤਨ ਕਰ।

ਸੋ ਮੈਂ ਗੱਲ ਕਰ ਰਿਹਾ ਸੀ ਕਿ ਅਸੀਂ ਆਪਣੇ ਆਪ ਨੂੰ ਦੇਹ ਹੀ ਸਮਝਦੇ ਹਾਂ ਪਰ ਜੋ ਇਥੋਂ ਥੋੜ੍ਹੀ ਤਰੱਕੀ ਕਰ ਗਿਆ, ਲਗਾਤਾਰ ਸੰਗਤ ਕਰਦਿਆਂ ਸੋਝੀ ਪੈ ਗਈ ਕਿ ਮੈਂ ਜੀਵ ਹਾਂ, ਮੇਰੀ ਹੋਂਦ ਹੈ, ਬੰਦਾ ਜਨਮਾਂਤਰਾਂ ਵਿਚ ਘੁੰਮਦਾ ਰਹਿੰਦਾ ਹੈ। ਜਦੋਂ ਬਾਰ-ਬਾਰ ਚਿੰਤਨ ਕਰਨ ਨਾਲ ਇਹ ਅੰਦਰ ਪੱਕ ਜਾਵੇ ਅਤੇ ਨਿਸ਼ਚੇ ਵਿਚ ਸਮਾਅ ਜਾਵੇ ਅਤੇ ਪੂਰੀ ਤਰ੍ਹਾਂ ਜਾਣ ਜਾਵੇ ਕਿ ਮੈਂ ਸਰੀਰ ਨਹੀਂ ਹਾਂ, ਸਰੀਰ ਤਾਂ ਮੈਨੂੰ ਕੰਮ ਕਰਨ ਵਾਸਤੇ ਮਿਲਿਆ ਹੋਇਆ ਹੈ ਇਹ ਤਾਂ ਮੇਰਾ ਵਸਤਰ ਹੈ ਸਰੀਰ ਮੈਂ ਨਹੀਂ ਹਾਂ। ਇਸ ਵਿਚ ਬਹੁਤ ਹੀ ਸੁੰਦਰ ਬਚਿਤਰ ਵਸਤਾਂ ਹਨ। ਇਹ ਜੀਵ ਭਾਵਨਾ ਵੀ ਬਹੁਤ ਸਿਮਰਨ ਕਰਨ ਉਪਰੰਤ ਤੱਤ ਬੇਤੇ ਮਹਾਂਪੁਰਸ਼ਾਂ ਦੀ ਸੰਗਤ ਕਰਨ ਉਪਰੰਤ ਅਤੇ ਤੱਤ ਸਾਸ਼ਤਰ ਜਿਸ ਵਿਚ ਕੇਵਲ ਸਤਿ ਦੀ ਹੀ ਜਾਣ ਪਛਾਣ ਹੋਵੇ, ਉਸ ਦੀ ਸੰਗਤ ਕਰਨ ਨਾਲ ਨਿਸ਼ਚੇ ਵਿਚ ਆਉਂਦੀ ਹੈ। ਫੇਰ ਪਤਾ ਲਗਦਾ ਹੈ ਕਿ ਸਰੀਰ ਤਾਂ ਮੈਨੂੰ ਮਿਲਿਆ ਸੀ ਪਰ ਮੈਂ ਇਸ ਨੂੰ ਛੱਡ ਜਾਣਾ ਹੈ, ਮੈਂ ਤਾਂ ਇਸ ਵਿਚ ਵਸਣ ਵਾਲਾ ਪੰਛੀ ਹਾਂ। ਮੈਂ

ਜੀਵ ਆਤਮਾ ਹਾਂ। ਗੁਰੂ ਮਹਾਰਾਜ ਬਾਰ-ਬਾਰ ਇਸ ਬਚਨ ਉਪਰ ਜ਼ੋਰ ਦੇ ਕੇ ਕਹਿੰਦੇ ਹਨ ਕਿ ਪਿਆਰਿਆ! ਤੂੰ ਗੁਰੂ ਦੀ ਬਾਣੀ ਸੁਣ ਫੇਰ ਉਸ ਨੂੰ ਮੰਨ, ਫੇਰ ਨਿਧਿਆਸਣ ਕਰ, ਫੇਰ ਤੇਰਾ ਦੇਹ ਅਧਿਆਸ ਟੁੱਟ ਜਾਵੇਗਾ ਅਤੇ ਜੀਵ ਭਾਵ ਵਿਚ ਨਿਸ਼ਚਾ ਪਰਪੱਕ ਹੋ ਜਾਵੇਗਾ। ਹੌਲੀ-ਹੌਲੀ ਤੂੰ ਆਪਣੇ ਆਪ ਨੂੰ ਆਤਮਾਂ ਜਾਣ ਜਾਵੇਂਗਾ - ਆਤਮਾ ਪ੍ਰਮਾਤਮਾ ਇਕ ਹੀ ਹੈ।

ਸਾਧਸੰਗਤ ਜੀ! ਇਥੇ ਸਫਰ ਨਹੀਂ ਮੁਕਦਾ ਇਹ ਤਾਂ ਦੋ ਕਰੜੇ ਸੰਗਲ ਤੋੜੇ ਹਨ। ਪਹਿਲਾ ਅਵਿਦਿਆ ਦਾ, ਦੂਸਰਾ ਦੇਹ ਦਾ। ਇਹ ਜੀਵ ਭਾਵ ਵੀ ਕੂੜ ਹੈ ਇਹ ਸਤਿ ਅਵਸਥਾ ਨਹੀਂ ਹੈ, ਇਹ ਅਵਿਦਿਆ ਦੇ ਸੰਗ ਹੋਣ ਕਰਕੇ ਗਲਤ ਭਾਵਨਾ ਹੈ ਕਿਉਂਕਿ ਜੀਵ ਦੀ ਆਪਣੀ ਕੋਈ ਸੁਤੰਤਰ ਹਸਤੀ ਨਹੀਂ, ਆਤਮ ਸ਼ਕਤੀ ਦਾ ਪ੍ਰਤੀਬਿੰਬ ਜਦੋਂ ਪ੍ਰਕ੍ਰਿਤੀ ਉਪਰ ਪੈਂਦਾ ਹੈ ਤਾਂ ਚਿੱਤ ਵਿਚ ਚੇਤਨਾ ਜਾਗਦੀ ਹੈ ਉਸ ਥਾਂ ਉਪਰ ਇਕ ਕੂੜਾ ਭਾਵ ਅਹੰ ਦਾ ਜਾਗ ਪੈਂਦਾ ਹੈ। ਉਹ ਆਪਣਾ ਚੌਗਿਰਦਾ ਦੇਖਦਾ ਹੈ ਅਤੇ ਆਪਣੇ ਮੈਂ ਦੀ ਹੋਂਦ ਨੂੰ ਪਛਾਣਦਾ ਹੈ, ਪਰ ਹੈ ਇਹ ਪਰਛਾਵਾਂ ਹੀ। ਅਜੇ ਆਪਣੇ ਸਰੂਪ ਨੂੰ ਨਹੀਂ ਜਾਣ ਸਕਿਆ, ਗੁਰੂ ਮਹਾਰਾਜ ਜੀ ਸਾਨੂੰ ਦਸਦੇ ਹਨ ਕਿ ਪਿਆਰਿਆ! ਤੂੰ ਸ਼ੁਧ ਜੋਤ ਹੈਂ, ਨਾ ਤੂੰ ਜੰਮਦਾ ਹੈਂ, ਨਾ ਮਰਦਾ ਹੈਂ, ਨਾ ਤੈਨੂੰ ਕੋਈ ਦੁਖ ਪੋਹ ਸਕਦਾ ਹੈ, ਤੂੰ ਸਦਾ-ਸਦਾ ਸੁਖੀ ਹੈਂ, ਤੂੰ ਸਦੀਵੀ ਹੈਂ, ਸਤਿ ਹੈਂ, ਪ੍ਰਮ ਚੇਤਨ ਹੈਂ, ਤੂੰ ਅਨੰਦ ਹੀ ਅਨੰਦ ਹੈਂ, ਤੇਰੇ ਅੰਦਰ ਪ੍ਰੇਮ ਹੀ ਪ੍ਰੇਮ ਹੈ। ਤੂੰ ਨਾ ਕੁਝ ਕਰ ਰਿਹਾ ਹੈਂ, ਨਾ ਹੀ ਕਰਨ ਦੀ ਕੋਈ ਇਛਿਆ ਹੈ, ਇਹ ਸਾਰੀ ਖੇਲ੍ਹ ਹੁਕਮ ਦੇ ਅੰਦਰ ਹੋ ਰਹੀ ਹੈ, ਕਰਾਰਾ ਹੁਕਮ ਆਪਣੀ ਖੇਲ੍ਹ ਵਰਤਾ ਰਿਹਾ ਹੈ, ਉਹ ਹੁਕਮ ਦੇ ਮੁਤਾਬਿਕ ਸਭ ਕੁਝ ਹੋ ਰਿਹਾ ਹੈ। ਤੂੰ ਆਤਮਾ ਹੈਂ, ਤੇਰੇ ਅਤੇ ਪ੍ਰਮਾਤਮਾ ਵਿਚ ਕੋਈ ਵੀ ਭੇਦ ਨਹੀਂ ਪਰ ਜਦੋਂ ਇਹ ਭਾਵਨਾ ਜਾਗਦੀ ਹੈ ਕਿ ਮੈਂ ਕਰਦਾ ਹਾਂ, ਮੈਂ ਭਜਨ ਕਰਦਾ ਹਾਂ, ਮੈਂ ਪਰਉਪਕਾਰ ਕਰਦਾ ਹਾਂ ਜਦੋਂ ਇਹ ਮਲੀਨ ਭਾਵਨਾ ਜਾਗ ਪੈਂਦੀਆਂ ਹਨ, ਉਸ ਵੇਲੇ ਇਹ ਪਤਿਤ ਹੋ ਕੇ ਜੀਵ ਦੀ ਉਪਾਧੀ ਧਾਰਨ ਕਰਦਾ ਹੈ ਇਥੋਂ ਇਹ ਪੰਜ ਪਉੜੀਆਂ ਤਿਲਕ ਜਾਂਦਾ ਹੈ ਅਤੇ ਪੱਕੇ ਨਿਸ਼ਚੇ ਨਾਲ ਆਪਣੇ ਆਪ ਨੂੰ ਦੇਹ ਮੰਨਣ ਲਗ ਜਾਂਦਾ ਹੈ। ਮੈਂ ਮੂਰਖ ਹਾਂ, ਮੈਂ ਇਸਤ੍ਰੀ ਹਾਂ, ਮੈਂ ਗਰੀਬ ਹਾਂ, ਮੈਂ ਅਮੀਰ ਹਾਂ। ਇਹ ਕੁਝ ਵੀ ਨਹੀਂ ਹੋ ਰਿਹਾ, ਸਾਰੇ ਅਗੰਮੀ ਨਿਰੰਕਾਰੀ ਹੁਕਮ ਦੀ ਖੇਡ ਵਰਤ ਰਹੀ ਹੈ ਉਹ ਆਪ ਹੀ ਖੇਡ ਰਿਹਾ ਹੈ ਜਿਵੇਂ ਕਿ ਫੁਰਮਾਨ ਹੈ -

***ਏਕ ਮੂਰਤ ਅਨੇਕ ਦਰਸਨ ਕੀਨ ਰੂਪ ਅਨੇਕ॥***
***ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ॥ ਜਾਪੁ ਸਾਹਿਬ***

ਜੀਵ ਭਾਵ ਕਰਕੇ ਇਹ ਆਪਣੇ ਅਸਲੀ ਸਰੂਪ ਨੂੰ ਨਹੀਂ ਪਛਾਣਦਾ। ਮਹਾਰਾਜ ਜੀ ਫੁਰਮਾਉਂਦੇ ਹਨ ਕਿ ਪਿਆਰਿਆ! ਤੂੰ ਆਪਣੇ ਸਰੂਪ ਨੂੰ ਪਛਾਣ।

***ਧਾਰਨਾ - ਪਛਾਣ ਪਿਆਰਿਆ! ਪਹਿਲਾਂ ਆਪਣੇ ਸਰੂਪ ਨੂੰ - 2***
***ਆਪਣੇ ਸਰੂਪ ਨੂੰ - 2, 2.***
***ਪਛਾਣ ਪਿਆਰਿਆ! ਪਹਿਲਾਂ ਆਪਣੇ ਸਰੂਪ ਨੂੰ - 2***

ਪਛਾਣ ਤੂੰ ਕੌਣ ਹੈਂ, ਮਹਾਰਾਜ ਕਹਿੰਦੇ ਪਛਾਣ ਅਸੀਂ ਦਸ ਦਿੰਦੇ ਹਾਂ-

***ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥***
***ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ॥ ਪੰਨਾ - 441***

ਅਸੀਂ ਕਹਿੰਦੇ ਹਾਂ ਕਿ ਮਹਾਰਾਜ! ਮੈਂ ਤਾਂ ਆਪਣੇ ਆਪ ਨੂੰ ਪਛਾਣਦਾ ਹਾਂ, ਮੈਂ ਪੀ.ਐਚ.ਡੀ ਕੀਤੀ ਹੋਈ ਹੈ, ਮੈਂ ਡੀ. ਲਿਟ ਹਾਂ। ਮੈਂ ਬਹੁਤ ਪੜ੍ਹਿਆ ਹੋਇਆ ਹਾਂ, ਮੇਰੀਆਂ ਤਾਂ ਕਿਤਾਬਾਂ ਲਿਖੀਆਂ ਹੋਈਆਂ ਨੇ, ਮੈਂ ਤਾਂ ਆਪਣੇ ਆਪ ਨੂੰ ਪਛਾਣ ਰਿਹਾ ਹਾਂ। ਮਹਾਰਾਜ ਜੀ ਕਹਿੰਦੇ ਹਨ ਕਿ ਪਿਆਰਿਆ! ਤੂੰ ਪਛਾਣਿਆ ਨਹੀਂ ਹੈ। ਪਛਾਣਿਆ ਹੋਵੇ ਤਾਂ ਤੇਰੀ ਹਾਲਤ ਬਦਲ ਜਾਵੇ। ਜਿਸਨੇ ਆਪਣੇ ਸਰੂਪ ਨੂੰ ਪਛਾਣ ਲਿਆ ਫੇਰ ਤਾਂ ਉਹ ਜੋਤੀ ਸਰੂਪ ਬਣ ਗਿਆ। ਇਹ ਜਿਹੜੇ ਦੇਹ ਦੇ ਰੋਗ ਨੇ, ਦੇਹ ਦੀ ਖੁਸ਼ੀ ਹੈ, ਦੇਹ ਦੀ ਗਮੀ ਹੈ, ਦੇਹ ਦੀ ਚਿੰਤਾ ਹੈ, ਦੇਹ ਦੀ ਬਿਮਾਰੀ ਹੈ, ਈਰਖਾ, ਨਿੰਦਿਆ, ਚੁਗਲੀ, ਸਾੜਾ ਹੈ, ਮਾਣ ਹੈ, ਅਪਮਾਨ ਹੈ, ਲਾਭ ਹੈ, ਹਾਨ ਹੈ ਇਹ ਸਾਰੀਆਂ ਚੀਜ਼ਾਂ ਤਾਂ ਦੇਹ ਨਾਲ ਸਬੰਧ ਰਖਦੀਆਂ ਨੇ। ਫੇਰ ਪ੍ਰੇਮੀਆਂ! ਤੂੰ ਕਿਉਂ ਔਖਾ ਹੁੰਦਾ ਹੈਂ, ਕਿਉਂ ਉਭੇ ਸਾਹ ਲੈਂਦਾ ਹੈਂ? ਉਹ ਇਸ ਕਰਕੇ ਕਿਉਂਕਿ ਤੂੰ ਅਜੇ ਪੜ੍ਹ ਲਿਖ ਕੇ ਗੱਲ ਜਾਣੀ ਹੈ, ਟੋਹਾਂ ਲਾਈਆਂ ਹਨ, ਆਪਣੇ ਆਪ ਨੂੰ ਦੇਹ ਸਮਝਦਾ ਹੈਂ, ਜੀਵ ਸਮਝਦਾ

ਹੈਂ। ਪੜ੍ਹ ਕੇ ਨਹੀਂ ਪਤਾ ਲੱਗਦਾ, ਬੁੱਝ ਕੇ ਪਤਾ ਲਗਦਾ ਹੈ। ਜੇ ਤੂੰ ਆਪਣੇ ਆਪ ਨੂੰ ਪਛਾਣ ਲਿਆ ਤਾਂ ਤੂੰ ਸਾਰੇ ਦੁਖਾਂ ਤੋਂ ਬਰੀ ਹੋ ਜਾਵੇਂ, ਪ੍ਰਭੂ ਦੇ ਹੁਕਮ ਵਿਚ ਜੀਵਨ ਬਤੀਤ ਕਰੇਂ, ਤਾਂ ਜੀਵਨ ਮੁਕਤ ਹੀ ਹੋ ਜਾਵੇਂ। ਜੀਵਨ ਮੁਕਤਾਂ ਦੀ ਅਵਸਥਾ ਉਪਰ ਚਾਨਣਾ ਪਾਉਂਦੇ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

*ਪ੍ਰਭ ਕੀ ਆਗਿਆ ਆਤਮ ਹਿਤਾਵੈ॥ ਜੀਵਨ ਮੁਕਤਿ ਸੋਊ ਕਹਾਵੈ॥*
*ਤੈਸਾ ਹਰਖੁ ਤੈਸਾ ਉਸੁ ਸੋਗੁ॥ ਸਦਾ ਅਨੰਦੁ ਤਹ ਨਹੀ ਬਿਓਗੁ॥*
*ਤੈਸਾ ਸੁਵਰਨੁ ਤੈਸੀ ਉਸੁ ਮਾਟੀ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥*
*ਤੈਸਾ ਮਾਨੁ ਤੈਸਾ ਅਭਿਮਾਨੁ॥ ਤੈਸਾ ਰੰਕੁ ਤੈਸਾ ਰਾਜਾਨੁ॥*
*ਜੋ ਵਰਤਾਏ ਸਾਈ ਜੁਗਤਿ॥ ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ॥* *ਪੰਨਾ - 275*

ਜੇ ਤਾਂ ਸਰੂਪ ਦੀ ਪਛਾਣ ਕਰ ਲਈ, ਜੀਵਨ ਮੁਕਤੀ ਉਸੇ ਸਮੇਂ ਪ੍ਰਾਪਤ ਹੋ ਜਾਂਦੀ ਹੈ ਪਰ ਇਹ ਪਛਾਣ ਕਦੇ ਕਿਸੇ ਨੂੰ ਆਪਣੇ ਆਪ ਪ੍ਰਾਪਤ ਨਹੀਂ ਹੋਈ। ਜਦੋਂ ਤਕ ਪ੍ਰਭੂ ਦੀ ਕ੍ਰਿਪਾ ਨਾ ਹੋਵੇ ਓਨੀਂ ਦੇਰ ਤਕ ਪੂਰਨ ਮਹਾਂਪੁਰਸ਼ ਨਹੀਂ ਮਿਲਿਆ ਕਰਦਾ। ਜਦੋਂ ਤਕ ਪੂਰਨ ਮਹਾਂਪੁਰਸ਼ ਦੀ ਕ੍ਰਿਪਾ ਨਹੀਂ ਹੁੰਦੀ ਜੀਵ ਦਾ ਸ਼ੁਭ ਕਰਮਾਂ ਵਿਚ ਪ੍ਰਵੇਸ਼ ਨਹੀਂ ਹੋ ਸਕਦਾ। ਉਪਾਸ਼ਨਾ ਦਾ ਤਾਂ ਉਸਨੂੰ ਪਤਾ ਹੀ ਨਹੀਂ ਕਿ ਕੀ ਹੁੰਦੀ ਹੈ, ਗਿਆਨ ਮੰਡਲ ਵਿਚ ਲੰਘਣ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ, ਰਸ ਹੀਣ ਜੀਵਨ ਬਤੀਤ ਕਰਦਾ ਹੈ, ਸੋ ਜਿਹਦੇ ਉਤੇ ਗੁਰੂ ਦੀ ਕ੍ਰਿਪਾ ਹੋ ਜਾਵੇ ਉਹ ਆਪਣੀ ਪਛਾਣ ਦੀ ਗੱਲ ਕਰਦਾ ਹੈ ਕਿਉਂਕਿ ਐਸਾ ਫੁਰਮਾਨ ਹੈ -

*ਧਾਰਨਾ - ਜਿਨ ਕਉ ਨਦਰ ਕਰਮ ਤਿਨ ਕਾਰ - 2, 2.*

*ਜਿਨ ਕਉ ਨਦਰਿ ਕਰਮੁ ਤਿਨ ਕਾਰ॥* *ਪੰਨਾ - 8*

ਨਦਰ ਕਹਿੰਦੇ ਨੇ ਬਖਸ਼ਿਸ਼ ਨੂੰ, ਬਖਸ਼ਿਸ਼ ਦੀ ਨਦਰ ਜਿਸ ਦੇ ਉਤੇ ਹੋ ਗਈ ਉਹ ਜੀਵਨ ਮੁਕਤ ਦੀ ਅਵਸਥਾ ਪ੍ਰਾਪਤ ਕਰ ਸਕਦਾ ਹੈ, ਦੂਸਰੇ ਨੂੰ ਨਹੀਂ ਹੋ ਸਕਦੀ।

*ਨਾਨਕ ਨਦਰੀ ਨਦਰਿ ਨਿਹਾਲ॥* *ਪੰਨਾ - 8*

ਜਦੋਂ ਨਦਰ ਹੋ ਗਈ ਫੇਰ ਨਦਰ ਦੇ ਨਾਲ ਨਿਹਾਲ ਹੋ ਜਾਂਦਾ ਹੈ। ਸਤਿਗੁਰੂ ਦੀ ਨਿਗ੍ਹਾ ਕ੍ਰੋੜਾਂ ਪਾਪਾਂ ਦਾ ਨਾਸ਼ ਕਰ ਦਿੰਦੀ ਹੈ। ਮਹਾਤਮਾ ਪਿਆਰ ਦੇ ਘਰ 'ਚ ਆ ਕੇ ਇਕ ਵਾਰ ਦ੍ਰਿਸ਼ਟੀ ਕਰ ਦੇਵੇ ਤਾਂ ਕ੍ਰੋੜਾਂ ਪੁੰਨਾਂ ਦਾ ਫਲ ਪ੍ਰਾਪਤ ਹੋ ਜਾਂਦਾ ਹੈ।

ਗੁਰੂ ਨਾਨਕ ਪਾਤਸ਼ਾਹ ਦੇ ਜੀਵਨ ਵਿਚ ਇਕ ਸਾਖੀ ਆਉਂਦੀ ਹੈ ਕਿ ਆਪ ਇਕ ਘੋਰ ਬਣ ਵਿਚੋਂ ਭਾਈ ਬਾਲਾ ਜੀ ਤੇ ਮਰਦਾਨਾ ਸਮੇਤ ਲੰਘ ਰਹੇ ਸਨ। ਪਹਿਲਾਂ ਕਈ ਦਿਨਾਂ ਤੋਂ ਤੁਰੇ ਹੋਏ ਸਨ, ਕਿਤੇ ਕੋਈ ਬਸਤੀ ਨਹੀਂ ਆਉਂਦੀ, ਮਰਦਾਨਾ ਦਰਖਤਾਂ ਤੋਂ ਗਿਰੇ ਹੋਏ ਫਲ ਛਕ ਛਕਾ ਕੇ, ਚਲ ਰਹੀਆਂ। ਨਦੀਆਂ ਦਾ ਪਾਣੀ ਪੀ ਕੇ ਆਪਣਾ ਪੇਟ ਭਰ ਲੈਂਦਾ ਸੀ। ਜੰਗਲ ਵਿਚ ਸ਼ੇਰ ਬੁਕ ਰਹੇ ਸਨ, ਬੇਅੰਤ ਸੱਪ ਤੁਰੇ ਫਿਰਦੇ ਸਨ। ਬਰਸਾਤ ਦਾ ਮਹੀਨਾ ਹੈ ਜਿਥੇ ਵੀ ਆਸਣ ਲਾਇਆ ਜਾਂਦਾ ਹੈ ਉਥੇ ਝੱਟ ਹੀ ਕੀੜੇ ਮਕੌੜੇ ਪਹੁੰਚ ਜਾਂਦੇ ਹਨ। ਧੰਨ ਸਨ ਗੁਰੂ ਨਾਨਕ ਪਾਤਸ਼ਾਹ ਜਿਨ੍ਹਾਂ ਨੇ ਅਜਿਹੇ ਬਿਖੜੇ ਹਾਲਾਤਾਂ ਵਿਚ ਪ੍ਰਭੂ ਦੇ ਪਿਆਰ ਨਾਲ ਸੰਸਾਰ ਨੂੰ ਜੋੜਿਆ। ਉਸ ਵੇਲੇ ਮਰਦਾਨੇ ਨੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ! ਕਿੰਨੇ ਦਿਨ ਜੰਗਲ ਵਿਚ ਤੁਰਦਿਆਂ ਨੂੰ ਹੋ ਗਏ, ਕੀ ਇਥੇ ਕੋਈ ਬਸਤੀ ਨਹੀਂ ਆਵੇਗੀ, ਜਿਥੇ ਰੁਕ ਕੇ ਚਾਰ ਦਿਨ ਸੁੱਖ ਦੇ ਕੱਢੀਏ, ਵੇਲੇ ਸਿਰ ਖਾਣ ਪੀਣ ਨੂੰ ਮਿਲੇ। ਮੈਂ ਆਪਣੇ ਲਈ ਤਾਂ ਕਹਿੰਦਾ ਨਹੀਂ ਹਾਂ ਪਰ ਜਦੋਂ ਮੈਂ ਆਪ ਵਲ ਦੇਖਦਾ ਹਾਂ ਕਿ ਆਪ ਨਾ ਤਾਂ ਕੁਝ ਅੰਗੀਕਾਰ ਕਰਦੇ ਹੋ, ਨਾ ਕੋਈ ਹੋਰ ਚੀਜ਼ ਦੀ ਲੋੜ ਮਹਿਸੂਸ ਕਰਦੇ ਹੋ, ਆਪ ਆਪਣੇ ਸਰੀਰ ਤੇ ਕਿੰਨੇ ਕਸ਼ਟ ਸਹਾਰਦੇ ਹੋ, ਜੰਗਲੀ ਜਾਨਵਰ ਕਿੰਨੇ ਘੁੰਮ ਰਹੇ ਹਨ ਪਾਤਸ਼ਾਹ! ਤੁਹਾਡੇ ਸੁਖ ਤੇ ਅਰਾਮ ਲਈ ਮੈਂ ਬੇਨਤੀ ਕਰਦਾ ਹਾਂ ਕਿ ਆਪ ਥੋੜ੍ਹਾ ਚਿਰ ਕਿਸੇ ਨਗਰ ਵਿਚ ਟਿਕੋ। ਗੁਰੂ ਮਹਾਰਾਜ ਜੀ ਕਹਿਣ ਲੱਗੇ ਕਿ ਮਰਦਾਨਿਆਂ! ਇਕ ਨਗਰ ਆਉਣ ਵਾਲਾ ਹੈ ਜੇ ਕਰਤਾਰ ਨੂੰ ਭਾਇਆ ਤਾਂ ਉਥੇ ਕਾਫੀ ਚਿਰ ਆਪਾਂ ਠਹਿਰਾਂਗੇ। ਮਰਦਾਨੇ ਦੇ ਚਿਤ ਵਿਚ ਬੜੀ

ਖੁਸ਼ੀ ਹੋਈ ਕਿ ਨਗਰ ਆਉਣ ਵਾਲਾ ਹੈ।

ਚਲਦੇ-ਚਲਦੇ ਦੁਪਹਿਰਾਂ ਢਲ ਗਈਆਂ, ਦਿਨ ਦਾ ਚੌਥਾ ਪਹਰਿ ਆ ਗਿਆ ਤਾਂ ਸਾਮ੍ਹਣੇ ਇਕ ਨਗਰ ਦੇਖਿਆ, ਆਪ ਨੇ ਉਸ ਤਰਫ ਨੂੰ ਮੋੜੇ ਪਾ ਲਏ, ਪਸ਼ੂਆਂ ਦੀਆਂ ਪਾਈਆਂ ਹੋਈਆਂ ਡੰਡੀਆਂ ਵਿਚੀਂ ਹੁੰਦੇ ਹੋਏ ਨਗਰ ਵਲ ਨੂੰ ਵਧ ਰਹੇ ਹਨ। ਅੱਗੇ ਸਾਰੇ ਨਗਰ ਵਾਲੇ ਇਕ ਉਚੇ ਚੌਂਤਰੇ ਤੇ ਖੜ੍ਹੋਤੇ ਵੇਖ ਰਹੇ ਹਨ ਕਿ ਤਿੰਨ ਬੰਦੇ ਸਾਡੇ ਪਿੰਡ ਵਲ ਨੂੰ ਆ ਰਹੇ ਹਨ, ਖੁਸ਼ ਹੋ ਗਏ ਕਿ ਅੱਜ ਤਿੰਨ ਸ਼ਿਕਾਰ ਮਿਲਣਗੇ। ਉਹ ਪਿੰਡ ਠੱਗਾਂ ਦਾ ਸੀ, ਡਾਕੇ ਮਾਰਨੇ, ਠੱਗੀਆਂ ਮਾਰਨੀਆਂ, ਛਲ ਕਪਟ ਕਰਕੇ ਦੂਸਰੇ ਦਾ ਧਨ ਖੋਹਣਾ, ਫੇਰ ਇਸ ਧਨ ਨੂੰ ਸ਼ਰਾਬਾਂ, ਕਬਾਬਾਂ, ਮਾਸ ਵਿਭਚਾਰ ਵਿਚ ਖਰਚ ਕਰਨਾ ਇਹ ਇਨ੍ਹਾਂ ਦਾ ਕਿੱਤਾ ਸੀ, ਦੇਖਦੇ-ਦੇਖਦੇ ਤਿੰਨੇ ਹੀ ਨੇੜੇ ਆ ਗਏ, ਅੱਜ ਮਰਦਾਨੇ ਦਾ ਚਿਤ ਖਿੜ ਨਹੀਂ ਰਿਹਾ। ਮਹਾਰਾਜ ਕਹਿਣ ਲੱਗੇ, "ਮਰਦਾਨਿਆਂ! ਅੱਜ ਬਸਤੀ ਦੇਖ ਕੇ ਕੋਈ ਬਚਨ ਨਹੀਂ ਕਰ ਰਿਹਾ, ਤੈਨੂੰ ਭੁੱਖ ਨਹੀਂ ਲੱਗੀ ਹੋਈ?" ਕਹਿਣ ਲੱਗਿਆ, "ਸੱਚੇ ਪਾਤਸ਼ਾਹ! ਪਤਾ ਨਹੀਂ ਮੈਨੂੰ ਕੀ ਹੋ ਗਿਆ, ਇਨ੍ਹਾਂ ਲੋਕਾਂ ਨੂੰ ਦੇਖ ਕੇ ਮੇਰੇ ਮਨ ਵਿਚ ਖੁਸ਼ੀ ਨਹੀਂ ਆ ਰਹੀ, ਮੇਰੀ ਭੁੱਖ ਵੀ ਪੂਰੀ ਤਰ੍ਹਾਂ ਮਰ ਗਈ ਹੈ।" ਮਹਾਰਾਜ ਜੀ ਕਹਿਣ ਲੱਗੇ, "ਮਰਦਾਨਿਆਂ! ਤੂੰ ਠੀਕ ਹੀ ਕਹਿੰਦਾ ਹੈਂ ਤੈਨੂੰ ਵਾਤਾਵਰਣ ਵਿਚ ਪਸਰ ਰਹੇ ਸੂਖਸ਼ਮ ਖਿਆਲ ਪੜ੍ਹਨ ਦਾ ਅਨੁਭਵ ਹੋ ਗਿਆ ਹੈ। ਦੇਖ ਮਰਦਾਨਿਆਂ ਹਰ ਸਮੇਂ ਹਰ ਬੰਦੇ ਦੇ ਅੰਦਰੋਂ ਖਿਆਲਾਂ ਦੀ ਰੌ ਗੁਪਤ ਰੂਪ ਵਿਚ ਚਲਦੀ ਹੈ ਅਤੇ ਉਹ ਦੂਰ ਤਕ ਫੈਲਦੀ ਜਾਂਦੀ ਹੈ। ਮਹਾਂਪੁਰਸ਼ਾਂ ਦੀਆਂ ਅੰਦਰਲੀਆਂ ਕਿਰਨਾਂ ਸੁਖ ਸ਼ਾਂਤੀ ਦਿੰਦੀਆਂ ਹਨ, ਪਾਪਾਂ ਤੋਂ ਬਚਾ ਲੈਂਦੀਆਂ ਹਨ, ਇਸੇ ਕਰਕੇ ਮਹਾਂਪੁਰਸ਼ਾਂ ਦੇ ਸੰਪਰਕ ਵਿਚ ਜੋ ਆ ਜਾਵੇ ਤਾਂ ਉਸ ਉਤੇ ਸੋਹਣਾ ਅਸਰ ਹੋਣ ਲਗ ਜਾਂਦਾ ਹੈ, ਚਿਤ ਲੱਗ ਜਾਂਦਾ ਹੈ, ਚਿੰਤਾਵਾਂ ਖਤਮ ਹੁੰਦੀਆਂ ਪ੍ਰਤੀਤ ਹੁੰਦੀਆਂ ਹਨ। ਮਰਦਾਨਿਆਂ! ਇਹ ਬਹੁਤ ਬੁਰੀ ਕਿਸਮ ਦੇ ਠੱਗ ਹਨ, ਪਹਿਲਾਂ ਬੰਦੇ ਨੂੰ ਮਾਰਦੇ ਹਨ, ਪਿਛੋਂ ਜੇਬ ਫਰੋਲਦੇ ਹਨ। ਸੱਚੇ ਪਾਤਸ਼ਾਹ! ਆਪ ਫੇਰ ਇਨ੍ਹਾਂ ਵਿਚ ਕਿਉਂ ਫਸ ਗਏ? ਮਹਾਰਾਜ ਕਹਿਣ ਲੱਗੇ, "ਮਰਦਾਨਿਆਂ! ਦੇਖ ਕਰਤਾਰ ਦੇ ਰੰਗ, ਅਜ ਤਾਰਦੇ ਹਨ ਕਿ ਡੋਬਦੇ ਹਨ।"

ਉਹ ਵੀ ਗੁਰੂ ਮਹਾਰਾਜ ਜੀ ਵਲ ਝਾਕ ਰਹੇ ਹਨ। ਉਨ੍ਹਾਂ ਦੇ ਸੁੰਦਰ ਲਾਲ ਸੁਰਖ ਚਿਹਰੇ, ਮੋਟੇ ਨੈਣ ਅਤੇ ਮਸਤਕ ਅਤਿ ਪ੍ਰਸੰਨ ਦੇਖ ਕੇ ਅੰਦਾਜ਼ੇ ਲਾਉਂਦੇ ਹਨ ਕਿ ਅੱਜ ਕੋਈ ਮਹਾਨ ਧਨੀ ਸਾਡੇ ਕਬਜ਼ੇ ਆਪੇ ਹੀ ਆ ਗਏ ਹਨ। ਇਕ ਦੂਜੇ ਕੋਲ ਗੱਲਾਂ ਕਰਦੇ ਹਨ ਕਿ ਮੈਨੂੰ ਬਹੁਤ ਤਜਰਬਾ ਹੈ ਕਿ ਮੈਂ ਅੱਖਾਂ ਪੜ੍ਹ ਲੈਂਦਾ ਹਾਂ। ਇਨ੍ਹਾਂ ਕੋਲ ਐਨਾ ਧਨ ਹੈ ਕਿ ਜਿਸ ਦਾ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ। ਦੂਜਾ ਕਹਿਣ ਲੱਗਿਆ, "ਇਨ੍ਹਾਂ ਕੋਲ ਤਾਂ ਇਕ ਰਬਾਬ, ਕੁਮੰਡਲ ਤੇ ਇਕ ਕਪੜਾ ਹੈ ਚਾਦਰ ਹੈ ਜਿਸਦੀ ਗਿਲਟੀ ਮਾਰ ਕੇ ਤਨ ਢਕਦੇ ਹਨ, ਇਕ ਹੇਠਾਂ ਵਿਛਾਣ ਲਈ ਹੈ, ਹੋਰ ਤਾਂ ਇਨ੍ਹਾਂ ਕੋਲ ਕੋਈ ਸਮਾਨ ਨਹੀਂ ਹੈ।" ਉਹ ਕਹਿਣ ਲੱਗੇ, "ਤੈਨੂੰ ਕੀ ਪਤੈ ਅਮੀਰ ਲੋਕਾਂ ਦਾ, ਜਦੋਂ ਇਹ ਚਲਦੇ ਹਨ ਤਾਂ ਬਹੁਤ ਕੀਮਤੀ ਲੱਖਾਂ ਰੁਪਏ ਦੇ ਲਾਲ ਲੈ ਕੇ ਪੱਟ ਦਾ ਮਾਸ ਪਾੜ ਕੇ ਸਿਉਂ ਲੈਂਦੇ ਹਨ ਜਾਂ ਇਨ੍ਹਾਂ ਨੇ ਰਬਾਬ ਦੇ ਵਿਚ ਜੋ ਮੋਮ ਲਾਇਆ ਹੋਇਆ ਹੈ ਉਸਦੇ ਵਿਚ ਛੁਪਾਏ ਹੋਏ ਹਨ। ਇਹ ਵੀ ਹੋ ਸਕਦਾ ਹੈ ਜੋ ਰਬਾਬ ਦਾ ਡੰਡਾ ਹੈ ਜਿਸ ਉਪਰ ਤਾਰਾਂ ਲਪੇਟੀਆਂ ਹੋਈਆਂ ਹਨ ਇਸ ਡੰਡੇ ਵਿਚ ਸੁਰਾਖ ਕਰਕੇ ਛੁਪਾਏ ਹੋਣ। ਉਸੇ ਸਮੇਂ ਆਪਸ ਵਿਚ ਸਲਾਹ ਕੀਤੀ ਕਿ ਅੱਜ ਬਹੁਤ ਧਨੀ ਆਪਣੇ ਕੋਲ ਫਸ ਗਏ, ਆਪਣੇ ਪੀਰ ਦੀ ਸਹੁੰ ਖਾ ਕੇ ਸਾਰੇ ਪ੍ਰਤਗਿਆ ਕਰੋ ਕਿ ਜੋ ਕੁਝ ਇਨ੍ਹਾਂ ਕੋਲੋਂ ਮਿਲੇਗਾ, ਉਹ ਆਪਾਂ ਸਾਰੇ ਰਲ ਕੇ ਵੰਡ ਲਵਾਂਗੇ।

ਗੁਰੂ ਮਹਾਰਾਜ ਜੀ ਨੇੜੇ ਆ ਜਾਂਦੇ ਹਨ ਤਾਂ ਸਾਰੇ ਨਿਵ-ਨਿਵ ਕੇ ਨਮਸਕਾਰਾਂ ਕਰ ਰਹੇ ਹਨ, ਕਹਿੰਦੇ ਨੇ ਕਿ ਧੰਨਭਾਗ ਅਸਾਡੇ ਕਿ ਸਾਨੂੰ ਵੀ ਬਹੁਤ ਵੱਡੇ ਧਨੀਆਂ ਦੇ ਦਰਸ਼ਨ ਹੋਏ, ਸਾਧੂ ਦਾ ਲਿਬਾਸ ਤਾਂ ਆਪ ਨੇ ਚੋਰਾਂ ਚਕਾਰਾਂ ਤੋਂ ਬਚਣ ਲਈ ਪਹਿਨਿਆ ਹੋਇਆ ਹੈ ਪਰ ਸਾਨੂੰ ਲਗਦਾ ਹੈ ਕਿ ਤੁਹਾਡੇ ਕੋਲ ਬਹੁਤ ਧਨ ਹੈ। ਇਕ ਠੱਗ ਨੇ ਬੇਨਤੀ ਕੀਤੀ ਕਿ ਮਹਾਰਾਜ! ਇਹ ਸਾਮ੍ਹਣੇ ਵਾਲਾ ਘਰ ਮੇਰਾ ਹੈ, ਆਪ ਇਥੇ ਨਿਵਾਸ ਕਰੋ। ਮਹਾਰਾਜ ਜੀ ਬੇਨਤੀ ਮੰਨ ਕੇ ਉਸ ਠੱਗ ਦੇ ਘਰ ਪਹੁੰਚ ਜਾਂਦੇ ਹਨ। ਉਹ ਛੇਤੀ ਹੀ ਗਰਮ ਕਰਕੇ ਜਲ ਲੈ ਆਇਆ ਅਤੇ ਬੜੀ ਅਧੀਨਗੀ ਨਾਲ ਬੇਨਤੀ ਕਰਨ ਲੱਗਾ ਕਿ ਮਹਾਰਾਜ! ਆਪ ਪੰਜ ਇਸ਼ਨਾਨਾ ਕਰੋ, ਕੁਰਲਾ ਕਰੋ, ਚਰਨਾਂ ਉਪਰ ਵੀ ਧੂੜ ਪਈ ਹੋਈ ਹੈ। ਮਹਾਰਾਜ ਜੀ ਮਰਦਾਨੇ ਵਲ ਦੇਖਣ ਲੱਗੇ ਕਿ ਕਿਉਂ ਮਰਦਾਨਿਆਂ? ਗੁਰੂ ਮਹਾਰਾਜ ਨੇ ਕਿਹਾ ਕਿ ਭਾਈ ਅਸੀਂ ਬਿਨਾਂ ਚਰਨ ਧੋਤਿਆਂ ਹੀ ਚੰਗੇ ਹਾਂ, ਅਸੀਂ ਤਾਂ ਥੋੜ੍ਹਾ ਚਿਰ ਆਪ ਦੇ ਕੋਲ ਠਹਿਰਣਾ ਹੈ, ਅੰਮ੍ਰਿਤ ਵੇਲੇ ਅਸੀਂ ਕੀਰਤਨ ਕਰਨਾ

ਹੈ ਉਸ ਪਿਛੋਂ ਆਪਣੇ ਰਾਹੇ ਪੈ ਜਾਵਾਂਗੇ। ਉਹ ਠੱਗ ਥੋੜ੍ਹੀ ਦੇਰ ਪਿਛੋਂ ਦੁੱਧ ਲੈ ਆਇਆ। ਗੁਰੂ ਮਹਾਰਾਜ ਜੀ ਨੇ ਮਰਦਾਨੇ ਵਲ ਤੱਕਿਆ, ਮਰਦਾਨਾ ਕਹਿਣ ਲੱਗਿਆ ਕਿ ਸੱਚੇ ਪਾਤਸ਼ਾਹ! ਮੈਨੂੰ ਤਾਂ ਅੱਜ ਕਿਸੇ ਚੀਜ਼ ਦੀ ਲੋੜ ਨਹੀਂ। ਐਨੇ ਨੂੰ ਪਲੰਘ ਤਿਆਰ ਕਰਕੇ ਬੇਨਤੀ ਕੀਤੀ ਕਿ ਆਪ ਪਲੰਘਾਂ ਤੇ ਬਿਰਾਜੋ, ਥੱਕੇ ਹੋਏ ਹੋ, ਰਾਤ ਦਾ ਫੇਰ ਪ੍ਰਸ਼ਾਦਾ ਛਕੋ, ਅਸੀਂ ਤਾਂ ਧੰਨਭਾਗੀ ਹਾਂ ਕਿ ਤੁਸੀਂ ਇਸ ਨਗਰ ਵਿਚ ਚਰਨ ਪਾਏ ਹਨ। ਮਹਾਰਾਜ ਜੀ ਨੇ ਕਿਹਾ ਕਿ ਜਿਥੇ ਅਸੀਂ ਬੈਠੇ ਹਾਂ, ਓਹੋ ਹੀ ਠੀਕ ਹੈ। ਸਾਨੂੰ ਪਲੰਘ ਦੀ ਲੋੜ ਨਹੀਂ ਲੰਮੇ ਪੈਂਡਿਆਂ ਦੇ ਰਾਹੀ ਹਾਂ, ਜੋ ਕੁਝ ਕੰਦ ਮੂਲ ਮਿਲਿਆ ਛਕ ਲਿਆ, ਹੱਥਾਂ ਨਾਲ ਨਦੀ ਦਾ ਪਵਿੱਤਰ ਜਲ ਪੀ ਕੇ ਸੰਤੁਸ਼ਟ ਰਹਿੰਦੇ ਹਾਂ। ਅਸਾਨੂੰ ਪਲੰਘਾਂ ਦੀ ਲੋੜ ਨਹੀਂ ਹੈ; ਪ੍ਰਸ਼ਾਦਾ ਵੀ ਮੋੜ ਦਿਤਾ। ਜਦੋਂ ਚਲੇ ਗਏ ਤਾਂ ਮਰਦਾਨੇ ਨੂੰ ਕਿਹਾ ਕਿ ਸਤਿਗੁਰੂ ਜੀ! ਅੱਜ ਮੇਰਾ ਜੀਅ ਕੁਝ ਵੀ ਖਾਣ ਪੀਣ ਨੂੰ ਨਹੀਂ ਕਰਦਾ, ਮੈਨੂੰ ਕੁਝ ਡਰ ਜਿਹਾ ਲਗਦਾ ਹੈ। ਗੁਰੂ ਮਹਾਰਾਜ ਜੀ ਨੇ ਮਰਦਾਨੇ ਨੇ ਕਿਹਾ ਕਿ ਆਪਾਂ ਨਿਰੰਕਾਰ ਦੇ ਚਾਕਰ ਹਾਂ ਜੋ ਹਰ ਸਮੇਂ ਸਾਡੇ ਨਾਲ ਰਹਿੰਦੇ ਹਨ।

***ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ॥***
***ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ॥ ਪੰਨਾ - 677***

ਮਹਾਰਾਜ ਜੀ ਨੇ ਕਿਹਾ ਕਿ ਮਰਦਾਨਿਆਂ! ਜਿਸ ਜਲ ਨਾਲ ਇਹ ਹੱਥ ਧੁਆਉਣ ਆਏ ਸੀ ਉਸ ਵਿਚ ਵੀ ਜ਼ਹਿਰ ਸੀ, ਬਹੁਤ ਤੇਜ਼ ਕਿਸਮ ਦੀਆਂ ਜ਼ਹਿਰਾਂ ਇਹ ਲੋਕ ਰੱਖਦੇ ਹਨ। ਇਹ ਪਲੰਘ ਤੇ ਬੈਠਣ ਨੂੰ ਕਹਿੰਦੇ ਸੀ ਉਸ ਉਪਰ ਵੀ ਜ਼ਹਿਰੀਲਾ ਵਿਛੌਣਾ ਵਿਛਾਇਆ ਹੋਇਆ ਸੀ। ਸੋ ਇਥੇ ਸੌਣ ਦਾ ਥਾਂ ਨਹੀਂ ਹੈ, ਸਾਵਧਾਨ ਹੋ ਕੇ ਨਿਰੰਕਾਰ ਦਾ ਭਜਨ ਕਰਨਾ ਹੈ। ਇਧਰ ਇਹ ਸਾਰੇ ਇਕੱਠੇ ਹੋ ਕੇ ਸਲਾਹਾਂ ਕਰਨ ਲੱਗੇ ਕਿ ਇਹ ਤਾਂ ਬਹੁਤ ਹੀ ਚਤੁਰ ਬੰਦੇ ਹਨ ਜਾਂ ਤਾਂ ਸਰਕਾਰ ਦੇ ਸੂਹੀਏ ਹਨ, ਨਹੀਂ ਤਾਂ ਕੌਣ ਹੈ ਜਿਹੜਾ ਪਾਣੀ ਦੇਣ ਤੇ ਹੱਥ ਮੂੰਹ ਨਾ ਧੋਵੇ, ਕੁਰਲਾ ਨਾ ਕਰੇ; ਨਾ ਪਲੰਘ ਤੇ ਬੈਠੇ ਹਨ, ਨਾ ਦੁਧ ਪੀਤਾ ਹੈ, ਨਾ ਰਾਤ ਦਾ ਪ੍ਰਸ਼ਾਦਾ ਛਕਿਆ ਹੈ ਇਹ ਜ਼ਰੂਰ ਕੋਈ ਸਰਕਾਰੀ ਸੂਹੀਏ ਹੋਣਗੇ। ਪਰ ਕੋਈ ਗੱਲ ਨਹੀਂ, ਸੁਣੋ ਸਾਰੇ, ਆਪਾਂ ਨੂੰ ਇਨ੍ਹਾਂ ਕੋਲੋਂ ਧਨ ਇਨ੍ਹਾਂ ਨੂੰ ਮਾਰ ਕੇ ਲੁਟਣਾ ਪਵੇਗਾ। ਹੁਣ ਸਾਰੇ ਸੌਂ ਜਾਓ, ਇਹ ਵੀ ਸੌਂ ਜਾਣ, ਸੁੱਤੇ ਪਿਆਂ ਨੂੰ ਬੰਨ੍ਹ ਲਓ। ਸੋ ਉਹ ਸਾਰੀਆਂ ਵਿਉਂਤਾ ਬਣਾਉਂਦੇ ਰਹੇ, ਮਾਰਨ ਦੇ ਤਰੀਕੇ ਸੋਚਦੇ ਰਹੇ ਲੇਕਿਨ ਅੱਧੀ ਰਾਤ ਤੋਂ ਬਾਦ ਸਭ ਨੂੰ ਨੀਂਦ ਆ ਗਈ। ਰਾਤ ਲੰਘਦੀ ਗਈ, ਅੰਮ੍ਰਿਤ ਵੇਲਾ ਹੋ ਆਇਆ। ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਕਿ ਮਰਦਾਨਿਆਂ! ਪਿਆਰਿਆ ਅੱਜ ਕੀਰਤਨ ਸੁਣਾ। ਮਰਦਾਨੇ ਨੇ ਰਬਾਬ ਦੀਆਂ ਤਰਬਾਂ ਉਪਰ ਉਂਗਲੀ ਰੱਖੀ, ਸ਼ਬਦ ਪੜ੍ਹਦੇ ਰਹੇ। ਆਸਾ ਜੀ ਦੀ ਵਾਰ ਦਾ ਸਮਾਂ ਹੋ ਗਿਆ। ਭੋਗ ਸਮੇਂ ਮਰਦਾਨੇ ਨੇ ਕਿਹਾ ਕਿ ਮਹਾਰਾਜ! ਇਕ ਵੀ ਬੰਦਾ ਸੁਣਨ ਵਾਸਤੇ ਨਹੀਂ ਆਇਆ। ਮਹਾਰਾਜ ਨੇ ਕਿਹਾ ਕਿ ਮਰਦਾਨਿਆਂ! ਇਨ੍ਹਾਂ ਮਨੁੱਖਾਂ ਦੇ ਭਾਗ ਬਹੁਤ ਮਾੜੇ ਨੇ, ਬਹੁਤੇ ਮਾੜੇ ਭਾਗ ਹੋਣ ਕਰਕੇ ਇਹ ਸਤਿਸੰਗ 'ਚ ਨਹੀਂ ਆ ਸਕੇ। ਕਿਉਂਕਿ ਸਤਿਸੰਗ ਵਿਚ ਸਿਰਫ ਓਹੀ ਆਉਂਦੇ ਨੇ ਜਿਹਦੇ ਭਾਗ ਜਾਗ ਜਾਣ, ਦੂਜਾ ਨਹੀਂ ਆ ਸਕਦਾ।

***ਧਾਰਨਾ - ਮਾੜਿਆਂ ਭਾਗਾਂ ਵਾਲੇ, ਦਿਤੀਆਂ ਬਾਂਗਾਂ ਤੋਂ ਨਾ ਜਾਗਦੇ - 2, 2.***
***ਬਾਗਾਂ ਤੋਂ ਨਾ ਜਾਗਣ ਦਿਤੀਆਂ, ਬਾਂਗਾਂ ਤੋਂ ਨਾ ਜਾਗਦੇ -2***
***ਮਾੜਿਆਂ ਭਾਗਾਂ ਵਾਲੇ ਦਿਤੀਆਂ.........................।***

***ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ॥***
***ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ॥ ਪੰਨਾ - 1378***

ਗੁਰੂ ਮਹਾਰਾਜ ਜੀ ਕਹਿਣ ਲੱਗੇ, "ਮਰਦਾਨਿਆਂ! ਸਤਿਸੰਗ ਬਿਨਾਂ ਭਾਗਾਂ ਤੋਂ ਪ੍ਰਾਪਤ ਨਹੀਂ ਹੁੰਦੀ, ਇਹ ਮੰਦਭਾਗੀ ਪੁਰਸ਼ ਹਨ। ਦਿਨੇ ਮੰਦ ਕਰਮ ਸੋਚਦੇ ਰਹਿੰਦੇ ਹਨ ਅਤੇ ਰਾਤ ਨੂੰ ਥੱਕ ਕੇ ਸੌਂ ਜਾਂਦੇ ਹਨ। ਪਰ ਦੇਖ, ਗੁਪਤ ਮੰਡਲ ਤੋਂ ਕਿੰਨੇ ਦੇਵਤੇ, ਕਿੰਨੀਆਂ ਰੂਹਾਂ, ਕੀਰਤਨ ਸੁਣ ਰਹੀਆਂ ਹਨ। ਪਸ਼ੂ ਪੰਛੀ ਵੀ ਕੀਰਤਨ ਸੁਣ ਰਹੇ ਹਨ।"

***ਹਰਿ ਕੀਰਤ ਸਾਧ ਸੰਗਤਿ ਹੈ ਸਿਰ ਕਰਮਨ ਕੇ ਕਰਮਾ॥***
***ਕਹੁ ਨਾਨਕ ਤਿਸ ਭਇਓ ਪਰਾਪਤਿ ਜਿਸ ਪੁਰਬ ਲਿਖੇ ਕਾ ਲਹਨਾ॥***

***ਪੰਨਾ - 642***

ਜਿਹਦੇ ਮੱਥੇ ਵਿਚ ਧੁਰੋਂ ਲੇਖ ਲਿਖਿਆ ਹੋਵੇ ਓਹੀ ਸਤਿਸੰਗ 'ਚ ਪਹੁੰਚ ਸਕਦਾ ਹੈ। ਭਾਵੇਂ ਦਿਨ ਰਾਤ ਕੀਰਤਨ ਹੁੰਦੇ ਰਹਿਣ, ਕੋਲ ਬੈਠਾ ਵੀ ਰਹਿ ਜਾਂਦਾ ਹੈ। ਮਹਾਰਾਜ ਕਹਿੰਦੇ, "ਮਰਦਾਨਿਆਂ! ਇਹ ਬਹੁਤ ਮਾੜੇ ਪੁਰਸ਼ ਹਨ। ਕੋਈ ਨਾ, ਤੂੰ ਦੇਖ ਰੰਗ ਕਰਤਾਰ ਦੇ ਪਰ ਤੂੰ ਉਦਾਸ ਨਾ ਹੋ, ਖੋਲ੍ਹ ਦ੍ਰਿਸ਼ਟੀ ਦੇਖ ਕਿੰਨੇ ਦੇਵੀ ਦੇਵਤੇ, ਕਿੰਨੀਆਂ ਰੂਹਾਂ, ਕਿੰਨੀਆਂ ਮੁਕਤ ਆਤਮਾਵਾਂ, ਕਿੰਨੇ ਪੰਛੀ ਇਹ ਸਭ ਆਸਾ ਜੀ ਦੀ ਵਾਰ ਸੁਣ ਰਹੇ ਸੀ ਤੇ ਤੇਰੇ ਕੀਰਤਨ ਦੀ ਜਿਹੜੀ **vibration** ਸੀ, ਉਹ ਕ੍ਰੋੜਾਂ ਬ੍ਰਹਿਮੰਡਾਂ 'ਚ ਜਾ ਕੇ ਉਥੇ ਸੁਖ ਤੇ ਸ਼ਾਂਤੀ ਪੈਦਾ ਕਰ ਰਹੀ ਸੀ। ਕੀਰਤਨ ਕੀਤਾ ਕਦੇ ਵੀ ਬੇ-ਫਲ ਨਹੀਂ ਹੁੰਦਾ। ਇਸ ਵਾਤਾਵਰਣ ਵਿਚ ਬੇਅੰਤ ਗੁਪਤ ਆਤਮਾਵਾਂ ਹਨ। ਜਦੋਂ ਆਦਮੀ ਕੀਰਤਨ ਕਰਦਾ ਹੈ ਉਸ ਦੀਆਂ ਪ੍ਰੀਤ ਤਰਵਾਂ ਗੁਪਤ ਆਤਮਾਵਾਂ ਦੇ ਸਰੀਰ ਨੂੰ ਬਹੁਤ ਆਰਾਮ ਦਿੰਦੀਆਂ ਹਨ। ਇਹ ਮਾੜਿਆਂ ਕਰਮਾਂ ਵਾਲੇ ਸੀ; ਚਲੋ ਚੱਲੀਏ। ਸਮਾਨ ਚੁਕਿਆ, ਗੁਰੂ ਮਹਾਰਾਜ ਜੀ ਸਹਿਜੇ-ਸਹਿਜੇ ਇਕ ਪਾਸੇ ਨੂੰ ਚੱਲ ਪਏ। ਏਧਰ ਜਿਸ-ਜਿਸ ਨੂੰ ਜਾਗ ਆਉਂਦੀ ਹੈ ਉਹ ਸਿੱਧਾ ਉਸ ਘਰ ਵਲ ਦੌੜਿਆ ਜਾਂਦਾ ਹੈ ਅਤੇ ਜਾ ਕੇ ਇਕੋ ਗੱਲ ਪੁਛਦਾ ਹੈ ਕਿ ਕਿੰਨਾਂ ਮਾਲ ਉਨ੍ਹਾਂ ਕੋਲੋਂ ਨਿਕਲਿਆ। ਉਹ ਕਹਿੰਦੇ ਕਿ ਪਤਾ ਨਹੀਂ ਉਸ ਨੇ ਐਸੀ ਕਲਾਮ ਪੜ੍ਹੀ ਕਿ ਸਾਨੂੰ ਸਾਰਿਆਂ ਨੂੰ ਨੀਂਦ ਆ ਗਈ। ਆਪਸ ਵਿਚ ਤੂੰ-ਤੂੰ, ਮੈਂ-ਮੈਂ ਹੋ ਗਈ ਕਿ ਤੁਸੀਂ ਉਨ੍ਹਾਂ ਨੂੰ ਕਿਤੇ ਮਾਰ ਕੇ ਸੁੱਟ ਦਿਤਾ ਹੈ। ਉਸ ਵੇਲੇ ਉਨ੍ਹਾਂ ਨੇ ਠੱਗ ਪੀਰ ਦੀ ਸਹੁੰ ਖਾਧੀ। ਫੈਸਲਾ ਇਹ ਹੋਇਆ ਕਿ ਖੁਰਾ ਦੇਖਿਆ ਜਾਵੇ। 8-10 ਬੰਦੇ ਖੁਰੇ ਦੇਖਦੇ ਸ਼ਸ਼ਤਰ ਲੈ ਕੇ ਪਿਛੇ ਚਲੇ ਗਏ ਅਤੇ ਖੁਰਾ ਕੱਢ ਲਿਆ। ਜਵਾਨ ਲੜਕੇ ਉਧਰ ਨੂੰ ਦੌੜ ਲਏ। ਜਾਂਦਿਆਂ ਹੀ ਗੁਰੂ ਮਹਾਰਾਜ ਜੀ ਨੂੰ ਅਵਾਜ਼ ਦਿਤੀ ਕਿ ਠਹਿਰੋ। ਗੁਰੂ ਮਹਾਰਾਜ ਜੀ ਠਹਿਰ ਗਏ। ਮਰਦਾਨਾ ਕਹਿਣ ਲੱਗਿਆ, "ਮਹਾਰਾਜ! ਮੁਕਾਬਲਾ ਕਰੀਏ, ਸਾਡੇ ਪਾਸ ਵੀ ਤਾਂ ਸ਼ਸ਼ਤਰ ਹਨ ਅਤੇ ਅਸੀਂ ਤਕੜੇ ਵੀ ਹਾਂ ਇਹ ਤਾਂ ਮਾੜੇ-ਮਾੜੇ ਹਨ।" ਮਹਾਰਾਜ ਜੀ ਕਹਿਣ ਲੱਗੇ, "ਮਰਦਾਨਿਆਂ! ਕਰਤਾਰ ਤੇ ਭਰੋਸਾ ਰੱਖ, ਉਸ ਦੇ ਹੁਕਮ ਤੋਂ ਬਗੈਰ ਪੱਤਾ ਵੀ ਨਹੀਂ ਹਿਲਦਾ।"

ਐਨੇ ਨੂੰ ਇਹ ਨੇੜੇ ਆ ਗਏ। ਮਹਾਰਾਜ ਜੀ ਨੇ ਕਿਹਾ ਕਿ ਕੀ ਗੱਲ ਸਾਨੂੰ ਅਵਾਜ਼ ਦੇ ਕੇ ਤੁਸੀਂ ਰੋਕਿਆ ਹੈ। ਕਹਿਣ ਲੱਗੇ, "ਸਾਨੂੰ ਤੁਸੀਂ ਧੋਖਾ ਦਿਤਾ ਹੈ, ਤੁਸੀਂ ਕੋਈ ਐਸਾ ਕਲਾਮ ਪੜ੍ਹਿਆ ਹੈ ਜਿਸ ਨਾਲ ਸਾਨੂੰ ਨੀਂਦ ਆ ਗਈ ਤੇ ਤੁਸੀਂ ਨੱਠ ਰਹੇ ਹੋ। ਅਸੀਂ ਤਾਂ ਪਹਿਲਾਂ ਮਾਰਦੇ ਹਾਂ ਫੇਰ ਧਨ ਲੱਭਦੇ ਹਾਂ। ਜਿੰਨਾਂ ਧਨ ਤੁਹਾਡੇ ਕੋਲ ਹੈ, ਸਿੱਧੀ ਤਰ੍ਹਾਂ ਸਾਡੇ ਹਵਾਲੇ ਕਰ ਦਿਓ। ਤੁਸੀਂ ਪੱਟਾਂ ਵਿਚ ਲਾਲ ਸਿਲਾਏ ਹੋਏ ਹਨ। ਗੁਰੂ ਮਹਾਰਾਜ ਜੀ ਸ਼ਾਂਤ ਤੇ ਗੰਭੀਰ ਹੋ ਕੇ ਕਹਿਣ ਲੱਗੇ, "ਪ੍ਰੇਮੀਓ! ਤੁਸੀਂ ਸਾਨੂੰ ਮਾਰਨਾ ਹੈ ਤਾਂ ਬੜੀ ਖੁਸ਼ੀ ਨਾਲ ਮਾਰ ਲਓ। ਪਰ ਸਾਡੀ ਇਕ ਗੱਲ ਮੰਨ ਲਓ ਕਿ ਸਾਡੇ ਸਰੀਰ ਕਾਓਂ ਕੁੱਤੇ ਘੜੀਸੀ ਫਿਰਨਗੇ, ਤੁਸੀਂ ਸਾਨੂੰ ਮਾਰ ਕੇ ਆਹ ਲੱਕੜੀਆਂ ਦਾ ਢੇਰ ਪਿਆ ਹੈ, ਇਸ ਨਾਲ ਸਸਕਾਰ ਕਰ ਦੇਣਾ। ਇਸ ਨਾਲ ਇਕ ਤਾਂ ਸਾਡਾ ਸਬੂਤ ਖਤਮ ਹੋ ਜਾਵੇਗਾ, ਦੂਜਾ ਸਾਡਾ ਸਸਕਾਰ ਹੋ ਜਾਵੇਗਾ। ਉਹ ਕਹਿਣ ਲੱਗੇ ਕਿ ਬਹੁਤੀਆਂ ਗੱਲਾਂ ਨਾ ਕਰੋ, ਅਸੀਂ ਅੱਗ ਕਿਥੋਂ ਭਾਲਾਂਗੇ? ਇਕ ਕਹਿਣ ਲੱਗਿਆ ਕਿ ਇਨ੍ਹਾਂ ਦੀ ਗੱਲ ਤਾਂ ਸਿਆਣੀ ਹੈ, ਆਪਣਾ ਪਿੰਡ ਤਾਂ ਪਹਿਲਾਂ ਹੀ ਬਦਨਾਮ ਹੈ ਜੇ ਸਰਕਾਰ ਨੂੰ ਪਤਾ ਲੱਗ ਗਿਆ ਫੇਰ ਆਪਾਂ ਮਾਰੇ ਜਾਵਾਂਗੇ। ਕਹਿਣ ਲੱਗੇ, "ਅਸੀਂ ਅੱਗ ਕਿਥੋਂ ਲਿਆਈਏ?" ਉਥੇ ਨੇੜੇ ਹੀ ਸਿਵਾ ਜਲਦਾ ਸੀ, ਮਹਾਰਾਜ ਜੀ ਨੇ ਉਂਗਲੀ ਕਰ ਦਿਤੀ ਕਿ ਓਹ ਸਾਮ੍ਹਣੇ ਸਿਵਾ ਜਲਦਾ ਹੈ ਉਥੋਂ ਅੱਗ ਲੈ ਆਵੋ। ਪੰਜ ਚਾਰ ਜਣੇ ਓਥੇ ਠਹਿਰ ਜਾਂਦੇ ਹਨ, ਦੋ ਜਣੇ ਅੱਗ ਲੈਣ ਚਲੇ ਜਾਂਦੇ ਹਨ। ਕੀ ਦੇਖਦੇ ਹਨ ਕਿ ਸਿਵੇ ਕੋਲ ਕੁਝ ਅਜੀਬ ਕਿਸਮ ਦੇ ਬੰਦੇ ਖੜ੍ਹੇ ਹਨ, ਮਰਨ ਵਾਲੀ ਰੂਹ ਬਿਲਕਦੀ ਹੈ। ਉਹ ਉਸ ਨੂੰ ਬਹੁਤ ਬੁਰੀ ਤਰ੍ਹਾਂ ਮਾਰ ਰਹੇ ਹਨ ਤੇ ਕਹਿ ਰਹੇ ਹਨ ਕਿ ਸੰਸਾਰ ਵਿਚ ਮਾਨਸ ਜਨਮ ਤੈਨੂੰ ਭਜਨ ਕਰਨ ਲਈ ਮਿਲਿਆ ਸੀ ਪਰ ਤੂੰ ਤਾਂ ਲੁਟਾਂ ਮਾਰਾਂ ਕਰਦਾ ਰਿਹਾ। ਸਾਧਸੰਗਤ ਜੀ! ਐਸੀ ਹਾਲਤ ਵਿਚ ਸਤਿਗਰੂ ਹੀ ਮਦਦ ਕਰਦਾ ਹੈ -

***ਓਥੈ ਹਥੁ ਨ ਅਪੜੈ ਕੂਕ ਨ ਸੁਣੀਐ ਪੁਕਾਰ॥***
***ਓਥੈ ਸਤਿਗੁਰੁ ਬੇਲੀ ਹੋਵੈ ਕਢਿ ਲਏ ਅੰਤੀ ਵਾਰ॥*** ***ਪੰਨਾ - 1281***

ਉਹ ਕਹਿਣ ਲੱਗੇ ਕਿ ਭਾਈ! ਤੁਸੀਂ ਇਸ ਨੂੰ ਕਿਉਂ ਮਾਰਦੇ ਸੀ ਅਤੇ ਸਾਡੇ ਦੇਖਦੇ-ਦੇਖਦੇ ਹੀ ਕੁਝ ਹੋਰ ਆ ਗਏ। ਉਹ ਇਸ ਬਿਲਕਦੀ ਰੂਹ ਨੂੰ ਛੁਡਾ ਕੇ ਬਵਾਨ ਵਿਚ ਬਿਠਾ ਰਹੇ ਹਨ। ਇਹ ਕੀ ਗੱਲ ਹੈ? ਉਨ੍ਹਾਂ ਜਮਦੂਤਾਂ ਨੇ ਕਿਹਾ ਕਿ ਇਹ ਮਹਾਂਪਾਪੀ ਸੀ। ਇਸ ਨੇ ਨਰਕਾਂ ਵਿਚ ਜਾਣਾ ਸੀ ਪਰ

ਸਤਿਗੁਰੂ ਗੁਰੂ ਨਾਨਕ ਪਾਤਸ਼ਾਹ ਦੀ ਦ੍ਰਿਸ਼ਟੀ ਇਸ ਉਪਰ ਪੈ ਗਈ ਅਤੇ ਇਸ ਦੇ ਸਾਰੇ ਪਾਪ ਕੱਟੇ ਗਏ ਤੇ ਹੁਣ ਇਹ ਬੈਕੁੰਠ ਧਾਮ ਨੂੰ ਜਾ ਰਿਹਾ ਹੈ। ਕਹਿਣ ਲੱਗੇ, "ਉਹ ਬੰਦਾ ਕੌਣ ਹੈ ਜਿਸ ਦੀ ਦ੍ਰਿਸ਼ਟੀ ਪੈਂਦਿਆਂ ਹੀ ਸਾਰੇ ਪਾਪ ਕੱਟੇ ਗਏ।" ਉਹ ਕਹਿਣ ਲੱਗੇ ਕਿ ਮੂਰਖੋ! ਜਿਨ੍ਹਾਂ ਨੂੰ ਮਾਰਨ ਵਾਸਤੇ ਤੁਸੀਂ ਬਰਛੇ, ਛਵੀਆਂ ਚੁਕੀਂ ਫਿਰਦੇ ਹੋਂ, ਜਿਨ੍ਹਾਂ ਦੇ ਸਸਕਾਰ ਲਈ ਤੁਸੀਂ ਅੱਗ ਲੈਣ ਆਏ ਹੋ। ਸਾਧਸੰਗਤ ਜੀ! ਦਰਗਾਹ ਵਿਚ ਸਭ ਦੇ ਲੇਖੇ ਪੱਤੇ ਹੋਣੇ ਹਨ, ਬਾਣੀ ਵਿਚ ਆਉਂਦਾ ਹੈ ਕਿ ਅੰਤ ਇਸ ਜੀਵ ਨੂੰ ਪਛਤਾਉਣਾ ਪੈਂਦਾ ਹੈ, ਉਥੇ ਧਰਮਰਾਜ ਨੂੰ ਇਨਸਾਫ ਕਰਨ ਲਈ ਬਿਠਾਇਆ ਹੋਇਆ ਹੈ -

***ਧਰਮਰਾਜ ਨੋ ਹੁਕਮਿ ਹੈ ਬਹਿ ਸਚਾ ਧਰਮ ਬੀਚਾਰ॥***
***ਦੂਜੇ ਭਾਇ ਦੁਸਟ ਆਤਮਾ ਇਹ ਤੇਰੀ ਸਰਕਾਰ॥ ਪੰਨਾ - 38***

ਜਿਹੜੇ ਮਨਮੁੱਖ ਹੋ ਕੇ ਜੀਵਨ ਗੁਜ਼ਾਰਦੇ ਹਨ ਉਹ ਧਰਮਰਾਜ ਦੇ ਜਾਂਦੇ ਹਨ ਅਤੇ ਉਨ੍ਹਾਂ ਦੇ ਪਾਪਾਂ, ਪੁੰਨਾਂ ਦਾ ਫਲ ਧਰਮਰਾਜ ਭੁਗਤਾਉਂਦਾ ਹੈ। ਬਾਣੀ ਵਿਚ ਆਉਂਦਾ ਹੈ-

***ਬਾਰਿ ਵਿਡਾਨੜੈ ਹੁੰਮਸ ਧੁੰਮਸ ਕੂਕਾ ਪਈਆ ਰਾਹੀ॥***
***ਤਉ ਸਹ ਸੇਤੀ ਲਗੜੀ ਡੋਰੀ ਨਾਨਕ ਅਨਦ ਸੇਤੀ ਬਨੁ ਗਾਹੀ॥***
***ਪੰਨਾ - 520***

ਜਦੋਂ ਲੇਖਾ ਹੁੰਦਾ ਹੈ ਤਾਂ ਨਰਕਾਂ ਵਿਚ ਇਸ ਨੂੰ ਸੁੱਟ ਦਿੰਦੇ ਹਨ ਤਾਂ ਇਹ ਕੂਕਾਂ ਮਾਰਦਾ ਹੈ ਕਿ ਮੈਨੂੰ ਇਕ ਪੈਰ ਰੱਖਣ ਜੋਗਾ ਥਾਂ ਦੇ ਦਿਓ। ਮੈਂ ਭੁੱਲ ਗਿਆ ਸੀ, ਮੈਨੂੰ ਹੁਣ ਬਖਸ਼ ਦਿਓ -

***ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ॥***
***ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥***
***ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥***
***ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥***
***ਮਨਿ ਅੰਧੈ ਜਨਮੁ ਗਵਾਇਆ॥ ਪੰਨਾ - 464***

ਪ੍ਰੇਮੀਓ! ਜੀਵ ਸੰਸਾਰ ਤੇ ਆਉਂਦਾ ਹੈ ਅਤੇ ਮਰਨਾ ਭੁੱਲ ਜਾਂਦਾ ਹੈ। ਬੇਇਮਾਨੀਆਂ ਕਰਦਾ ਹੈ, ਧੱਕੇ ਕਰਦਾ ਹੈ, ਜ਼ੋਰ ਕਰਦਾ ਹੈ, ਜਬਰ ਕਰਦਾ ਹੈ, ਗਲਤ ਕੰਮ ਕਰਦਾ ਹੈ, ਸਾਸ਼ਤਰ ਗੁਰੂ, ਪੀਰ, ਸੰਤਾਂ ਦੇ ਉਪਦੇਸ਼ ਨੂੰ ਨਹੀਂ ਮੰਨਦਾ। ਉਹ ਜੀਵ ਜਦੋਂ ਸੰਸਾਰ ਤੋਂ ਜਾਂਦਾ ਹੈ ਤਾਂ ਉਹਦੇ ਜੀਵਨ ਦੇ ਅੰਦਰ ਪਾਪ ਹੀ ਪਾਪ ਹੋਇਆ ਕਰਦੇ ਹਨ, ਉਹਨੂੰ ਫੇਰ ਜਮਦੂਤ ਲੈਣ ਆਉਂਦੇ ਹਨ ਤੇ ਇਥੋਂ ਹੀ ਮਾਰਦੇ ਕੁਟਦੇ ਲੈ ਕੇ ਜਾਂਦੇ ਹਨ।

ਸੋ ਜਮਦੂਤ ਕਹਿਣ ਲੱਗੇ ਉਨ੍ਹਾਂ ਠੱਗਾਂ ਨੂੰ ਕਿ ਇਸ ਜੀਵ ਨੇ ਜ਼ਿੰਦਗੀ ਵਿਚ ਇਕ ਵੀ ਨੇਕ ਕੰਮ ਨਹੀਂ ਕੀਤਾ, ਨਾ ਕਿਸੇ ਸਤਿਪੁਰਸ਼ ਨੂੰ ਇਸ ਨੇ ਕਦੇ ਮਸਤਕ ਨਿਵਾਇਆ ਹੈ, ਨਾ ਹੱਥਾਂ ਨਾਲ ਦਾਨ ਕੀਤਾ ਹੈ, ਨਾ ਅੱਖਾਂ ਨਾਲ ਕਦੇ ਕਿਸੇ ਬੰਦਗੀ ਵਾਲੀ ਰੂਹ ਦੇ ਦਰਸ਼ਨ ਕੀਤੇ ਹਨ, ਨਾ ਇਸ ਨੇ ਕੰਨਾਂ ਨਾਲ ਕਦੇ ਹਰੀ ਦਾ ਜਸ ਸੁਣਿਆ ਹੈ, ਨਾ ਕਦੇ ਸਤਿਸੰਗ 'ਚ ਚੱਲ ਕੇ ਗਿਆ ਹੈ। ਸੋ ਇਹਦਾ ਸਰੀਰ ਤਾਂ ਭ੍ਰਿਸ਼ਟ ਹੋਇਆ ਹੋਇਆ ਹੀ ਸੀ ਪਰ ਇਹਦੇ ਕਰਮ ਵੀ ਭ੍ਰਿਸ਼ਟ ਹੋਣ ਕਰਕੇ ਅਸੀਂ ਇਸ ਨੂੰ ਮਾਰਦੇ ਸੀ। ਓ ਪ੍ਰੇਮੀਓ! ਤੁਹਾਨੂੰ ਪਤਾ ਨਹੀਂ ਤੁਹਾਨੂੰ ਮਸਾਂ ਮਾਨਸ ਦੇਹੀ ਮਿਲੀ ਹੈ, ਮਹਾਤਮਾ ਤੁਹਾਨੂੰ ਅਵਾਜ਼ਾਂ ਮਾਰ-ਮਾਰ ਕੇ ਬਾਰ ਬਾਰ ਦਸਦੇ ਹਨ।

***ਧਾਰਨਾ - ਵਾਰ-ਵਾਰ ਨਾ ਮਿਲਣੀ ਮਾਨਸ ਦੇਹੀ, ਮਾਨਸ ਦੇਹੀ-2, 2.***
***ਵਾਰ-ਵਾਰ ਨਾ ਮਿਲਣੀ ਮਾਨਸ ਦੇਹੀ-ਮਾਨਸ ਦੇਹੀ-2, 2***

ਬਾਰ-ਬਾਰ ਮਹਾਂਪੁਰਸ਼ ਸਮਝਾਉਂਦੇ ਹਨ ਕਿ ਪ੍ਰੇਮੀਆਂ! ਬੜੀ ਮੁਸ਼ਕਲ ਦੇ ਨਾਲ ਤੇਰੇ ਹੱਥ ਆਈ ਹੈ - ਇਹ ਮਾਨਸ ਦੇਹ। ਅੱਜਕਲ੍ਹ ਦੀ ਮੈਡੀਕਲ ਸਾਇੰਸ ਦਸਦੀ ਹੈ ਕਿ ਕਿਸ ਤਰ੍ਹਾਂ ਇਸ ਦਾ ਮਾਤਾ ਦੇ ਗਰਭ ਵਿਚ ਪੁੱਠੇ ਲਟਕਦੇ ਦਾ ਸਰੀਰ ਬਣਦਾ ਹੈ। ਇਸ ਦੇ ਸਰੀਰ ਵਿਚ ਦੋ ਖਰਬ ਸੈਲ ਹੁੰਦੇ ਹਨ, ਆਦਮੀ ਦੇ **semen** ਵਿਚ ਲੱਖਾਂ ਦੀ ਤਦਾਦ ਵਿਚ ਕੀਟਾਣੂ ਹੁੰਦੇ ਹਨ ਪਰ ਕਿਸੇ ਵਿਰਲੇ ਨੂੰ ਹੀ ਮਾਤਾ ਦੇ ਪੇਟ

ਵਿਚ ਪ੍ਰਵੇਸ਼ ਮਿਲਦਾ ਹੈ। ਸੋ ਇਹ ਮਾਨਸ ਦੇਹ ਭਾਗਾਂ ਨਾਲ ਹੀ ਮਿਲਦੀ ਹੈ।

*ਧਾਰਨਾ - ਜਿਹੜੀ ਦੇਹੀ ਨੂੰ ਲੋਚਦੇ ਦੇਵਤੇ, ਜਿਹੜੀ ਦੇਹੀ ਨੂੰ।*
*ਉਹ ਦੇਹੀ ਤੈਨੂੰ ਮਿਲ ਗਈ ਪਿਆਰਿਆ - 2, 2.*
*ਜਿਹੜੀ ਦੇਹੀ ਨੂੰ ਲੋਚਦੇ ਦੇਵਤੇ.........।*

*ਗੁਰ ਸੇਵਾ ਤੇ ਭਗਤਿ ਕਮਾਈ।।*
*ਤਬ ਇਹ ਮਾਨਸ ਦੇਹੀ ਪਾਈ॥*
*ਇਸ ਦੇਹੀ ਕਉ ਸਿਮਰਹਿ ਦੇਵ॥*
*ਸੋ ਦੇਹੀ ਭਜੁ ਹਰਿ ਕੀ ਸੇਵ॥*
*ਭਜਹੁ ਗੋੁਬਿੰਦ ਭੂਲਿ ਮਤ ਜਾਹੁ॥*
*ਮਾਨਸ ਜਨਮ ਕਾ ਏਹੀ ਲਾਹੁ॥* *ਪੰਨਾ - 1159*

ਸੋ ਕਹਿਣ ਲੱਗੇ ਕਿ ਪਿਆਰਿਓ! ਇਹ ਪਾਪੀ ਸੀ ਇਸ ਕਰਕੇ ਅਸੀਂ ਇਸ ਨੂੰ ਮਾਰਦੇ ਸੀ। ਠੱਗ ਕਹਿਣ ਲੱਗੇ ਕਿ ਹੁਣ ਕੀ ਹੋਇਆ? ਉਹ ਕਹਿਣ ਲੱਗੇ, "ਹੋਣਾ ਕੀ ਸੀ? ਇਸ ਦੇ ਕ੍ਰੋੜਾਂ ਪਾਪਾਂ ਦਾ ਨਾਸ਼ ਹੋ ਗਿਆ, ਇਹਦੇ ਉਤੇ ਮਹਾਂਪੁਰਸ਼ਾਂ ਦੀ ਦ੍ਰਿਸ਼ਟੀ ਪੈ ਗਈ।"

ਕਹਿਣ ਲੱਗੇ, "ਮਹਾਂਪੁਰਸ਼ਾਂ ਦੀ ਦ੍ਰਿਸ਼ਟੀ ਦਾ ਕੀ ਫਲ ਹੁੰਦਾ ਹੈ?"

ਉਹ ਕਹਿਣ ਲੱਗੇ, "ਕ੍ਰੋੜਾਂ ਪਾਪਾਂ ਦਾ ਨਾਸ਼ ਹੋ ਜਾਂਦਾ ਹੈ ਅਤੇ ਇਸ ਦੇ ਹੁਣ ਸਾਰੇ ਪਾਪ ਖਤਮ ਹੋ ਗਏ, ਇਸ ਕਰਕੇ ਇਸ ਨੇ ਹੁਣ ਦੇਵ ਲੋਕ ਨੂੰ ਜਾਣਾ ਹੈ।"

ਕਹਿਣ ਲੱਗੇ, "ਕਿਥੇ ਹੈ ਉਹ ਐਸਾ ਬੰਦਾ ਜਿਸ ਦੀ ਇਕੋ ਦ੍ਰਿਸ਼ਟੀ ਨਾਲ ਸਾਰੇ ਪਾਪ ਖਤਮ ਹੋ ਗਏ?" ਉਹ ਕਹਿਣ ਲੱਗੇ, "ਤੁਹਾਨੂੰ ਦਸਿਆ ਤਾਂ ਹੈ ਕਿ ਜਿਹਨੂੰ ਮਾਰਨ ਵਾਸਤੇ ਤੁਸੀਂ ਅੱਗ ਲੈਣ ਆਏ ਹੋ, ਉਹ ਆਪ ਪ੍ਰਮੇਸ਼ਰ ਹੈ। ਜਾਓ ਉਹਦੇ ਚਰਨ ਫੜ ਲਓ, ਉਹ ਦਿਆਲੂ ਹਨ, ਉਹ ਸੰਸਾਰ ਦਾ ਉਧਾਰ ਕਰਨ ਵਾਸਤੇ ਆਏ ਹੋਏ ਹਨ।"

ਉਸ ਵੇਲੇ ਉਹ ਦੋਨੋਂ ਦੂਰੋਂ ਹੀ ਅਵਾਜ਼ਾਂ ਦਿੰਦੇ ਜਾਂਦੇ ਹਨ ਕਿ ਦੇਖਿਓ ਕੋਈ ਗਲਤ ਕੰਮ ਨਾ ਕਰ ਬੈਠਣਾ। ਜਾਂਦੇ ਹੀ ਗੁਰੂ ਨਾਨਕ ਪਾਤਸ਼ਾਹ ਦੇ ਚਰਨਾਂ ਤੇ ਢਹਿ ਪਏ। ਕਹਿਣ ਲੱਗੇ, "ਸੱਚੇ ਪਾਤਸ਼ਾਹ! ਸਾਨੂੰ ਬਖਸ਼ ਦਿਓ।" ਜਿਹੜੇ ਉਥੇ ਖੜ੍ਹੇ ਸੀ, ਮੋਢਿਆਂ ਤੇ ਬਰਛੇ, ਛਵੀਆਂ ਰੱਖੀ ਖੜ੍ਹੇ ਸੀ ਉਹ ਕਹਿਣ ਲੱਗੇ ਕਿ ਤੁਹਾਨੂੰ ਕੀ ਹੋ ਗਿਆ? ਉਨ੍ਹਾਂ ਨੇ ਕਿਹਾ ਕਿ ਸੁਣੋ, ਅਸੀਂ ਸਾਰੀਆਂ ਗੱਲਾਂ ਸੁਣ ਕੇ ਆਏ ਹਾਂ, ਤਾਂ ਹੀ ਤਾਂ ਸਾਨੂੰ ਐਨਾ ਚਿਰ ਲੱਗ ਗਿਆ। ਉਨ੍ਹਾਂ ਨੇ ਸੰਖੇਪ ਵਿਚ ਸਾਰੀਆਂ ਗੱਲਾਂ ਦਸ ਕੇ ਕਿਹਾ ਕਿ ਫੜ ਲਓ ਚਰਨ। ਉਨ੍ਹਾਂ ਨੇ ਵੀ ਚਰਨ ਫੜ ਲਏ। ਸਾਰੇ ਗੁਰੂ ਨਾਨਕ ਪਾਤਸ਼ਾਹ ਨੂੰ ਕਹਿਣ ਲੱਗੇ, "ਤੁਸੀਂ ਸਾਡੇ ਪਿੰਡ ਚੱਲੋ, ਅਸੀਂ ਜਿੱਡੇ ਵੱਡੇ ਪਾਪੀ ਹਾਂ ਓਡੇ ਵੱਡੇ ਸਾਨੂੰ ਬਖਸ਼ਣ ਵਾਲੇ ਤੁਸੀਂ ਆ ਗਏ।" ਗੁਰੂ ਮਹਾਰਾਜ ਜੀ ਵਾਪਸ ਚਲੇ ਜਾਂਦੇ ਹਨ। ਪਿੰਡ ਜਾ ਕੇ ਉਨ੍ਹਾਂ ਨੇ ਸਾਰੀ ਗੱਲਬਾਤ ਦੱਸੀ। ਕਹਿਣ ਲੱਗੇ, "ਪਿਆਰਿਓ! ਇਹ ਤਾਂ ਰੱਬ ਹੀ ਆਪਣੇ ਪਿੰਡ ਵਿਚ ਆ ਗਿਆ, ਮੰਗੋ ਇਨ੍ਹਾਂ ਤੋਂ ਮਾਫੀਆਂ, ਚਰਨਾਂ ਤੇ ਢਹਿ ਜਾਓ, ਸਾਡੇ ਵਰਗੇ ਸਾਰੇ ਪਾਪੀ ਬਖਸ਼ੇ ਜਾਣਗੇ।

*ਜਿਨ ਕਉ ਨਦਰਿ ਕਰਮੁ ਤਿਨ ਕਾਰ॥*
*ਨਾਨਕ ਨਦਰੀ ਨਦਰਿ ਨਿਹਾਲ॥* *ਪੰਨਾ - 8*

ਇਹ ਨਦਰ ਜਿਸ ਉਤੇ ਹੋ ਜਾਵੇ ਉਹ ਫੇਰ ਚਾਰ ਗੱਲਾਂ ਕਰਿਆ ਕਰਦਾ ਹੈ। ਪਹਿਲਾਂ ਤਾਂ ਸਤਿਸੰਗ 'ਚ ਜਾਂਦਾ ਹੈ। ਉਥੇ ਜਾ ਕੇ ਬਾਣੀ ਸੁਣ ਕੇ ਉਸ ਨੂੰ ਬੈਰਾਗ ਪੈਦਾ ਹੁੰਦਾ ਹੈ। ਉਸ ਪਿਛੋਂ ਦੁਨੀਆਂ ਨੂੰ ਦੇਖਦਾ ਹੈ ਕਿ ਹਰ ਰੋਜ਼ ਹੀ ਸੰਸਾਰ ਛੱਡ ਛੱਡ ਕੇ ਜਾ ਰਹੇ ਹਨ, ਇਕ ਦਿਨ ਮੈਨੂੰ ਵੀ ਜਾਣਾ ਪਵੇਗਾ।

ਜਦੋਂ ਬੈਰਾਗ ਬਿਰਤੀ ਜਾਗ ਪੈਂਦੀ ਹੈ ਫਿਰ ਉਸ ਦੇ ਮਨ ਵਿਚ ਖਿਆਲ ਆਉਂਦਾ ਹੈ ਕਿ ਮੈਂ ਵੀ ਸੰਸਾਰ ਵਿਚੋਂ ਚਲੇ ਜਾਣਾ ਹੈ, ਕਿਸੇ ਸਮੇਂ ਮੈਂ ਬੱਚਾ ਸੀ, ਮੇਰੇ ਬਚਪਨ ਨੂੰ ਜਵਾਨੀ ਨੇ ਖਾ ਲਿਆ, ਹੁਣ

ਜਵਾਨੀ ਪਿਛੋਂ ਮੈਨੂੰ ਬੁਢਾਪਾ ਜ਼ਰੂਰ ਆਉਣਾ ਹੈ, ਉਸ ਤੋਂ ਬਾਦ ਸੰਸਾਰ ਛੱਡ ਕੇ ਜਾਣਾ ਹੀ ਹੈ। ਸਤਿਸੰਗ ਵਿਚੋਂ ਉਸ ਨੂੰ ਪਤਾ ਲਗਦਾ ਹੈ ਕਿ ਇਸ ਜੀਵ ਨੂੰ ਆਪਣੇ ਕੀਤੇ ਕਰਮਾਂ ਦਾ ਚੰਗਾ ਅਤੇ ਮੰਦਾ ਫਲ ਭੋਗਣਾ ਪੈਂਦਾ ਹੈ। ਇਹ ਵੀ ਹੁੰਦਾ ਹੈ ਕਿ ਉਸ ਨੂੰ ਆਪਣੇ ਬੁਰੇ ਕਰਮਾਂ ਦੇ ਅਧੀਨ ਨਖਿੱਧ ਜੂਨੀਆਂ ਦੇ ਵਿਚ ਵੀ ਘੁੰਮਣਾ ਪੈਂਦਾ ਹੈ। ਕਈ ਪ੍ਰੇਮੀ ਸਤਿ ਦੇ ਉਪਦੇਸ਼ ਉਪਰ ਨਿਸ਼ਚਾ ਨਹੀਂ ਲਿਆਉਂਦੇ, ਉਨ੍ਹਾਂ ਦੇ ਅੰਦਰ ਮਾਇਆ ਨੇ ਐਨਾ ਹਨ੍ਹੇਰਾ ਪਾਇਆ ਹੁੰਦਾ ਹੈ ਕਿ ਕਦੇ ਵੀ ਇਸ ਗੱਲ ਦੀ ਸੂਝ ਨਹੀਂ ਪੈਂਦੀ ਕਿ ਮੈਂ ਵੀ ਸੰਸਾਰ ਤੋਂ ਚਲੇ ਜਾਣਾ ਹੈ, ਇਹ ਵੀ ਨਹੀਂ ਸੋਚਦੇ ਕਿ ਸੰਸਾਰ ਤੋਂ ਜਾਣ ਪਿਛੋਂ ਮੇਰਾ ਕੀ ਹਾਲ ਹੋਵੇਗਾ, ਉਹ ਪਾਮਰ ਅਤੇ ਵਿਸ਼ਈ ਮਨੁੱਖਾਂ ਦੀ ਸ਼੍ਰੇਣੀ ਵਿਚ ਹੋਣ ਕਰਕੇ ਇਸ ਸੂਝ ਤੋਂ ਅਣਜਾਣ ਹੀ ਰਹਿੰਦੇ ਹਨ ਅਤੇ ਅੰਧੇ ਹੁੰਦੇ ਹਨ। ਉਨ੍ਹਾਂ ਦਾ ਨਿਸ਼ਚਾ ਇਹ ਹੁੰਦਾ ਹੈ ਕਿ '**Eat drink and be merry**' ਖਾਓ ਪੀਓ ਤੇ ਐਸ਼ ਕਰੋ '**Beg borrow or steal**' ਮੰਗੋ, ਉਧਾਰ ਲਓ, ਚੋਰੀ ਕਰੋ, ਕੋਈ ਪਾਪ ਨਹੀਂ ਹੈ ਅਤੇ ਨਾ ਹੀ ਇਸ ਜਨਮ ਪਿਛੋਂ ਮੁੜ ਸੰਸਾਰ ਵਿਚ ਆਉਣਾ ਹੈ। ਇਹ ਅੰਧਕਾਰਮਈ ਵਿਸ਼ਵਾਸ਼ ਹੈ ਜੋ ਸਤਿ ਤੇ ਪੂਰੀ ਤਰ੍ਹਾਂ ਅਧਾਰਿਤ ਨਹੀਂ ਹੈ। ਅਜਿਹੇ ਲੋਕ ਕਹਿੰਦੇ ਹਨ ਕਿ 'ਇਹ ਜਗ ਮਿੱਠਾ ਅਗਲਾ ਕਿਨ ਡਿੱਠਾ'। ਕਿਹਾ ਜਾਂਦਾ ਹੈ ਕਿ ਕਬੂਤਰ ਨੂੰ ਜਦੋਂ ਆਪਣੇ ਵਲ ਆਉਂਦੀ ਬਿੱਲੀ ਨਜ਼ਰ ਆਉਂਦੀ ਹੈ ਤਾਂ ਉਹ ਉਡਦਾ ਨਹੀਂ, ਉਸੇ ਥਾਂ ਤੇ ਅੱਖਾਂ ਮੀਚ ਕੇ ਅਨੁਭਵ ਕਰਦਾ ਹੈ ਕਿ ਮੈਨੂੰ ਬਿੱਲੀ ਦਿਸਦੀ ਨਹੀਂ ਤੇ ਹੁਣ ਉਹ ਹੈ ਹੀ ਨਹੀਂ। ਇਸੇ ਤਰ੍ਹਾਂ ਦੀ ਇਹ ਬਿਰਤੀ ਅੰਧਵਿਸ਼ਵਾਸ਼ੀ ਦੀ ਹੁੰਦੀ ਹੈ ਇਨ੍ਹਾਂ ਦਾ ਵਿਸ਼ਵਾਸ਼ ਨਾ ਰਿਸ਼ੀਆਂ-ਮੁਨੀਆਂ, ਸਤਿਪੁਰਸ਼ਾਂ, ਗੁਰੂਆਂ, ਪੀਰਾਂ ਤੇ ਹੁੰਦਾ ਹੈ, ਨਾ ਹੀ ਇਹ ਵੇਦ ਸਾਸ਼ਤਰ, ਉਪਨਿਸ਼ਦ, ਗੀਤਾ, ਕੁਰਾਨ ਸ਼ਰੀਫ, ਤੌਰੇਤ, ਅੰਜੀਲ, ਜੰਬੂਰ, ਬਾਈਬਲ, ਗੁਰੂ ਗ੍ਰੰਥ ਸਾਹਿਬ ਜੀ ਦੇ ਸਿਧਾਤਾਂ ਉਪਰ ਯਕੀਨ ਕਰਦੇ ਹਨ ਇਨ੍ਹਾਂ ਦੀ ਆਪਣੀ ਹੀ ਸੋਚ ਹੁੰਦੀ ਹੈ ਜੋ ਸਤਿ ਤੇ ਅਧਾਰਿਤ ਨਹੀਂ ਹੁੰਦੀ। ਗੁਰੂ ਮਹਾਰਾਜ ਜੀ ਨੇ ਪ੍ਰਲੋਕ ਸਬੰਧੀ ਭੇਤ ਖੋਲ੍ਹੇ ਹਨ ਜਿਵੇਂ ਕਿ -

*ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ॥ ਹਰਿ ਕਾ ਨਾਮ ਊਹਾ ਸੰਗਿ ਤੋਸਾ॥*
*ਜਿਹ ਪੈਡੈ ਮਹਾ ਅੰਧ ਗੁਬਾਰਾ॥ ਹਰਿ ਕਾ ਨਾਮੁ ਸੰਗਿ ਉਜੀਆਰਾ॥*
*ਜਹਾ ਪੰਥਿ ਤੇਰਾ ਕੋ ਨ ਸਿਞਾਨੂ॥ ਹਰਿ ਕਾ ਨਾਮੁ ਤਹ ਨਾਲਿ ਪਛਾਨੂ॥*
*ਜਹ ਮਹਾ ਭਇਆਨ ਤਪਤਿ ਬਹੁ ਘਾਮ॥ ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ।।*
*ਜਹਾ ਤ੍ਰਿਖਾ ਮਨ ਤੁਝੁ ਆਕਰਖੈ।। ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ॥ ਪੰਨਾ - 264*

*ਧਰਮਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ॥*
*ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ॥*
*ਅਧਿਆਤਮੀ ਹਰਿ ਗੁਣ ਤਾਸੁ ਮਨਿ ਜਪਹਿ ਏਕੁ ਮੁਰਾਰਿ॥*
*ਤਿਨ ਕੀ ਸੇਵਾ ਧਰਮਰਾਇ ਕਰੈ ਧੰਨੁ ਸਵਾਰਣਹਾਰੁ॥ ਪੰਨਾ - 38*

ਇਹ ਇਨ੍ਹਾਂ ਗੱਲਾਂ ਉਪਰ ਮਾਇਆ ਅਤੇ ਵਿਸ਼ੇ ਵਿਕਾਰਾਂ ਦੇ ਮੋਹੇ ਹੋਏ ਕੋਈ ਵਿਸ਼ਵਾਸ਼ ਨਹੀਂ ਕਰਦੇ ਅਤੇ ਅੰਤ ਸਰੀਰ ਤਾਂ ਛੁਟ ਹੀ ਜਾਣਾ ਹੈ ਜੀਵ ਆਤਮਾ ਨੇ ਮਰਨਾ ਨਹੀਂ। ਉਸ ਨੇ ਸੂਖਸ਼ਮ ਸਰੀਰ, ਪੰਜ ਕਰਮ ਇੰਦਰੇ, ਪੰਜ ਗਿਆਨ ਇੰਦਰੇ, ਮਨ, ਚਿਤ, ਬੁਧ, ਪੰਜ ਪ੍ਰਾਣ, 19 ਚੀਜ਼ਾਂ ਲੈ ਕੇ ਪ੍ਰਲੋਕ ਵਿਚ ਕੀਤੇ ਕਰਮਾਂ ਦਾ ਦੁਖ ਸੁਖ ਭੋਗਣ ਚਲੇ ਜਾਣਾ ਹੈ। ਉਸ ਵੇਲੇ ਅਜਿਹੇ ਪੁਰਸ਼ਾਂ ਦਾ ਕੀ ਹਾਲ ਹੁੰਦਾ ਹੈ, ਇਹ ਤਾਂ ਓਹੀ ਜਾਣ ਸਕਣਗੇ। ਗੁਰੂ ਮਹਾਰਾਜ ਜੀ ਨੇ ਤਾਂ ਇਸ ਸਿਧਾਂਤ ਨੂੰ ਪ੍ਰਗਟ ਕਰਕੇ ਦਸ ਹੀ ਦਿਤਾ ਹੈ ਕਿ -

*ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ॥*
*ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥*
*ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥*
*ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥*
*ਮਨਿ ਅੰਧੈ ਜਨਮੁ ਗਵਾਇਆ॥ ਪੰਨਾ - 464*

ਜੋ ਦੁਨੀਆਂ ਵਿਚ ਮਕਾਨ ਬਣਾਏ, ਬੇਈਮਾਨੀਆਂ ਕਰ ਕਰਕੇ ਧਨ ਜੋੜਿਆ, ਲੋਕਾਂ ਨੂੰ ਨਕਲੀ ਦਵਾਈਆਂ ਦਿਤੀਆਂ, ਧੋਖੇ ਦਿਤੇ, ਪੈਸਾ ਲੈ ਕੇ ਮੁਕਰੇ, ਕਿਸੇ ਦੇ ਕੀਤੇ ਹੋਏ ਉਪਕਾਰ ਨੂੰ ਨਹੀਂ ਗਿਣਿਆ, ਆਪਣੀ ਲੜਕੀ ਨੂੰ ਮਾਰ ਦਿਤਾ; ਗਊ, ਗਰੀਬ ਨੂੰ ਮਾਰ ਦਿਤਾ, ਵਿਸ਼ਵਾਸ਼ ਦੇ ਕੇ ਘਾਤ ਕਰ ਲਿਆ ਉਨ੍ਹਾਂ ਦਾ ਫਲ ਉਨ੍ਹਾਂ ਨੂੰ ਬਹੁਤ ਹੀ ਭਿਅੰਕਰ ਮਿਲਦਾ ਹੈ ਅਤੇ ਉਨ੍ਹਾਂ ਦਾ ਸੂਖਸ਼ਮ ਸਰੀਰ ਜਿਸ ਵਿਚ ਦੁਖ ਸੁਖ ਮੰਨਣ ਦਾ ਅਹਿਸਾਸ (ਸੋਝੀ) ਕਾਇਮ ਰਹਿੰਦਾ ਹੈ, ਉਹ ਦੁਖੀ ਹੋ-ਹੋ ਕੇ ਪੁਕਾਰਾਂ ਕਰਦਾ ਹੈ ਜਿਵੇਂ ਕਿ -

*ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ॥*
*ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ॥*
*ਸੰਨੀ ਦੇਨਿ ਵਿਖੰਮ ਥਾਇ ਮਿਠਾ ਮਦੁ ਮਾਣੀ॥*
*ਕਰਮੀ ਆਪੋ ਆਪਣੀ ਆਪੇ ਪਛੁਤਾਣੀ।।*
*ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ॥* *ਪੰਨਾ - 315*

ਬਾਣੀ ਵਿਚ ਫੁਰਮਾਨ ਆਉਂਦਾ ਹੈ ਕਿ ਐਸੇ ਲੋਕ ਜਿਨ੍ਹਾਂ ਨੂੰ ਭਗਤੀ ਤੋਂ ਵਾਂਝਾ ਕਰ ਦਿਤਾ ਗਿਆ ਹੈ ਉਨ੍ਹਾਂ ਤੋਂ ਸਦਾ ਹੀ ਆਪਣਾ ਬਚਾਓ ਕਰਨ ਲਈ ਦੂਰ ਹੀ ਰਹਿਣਾ ਚਾਹੀਦਾ ਹੈ -

*ਐਸੇ ਲੋਗਨ ਸਿਉ ਕਿਆ ਕਹੀਐ॥*
*ਜੋ ਪ੍ਰਭ ਕੀਏ ਭਗਤਿ ਤੇ ਬਾਹਜ ਤਿਨ ਤੇ ਸਦਾ ਡਰਾਨੇ ਰਹੀਐ॥*
*ਪੰਨਾ - 332*

ਥੋੜ੍ਹਾ ਜਿਹਾ ਗਲਤ ਚਲਣ ਨਾਲ ਹੀ ਕਿੰਨੀ ਭਿਆਨਕ ਸਜ਼ਾ ਮਿਲਦੀ ਹੈ ਉਸ ਦੇ ਬਾਰੇ ਬਹੁਤ ਸਾਰੀਆਂ ਕਥਾਵਾਂ ਹਨ।

ਇਕ ਵਾਰੀ ਗੁਰੂ ਨਾਨਕ ਅੰਸ ਵੰਸ ਬ੍ਰਹਮਗਿਆਨੀ ਮਹਾਂਪੁਰਸ਼ ਬਾਬਾ ਸਾਹਿਬ ਸਿੰਘ ਜੀ ਊਨਾ ਸਾਹਿਬ ਵਾਲੇ ਆਪਣੇ ਜਥੇ ਸਮੇਤ ਬੇਅੰਤ ਜੀਵਾਂ ਦਾ ਉਧਾਰ ਕਰਦੇ-ਕਰਦੇ ਸਾਹਨੇਵਾਲ ਪਹੁੰਚਦੇ ਹਨ। ਉਥੇ ਬੇਅੰਤ ਸੰਗਤਾਂ ਇਕੱਠੀਆਂ ਹੋ ਗਈਆਂ, ਬਾਬਾ ਜੀ ਦੇ ਦਰਸ਼ਨ ਕਰਕੇ ਤਨ ਮਨ ਨੂੰ ਸ਼ਾਂਤ ਕਰ ਰਹੀਆਂ ਸਨ ਅਤੇ ਉਨ੍ਹਾਂ ਦੇ ਪ੍ਰਵਚਨ ਸੁਣ ਰਹੀਆਂ ਸਨ। ਉਸ ਸਮੇਂ ਉਸ ਇਲਾਕੇ ਦੇ ਰਾਜਾ ਸੁਧ ਸਿੰਘ ਹਾਥੀ ਤੇ ਬੈਠ ਕੇ ਮਹਾਂਪੁਰਸ਼ਾਂ ਦੇ ਦਰਸ਼ਨ ਨੂੰ ਆ ਗਏ। ਮਹਾਂਪੁਰਸ਼ਾਂ ਨੇ ਦੇਖਿਆ ਕਿ ਇਥੇ ਦਾ ਸਰਦਾਰ ਹਾਥੀ ਤੋਂ ਉਤਰ ਰਿਹਾ ਹੈ, ਆਪ ਤ੍ਰਿਕਾਲਦਰਸ਼ੀ ਸਨ, ਭੂਤ ਭਵਿਖਤ, ਵਰਤਮਾਨ ਆਪ ਦੇ ਅੱਗੇ ਕੋਈ ਦੀਵਾਰ ਨਹੀਂ ਸੀ ਖੜ੍ਹੀ ਕਰ ਸਕਦਾ। ਆਪ ਜੀ ਨੇ ਸਾਰਾ ਭਵਿੱਖ ਵਾਚ ਲਿਆ। ਜਦੋਂ ਸਰਦਾਰ ਸੁਧ ਸਿੰਘ ਜੀ ਜੋ ਇਸ ਇਲਾਕੇ ਦੇ ਮਾਲਕ ਸਨ, ਨੇ ਆ ਕੇ ਨਮਸਕਾਰ ਕੀਤੀ, ਬਾਬਾ ਜੀ ਨੇ ਉਸ ਤੋਂ ਸੁਖ ਸਾਂਦ ਪੁਛੀ। ਉਸ ਨੇ ਬੜੀ ਨਿਮਰਤਾ ਦੇ ਨਾਲ ਸ਼ਰਧਾ ਭਾਵਨਾ ਰਖਦਿਆਂ ਯਥਾ ਯੋਗ ਉਤਰ ਦਿਤੇ। ਬਾਬਾ ਜੀ ਕਹਿਣ ਲੱਗੇ, "ਸੁਧ ਸਿੰਘ! ਗੁਰੂ ਗ੍ਰੰਥ ਸਾਹਿਬ ਜੀ ਦਾ ਸਿਧਾਂਤ ਹੈ ਕਿ ਜਦੋਂ ਕੋਈ ਜੀਵ ਮਹਾਂਪੁਰਸ਼ਾਂ ਦੇ ਦਰਸ਼ਨ ਸ਼ਰਧਾ ਭਾਵਨਾ ਨਾਲ ਕਰਦਾ ਹੈ ਤਾਂ ਉਸ ਦੇ ਵਿਘਨ ਦੂਰ ਹੋਣੇ ਸ਼ੁਰੂ ਹੋ ਜਾਂਦੇ ਹਨ। ਜੇ ਮਹਾਂਪੁਰਸ਼ਾਂ ਦੀ ਦ੍ਰਿਸ਼ਟੀ ਹੋ ਜਾਵੇ ਤਾਂ ਉਸੇ ਸਮੇਂ ਭਜਨ ਬੰਦਗੀ ਵਿਚ ਲਗ ਜਾਇਆ ਕਰਦਾ ਹੈ ਜਿਵੇਂ ਕਿ ਫੁਰਮਾਨ ਹੈ -

*ਸਾਧ ਕੈ ਸੰਗਿ ਨਹੀ ਕਛੁ ਘਾਲ॥ ਦਰਸਨੁ ਭੇਟਤ ਹੋਤ ਨਿਹਾਲ॥*
*ਪੰਨਾ - 272*

ਇਸ ਦਾ ਫਲ ਤਾਂ ਪ੍ਰਾਪਤ ਹੋਇਆ ਕਰਦਾ ਹੈ ਜੇ ਮਹਾਂਪੁਰਸ਼ਾਂ ਦੇ ਬਚਨ ਸੁਣ ਕੇ, ਉਨ੍ਹਾਂ ਦੀ ਆਗਿਆ ਨੂੰ ਸਤਿ-ਸਤਿ ਕਰਕੇ ਮੰਨਦਾ ਹੈ। ਉਨ੍ਹਾਂ ਦੇ ਬਚਨਾਂ ਵਿਚੋਂ ਜੋ ਜੀਵ ਦੇ ਉਧਾਰ ਲਈ ਹੁਕਮ ਹੋਇਆ ਕਰਦੇ ਹਨ, ਉਸ ਉਪਰ ਪਹਿਰਾ ਦੇਵੇ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ-

*ਸੇਵਕ ਸਿਖ ਪੂਜਣ ਸਭਿ ਆਵਹਿ*
*ਸਭਿ ਗਾਵਹਿ ਹਰਿ ਹਰਿ ਊਤਮ ਬਾਨੀ॥*

*ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ*
*ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ॥*

***ਪੰਨਾ - 669***

"ਅਸੀਂ ਤੈਨੂੰ ਇਕ ਭੇਤ ਦੀ ਗੱਲ ਦਸਦੇ ਹਾਂ ਕਿਉਂਕਿ ਤੂੰ ਸਤਿਸੰਗ ਵਿਚ ਆਇਆ ਹੈਂ, ਤੇਰਾ ਭਲਾ ਕਰਨਾ ਅਸਾਡਾ ਫਰਜ਼ ਬਣਦਾ ਹੈ, ਤੂੰ ਇਸ ਹਾਥੀ ਉਪਰ ਨਾ ਚੜ੍ਹਿਆ ਕਰ, ਇਹ ਤੇਰੇ ਪਿਛਲੇ ਜਨਮ ਦਾ ਵੈਰੀ ਹੈ, ਤੇਰੇ ਤੋਂ ਬਦਲਾ ਲੈਣ ਦਾ ਸਦਾ ਹੀ ਮੌਕਾ ਭਾਲਦਾ ਹੈ। ਇਹ ਨਾ ਸਮਝੀਂ ਕਿ ਹਾਥੀ ਨੂੰ ਪਤਾ ਹੈ ਕਿ ਮੈਂ ਇਸ ਤੋਂ ਬਦਲਾ ਲੈਣਾ ਹੈ ਪਰ ਤੇਰਾ ਕੀਤਾ ਹੋਇਆ ਕਰਮ ਇਸ ਦੇ ਅੰਦਰ ਬੁਰੀ ਪ੍ਰੇਰਨਾ ਦੇ ਰਿਹਾ ਹੈ।" ਉਸ ਵੇਲੇ ਸਰਦਾਰ ਸੁਧ ਸਿੰਘ ਨੇ ਬੇਨਤੀ ਕੀਤੀ ਕਿ ਮਹਾਂਪੁਰਸ਼ੋ! ਇਹ ਹਾਥੀ ਤਾਂ ਮੈਂ ਬਾਰਾਂਬਾਂਕੀ ਦੇ ਜੰਗਲਾਂ ਵਿਚੋਂ ਛੋਟਾ ਜਿਹਾ ਬੱਚਾ ਲੈ ਕੇ ਪਾਲਿਆ ਹੈ, ਇਸ ਨੂੰ ਸਿੱਖਿਆ ਦਿਤੀ, ਕਈ ਯੁੱਧ ਦੇ ਦਾਅ ਸਿਖਾਏ, ਇਸ ਉਪਰ ਬੈਠ ਕੇ ਤਾਂ ਮੈਂ ਕਈ ਜੰਗ ਯੁੱਧ ਜਿੱਤੇ ਹਨ, ਜਿਸ ਕਰਕੇ ਮੈਨੂੰ ਇਸ ਇਲਾਕੇ ਦਾ ਰਾਜ ਪ੍ਰਾਪਤ ਹੋਇਆ ਹੈ। ਇਹ ਮੈਨੂੰ ਮਾਰਨ ਲਈ ਕਿਉਂ ਸੋਚ ਰਿਹਾ ਹੈ? ਬਾਬਾ ਜੀ ਕਹਿਣ ਲੱਗੇ ਕਿ ਮਹਾਂਪੁਰਸ਼ਾਂ ਦਾ ਬਚਨ ਹੀ ਹੋਇਆ ਕਰਦਾ ਹੈ ਪਰ ਜਾਣਦੇ ਬੁਝਦੇ ਹੋਏ ਵੀ ਭੇਤ ਗੁਪਤ ਰੱਖਿਆ ਕਰਦੇ ਹਨ। ਉਸ ਨੇ ਫੇਰ ਬੜੀ ਅਧੀਨਗੀ ਨਾਲ ਪੁਛਿਆ ਕਿ ਮਹਾਰਾਜ! ਮੈਨੂੰ ਸੰਸਾ ਵਿਆਪ ਗਿਆ ਹੈ ਕਿ ਜੇ ਮੈਨੂੰ ਇਸ ਹਾਥੀ ਨੇ ਮਾਰਨਾ ਹੁੰਦਾ ਤਾਂ ਪਹਿਲਾਂ ਹੀ ਮਾਰ ਸਕਦਾ ਸੀ ਹੁਣ ਇਹ ਮੈਨੂੰ ਕਿਉਂ ਮਾਰੇਗਾ, ਮੇਰਾ ਮਨ ਇਸ ਸੰਸੇ ਦੇ ਅਧੀਨ ਨਿਸ਼ਚੇ ਦੇ ਘਰ ਵਿਚ ਨਹੀਂ ਪੁਜ ਰਿਹਾ, ਮੈਂ ਦੁਚਿਤਾ ਹੋ ਗਿਆ ਹਾਂ।

ਮਹਾਂਪੁਰਸ਼ ਕਹਿਣ ਲੱਗੇ ਕਿ ਸੁਧ ਸਿੰਘਾ! ਤੈਨੂੰ ਆਪਣੇ ਪਿਛਲੇ ਜਨਮ ਦਾ ਗਿਆਨ ਨਹੀਂ ਹੈ। ਅਸੀਂ ਤੁਹਾਨੂੰ ਦਸਦੇ ਹਾਂ, ਤੂੰ ਗੁਰੂ ਕਲਗੀਧਰ ਪਾਤਸ਼ਾਹ ਦੀਆਂ ਫੌਜਾਂ ਵਿਚ ਹੋ ਕੇ ਅਨੰਦਪੁਰ ਸਾਹਿਬ ਦਾ ਭਿਆਨਕ ਯੁੱਧ ਲੜ ਰਿਹਾ ਸੀ ਪਰ ਗੁਰੂ ਮਹਾਰਾਜ ਜੀ ਤੇ ਤੁਹਾਡਾ ਵਿਸ਼ਵਾਸ਼ ਪਤਲਾ ਪੈ ਗਿਆ ਕਿ ਗੁਰੂ ਮਹਾਰਾਜ ਸਰਬ ਕਲਾ ਸਮਰੱਥ ਹੁੰਦੇ ਹੋਏ ਸ਼ਕਤੀ ਕਿਉਂ ਨਹੀਂ ਦਿਖਾਲ ਰਹੇ, ਇਸ ਤੋਂ ਭੈੜਾ ਮੌਕਾ ਹੋਰ ਕਿਹੜਾ ਆਵੇਗਾ ਜਦੋਂ ਕਿ ਸਿੰਘਾਂ ਦੇ ਖਾਣ ਲਈ ਸਾਰੇ ਰਾਸ਼ਨ ਖਤਮ ਹੋ ਗਏ, ਪੱਤੇ ਵੀ ਉਬਾਲ-ਉਬਾਲ ਕੇ ਪੀ ਲਏ ਅਤੇ ਤੁਹਾਡੇ ਮਨ ਵਿਚ ਐਸੀ ਵੀ ਬੇਵਿਸ਼ਵਾਸ਼ੀ ਹੋਈ ਕਿ ਲੋਕ ਐਵੇਂ ਹੀ ਕਥਾਵਾਂ ਬਣਾ ਲੈਂਦੇ ਹਨ; ਗੁਰੂ ਵਿਚ ਸ਼ਕਤੀ ਹੈ ਹੀ ਨਹੀਂ। ਗੋਰਖਨਾਥ ਵਿਚ ਕਿੰਨੀ ਸ਼ਕਤੀ ਹੈ ਕਿ ਕੋਈ ਉਨ੍ਹਾਂ ਵਲ ਝਾਕ ਵੀ ਨਹੀਂ ਸੀ ਸਕਦਾ। ਕਈ ਪੀਰਾਂ ਫਕੀਰਾਂ ਵਿਚ ਕਿੰਨੀ ਸ਼ਕਤੀ ਹੈ, ਉਹ ਸ਼ਕਤੀਆਂ ਦਿਖਾਉਂਦੇ ਹਨ। ਗੁਰੂ ਨਾਨਕ ਪਾਤਸ਼ਾਹ ਨੇ ਰੀਠਾ ਮਿੱਠਾ ਕੀਤਾ ਤਾਂ ਸ਼ਕਤੀ ਦਿਖਾਈ, ਜੇ ਬਗਦਾਦ ਵਿਚ ਪੱਥਰ ਲੈ ਕੇ ਮਾਰਨ ਲੱਗੇ ਤਾਂ ਸ਼ਕਤੀ ਦਿਖਾਈ, ਕੌਡੇ ਰਾਕਸ਼ ਦਾ ਕੜਾਹਾ ਠੰਢਾ ਕਰ ਦਿਤਾ, ਵਲੀ ਕੰਧਾਰੀ ਦਾ ਸੁਟਿਆ ਭਾਰਾ ਪੱਥਰ ਰੋਕਿਆ ਹੀ ਨਹੀਂ ਸਗੋਂ ਉਸ ਤੇ ਆਪਣੇ ਪੰਜੇ ਦਾ ਨਿਸ਼ਾਨ ਲਾ ਕੇ ਉਸ ਦੇ ਤਲਾਅ ਦਾ ਸਾਰਾ ਪਾਣੀ ਖਿੱਚ ਲਿਆ ਜੋ ਅਜ ਤਕ ਚਲ ਰਿਹਾ ਹੈ। ਪਰ ਨਾ ਹੀ ਗੁਰੂ ਤੇਗ ਬਹਾਦਰ ਜੀ ਨੇ ਔਰੰਗਜ਼ੇਬ ਦੀ ਤਲਵਾਰ ਖੁੰਢੀ ਕੀਤੀ, ਨਾ ਹੀ ਦਸ਼ਮੇਸ਼ ਜੀ ਨੇ ਅਕਾਰਨ ਘੇਰਾ ਪਾ ਰਹੀਆਂ ਫੌਜਾਂ ਦਾ ਸ਼ਕਤੀ ਨਾਲ ਨਾਸ਼ ਕੀਤਾ। ਗੁਰੂ ਅੰਗਦ ਸਾਹਿਬ ਜੀ ਉਪਰ ਹਮਾਯੂੰ ਤਲਵਾਰ ਦਾ ਵਾਰ ਕਰਨ ਲੱਗਿਆ ਤਾਂ ਉਸਦਾ ਹੱਥ ਮਿਆਨ ਵਿਚ ਪਈ ਤਲਵਾਰ ਨਾਲ ਹੀ ਜੁੜ ਗਿਆ। ਇਥੋਂ ਤਕ ਵੀ ਤੁਸੀਂ ਸੋਚਿਆ ਕਿ ਜਦੋਂ ਬਾਲਮੀਕ ਸੰਤਾਂ ਨੂੰ ਮਾਰਨ ਲੱਗਿਆ ਤਾਂ ਉਸ ਦਾ ਕੁਹਾੜਾ ਚਲਿਆ ਹੀ ਨਾ, ਉਹ ਸੁੰਨ-ਮੁੰਨ ਬਣ ਕੇ ਖੜ੍ਹਿਆ ਰਿਹਾ।

ਸੁਧ ਸਿੰਘ! ਤੁਸੀਂ ਗੁਰੂ ਦਸਮੇਸ਼ ਪਿਤਾ ਜੀ ਨੂੰ ਇਕ ਯੋਧਾ ਹੀ ਸਮਝਿਆ। ਤੁਹਾਨੂੰ ਨਹੀਂ ਸੀ ਪਤਾ ਕਿ ਉਹ ਇਕ ਅਜਿਹਾ ਬਚਿੱਤਰ ਨਾਟਕ ਕਰ ਰਹੇ ਸਨ ਜਿਸ ਨੂੰ ਜਾਣ ਕੇ, ਵਿਚਾਰ ਕੇ ਆਉਣ ਵਾਲੀਆਂ ਨਸਲਾਂ ਸਤਿ ਦੀ ਚੜ੍ਹਦੀ ਕਲਾ ਲਈ ਡਟ ਖਲੋਇਆ ਕਰਨਗੀਆਂ। ਤੁਹਾਡੇ ਵਿਚ ਬੇਵਿਸ਼ਵਾਸ਼ੀ ਵਧਦੀ ਗਈ ਅਤੇ ਅੰਤ ਤੁਸੀਂ ਸਾਰਿਆਂ ਨੇ ਇਕੱਠੇ ਹੋ ਕੇ ਕਹਿ ਦਿਤਾ ਕਿ ਗੁਰੂ ਜੀ ਅਸੀਂ ਹੁਣ ਘਰਾਂ ਨੂੰ ਜਾਣਾ ਚਾਹੁੰਦੇ ਹਾਂ, ਸਾਨੂੰ ਛੁਟੀਆਂ ਦੇਵੋ। ਤੁਸੀਂ ਦੁਸ਼ਮਣ ਦੀ ਚਾਲ ਵਿਚ ਆ ਗਏ, ਜੋ ਇਹ ਚਾਹੁੰਦਾ ਸੀ ਕਿ ਗੁਰੂ ਦੇ ਅੰਨਨ ਸਿੱਖਾਂ ਵਿਚ ਵੀ ਫੁਟ ਪਾ ਕੇ ਜਿੱਤ ਪ੍ਰਾਪਤ ਕਰਾਂ। ਤੁਸੀਂ ਸੌ, ਸਵਾ ਸੌ ਸਿੰਘਾਂ ਨੇ ਗੁਰੂ ਨੂੰ ਬੇਦਾਵਾ ਲਿਖ ਕੇ ਦੇ ਦਿਤਾ ਕਿ 'ਅਸੀਂ ਤੇਰੇ ਸਿੱਖ ਨਹੀਂ, ਤੂੰ ਸਾਡਾ ਗੁਰੂ ਨਹੀਂ,' ਧੜਾ-ਧੜ ਦਸਤਖਤ ਕਰਦੇ ਚਲੇ ਗਏ। ਤੁਸੀਂ ਘਰਾਂ ਨੂੰ ਚਲੇ ਗਏ। ਗੁਰੂ ਮਹਾਰਾਜ ਜੀ ਤੋਂ ਅਤਿ ਨਾਜ਼ੁਕ ਸਮੇਂ ਵਿਚ

ਪਿੱਠ ਕਰ ਲਈ। ਤੁਸੀਂ ਆਪਣੇ ਜੀਵਨ ਦੀ ਬਾਜ਼ੀ ਹਾਰ ਗਏ ਕਿਉਂਕਿ ਗੁਰੂ ਤੋਂ ਬੇਮੁਖ ਹੋਇਆ ਮਨੁੱਖ ਸਦਾ ਹੀ ਜੂਨੀਆਂ ਵਿਚ ਭਟਕਦਾ ਰਹਿੰਦਾ ਹੈ –

*ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ॥*
*ਪਾਵੈ ਮੁਕਤਿ ਨ ਹੋਰ ਥੈ ਕੋਈ ਪੁਛਹੁ ਬਿਬੇਕੀਆ ਜਾਏ॥*
*ਅਨੇਕ ਜੂਨੀ ਭਰਮਿ ਆਵੈ ਵਿਣੁ ਸਤਿਗੁਰ ਮੁਕਤਿ ਨ ਪਾਏ॥*
*ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦੁ ਸੁਣਾਏ॥*
*ਕਹੈ ਨਾਨਕੁ ਵੀਚਾਰਿ ਦੇਖਹੁ ਵਿਣੁ ਸਤਿਗੁਰ ਮੁਕਤਿ ਨ ਪਾਏ।।*
*ਪੰਨਾ – 920*

ਤੁਹਾਡੇ ਵਿਚੋਂ ਬਹੁਤ ਸਾਰੇ ਤਾਂ ਆਪਣੇ ਘਰਾਂ ਵਿਚ ਪੁਜਣ ਵਿਚ ਕਾਮਯਾਬ ਹੋ ਗਏ, ਬਹੁਤ ਸਾਰੇ ਵੈਰੀਆਂ ਨੇ ਮਾਰ ਦਿਤੇ ਸਨ। ਤੇਰਾ ਕਾਰੋਬਾਰ ਬਹੁਤ ਚੰਗਾ ਸੀ, ਪਿਛੇ ਚੰਗੀ ਤਰ੍ਹਾਂ ਸੰਭਾਲਿਆ ਜਾ ਰਿਹਾ ਸੀ ਪਰ ਦੇਵਨੇਤ ਨਾਲ ਤੇਰੇ ਘਰ ਵਿਚ ਚੋਰੀ ਹੋ ਗਈ। ਤੁਸੀਂ ਬਹੁਤ ਢੂੰਡ ਪੜਤਾਲ ਕੀਤੀ ਪਰ ਪਤਾ ਨਾ ਲੱਗ ਸਕਿਆ, ਤੁਹਾਡੇ ਘਰ ਇਕ ਨੌਕਰ ਸੀ ਜੋ ਬਹੁਤ ਵਫਾਦਾਰੀ ਨਾਲ ਤੁਹਾਡਾ ਕੰਮ ਕਰਿਆ ਕਰਦਾ ਸੀ। ਜਦੋਂ ਤੂੰ ਗੁਰੂ ਮਹਾਰਾਜ ਜੀ ਦੀ ਸੇਵਾ ਵਿਚ ਸੀ ਉਸ ਵੇਲੇ ਵੀ ਤੇਰੀ ਗੈਰ ਹਾਜ਼ਰੀ ਵਿਚ ਕੰਮ ਕਰਦਾ ਸੀ ਪਰ ਸ਼ੱਕ ਬਹੁਤ ਬੁਰੀ ਚੀਜ਼ ਹੁੰਦੀ ਹੈ। ਤੁਸੀਂ ਉਸ ਉਤੇ ਸ਼ੱਕ ਕਰਕੇ ਬਿਨਾਂ ਪੁਛ ਪੜਤਾਲ ਕੀਤਿਆਂ ਉਸ ਨੂੰ ਕੁਟਣਾ ਮਾਰਨਾ ਸ਼ੁਰੂ ਕਰ ਦਿਤਾ। ਅਜਿਹੀ ਮਾਰ ਮਾਰੀ ਕਿ ਉਹ ਵਿਚਾਰਾ ਸਰੀਰ ਛੱਡ ਗਿਆ। ਸੁਧ ਸਿੰਘ! ਤੇਰੇ ਤੋਂ ਇਕ ਕਰਮ ਹੋ ਗਿਆ, ਇਸ ਕਰਮ ਦਾ ਫਲ ਅਵੱਸ਼ ਹੀ ਭੋਗਣਾ ਪੈਣਾ ਹੈ। ਜਦੋਂ ਆਦਮੀ ਭੋਗਦਾ ਹੈ, ਦੂਸਰੇ ਨੂੰ ਦੋਸ਼ ਦਿੰਦਾ ਹੈ ਕਿ ਮੇਰੇ ਨਾਲ ਇਸ ਨੇ ਨਜ਼ਾਇਜ਼ ਕੀਤੀ ਪਰ ਉਹ ਆਪਣੇ ਹੀ ਕਰਮਾਂ ਦਾ ਫਲ ਹੋਇਆ ਕਰਦਾ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ –

*ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥*
*ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥ ਪੰਨਾ – 433*

ਤੁਹਾਨੂੰ ਮਾਈ ਭਾਗੋ ਜੀ ਦੀ ਪ੍ਰੇਰਨਾ ਦੇ ਨਾਲ ਅਤੇ ਪੈ ਰਹੀਆਂ ਘਰ ਵਿਚ ਲਾਹਨਤਾਂ ਨਾਲ ਬਹੁਤ ਗਿਲਾਨੀ ਹੋਈ ਅਤੇ ਤੁਸੀਂ ਗੁਰੂ ਦਸ਼ਮੇਸ਼ ਪਿਤਾ ਜੀ ਦੀ ਸੇਵਾ ਵਿਚ ਖਦਰਾਣੇ (ਮੁਕਤਸਰ) ਯੁੱਧ ਵਿਚ ਪਹੁੰਚ ਗਏ। ਤੂੰ ਪੂਰੀ ਸੂਰਮਤਾਈ ਨਾਲ ਦੁਸ਼ਮਣ ਦੇ ਵਾਰਾਂ ਨੂੰ ਰੋਕਿਆ। ਤੁਸੀਂ ਮਾਤਾ ਭਾਗੋ ਤੋਂ ਬਗੈਰ ਸਾਰੇ ਹੀ ਸ਼ਹੀਦ ਹੋ ਗਏ। ਗੁਰੂ ਜੀ ਨੇ ਤੁਹਾਨੂੰ ਚਾਲੀ ਮੁਕਤਿਆਂ ਦਾ ਨਾਮ ਦਿਤਾ ਅਤੇ ਵਰ ਦਿਤੇ, ਕਿਸੇ ਨੂੰ ਦੱਸ ਹਜ਼ਾਰੀ, ਪੰਜ ਹਜ਼ਾਰੀ। ਉਸੇ ਗੁਰੂ ਬਖਸ਼ਿਸ਼ ਦੇ ਅਧੀਨ ਤੈਨੂੰ ਇਸ ਇਲਾਕੇ ਦਾ ਰਾਜ ਮਿਲਿਆ, ਤੇਰੇ ਕਰਮ ਨੇ ਪਰੇਰ ਕੇ ਤੇਰੇ ਨੌਕਰ ਨੂੰ ਹਾਥੀ ਰੂਪ ਵਿਚ ਤੇਰੇ ਪਾਸ ਲੈ ਆਂਦਾ। ਪਿਆਰਿਆ! ਅਸੂਲ ਤਾਂ ਇਹ ਹੈ ਕਿ ਜਿਹੋ ਜਿਹਾ ਬੀਜਦਾ ਹੈ ਉਸ ਨੂੰ ਅਵੱਸ਼ ਹੀ ਕਟਣਾ ਪੈਂਦਾ ਹੈ, ਆਪਣਾ ਕੀਤਾ ਹੋਇਆ ਆਪੇ ਹੀ ਭੋਗਣਾ ਪੈਂਦਾ ਹੈ ਅਤੇ ਗੁਰੂ ਕ੍ਰਿਪਾ ਤੋਂ ਬਗੈਰ ਕਰਮ ਟਲਿਆ ਨਹੀਂ ਕਰਦਾ। ਸਿਆਣਿਆਂ ਦਾ ਕਥਨ ਹੈ –

*ਭੋਗੇ ਬਿਨ ਭਾਗੇ ਨਹੀ ਕਰਮ ਗਤੀ ਬਲਵਾਨ।*

ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ –

*ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥ ਪੰਨਾ – 134*

ਕੀਤੇ ਹੋਏ ਕਰਮਾਂ ਦਾ ਫਲ ਤਾਂ ਅਵੱਸ਼ ਹੀ ਭੋਗਣਾ ਪੈਂਦਾ ਹੈ। ਸੋ ਹੁਣ ਉਹ ਸਮਾਂ ਬਹੁਤ ਨੇੜੇ ਆ ਰਿਹਾ ਹੈ ਜਦੋਂ ਤੂੰ ਉਸ ਕਰਮ ਦਾ ਫਲ ਭੋਗੇਂਗਾ, ਇਹ ਹਾਥੀ ਤੈਨੂੰ ਮਾਰ ਦੇਵੇਗਾ। ਹੁਣ ਤੇਰੀ ਮਰਜ਼ੀ ਹੈ ਅਸਾਡਾ ਬਚਨ ਮੰਨ, ਭਾਵੇਂ ਨਾ ਮੰਨ।

ਕਈ ਵਾਰੀ ਐਸਾ ਹੁੰਦਾ ਹੈ ਕਿ ਆਦਮੀ ਦੇ ਅੰਦਰ ਅਜਿਹੇ ਭਾਵ ਹੋਇਆ ਕਰਦੇ ਹਨ ਕਿ ਨਾ

ਤਾਂ ਉਹ ਗੁਰੂਆਂ ਦੇ ਬਚਨਾਂ ਤੇ ਭਰੋਸਾ ਲਿਆਉਂਦਾ ਹੈ ਅਤੇ ਨਾ ਹੀ ਸਤਿਪੁਰਸ਼ਾਂ ਦਾ ਕਹਿਣਾ ਸਤਿ ਕਰਕੇ ਮੰਨਦਾ ਹੈ। ਉਸ ਦੇ ਅੰਦਰ ਮਨ ਦੀ ਮਤਿ ਐਨੀ ਪ੍ਰਬਲ ਹੁੰਦੀ ਹੈ ਕਿ ਉਹ ਆਪਣਾ ਹੀ ਸੋਚਿਆ ਹੋਇਆ ਕੰਮ ਕਰਾਉਂਦੀ ਹੈ।

ਦੂਸਰੇ ਦਿਨ ਦੀਵਾਨ ਦੀ ਸਮਾਪਤੀ ਉਪਰੰਤ ਸੁਧ ਸਿੰਘ ਹਾਥੀ ਉਪਰ ਨਹੀਂ ਚੜ੍ਹਿਆ। ਉਸ ਦੇ ਅੰਗਰਕਸ਼ਕਾਂ ਨੇ ਜੋ ਨਾਲ ਤੁਰੇ ਜਾ ਰਹੇ ਸਨ, ਕਿਹਾ ਕਿ ਹਜ਼ੂਰ! ਆਪ ਹਾਥੀ ਉਤੇ ਕਿਉਂ ਨਹੀਂ ਚੜ੍ਹਦੇ? ਸੁਧ ਸਿੰਘ ਨੇ ਕਿਹਾ ਕਿ ਮਹਾਂਪੁਰਸ਼ਾਂ ਨੇ ਕਿਹਾ ਹੈ ਕਿ ਇਹ ਹਾਥੀ ਤੇਰੇ ਤੋਂ ਬਦਲਾ ਲੈ ਕੇ ਤੈਨੂੰ ਮਾਰ ਦੇਵੇਗਾ। ਉਨ੍ਹਾਂ ਵਿਚੋਂ ਜੋ ਮੁਖੀ ਸੀ ਉਸ ਨੇ ਕਿਹਾ ਕਿ ਹਜ਼ੂਰ! ਗੱਲ ਹੋਰ ਤਰ੍ਹਾਂ ਹੈ। ਅਸੀਂ ਸਾਰਿਆਂ ਨੇ ਵਿਚਾਰੀ ਹੈ ਕਿ ਬਾਬਾ ਜੀ ਨੇ ਆਪ ਦਾ ਉਨ੍ਹਾਂ ਦੇ ਸਨਮੁਖ ਹੋ ਕੇ ਹਾਥੀ ਤੋਂ ਉਤਰਨਾ ਅੱਛਾ ਨਾ ਮਨਾਇਆ। ਉਨ੍ਹਾਂ ਨੇ ਢੰਗ ਨਾਲ ਆਪ ਤੋਂ ਹਾਥੀ ਦੀ ਸਵਾਰੀ ਹੀ ਛੁਡਾ ਦਿਤੀ। ਜੇ ਇਸ ਨੇ ਮਾਰਨਾ ਹੁੰਦਾ ਤਾਂ ਕਿਡੇ ਭਿਆਨਕ ਜੰਗ ਆਪਾਂ ਲੜੇ ਹਨ, ਉਸ ਵੇਲੇ ਅਰਾਮ ਨਾਲ ਇਹ ਮਾਰ ਸਕਦਾ ਸੀ। ਨਾਲੇ ਕਿਹੜਾ ਹਾਥੀ ਨੂੰ ਪਤਾ ਹੈ ਕਿ ਪਿਛਲੇ ਜਨਮ ਵਿਚ ਮੇਰੇ ਨਾਲ ਕੀ ਕੀਤਾ ਹੈ। ਇਹ ਤਾਂ ਸਾਧੂਆਂ ਦਾ ਸੁਭਾਅ ਹੋਇਆ ਕਰਦਾ ਹੈ ਕਿ ਉਹ ਲੋਕਾਂ ਨੂੰ ਅਜਿਹੀਆਂ ਗੱਲਾਂ ਕਰਕੇ ਡਰਾ ਦਿੰਦੇ ਹਨ। ਜੋਤਸ਼ੀ ਦਾ ਢੌਂਗ ਕਰਕੇ ਕਈ ਆਉਂਦੇ ਹਨ ਅਤੇ ਮਾਈਆਂ ਨੂੰ ਡਰ ਪਾ ਦਿੰਦੇ ਹਨ ਕਿ ਤੇਰੇ ਪੁਤਰ ਤੇ ਸਿੰਗਾਂ ਵਾਲੇ ਦਾ ਡਰ ਹੈ, ਕਈ ਕਹਿ ਦਿੰਦੇ ਹਨ ਕਿ ਧਰਤੀ ਦੇ ਜਾਨਵਰ ਤੋਂ ਖਤਰਾ ਹੈ, ਬੁਰੀਆਂ ਰੂਹਾਂ ਦਾ ਖਤਰਾ ਹੈ, ਪਾਣੀ ਦੇ ਕੰਢੇ ਨਾ ਜਾਣ ਦੇਵੀਂ, ਇਹਦੀ ਜਾਨ ਨੂੰ ਖਤਰਾ ਹੈ। ਅਜਿਹੀਆਂ ਗੱਲਾਂ ਕਰਕੇ ਮਾਤਾਵਾਂ ਡਰ ਜਾਂਦੀਆਂ ਹਨ ਉਹ ਉਪਾਅ ਪੁਛਦੀਆਂ ਹਨ ਅਤੇ ਉਹ ਦਸਦੇ ਹਨ ਕਿ ਸੱਤ ਕਿਸਮ ਦਾ ਅਨਾਜ ਕਣਕ, ਮੱਕੀ ਆਦਿ ਵਖਰਾ-ਵੱਖਰਾ ਲਿਆਓ ਅਤੇ ਉਨ੍ਹਾਂ ਵਿਚ ਕੋਈ ਪੀਲੀ ਧਾਤ ਪਾਓ। ਮਾਈਆਂ ਦੇ ਕੋਲ ਪੀਲੀ ਧਾਤ ਜਾਂ ਕੰਨਾਂ ਦੀਆਂ ਵਾਲੀਆਂ, ਹੱਥ ਦੀ ਅੰਗੂਠੀ ਜਾਂ ਚੂੜੀਆਂ ਹੁੰਦੀਆਂ ਹਨ ਉਹ ਕਹਿੰਦੇ ਹਨ ਕਿ ਐਨਾ ਘਿਓ ਤੇਲ, ਅੰਨ ਦੇ ਨਾਲ ਦੇਵੋ, ਨਮਕ, ਮਿਰਚਾਂ, ਹਲਦੀ ਦੇਵੋ, ਅਸੀਂ ਜਾਪ ਕਰਾਂਗੇ ਅਤੇ ਇਨ੍ਹਾਂ ਬਲਾਵਾਂ ਤੋਂ ਪੱਕੀ ਤਰ੍ਹਾਂ ਨਾਲ ਬਚਾਅ ਦੇਵਾਂਗੇ, ਉਹ ਇਸ ਦੇ ਵਲ ਝਾਕ ਵੀ ਨਹੀਂ ਸਕਣਗੀਆਂ। ਮਾਈਆਂ ਖੁਸ਼ ਹੋ ਕੇ ਸੋਨੇ ਦੀ ਚੂੜੀ ਜਾਂ ਅੰਗੂਠੀ ਜਾਂ ਕੰਨ ਦੀਆਂ ਵਾਲੀਆਂ ਉਸ ਅਨਾਜ ਵਿਚ ਰੱਖ ਦਿੰਦੀਆਂ ਹਨ। ਜੇ ਉਨ੍ਹਾਂ ਨੂੰ ਕਪੜੇ ਦੀ ਲੋੜ ਹੋਵੇ ਤਾਂ ਚਾਦਰ, ਦਰੀ, ਖੇਸ ਮੰਗ ਲੈਂਦੇ ਹਨ। ਕਹਿਣ ਲੱਗੇ, "ਹਜ਼ੂਰ! ਇਹ ਗੱਲਾਂ ਸਭ ਐਵੇਂ ਹੋਇਆ ਕਰਦੀਆਂ ਹਨ। ਇਸੇ ਤਰ੍ਹਾਂ ਸੰਤ ਮਹਾਂਪੁਰਸ਼ ਅਜਿਹੀਆਂ ਕਹਾਣੀਆਂ ਬਣਾ ਕੇ ਡਰਾ ਦਿਆ ਕਰਦੇ ਹਨ। ਭਲਾ ਇਸ ਹਾਥੀ ਨੇ ਕੀ ਮਾਰਨਾ ਹੋਇਆ, ਜੇ ਇਹ ਸੱਚ ਵੀ ਹੋਵੇ ਤਾਂ ਇਸ ਨੂੰ ਕੀ ਪਤਾ ਹੈ ਕਿ ਮੇਰੇ ਨਾਲ ਪਿਛਲੇ ਜਨਮ ਵਿਚ ਤੁਸੀਂ ਕੀ ਕਰਿਆ ਸੀ। ਗੱਲ ਤਾਂ ਸਿਰਫ ਐਨੀ ਹੈ ਕਿ ਮਹਾਂਪੁਰਸ਼ਾਂ ਨੂੰ ਤੁਹਾਡਾ ਹਾਥੀ ਤੋਂ ਉਨ੍ਹਾਂ ਦੇ ਸਾਮ੍ਹਣੇ ਉਤਰਨਾ ਚੰਗਾ ਨਹੀਂ ਲੱਗਿਆ।" ਸੁਧ ਸਿੰਘ ਫੇਰ ਹਾਥੀ ਤੇ ਚੜ੍ਹ ਗਿਆ।

ਮਹਾਂਪੁਰਸ਼ ਆਪਣੇ ਪ੍ਰੋਗਰਾਮ ਅਨੁਸਾਰ ਊਨੇ ਸਾਹਿਬ ਪਹੁੰਚ ਗਏ, ਤਿੰਨ ਮਹੀਨੇ ਪਿਛੋਂ ਸੰਗਤ ਅਨੰਦਪੁਰ ਸਾਹਿਬ ਨੂੰ ਹੋਲੇ-ਮਹੱਲੇ ਵਾਸਤੇ ਗਈ। ਉਨ੍ਹਾਂ ਦਿਨਾਂ ਵਿਚ ਸੰਗਤਾਂ ਵਿਚ ਅਥਾਹ ਸ਼ਰਧਾ ਹੋਇਆ ਕਰਦੀ ਸੀ। ਉਹ ਬਾਬਾ ਸਾਹਿਬ ਸਿੰਘ ਜੀ ਨੂੰ ਗੁਰੂ ਨਾਨਕ ਅੰਸ ਜਾਣ ਕੇ ਪੂਰਨ ਮਹਾਤਮਾ ਸਮਝਦੇ ਹੋਏ ਪਹਿਲਾਂ ਊਨਾ ਸਾਹਿਬ ਜਾਂਦੇ ਸਨ ਅਤੇ ਫੇਰ ਅਨੰਦਪੁਰ ਸਾਹਿਬ ਜਾਇਆ ਕਰਦੇ ਸਨ। ਸਾਰੇ ਪੰਜਾਬ ਭਰ ਦੀਆਂ ਸੰਗਤਾਂ ਇਸੇ ਰੀਤ ਨਾਲ ਅਨੰਦਪੁਰ ਸਾਹਿਬ ਜਾਇਆ ਕਰਦੀਆਂ ਸਨ। ਸਾਹਨੇਵਾਲ ਦੀ ਸੰਗਤ ਵੀ ਹੋਲੇ-ਮਹੱਲੇ ਤੇ ਉਥੇ ਪਹੁੰਚੀ। ਸੇਵਾਦਾਰ ਨੇ ਦਸਿਆ ਕਿ ਮਹਾਰਾਜ! ਸਾਹਨੇਵਾਲ ਤੋਂ ਸੰਗਤ ਆਈ ਹੈ, ਆਪ ਦੇ ਦੀਦਾਰ ਦੀ ਲੋਚਾ ਕਰਦੀ ਹੈ, ਆਗਿਆ ਕਰੋ।

ਬਾਬਾ ਸਾਹਿਬ ਸਿੰਘ ਜੀ ਮਹਾਰਾਜ ਐਨੇ ਪ੍ਰਤਾਪਸ਼ਾਲੀ ਸਨ ਕਿ ਉਨ੍ਹਾਂ ਦੇ ਦਰਸ਼ਨ ਕਰਨ ਲਈ ਰਾਜਿਆਂ ਨੂੰ ਵੀ ਮਹੀਨੇ ਬੱਧੀ ਇੰਤਜ਼ਾਰ ਕਰਨਾ ਪੈਂਦਾ ਸੀ। ਫੇਰ ਵੀ ਪਤਾ ਨਹੀਂ ਸੀ ਹੁੰਦਾ ਕਿ ਦਰਸ਼ਨ ਹੋ ਜਾਣ ਜਾਂ ਨਾ ਹੋਣ ਕਿਉਂਕਿ ਗੁਰੂ ਅੰਸ ਹੋਣ ਕਰਕੇ ਪੂਰਨ ਸ਼ਕਤੀਆਂ ਵਾਲੇ ਸਨ। ਮਹਾਰਾਜਾ ਰਣਜੀਤ ਸਿੰਘ ਜੀ ਇਕ-ਇਕ ਹਫਤਾ ਉਨ੍ਹਾਂ ਦੇ ਦਰਸ਼ਨ ਕਰਨ ਲਈ ਇੰਤਜ਼ਾਰ ਕਰਿਆ ਕਰਦੇ ਸੀ ਪਰ ਅੱਜ ਬਾਬਾ ਜੀ ਨੇ ਸਾਹਨੇਵਾਲ ਦੀ ਸੰਗਤ ਨੂੰ ਅਰਜ਼ ਹੁੰਦੇ ਸਾਰ ਬੁਲਾ ਲਿਆ। ਸਾਰੇ ਪੂਰੀ ਸ਼ਰਧਾ ਸਹਿਤ ਸੀਸ ਨਿਵਾ ਕੇ ਬੈਠ ਗਏ। ਉਸ ਵੇਲੇ ਬਾਬਾ ਜੀ ਨੇ ਸਾਰਿਆਂ ਦੀ ਸੁਖ ਸਾਂਦ ਪੁਛੀ, ਰਸਤੇ ਦਾ ਹਾਲ ਪੁਛਿਆ, ਜਲ ਪਾਣੀ ਦਾ ਫੁਰਮਾਨ ਕੀਤਾ ਅਤੇ ਨਾਲ ਦੀ ਨਾਲ ਕਹਿਣ ਲੱਗੇ ਤੁਹਾਡਾ ਜੋ ਰਾਜਾ ਸੁਧ ਸਿੰਘ ਹੈ ਉਸ ਦਾ ਕੀ ਹਾਲ ਹੈ? ਸਾਰੇ ਇਕ ਜ਼ੁਬਾਨ ਹੋ ਕੇ ਬੋਲ ਉਠੇ ਕਿ ਮਹਾਰਾਜ! ਆਪ ਨੇ ਤਾਂ ਉਸ ਨੂੰ ਸਾਰੀ

ਹੋਣ ਵਾਲੀ ਘਟਨਾ ਬਾਰੇ ਦਸ ਦਿਤਾ ਸੀ ਪਰ ਉਸ ਦੇ ਮਾੜੇ ਕਰਮਾਂ ਨੇ ਆਪ ਦੇ ਬਚਨ ਨਾ ਮੰਨਣ ਦਿਤੇ। ਆਪ ਨੇ ਹੁਕਮ ਦਿਤਾ ਸੀ ਕਿ ਇਸ ਹਾਥੀ ਨੂੰ ਜਿਥੋਂ ਲੈ ਕੇ ਆਇਆ ਹੈਂ ਉਥੇ ਹੀ ਛੱਡ ਆ, ਇਸੇ ਵਿਚ ਤੇਰਾ ਭਲਾ ਹੈ। ਆਪ ਤਾਂ ਉਸ ਦੇ ਬੁਰੇ ਲੇਖ ਮਿਟਾਉਣਾ ਚਾਹੁੰਦੇ ਸਨ ਪਰ ਭਾਵੀ ਅਧੀਨ ਉਸ ਦੀ ਬੁੱਧੀ ਵਿਚ ਨਿਸ਼ਚਾ ਨਹੀਂ ਹੋ ਸਕਿਆ। ਦੋ ਮਹੀਨੇ ਹੋਏ ਇਕ ਦਿਨ ਉਹ ਇਕੱਲਾ ਹੀ ਹਾਥੀ ਤੇ ਆਪਣੇ ਇਲਾਕੇ ਵਿਚ ਘੁੰਮ ਰਿਹਾ ਸੀ, ਅੰਗਰਕਸ਼ਕ ਕੋਈ ਨਹੀਂ ਸੀ, ਉਹ ਦੂਰ ਜਾ ਰਹੇ ਸਨ। ਉਸ ਹਾਥੀ ਨੇ ਪਤਾ ਨਹੀਂ ਕੀ ਸੋਚਿਆ ਕਿ ਉਸ ਨੇ ਝਟਕਾ ਮਾਰ ਕੇ ਸੁਧ ਸਿੰਘ ਨੂੰ ਆਪਣੀ ਪਿੱਠ ਤੋਂ ਹੇਠਾਂ ਗਿਰਾ ਦਿਤਾ ਅਤੇ ਆਪਣਾ ਪੂਰਾ ਵਜ਼ਨ ਦੇ ਕੇ ਸਭ ਹੱਡੀਆਂ ਤੋੜ ਦਿਤੀਆਂ। ਮਹਾਰਾਜ! ਉਸ ਦੀ ਤਾਂ ਮ੍ਰਿਤੂ ਹੋ ਗਈ ਪਰ ਇਸ ਗੱਲ ਦੀ ਚਰਚਾ ਚਲ ਰਹੀ ਹੈ ਕਿ ਉਸ ਨੇ ਮਹਾਂਪੁਰਸ਼ਾਂ ਦਾ ਬਚਨ ਨਹੀਂ ਮੰਨਿਆ।

ਇਸੇ ਤਰ੍ਹਾਂ ਨਾਲ ਇਤਿਹਾਸ ਵਿਚ ਆਉਂਦਾ ਹੈ ਕਿ ਗੁਰੂ ਛੇਵੇਂ ਪਾਤਸ਼ਾਹ ਜਹਾਂਗੀਰ ਦੇ ਨੇੜੇ ਠਹਿਰੇ ਹੋਏ ਸਨ। ਜਹਾਂਗੀਰ ਗੁਰੂ ਮਹਾਰਾਜ ਜੀ ਦੀ ਮਿਤਰਤਾ ਲੋਚਦਾ ਸੀ। ਉਹ ਗੁਰੂ ਮਹਾਰਾਜ ਜੀ ਨੂੰ ਭਾਵੇਂ ਮਿਤਰਤਾ ਦੇ ਜਜ਼ਬੇ ਅਧੀਨ ਜਾਂ ਕਿਸੇ ਰਾਜਸੀ ਚਾਲ ਅਧੀਨ ਆਪਣੇ ਨੇੜੇ ਹੀ ਰੱਖਿਆ ਕਰਦਾ ਸੀ। ਅੱਜ ਖਬਰ ਆਈ ਕਿ ਇਕ ਬਹੁਤ ਭਿਆਨਕ ਸ਼ੇਰ ਜੰਗਲ ਵਿਚ ਆਇਆ ਹੋਇਆ ਹੈ, ਕੋਈ ਸ਼ਿਕਾਰੀ ਉਸ ਨੂੰ ਮਾਰਨ ਦਾ ਹੀਆ ਨਹੀਂ ਕਰਦਾ ਕਿਉਂਕਿ ਉਸ ਦਾ ਕੱਦ ਬਹੁਤ ਵੱਡਾ ਹੈ। ਉਹ ਅਸਾਡੇ ਪਸ਼ੂ ਖੁਲਮ-ਖੁਲ੍ਹਾ ਬਿਨਾਂ ਕਿਸੇ ਡਰ ਤੋਂ ਚੁੱਕ ਕੇ ਲੈ ਜਾਂਦਾ ਹੈ। ਜਹਾਂਗੀਰ ਪਾਸ ਬੇਨਤੀ ਕੀਤੀ ਕਿ ਬਾਦਸ਼ਾਹ ਸਲਾਮਤ! ਸਾਡੀ ਰਖਸ਼ਾ ਕਰੋ। ਜਹਾਂਗੀਰ ਨੇ ਇਹ ਸੁਣ ਕੇ ਸ਼ੇਰ ਦੇ ਸ਼ਿਕਾਰ ਲਈ ਇਰਾਦਾ ਬਣਾ ਲਿਆ। ਬਹੁਤ ਸਾਰੇ ਸ਼ਿਕਾਰੀ ਤੇ ਯੋਧੇ ਆਪਣੇ ਨਾਲ ਲੈ ਲਏ, ਗੁਰੂ ਮਹਾਰਾਜ ਜੀ ਨੂੰ ਵੀ ਬੇਨਤੀ ਕਰਕੇ ਨਾਲ ਹੀ ਲੈ ਲਿਆ। ਜਹਾਂਗੀਰ ਘੋੜੇ ਉਪਰ ਸਵਾਰ ਸੀ। ਗੁਰੂ ਮਹਾਰਾਜ ਜੀ ਵੀ ਆਪਣੇ ਘੋੜੇ ਤੇ ਸਵਾਰ ਸਨ। ਜਦੋਂ ਜੰਗਲ ਵਿਚ ਪਹੁੰਚੇ, ਜਹਾਂਗੀਰ ਨੇ ਦੇਖਿਆ ਕਿ ਸਾਮ੍ਹਣੇ ਸ਼ੇਰ ਖੜ੍ਹਾ ਹੈ ਅਤੇ ਬਿਲਕੁਲ ਬੇਖੌਫ ਹੈ। ਉਸ ਨੂੰ ਕੋਈ ਪ੍ਰਵਾਹ ਨਹੀਂ ਕਿ ਉਸ ਦੇ ਸਾਮ੍ਹਣੇ ਘੋੜੇ ਅਤੇ ਹਾਥੀਆਂ ਤੇ ਸਵਾਰ ਉਸ ਨੂੰ ਮਾਰਨ ਵਾਲੇ ਆ ਰਹੇ ਹਨ ਪਰ ਥੋੜ੍ਹਾ ਅੱਗੇ ਆ ਕੇ ਜਦੋਂ ਘੋੜੇ ਅਤੇ ਹਾਥੀਆਂ ਨੇ ਉਸ ਸ਼ੇਰ ਨੂੰ ਦੇਖਿਆ ਤਾਂ ਘੋੜੇ ਪੈਰ ਅੜਾ ਕੇ ਖੜ੍ਹੇ ਹੋ ਗਏ ਅਤੇ ਲਿੱਦ ਤੇ ਪਿਸ਼ਾਬ ਕਰਨ ਲੱਗੇ। ਹਾਥੀ ਵੀ ਲਿੱਦ ਕਰਦੇ ਹੋਏ ਪੈਰ ਅੱਗੇ ਨੂੰ ਵਧਾਉਣ ਦੀ ਥਾਂ ਪਿਛੇ ਨੂੰ ਵਧਾਉਣ ਲੱਗ ਗਏ। ਉਸ ਵੇਲੇ ਜਹਾਂਗੀਰ ਨੇ ਗੁਰੂ ਮਹਾਰਾਜ ਜੀ ਨੂੰ ਕਿਹਾ ਕਿ ਮਹਾਰਾਜ! ਸ਼ੇਰ ਬਹੁਤ ਭਿਆਨਕ ਹੈ, ਬਹੁਤ ਬਲੀ ਹੈ, ਇਹ ਕਿਸੇ ਸੂਰਮੇ ਤੋਂ ਮਾਰਿਆ ਨਹੀਂ ਜਾਣਾ, ਇਸ ਨੂੰ ਮਾਰਨ ਦਾ ਇਕੋ ਤਰੀਕਾ ਹੈ ਕਿ ਘੇਰਾ ਪਾ ਲਿਆ ਜਾਵੇ, ਇਸ ਉਪਰ ਸਾਰੇ ਤੀਰ, ਰਾਈਫਲਾਂ ਇਕੱਠਾ ਵਾਰ ਕਰਨ, ਨਹੀਂ ਤਾਂ ਇਸਨੇ ਬਹੁਤ ਨੁਕਸਾਨ ਕਰ ਦੇਣਾ ਹੈ। ਦੇਖੋ, ਘੋੜੇ ਹਾਥੀ ਸਭ ਡਰ ਰਹੇ ਹਨ। ਗੁਰੂ ਮਹਾਰਾਜ ਜੀ ਨੇ ਕਿਹਾ ਕਿ ਜਹਾਂਗੀਰ ਤੇਰੇ ਪਾਸ ਐਨੇ ਸੂਰਮੇ ਹਨ ਉਨ੍ਹਾਂ ਵਿਚੋਂ ਕੋਈ ਹੈ ਜੋ ਘੋੜਾ ਜਾਂ ਹਾਥੀ ਛੱਡ ਕੇ ਸਨਮੁਖ ਹੋ ਕੇ ਤਲਵਾਰ ਨਾਲ ਸ਼ੇਰ ਨਾਲ ਯੁੱਧ ਕਰੇ। ਜਹਾਂਗੀਰ ਕਹਿਣ ਲੱਗਿਆ ਕਿ ਮਹਾਰਾਜ ਜੀ! ਆਪ ਸਾਰਿਆਂ ਦੇ ਸੀਨੇ ਤੇ ਹੱਥ ਰੱਖ ਕੇ ਦੇਖੋ, ਸਭ ਦੇ ਦਿਲ ਧਕ-ਧਕ ਕਰ ਰਹੇ ਹਨ। ਕਿਸੇ ਵਿਚ ਇਹ ਹਿੰਮਤ ਨਹੀਂ ਆ ਰਹੀ ਕਿ ਤਲਵਾਰ ਨਾਲ ਇਸ ਨੂੰ ਮਾਰਿਆ ਜਾਵੇ। ਜਹਾਂਗੀਰ ਨੇ ਆਪਣੇ ਜਵਾਨਾਂ ਵਲ ਦੇਖਿਆ ਪਰ ਸਭ ਨੇ ਨਜ਼ਰਾਂ ਨੀਵੀਆਂ ਕਰ ਲਈਆਂ ਜਿਸ ਤੋਂ ਉਹ ਸਮਝ ਗਿਆ ਕਿ ਕੋਈ ਵੀ ਲੜਨ ਲਈ ਤਿਆਰ ਨਹੀਂ ਹੈ। ਉਸ ਨੇ ਫੇਰ ਪਹਿਲਾਂ ਵਾਲੀ ਗੱਲ ਦੁਹਰਾਈ ਕਿ ਸਾਰੇ ਇਕੱਠੇ ਹੋ ਕੇ ਮਾਰ ਦੇਈਏ। ਗੁਰੂ ਮਹਾਰਾਜ ਨੇ ਕਿਹਾ ਕਿ ਇਹ ਸੂਰਮਿਆਂ ਦਾ ਕੰਮ ਨਹੀਂ ਹੁੰਦਾ। ਉਹ ਇਕੱਲਾ ਹੈ, ਉਸ ਦੇ ਕੋਲ ਕੋਈ ਤੀਰ, ਕੋਈ ਤਲਵਾਰ ਨਹੀਂ ਹੈ ਉਸ ਨੇ ਆਪਣੇ ਪੰਜਿਆਂ ਦੇ ਨਾਲ ਲੜਨਾ ਹੈ। ਉਸ ਨਾਲ ਇਕੱਲੇ ਨੂੰ ਹੀ ਲੜਨਾ ਚਾਹੀਦਾ ਹੈ।

ਗੁਰੂ ਮਹਾਰਾਜ ਨੇ ਕਿਹਾ ਕਿ ਤੁਸੀਂ ਰੁਕੋ ਅਸੀਂ ਪੈਦਲ ਹੋ ਕੇ ਸ਼ੇਰ ਨੂੰ ਵੰਗਾਰਦੇ ਹਾਂ। ਜਹਾਂਗੀਰ ਦਾ ਮਨ ਡਰ ਰਿਹਾ ਸੀ ਉਸ ਨੇ ਗੁਰੂ ਮਹਾਰਾਜ ਨੂੰ ਰੋਕਣਾ ਚਾਹਿਆ ਪਰ ਆਪ ਅਜਿੱਤ ਸੂਰਮੇ ਸਨ, ਦੀਨ ਦੁਨੀਆਂ ਦੇ ਮਾਲਕ ਸਨ ਆਪ ਨੇ ਢਾਲ ਤੇ ਤਲਵਾਰ ਲੈ ਕੇ ਸ਼ੇਰ ਨੂੰ ਵੰਗਾਰਿਆ, ਉਸ ਨੇ ਬਹੁਤ ਲੰਮੀ ਛਲਾਂਗ ਲਾ ਕੇ ਹੱਲਾ ਕੀਤਾ। ਗੁਰੂ ਮਹਾਰਾਜ ਜੀ ਨੇ ਪੂਰੇ ਤਾਣ ਨਾਲ ਉਸਦੇ ਪੰਜੇ ਆਪਣੀ ਢਾਲ ਉਪਰ ਲਏ ਅਤੇ ਦੂਸਰੇ ਹੱਥ ਨਾਲ ਸ਼ੇਰ ਦਾ ਕਾਲਜਾ ਕੱਟ ਦਿਤਾ। ਉਸੇ ਵੇਲੇ ਉਹ ਧਰਤੀ ਉਪਰ ਢਹਿ

ਢੇਰੀ ਹੋ ਗਿਆ ਪਰ ਸਾਰਿਆਂ ਨੇ ਇਕ ਅਜੀਬ ਗੱਲ ਦੇਖੀ ਕਿ ਉਸ ਵਿਚੋਂ ਇਕ ਕਾਲਾ ਧੂਆਂ ਨਿਕਲਿਆ ਜੋ ਦੇਖਦੇ-ਦੇਖਦੇ ਇਨਸਾਨ ਦੀ ਸ਼ਕਲ ਵਿਚ ਨਜ਼ਰ ਆਉਣ ਲੱਗਾ। ਜਹਾਂਗੀਰ ਨੇੜੇ ਜਾ ਚੁਕਿਆ ਸੀ ਉਸ ਨੇ ਕਿਹਾ ਕਿ ਗੁਰੂ ਮਹਾਰਾਜ! ਇਹ ਕੀ ਕੌਤਕ ਹੈ? ਇਹ ਸ਼ੇਰ ਦੀ ਰੂਹ ਇਨਸਾਨ ਵਰਗੀ ਦਿਸ ਰਹੀ ਹੈ, ਹਜ਼ਾਰਾਂ ਸ਼ੇਰ ਮਾਰੇ ਹਨ ਪਰ ਰੂਹ ਕਿਸੇ ਦੀ ਨਹੀਂ ਦੇਖੀ, ਇਸ ਦੀ ਦਿਸ ਰਹੀ ਹੈ। ਕ੍ਰਿਪਾ ਕਰਕੇ ਇਹ ਭੇਤ ਖੋਲ੍ਹ ਕੇ ਸਾਡਾ ਸੰਸਾ ਨਵਿਰਤ ਕਰੋ। ਆਪ ਨੇ ਕਿਹਾ ਕਿ ਜਹਾਂਗੀਰ! ਇਹ ਤੇਰਾ ਚਾਚਾ ਕਾਸਮ ਬੇਗ ਹੈ, ਤੂੰ ਪੁਛ ਇਸ ਨੂੰ? ਉਸ ਨੇ ਕਿਹਾ ਕਿ ਚੱਚਾ ਜਾਨ! ਅਸੀਂ ਤਾਂ ਇਹ ਵਿਸ਼ਵਾਸ਼ ਨਹੀਂ ਕਰਦੇ ਕਿ ਰੂਹ ਮਰਨ ਪਿਛੋਂ ਕਿਸੇ ਜੂਨੀ ਵਿਚ ਜਾਂਦੀ ਹੈ, ਹਿੰਦੂਆਂ ਵਿਚ ਇਹ ਵਿਸ਼ਵਾਸ਼ ਹੈ, ਮੋਮਨਾਂ ਵਿਚ ਤਾਂ ਹੈ ਨਹੀਂ। ਤੁਸੀਂ ਇਹ ਦਸੋ ਕਿ ਤੁਸੀਂ ਸ਼ੇਰ ਕਿਵੇਂ ਬਣ ਗਏ। ਉਸ ਵੇਲੇ ਰੂਹ ਨੇ ਜਿਸ ਦਾ ਨਾਮ ਕਾਸਮ ਬੇਗ ਸੀ, ਦਸਿਆ ਕਿ ਇਹ ਗੁਰੂ ਮਨੁੱਖ ਨਹੀਂ ਹਨ, ਇਹ ਤਾਂ ਅੱਲਾਹ ਦੇ ਦੇਸ਼ ਤੋਂ ਬਹੁਤ ਵੱਡਿਆਂ ਫਰਿਸ਼ਤਿਆਂ ਨੇ ਮਨੁੱਖ ਦਾ ਜਾਮਾ ਧਾਰਨ ਕੀਤਾ ਹੋਇਆ ਹੈ।

ਉਸ ਨੇ ਦਸਿਆ ਕਿ ਮੈਂ ਤੇ ਤੇਰੇ ਅੱਬਾ ਜਾਨ ਗੋਇੰਦਵਾਲ ਸਾਹਿਬ ਗੁਰੂ ਅਮਰਦਾਸ ਜੀ ਦੇ ਦੀਦਾਰ ਨੂੰ ਗਏ। ਉਨ੍ਹਾਂ ਨੇ ਦਰਸ਼ਨ ਦੇਣ ਉਪਰ ਪਾਬੰਧੀ ਲਾਈ ਹੋਈ ਸੀ, ਪਹਿਲਾਂ ਇਕ ਸ਼ਰਤ ਪੂਰੀ ਕਰਨੀ ਪੈਂਦੀ ਸੀ ਕਿ ਸਾਰਿਆਂ ਵਿਚ ਬੈਠ ਕੇ ਬਾਵਰਚੀ ਖਾਨੇ ਵਿਚੋਂ ਖਾਣਾ ਖਾਓ, ਫੇਰ ਗੁਰੂ ਦੇ ਦਰਸ਼ਨ ਨੂੰ ਜਾਓ। ਤੇਰਾ ਅੱਬਾ ਪੰਗਤ ਵਿਚ ਬੈਠ ਗਿਆ ਪਰ ਮੈਂ ਨਾ ਬੈਠਿਆ। ਤੇਰੇ ਅੱਬਾ ਜਾਨ ਨੇ ਖਾਣਾ ਖਾ ਕੇ ਗੁਰੂ ਅਮਰਦਾਸ ਜੀ ਪਾਸ ਸਿਜਦਾ ਕੀਤਾ ਪਰ ਮੈਂ ਤਰਕ ਕੀਤੀ ਕਿ ਮੇਰੇ ਬਾਈ ਜਾਨ ਇਕ ਹਿੰਦੂ ਦੇ ਅੱਗੇ ਜਿਸ ਨੂੰ ਅਸੀਂ ਕਾਫਰ ਆਖਦੇ ਹਾਂ ਕਿਵੇਂ ਸਿਜਦਾ ਕਰ ਰਹੇ ਹਨ। ਉਸ ਤਰਕ ਦੀ ਮੈਨੂੰ ਛੇਤੀਂ ਹੀ ਸਜ਼ਾ ਮਿਲ ਗਈ। ਜਦੋਂ ਮੈਂ ਰਾਤ ਨੂੰ ਖਾਣਾ ਖਾਣ ਲੱਗਿਆ ਤਾਂ ਗੋਸ਼ਤ ਵਿਚ ਇਕ ਹੱਡੀ ਮੇਰੀ ਸਾਹ ਦੀ ਨਾਲੀ ਨਾਲ ਫਸ ਗਈ ਅਤੇ ਮੈਂ ਦਮ ਘੁੱਟ ਕੇ ਮਰ ਗਿਆ। ਮੈਂ ਦੇਖਿਆ ਕਿ ਦੂਤਾਂ ਨੇ ਮੈਨੂੰ ਅਜ਼ਰਾਈਲ ਦੇ ਫਰਿਸ਼ਤੇ ਅੱਗੇ ਪੇਸ਼ ਕੀਤਾ ਅਤੇ ਮੈਨੂੰ ਕਬਰ ਵਿਚ ਨਹੀਂ ਰਹਿਣ ਦਿਤਾ ਬਲਕਿ ਇਸ ਦੇ ਉਲਟ ਮੈਨੂੰ ਸ਼ੇਰ ਦੀ ਜੂਨੀ ਵਿਚ ਪਾ ਦਿਤਾ। ਸੋ ਮੈਂ ਸ਼ੇਰ ਬਣ ਗਿਆ। ਇਹ ਤਾਂ ਗੁਰੂ ਮਹਾਰਾਜ ਜੀ ਨੇ ਕ੍ਰਿਪਾ ਕੀਤੀ ਹੈ ਕਿ ਮੈਨੂੰ ਜਾਨੋਂ ਮਾਰਿਆ ਅਤੇ ਮੇਰੇ ਗੁਨਾਹਾਂ ਦਾ ਖਾਤਮਾ ਕੀਤਾ।

ਜਹਾਂਗੀਰ ਨੇ ਗੁਰੂ ਮਹਾਰਾਜ ਜੀ ਤੋਂ ਹੋਰ ਵੇਰਵਾ ਮੰਗਿਆ। ਉਸ ਵੇਲੇ ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਕਿ ਤੇਰੇ ਪਿਤਾ ਨੇ ਗੁਰੂ ਮਹਾਰਾਜ ਜੀ ਤੇ ਤਰਕ ਤਾਂ ਕੀਤੀ ਪਰ ਉਸ ਨੂੰ ਦਰਸ਼ਨਾਂ ਦਾ ਸਵਾਬ (ਪੁੰਨ) ਪ੍ਰਾਪਤ ਹੋਇਆ। ਉਹ ਸੀ ਗੁਰੂ ਦਰਸ਼ਨਾਂ ਦਾ ਫਲ ਜਿਸ ਦੇ ਫਲਸਰੂਪ ਇਸਨੇ ਮੇਰੇ ਹੱਥੋਂ ਮਰਨਾ ਸੀ, ਹੁਣ ਅਸਾਡੀ ਤਲਵਾਰ ਦੀ ਛੋਹ ਨੇ ਇਸ ਦੇ ਗੁਨਾਹ ਕੱਟ ਦਿਤੇ, ਹੁਣ ਇਹ ਬਹਿਸ਼ਤ ਨੂੰ ਜਾਵੇਗਾ।

ਅਜਿਹੀਆਂ ਅਨੇਕਾਂ ਹੀ ਮਿਸਾਲਾਂ ਹਨ, ਬਹੁਤ ਸਾਰਿਆਂ ਦੀਆਂ ਹੱਡਬੀਤੀਆਂ ਹਨ ਜਿਨ੍ਹਾਂ ਨੂੰ ਪਤਾ ਹੈ ਕਿ ਉਨ੍ਹਾਂ ਦਾ ਪਿਛਲਾ ਜਨਮ ਕਿਥੇ ਹੋਇਆ ਸੀ। ਅਜਿਹੀਆਂ ਸਤਿ ਘਟਨਾਵਾਂ ਦੇ ਹੁੰਦਿਆਂ ਹੋਇਆਂ ਜੇ ਕੋਈ ਇਹ ਕਹੀ ਜਾਵੇ ਕਿ ਪਾਪਾਂ ਦਾ ਫਲ ਨਹੀਂ ਮਿਲਣਾ ਤਾਂ ਉਸ ਨਾਲੋਂ ਵੱਡਾ ਮੂਰਖ ਹੋਰ ਕੋਈ ਨਹੀਂ ਹੋਇਆ ਕਰਦਾ। ਇਹ ਤਾਂ ਵਾਹਿਗੁਰੂ ਜੀ ਨੇ ਆਪਣਾ ਹੁਕਮ ਵਰਤਾਇਆ ਹੋਇਆ ਹੈ ਜਿਸ ਕਰਕੇ ਜੀਵਾਂ ਨੂੰ ਕਰਮਾਂ ਦਾ ਫਲ ਅਵਸ਼ ਹੀ ਭੋਗਣਾ ਪੈਂਦਾ ਹੈ। ਸੋ ਇਹ ਖਿਆਲ ਹਨ ਉਨ੍ਹਾਂ ਨਾਸਤਕ ਬੰਦਿਆਂ ਦੇ ਜੋ ਸਤਿ ਸਿਧਾਂਤਾਂ ਨੂੰ ਸੁਣ ਕੇ ਅੱਖਾਂ ਮੀਚ ਛਡਦੇ ਹਨ ਪਰ ਜਦੋਂ ਗੁਰੂ ਦੀ ਕ੍ਰਿਪਾ ਹੁੰਦੀ ਹੈ ਉਸ ਵੇਲੇ ਉਨ੍ਹਾਂ ਦੇ ਨਿਸ਼ਚੇ ਬਦਲ ਜਾਇਆ ਕਰਦੇ ਹਨ। ਉਹ ਸਤਿਸੰਗ ਵਿਚ ਆਉਂਦਾ ਹੈ, ਬਚਨ ਸੁਣਦਾ ਹੈ ਤਾਂ ਉਸ ਨੂੰ ਸੋਝੀ ਪੈਂਦੀ ਹੈ ਕਿ ਮੇਰਾ ਜਨਮ ਗੁਰੂ ਵਾਲਾ ਹੋ ਕੇ ਨਾਮ ਜਪਣ ਲਈ ਪ੍ਰਾਪਤ ਹੋਇਆ ਹੈ। ਉਸ ਨੂੰ ਸੰਸਾਰ ਦੀ ਗਤੀ ਦੇਖ ਕੇ ਕਿ ਇਥੇ ਕੋਈ ਵੀ ਨਹੀਂ ਰਹਿੰਦਾ। ਸਭ ਨੂੰ ਆਪਣੀ ਵਾਰੀ ਆਈ ਤੇ ਜਾਣਾ ਪੈਂਦਾ ਹੈ -

***ਧਾਰਨਾ - ਇਥੇ ਰਿਹਾ ਨ ਜਗਤ ਉਤੇ ਕੋਈ,***
***ਵਾਰੀ ਆਈ ਤੁਰ ਜਾਵਣਾ - 2, 2.***
***ਮੇਰੇ ਪਿਆਰੇ ਬਈ ਵਾਰੀ ਆਈ ਤੁਰ ਜਾਵਣਾ - 2.***

*ਇਥੇ ਰਿਹਾ ਨ ਜਗਤ ਉਤੇ ਕੋਈ,*
*ਵਾਰੀ ਆਈ ਤੁਰ ਜਾਵਣਾ -2.*

*ਰਹਣੁ ਨ ਪਾਵਹਿ ਸੁਰਿ ਨਰ ਦੇਵਾ॥*
*ਊਠਿ ਸਿਧਾਰੇ ਕਰਿ ਮੁਨਿ ਜਨ ਸੇਵਾ॥*
*ਜੀਵਤ ਪੇਖੇ ਜਿਨੀ ਹਰਿ ਹਰਿ ਧਿਆਇਆ॥*
*ਸਾਧਸੰਗਿ ਤਿਨੀ ਦਰਸਨੁ ਪਾਇਆ॥*
*ਬਾਦਿਸਾਹ ਸਾਹ ਵਾਪਾਰੀ ਮਰਨਾ॥*
*ਜੋ ਦੀਸੈ ਸੋ ਕਾਲਹਿ ਖਰਨਾ॥*
*ਕੂੜੈ ਮੋਹਿ ਲਪਟਿ ਲਪਟਾਨਾ॥*
*ਛੋਡਿ ਚਲਿਆ ਤਾ ਫਿਰਿ ਪਛੁਤਾਨਾ॥*
*ਕ੍ਰਿਪਾ ਨਿਧਾਨ ਨਾਨਕ ਕਉ ਕਰਹੁ ਦਾਤਿ॥*
*ਨਾਮੁ ਤੇਰਾ ਜਪੀ ਦਿਨੁ ਰਾਤਿ॥* *ਪੰਨਾ - 740*

ਗੁਰੂ ਦਸ਼ਮੇਸ਼ ਪਿਤਾ ਜੀ ਫੁਰਮਾਨ ਕਰਦੇ ਹਨ ਕਿ ਵੱਡੀਆਂ-ਵੱਡੀਆਂ ਉਮਰਾਂ ਵਾਲੇ, ਵੱਡੀਆਂ-ਵੱਡੀਆਂ ਪਦਵੀਆਂ ਵਾਲੇ ਦੇਵਤਾ, ਪੀਰ, ਪੈਗੰਬਰ, ਅਵਤਾਰ, ਸਭ ਨੂੰ ਸੰਸਾਰ ਤੋਂ ਜਾਣਾ ਪੈਂਦਾ ਹੈ ਜਿਵੇਂ ਕਿ ਆਪ ਦਸਦੇ ਹਨ -

*ਏਕ ਸ਼ਿਵ ਭਏ ਏਕ ਗਏ ਏਕ ਫੇਰ ਭਏ,*
*ਰਾਮ ਚੰਦ੍ਰ ਕ੍ਰਿਸ਼ਨ ਕੇ ਅਵਤਾਰ ਭੀ ਅਨੇਕ ਹੈਂ।*
*ਬ੍ਰਹਮਾ ਅਰੁ ਬਿਸ਼ਨ ਕੇਤੇ ਬੇਦ ਔ ਪੁਰਾਨ ਕੇਤੇ,*
*ਸਿੰਮ੍ਰਿਤਿ ਸਮੂਹਨ ਕੈ ਹੁਇ ਹੁਇ ਬਿਤਾਏ ਹੈਂ।*
*ਮੋਨਦੀ ਮਦਾਰ ਕੇਤੇ ਅਸੁਨੀ ਕੁਮਾਰ ਕੇਤੇ,*
*ਅੰਸਾ ਅਵਤਾਰ ਕੇਤੇ ਕਾਲ ਬਸ ਭਏ ਹੈਂ।*
*ਪੀਰ ਔ ਪਿਕਾਂਬਰ ਕੇਤੇ ਗਨੇ ਨ ਪਰਤ ਏਤੇ,*
*ਭੂਮ ਹੀ ਤੇ ਹੁਇਕੈ ਫੇਰ ਭੂਮ ਹੀ ਮਿਲਏ ਹੈਂ॥* *ਅਕਾਲ ਉਸਤਤਿ*

ਅਜਿਹੇ ਬਚਨਾਂ ਤੇ ਨਿਸ਼ਚਾ ਲਿਆ ਕੇ ਜੀਵ ਦੇ ਮਨ ਵਿਚ ਬੈਰਾਗ ਪੈਦਾ ਹੋਇਆ ਕਰਦਾ ਹੈ। ਰੂਹਾਨੀ ਸਫਰ ਲਈ ਬੈਰਾਗ ਬਹੁਤ ਹੀ ਅਵਸ਼ਕ ਹੈ। ਦੋ ਚੀਜ਼ਾਂ ਹੁੰਦੀਆਂ ਹਨ ਇਕ ਨੂੰ ਰਾਗ ਆਖਿਆ ਜਾਂਦਾ ਹੈ, ਦੂਜੇ ਨੂੰ ਬੈਰਾਗ। ਰਾਗ ਉਹ ਹੁੰਦਾ ਹੈ ਕਿ ਪੁਤਰਾਂ ਧੀਆਂ, ਰਿਸ਼ਤੇਦਾਰਾਂ, ਮਿਤਰਾਂ ਦੇ ਨਾਲ ਮੋਹ ਪੈਦਾ ਹੋਣਾ ਅਤੇ ਜ਼ਮੀਨਾਂ ਜਾਇਦਾਦਾਂ ਦੇ ਨਾਲ ਅਪਣੱਤ ਦੇ ਸੰਗਲ ਨਾਲ ਬੰਨ੍ਹਿਆ ਜਾਣਾ। ਬੈਰਾਗ ਉਹ ਜਜ਼ਬਾ ਹੁੰਦਾ ਹੈ ਜਿਸ ਦੇ ਅਧੀਨ ਆਪਣੇ ਜੀਵਨ ਮਨੋਰਥ ਨੂੰ ਪ੍ਰਾਪਤ ਕਰਨ ਤੋਂ ਬਿਨਾਂ ਹੋਰ ਸਾਰੀਆਂ ਮੋਹ ਲੈਣ ਵਾਲੀਆਂ ਚੀਜ਼ਾਂ, ਵਿਅਕਤੀਆਂ ਨਾਲ ਕਿਸੇ ਤਰ੍ਹਾਂ ਦੇ ਨਾਲ ਬੰਧਾਏਮਾਨ ਨਾ ਹੋਣਾ। ਮਹਾਂਪੁਰਸ਼ਾਂ ਦਾ ਐਸਾ ਬਚਨ ਹੈ ਕਿ -

*ਬ੍ਰਹਮ ਲੋਕ ਲੌਂ ਭੋਗ ਜੇ ਚਹੈ ਸਬਨ ਕੋ ਤਿਆਗ॥*
*ਵੇਦ ਅਰਥ ਗਿਆਤਾ ਮੁਨੀ ਕਹਤ ਤਾਹਿ ਵੈਰਾਗ॥* *ਵਿਚਾਰ ਸਾਗਰ, ਪੰਨਾ - 5*

ਵਿਵੇਕ ਬੁੱਧੀ ਪ੍ਰਾਪਤ ਹੋ ਜਾਣੀ ਕਿ ਸੰਸਾਰ ਵਿਚ ਸਤਿ ਵਸਤੂ ਕੇਵਲ ਆਤਮਾ ਹੈ ਬਾਕੀ ਸਾਰੀਆਂ ਚੀਜ਼ਾਂ ਅਨਾਤਮ ਹੋਣ ਕਰਕੇ ਵਿਨਾਸ਼ਸ਼ੀਲ ਹਨ, ਉਨ੍ਹਾਂ ਦੀ ਕੋਈ ਹਸਤੀ ਨਹੀਂ ਹੁੰਦੀ, ਕੋਈ ਅੱਜ ਕੋਈ ਕੱਲ ਸਭ ਦਾ ਨਾਸ਼ ਹੋ ਜਾਇਆ ਕਰਦਾ ਹੈ। ਐਸਾ ਹਿਰਦੇ ਵਿਚ ਗਿਆਨ ਹੋ ਜਾਣਾ ਵਿਵੇਕ ਕਹਾਇਆ ਕਰਦਾ ਹੈ। ਜਦੋਂ ਵਿਵੇਕ ਬਿਰਤੀ ਉਦੈ ਹੋ ਜਾਂਦੀ ਹੈ ਤਾਂ ਸਤਿ ਦੀ ਸੋਝੀ ਹੋਣ ਲਗਦੀ ਹੈ ਅਤੇ ਅਸਤਿ ਨਾਲ ਕੋਈ ਵੀ ਲਗਾਓ ਨਹੀਂ ਰਿਹਾ ਕਰਦਾ। ਆਤਮਾ ਅਚੱਲ ਹੈ, ਅਬਿਨਾਸੀ ਹੈ ਪਰ ਸੰਸਾਰ ਨਾਸ਼ਵਾਨ ਹੈ, ਗਤੀਸ਼ੀਲ ਹੈ ਇਸ ਗੱਲ ਦੀ ਸੋਝੀ ਹੋ ਜਾਣੀ ਵਿਵੇਕ ਕਹਾਇਆ ਕਰਦਾ ਹੈ, ਇਹ ਸਾਰੇ ਸਾਧਨਾਂ ਦਾ

ਪ੍ਰਭੂ ਪ੍ਰਾਪਤੀ ਵਾਸਤੇ ਮੂਲ ਹੈ। ਐਸਾ ਮਹਾਂਪੁਰਸ਼ ਕਹਿੰਦੇ ਹਨ -

***ਅਬਿਨਾਸੀ ਆਤਮ ਅਚਲ ਜਗ ਜਾਤੈ ਪ੍ਰਤਿਕੂਲ।***
***ਐਸੋ ਗਿਆਨ ਵਿਵੇਕ ਹੈ ਸਭ ਸਾਧਨ ਕੌ ਮੂਲ।*** ***ਵਿਚਾਰ ਸਾਗਰ***

ਇਸ ਤੋਂ ਪਿਛੋਂ ਖਟਸਮਤੀ ਦੇ ਸਾਧਨ ਕਰਨੇ ਪਿਆ ਕਰਦੇ ਹਨ, ਜਿਸ ਨੂੰ ਥੋੜ੍ਹੇ ਅੱਖਰਾਂ ਵਿਚ ਦਸਦਿਆਂ ਮਹਾਂਪੁਰਸ਼ ਫੁਰਮਾਨ ਕਰਦੇ ਹਨ -

***ਸ਼ਮ ਦਮ ਸ਼ਰਧਾ ਤੀਸਰੀ ਸਮਾਧਾਨ ਉਪਰਾਮ॥***
***ਛਠੀ ਤਿਤੀਕਸ਼ਾ ਜਾਨਿਏਂ ਭਿੰਨ ਭਿੰਨ ਯਹ ਨਾਮ॥*** ***ਵਿਚਾਰ ਸਾਗਰ***

ਜਗਿਆਸੂ ਨੂੰ ਸਤਿਸੰਗ ਪ੍ਰਾਪਤ ਹੋ ਕੇ ਵਿਵੇਕ ਬਿਰਤੀ ਅਤੇ ਬੈਰਾਗ ਬਿਰਤੀ ਤੋਂ ਲਾਭ ਉਠਾਉਂਦਿਆਂ ਜੀਵਨ ਦੇ ਵਰਤਾਰੇ ਵਿਚ ਪੂਰੀ ਤਰ੍ਹਾਂ ਨਾਲ ਸ਼ੁਧੀ ਲਿਆ ਕੇ 10 ਪ੍ਰਕਾਰ ਦੇ ਯਮ ਅਤੇ 10 ਪ੍ਰਕਾਰ ਦੇ ਨਿਯਮਾਂ ਦੀ ਪੂਰੀ ਤਰ੍ਹਾਂ ਪਾਲਣਾ ਕਰਨੀ ਪੈਂਦੀ ਹੈ, ਜਿਸ ਦਾ ਵਰਣਨ ਪਹਿਲੇ ਦੀਵਾਨਾਂ ਵਿਚ ਵਿਸਥਾਰ ਨਾਲ ਆ ਚੁਕਿਆ ਹੈ। ਸੰਖੇਪ ਰੂਪ ਵਿਚ ਯਮ 10 ਪ੍ਰਕਾਰ ਦਾ ਹੁੰਦਾ ਹੈ, ਜਿਸ ਵਿਚ ਪਹਿਲਾਂ ਤਿੰਨ ਪ੍ਰਕਾਰ ਦੀ ਅਹਿੰਸਾ ਦਾ ਪਾਲਣ, 2. ਝੂਠ ਨਾ ਬੋਲਣਾ, 3. ਸਰੀਰ ਕਰਕੇ ਮਨ ਕਰਕੇ, ਬੁੱਧੀ ਕਰਕੇ, ਵਾਕ ਰਾਹੀਂ, ਕਿਸੇ ਦੀ ਪ੍ਰਸੰਸਾ ਦੀ, ਕਿਸੇ ਦੀ ਕਵਿਤਾ ਦੀ, ਕਿਸੇ ਦੀ ਵਿਦਵਤਾ ਦੀ ਚੋਰੀ ਨਾ ਕਰਨੀ, 4. ਅੱਠ ਪ੍ਰਕਾਰ ਦਾ ਜਤ ਰਖਣਾ, 5. ਧੀਰਜ, ਖਿਮਾ, ਦਇਆ। ਧੀਰਜ - ਦੁਖ ਸੁਖ ਵਿਚ ਸਮ ਬਿਰਤੀ ਰਖਣੀ; ਖਿਮਾ - ਕਿਸੇ ਦਾ ਔਗੁਣ ਦੇਖ ਕੇ ਸਮਝਾ ਬੁਝਾ ਕੇ ਮਾਫ ਕਰ ਦੇਣਾ; ਦਇਆ - ਕਿਸੇ ਨੂੰ ਦੁਖੀ ਦੇਖ ਕੇ ਉਸਦੀ ਸਹਾਇਤਾ ਕਰਨੀ ਦਇਆ ਕਹਾਉਂਦੀ ਹੈ; ਸਭ ਨੂੰ ਅੱਛੀ ਸਲਾਹ ਦੇਣੀ, ਜਿਸ ਵਿਚ ਉਸ ਨੂੰ ਸੁਖ ਦੀ ਪ੍ਰਾਪਤੀ ਹੋਵੇ ਅਤੇ ਉਹ ਗੁੰਝਲਾਂ ਵਿਚੋਂ ਬਚ ਜਾਵੇ; ਉਸ ਲਈ ਹਿਤ ਰਖਣਾ, ਕੋਮਲ ਹਿਰਦਾ ਰਖਣਾ। ਭੁੱਖ ਰੱਖ ਕੇ ਖਾਣਾ, ਪੇਟ ਭਰ ਕੇ ਨਾ ਖਾਣਾ ਇਹ ਮਰਿਆਦਾ ਕਹਾਉਂਦੀ ਹੈ। ਜਲ ਨਾਲ ਸਰੀਰ ਦੀ ਪਵਿਤਰਤਾ ਰੱਖਣੀ, ਵਸਤਰਾਂ ਦੀ ਪਵਿਤਰਤਾ ਰੱਖਣੀ, ਰਹਿਣ ਵਾਲੇ ਥਾਂ ਨੂੰ ਪਵਿੱਤਰ ਕਰਕੇ ਰਖਣਾ, ਇਰਦ ਗਿਰਦ ਗੰਦਗੀ ਦੇ ਢੇਰ ਨਾ ਲਾ ਕੇ ਰੱਖਣੇ, ਜੇ ਵਾਧੂ ਥਾਂ ਹੋਵੇ ਤਾਂ ਫੁਲ ਆਦਿ ਲਾ ਲੈਣੇ। ਮਨ ਵਿਚ ਰਾਗ, ਦ੍ਵੈਸ਼, ਈਰਖਾ, ਨਿੰਦਿਆ, ਚੁਗਲੀ, ਦੂਸਰੇ ਦਾ ਬੁਰਾ ਚਿਤਵਨਾ, ਵੈਰ ਕਰਨਾ, ਬਦਲਾ ਲੈਣ ਦੇ ਖਿਆਲ ਆਉਣੇ ਇਨ੍ਹਾਂ ਖਿਆਲਾਂ ਦੇ ਉਲਟ ਇਹ ਭਾਵਨਾ ਰੱਖਣੀ -

***ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਕਾ ਭਲਾ।***

ਇਹ ਮਨ ਦੀ ਪਵਿੱਤਰਤਾ ਕਹਾਉਂਦੀ ਹੈ। ਸਤਿ ਸ਼ਾਸਤਰਾਂ ਦੀ ਵਿਚਾਰ ਕਰਨੀ, ਉਸ ਦੇ ਅਰਥਾਂ ਨੂੰ ਹਿਰਦੇ ਵਿਚ ਧਾਰਨ ਕਰਨਾ ਅਤੇ ਯਥਾਸ਼ਕਤ ਸਮਾਂ ਕੱਢ ਕੇ ਦੂਸਰਿਆਂ ਨੂੰ ਉਨ੍ਹਾਂ ਦਾ ਲਾਭ ਪਹੁੰਚਾਉਣਾ ਅਤੇ ਸਦਾ ਹੀ ਸ਼ੁਭ ਮਤ ਦੇਣ ਲਈ ਤਤਪਰ ਰਹਿਣਾ, ਭੁੱਲੜਾਂ, ਨਾਸਤਕਾਂ, ਮਨਮੁਖਾਂ, ਬੇਮੁਖਾਂ ਤੇ ਤਰਸ ਕਰਕੇ ਉਨ੍ਹਾਂ ਨੂੰ ਅਨੇਕ ਦਲੀਲਾਂ ਨਾਲ ਪ੍ਰਮੇਸ਼ਰ ਉਤੇ ਭਾਵਨਾ ਲਿਆਉਣ ਦਾ ਯਤਨ ਕਰਨਾ, ਇਹ ਬੁੱਧੀ ਦੀ ਪਵਿੱਤਰਤਾ ਹੁੰਦੀ ਹੈ। ਜ਼ੁਬਾਨ ਨਾਲ ਕਦੇ ਵੀ ਕੌੜਾ ਨਾ ਬੋਲਣਾ, ਫਿੱਕਾ ਨਾ ਬੋਲਣਾ, ਕਿਸੇ ਗੱਲ ਦਾ ਮੇਹਣਾ ਨਾ ਦੇਣਾ, ਕੋਈ ਬਚਨ ਕਰਕੇ ਦਿਲ ਨਾ ਤੋੜਨਾ, ਇਹ ਵਾਕ ਦੀ ਪਵਿੱਤਰਤਾ ਕਹਾਇਆ ਕਰਦੀ ਹੈ। ਪੰਜਾਂ ਗਿਆਨ ਇੰਦਰਿਆਂ ਨੂੰ ਵਿਕਾਰਾਂ ਤੋਂ ਸਾਫ ਰਖਣਾ, ਅੱਖਾਂ ਨਾਲ ਗੁਰੂ ਦੇ ਦਰਸ਼ਨ ਕਰਨੇ, ਕੰਨਾਂ ਨਾਲ ਗੁਰੂ ਦੀ ਬਾਣੀ ਤੇ ਸਤਿ ਸਾਸ਼ਤਰਾਂ ਦੀ ਵਿਚਾਰ ਕਰਨੀ, ਰਸਨਾ ਦੇ ਨਾਲ ਹਰੀ ਦੇ ਗੁਣ ਗਾਉਣੇ ਆਦਿ ਇਹ ਗਿਆਨ ਇੰਦਰਿਆਂ ਦੀ ਪਵਿਤਰਤਾ ਕਹਾਇਆ ਕਰਦੀ ਹੈ। ਹੱਥਾਂ ਨਾਲ ਕੋਈ ਬੁਰਾ ਕੰਮ ਨਾ ਕਰਨਾ, ਪੈਰਾਂ ਨਾਲ ਬੁਰੇ ਥਾਵਾਂ ਤੇ ਚਲ ਕੇ ਨਾ ਜਾਣ ਤੋਂ ਪੂਰੀ ਤਰ੍ਹਾਂ ਸੰਕੋਚ ਕਰਨਾ, ਕੁਸੰਗਤ ਵਿਚ ਬੈਠ ਕੇ ਨਾਸਤਕਾਂ ਦੀਆਂ ਗੱਲਾਂ ਨਾ ਸੁਣਨਾ, ਨਾ ਹੀ ਫਜ਼ੂਲ ਗੱਲਾਂ ਸਰਵਣ ਕਰਨੀਆਂ, ਟੈਲੀਵੀਜ਼ਨ ਵਿਚ ਨੰਗੇਜ਼ ਨਾ ਤਕਣੇ ਅਤੇ ਮਨ ਦਾ ਵਿਚਲਤ ਹੋਣਾ, ਅਭਿਮਾਨ ਤੋਂ ਰਹਿਤ ਹੋਣਾ, ਸਦਾ ਹੀ ਆਪਣੇ ਮਨ ਨੂੰ ਨੀਵਾਂ ਰਖਣਾ ਇਹ ਗਿਆਨ ਇੰਦਰਿਆਂ, ਕਰਮ ਇੰਦਰਿਆਂ ਦੀ ਪਵਿਤਰਤਾ ਕਹਾਉਂਦੀ ਹੈ। ਇਸ ਤੋਂ ਇਲਾਵਾ ਕੁਝ ਨੇਮ ਵੀ ਜ਼ਰੂਰੀ ਹਨ, ਬਿਰਤੀ ਨੂੰ ਰੋਕ ਕੇ ਨਾਮ ਵਿਚ ਲਾਉਣਾ, ਫੁਰਨੇ ਮਨ ਵਿਚ ਆਉਣ ਨਾ ਦੇਣੇ, ਸੇਵਾ ਕਰਨੀ, ਖੇਚਲ ਸਹਿ ਕੇ ਵੀ ਸਤਿਸੰਗ ਸਰਵਣ ਕਰਨਾ, ਸਤਿਸੰਗ ਦੇ ਸ਼ਾਮਿਆਨੇ ਲਾਉਣੇ, ਦਰੀਆਂ ਵਿਛਾਉਣੀਆਂ, ਜੋੜੇ ਸਾਂਭ ਕੇ ਰਖਣੇ, ਸਾਈਕਲਾਂ, ਮੋਟਰ ਸਾਈਕਲਾਂ, ਕਾਰਾਂ ਦੀ ਨਿਗਰਾਨੀ ਰਖਣੀ, ਸੰਗਤ ਦੇ ਅਰਾਮ ਲਈ ਹਵਾ ਦਾ ਬੰਦੋਬਸਤ ਕਰਨਾ, ਠੰਢੇ ਜਲ ਦਾ ਬੰਦੋਬਸਤ ਕਰਨਾ,

ਲੰਗਰ ਆਦਿ ਪਕਾ ਕੇ ਛਕਾਉਣਾ ਇਸ ਨੂੰ ਸ੍ਰੇਸ਼ਟ ਤਪ ਜਾਂ ਸਾਂਤਕੀ ਤਪ ਵੀ ਆਖਿਆ ਜਾਂਦਾ ਹੈ। ਗਿਆਨ ਇੰਦਰਿਆਂ ਦੇ ਉਪਰ ਪੂਰੀ ਤਰ੍ਹਾਂ ਬੰਧ ਲਾ ਕੇ ਸੰਤੋਖ ਧਾਰਨ ਕਰਨਾ, ਨੇਤਰਾਂ ਨਾਲ ਪਰਾਏ ਰੂਪ ਨਾ ਤਕਣੇ, ਕੰਨਾ ਨਾਲ ਨਿੰਦਿਆ, ਚੁਗਲੀ, ਆਦਿ ਨਾ ਸੁਣਨੀ, ਨਾਸਤਕਾਂ ਦੀਆਂ ਕੁਤਰਕਾਂ ਤੋਂ ਦੂਰ ਰਹਿਣਾ, ਰਸਨਾ ਨਾਲ ਪ੍ਰਭੂ ਦਾ ਨਾਮ ਜਪਦੇ ਰਹਿਣਾ, ਬਾਣੀ ਪੜ੍ਹਦੇ ਰਹਿਣਾ, ਹੱਥਾਂ ਪੈਰਾਂ ਨੂੰ ਵਿਕਾਰਾਂ ਤੋਂ ਬਚਾ ਕੇ ਰਸਨਾ ਨੂੰ ਕੁ-ਰਸਾਂ (ਸ਼ਰਾਬ, ਮਾਸ, ਆਂਡੇ) ਤੋਂ ਬਚਾ ਕੇ ਰਖਣਾ। ਸਤੋ ਗੁਣੀ ਭੋਜਨ ਛਕਣਾ ਕਿਉਂਕਿ ਖਾਣ ਦਾ ਮਨ ਉਪਰ ਪੂਰੀ ਤਰ੍ਹਾਂ ਅਸਰ ਹੋ ਜਾਇਆ ਕਰਦਾ ਹੈ, ਰਜੋ ਗੁਣ ਤੇ ਤਮੋ ਗੁਣੀ ਖੁਰਾਕ ਮਨ ਨੂੰ ਭਜਨ ਵਿਚ ਨਹੀਂ ਲਗਣ ਦਿੰਦੀਆਂ, ਮਨ ਮੋਟਾ ਹੋ ਜਾਂਦਾ ਹੈ, ਬੁੱਧੀ ਵਿਚਾਰ ਦੀ ਰਾਹ ਤੋ ਹਟ ਕੇ ਅੰਧਕਾਰ ਵਿਚ ਆ ਜਾਂਦੀ ਹੈ, ਐਸਾ ਰਹਿਤਨਾਮੇ ਵਿਚ ਆਉਂਦਾ ਹੈ -

***ਜਾ ਕੀ ਰਹਤ ਨ ਜਾਣੀਐ ਗੁਰਬਾਣੀ ਨਹੀ ਗੀਤ।***
***ਤਿਸ ਦੇ ਹਥੋਂ ਖਾਧੀਐ ਵਿਸਰੇ ਹਰਿ ਕੀ ਪ੍ਰੀਤ। ਰਹਿਤਨਾਮਾ***

***ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ ਲੋਨੁ॥***
***ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ॥ ਪੰਨਾ - 1374***

ਪਹਿਲਾਂ ਕਿਸੇ ਦਾ ਮਾਸ ਖਾਓ, ਫੇਰ ਆਪਣਾ ਗਲਾ ਕਟਾਓ ਇਹ ਅਗਿਆਨਤਾ ਦੀ ਹੀ ਗੱਲ ਹੈ। ਇਨ੍ਹਾਂ ਸਾਰੀਆਂ ਚੀਜ਼ਾਂ ਤੋਂ ਸੰਤੋਖ ਧਾਰਨਾ, ਸੰਤੋਖ ਕਹਾਇਆ ਕਰਦਾ ਹੈ। ਦੂਸਰਾ ਸੰਤੋਖ ਹੋਇਆ ਕਰਦਾ ਹੈ ਕਿ ਮਨ ਵਿਚ ਫੁਰਨੇ ਆਉਣੇ ਕਿ ਜਿੰਨਾਂ ਮਿਲ ਗਿਆ ਇਹ ਤਾਂ ਥੋੜ੍ਹਾ ਹੀ ਹੈ, ਹੋਰ ਮਿਲਣਾ ਚਾਹੀਦਾ ਹੈ, ਹੋਰ-ਹੋਰ ਦੀ ਲਾਲਸਾ ਮਨ ਵਿਚ ਲੱਗੀ ਰਹਿਣੀ, ਉਸ ਦੀ ਪ੍ਰਾਪਤੀ ਵਾਸਤੇ ਦਿਨ ਰਾਤ ਨੱਠੇ ਫਿਰਨਾ ਅਤੇ ਭਜਨ ਬੰਦਗੀ ਦਾ ਸਾਰਾ ਸਮਾਂ ਤ੍ਰਿਸ਼ਨਾ ਦੇ ਵੇਗ ਵਿਚ ਖਤਮ ਕਰ ਦੇਣਾ। ਇਸ ਤੋਂ ਵਿਪਰੀਤ ਸੰਤੋਖ ਬਿਰਤੀ ਧਾਰਨ ਕਰਕੇ ਰਖਣਾ। ਤ੍ਰਿਸ਼ਨਾ ਇਕ ਅਗਨ ਹੈ, ਇਹ ਮੌਤ ਨੂੰ ਭੁਲਾ ਦਿੰਦੀ ਹੈ, ਮੌਤ ਤੋਂ ਭੁੱਲਿਆ ਆਦਮੀ ਵਿਕਾਰਾਂ ਵਿਚ ਗ੍ਰਸਤ ਹੋ ਜਾਂਦਾ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਹਰਿ ਗੁਨ ਕਾਹਿ ਨ ਗਾਵਹੀ ਮੂਰਖ ਅਗਿਆਨਾ॥***
***ਝੂਠੈ ਲਾਲਚਿ ਲਾਗਿ ਕੈ ਨਹਿ ਮਰਨੁ ਪਛਾਨਾ॥ ਪੰਨਾ - 726***

ਸੋ ਇਹ ਭਜਨ ਕਰਨ ਲਈ ਬਹੁਤ ਹੀ ਜ਼ਰੂਰੀ ਰਹਿਤ ਹੈ। ਗੁਰੂ ਦੀ ਬਾਣੀ ਨੂੰ ਪੂਰੀ ਤਰ੍ਹਾਂ ਸੱਚੀ ਮੰਨ ਕੇ ਹਿਰਦੇ ਵਿਚ ਧਾਰਨ ਕਰਨਾ ਅਤੇ ਉਸ ਦੇ ਮੁਤਾਬਿਕ ਚਲਣਾ, ਆਸਤਕ ਭਾਵ ਕਹਾਉਂਦੇ ਹਨ। ਇਸੇ ਤਰ੍ਹਾਂ ਨਾਲ ਦਾਨ ਬਿਰਤੀ ਧਾਰਨ ਕਰਨਾ ਖੁਸ਼ੀ ਵੀ ਦਿੰਦੀ ਹੈ ਅਤੇ ਆਪਣੇ ਫਰਜ਼ ਨੂੰ ਵੀ ਪੂਰਾ ਕਰਦੀ ਹੈ ਕਿਉਂਕਿ ਅਸੀਂ ਸਦੀਵ ਵਾਹਿਗੁਰੂ ਜੀ ਦਾ ਦਿਤਾ ਹੋਇਆ ਹੀ ਖਾਂਦੇ ਹਾਂ। ਜੇ ਅਸੀਂ ਉਸ ਦੇ ਨਮਿਤ ਨਾ ਕੱਢੀਏ ਤਾਂ ਅਸੀਂ ਵਿਕਾਰਾਂ ਵਿਚ ਗ੍ਰਸਤ ਹੋ ਜਾਂਦੇ ਹਾਂ ਕਿਉਂਕਿ ਪ੍ਰਮੇਸ਼ਰ 'ਸਭਨਾ ਜੀਆ ਕਾ ਇਕ ਦਾਤਾ' ਭੁੱਲਿਆ ਰਹਿੰਦਾ ਹੈ। ਜਨਮਸਾਖੀ ਵਿਚ ਨਸੀਹਤਨਾਮੇ ਵਿਚ ਗੁਰੂ ਮਹਾਰਾਜ ਜੀ ਵਲੋਂ ਉਪਦੇਸ਼ ਹੋਇਆ। ਦਸਦੇ ਹਨ ਕਿ ਜਿਸ ਅਨੁਸਾਰ ਕਾਰੂੰ ਬਾਦਸ਼ਾਹ ਦੇ ਕੋਲ ਜਾ ਕੇ ਮਹਾਰਾਜ ਜੀ ਨੇ ਉਸ ਨੂੰ ਸਮਝਾਇਆ ਕਿ ਕਾਰੂੰ! ਤ੍ਰਿਸ਼ਨਾ ਦੇ ਅਧੀਨ ਹੋ ਕੇ ਤੂੰ ਬੇਅੰਤ ਧਨ ਜੋੜਿਆ ਹੈ, ਪ੍ਰਜਾ ਤੋਂ ਸਾਰਾ ਧਨ ਖੋਹ ਲਿਆ ਹੈ, ਹੇ ਪਿਆਰਿਆ-

***ਦਮੜਾ ਤਿਸੀ ਕਾ ਜੋ ਖਰਚੈ ਅਰ ਖਾਇ।***
***ਦੇਵੈ ਦਿਲਾਵੈ ਰਜਾਵੈ ਖੁਦਾਇ॥***
***ਹੋਤਾ ਨ ਰਾਖੈ ਅਕੇਲਾ ਨ ਖਾਇ॥***
***ਤਹਕੀਕ ਦਿਲਦਾਨੀ ਵਹੀ ਭਿਸ਼ਤ ਜਾਇ॥ ਨਸੀਹਤਨਾਮਾ***

ਵਾਹਿਗੁਰੂ ਜੀ ਨੇ ਸਾਨੂੰ ਸਵਸਥ ਸਰੀਰ ਦਿਤਾ ਹੈ, ਸੋਝੀ ਦਿਤੀ ਹੈ, ਪੈਸਾ ਕਮਾਉਣ ਲਈ ਬੁੱਧੀ ਅਤੇ ਬਲ ਦਿਤਾ ਹੈ, ਸਾਡਾ ਫਰਜ਼ ਬਣ ਜਾਂਦਾ ਹੈ ਕਿ ਅਸੀਂ ਉਸ ਦੇ ਦਿਤੇ ਵਿਚੋਂ ਉਸ ਦੇ ਨਮਿੱਤ ਕੁਝ ਭੇਟਾ ਕਰੀਏ। ਦਾਨ ਤਿੰਨ ਕਿਸਮ ਦਾ ਹੁੰਦਾ ਹੈ -

ਜਿਹੜਾ ਦਾਨ ਖਿਝ ਕੇ ਲੋਕਾਂ ਦੇ ਕਹੇ ਕਹਾਏ ਆਪਣੇ ਵਿਤ ਤੋਂ ਵਧ ਕੇ ਦੇਣਾ ਹੈ, ਉਹ ਦਾਨ

ਸ਼ਾਂਤੀ ਨਹੀਂ ਦਿਆ ਕਰਦਾ, ਬਿਰਤੀ ਤਮੋ ਗੁਣ ਵਿਚ ਚਲੀ ਜਾਂਦੀ ਹੈ, ਕ੍ਰੋਧ ਆਇਆ ਰਹਿੰਦਾ ਹੈ, ਉਹ ਲੈਣ ਵਾਲੇ ਨੂੰ ਵੀ ਫਲੀਭੂਤ ਨਹੀਂ ਹੁੰਦਾ। ਈਸਾ ਜੀ ਫੁਰਮਾਨ ਕਰਦੇ ਹਨ ਕਿ ਜਦੋਂ ਆਦਮੀ ਦਾਨ ਦਿੰਦਾ ਹੈ, ਉਸ ਵੇਲੇ ਸੱਜੇ ਹੱਥ ਦਾ ਦਿਤਾ ਹੋਇਆ ਦਾਨ ਖੱਬੇ ਨੂੰ ਪਤਾ ਨਾ ਲੱਗੇ। ਖਿਝ ਕੇ ਦਿਤਾ ਹੋਇਆ ਦਾਨ, ਕਿਸੇ ਦਬਾਅ ਵਿਚ ਆ ਕੇ ਆਪਣੇ ਵਿਤ ਤੋਂ ਵੱਧ ਦਿਤਾ ਹੋਇਆ ਦਾਨ ਤਮੋ ਗੁਣੀ ਦਾਨ ਹੁੰਦਾ ਹੈ, ਉਸ ਦਾ ਫਲ ਨਹੀਂ ਲਗਦਾ।

ਦੂਸਰੀ ਕਿਸਮ ਦਾ ਦਾਨ - ਆਪਣਾ ਕੋਈ ਬਿਜ਼ਨਸ ਚਲਦਾ ਹੈ, ਕੋਈ ਕਾਰੋਬਾਰ ਕਰ ਰਿਹਾ ਹੈ, ਆਪਣੇ ਹਿਤ ਅਤੇ ਜਸ ਵਾਸਤੇ ਦਿਤਾ ਹੋਇਆ ਦਾਨ, ਦਾਨ ਦੇ ਕੇ ਨਾਮ ਲਿਖਵਾ ਕੇ ਆਪਣੇ ਜਸ ਲਈ ਪੱਥਰ ਲਵਾਉਣੇ, ਸਟੇਜਾਂ ਤੋਂ ਐਲਾਨ ਕਰਾਉਣੇ ਅਤੇ ਪਬਲਿਕ ਤੋਂ ਧੰਨ-ਧੰਨ ਕਰਾਉਣੀ ਇਹ ਰਾਜਸੀ ਦਾਨ ਹੋਇਆ ਕਰਦਾ ਹੈ। ਇਸ ਦਾ ਫਲ ਇੰਨਾ ਹੀ ਹੋਇਆ ਕਰਦਾ ਹੈ ਕਿ ਦੇਣ ਵਾਲੇ ਦਾ ਜਸ ਹੋ ਜਾਂਦਾ ਹੈ।

ਤੀਸਰੀ ਕਿਸਮ ਦਾ ਦਾਨ ਵਾਹਿਗੁਰੂ ਜੀ ਦੇ ਸ਼ੁਕਰਾਨੇ 'ਚ ਰਹਿ ਕੇ ਜੋ ਪਰਾਲਬਧ ਅਨੁਸਾਰ ਭਾਗਾਂ ਵਿਚ ਆ ਕੇ ਮਿਲਦਾ ਹੈ ਉਸਨੂੰ ਵਾਹਿਗੁਰੂ ਜੀ ਦਾ ਹੀ ਜਾਣਨਾ, ਉਸ ਦਾ ਜਾਣ ਕੇ ਆਪਣਾ ਵੀ ਗੁਜ਼ਾਰਾ ਕਰਨਾ ਅਤੇ ਬਚਤ ਦਾ ਦਸਵਾਂ ਹਿੱਸਾ ਗੁਰੂ ਦੇ ਨਮਿਤ ਦੇਣਾ। ਇਹ ਸਤੋ ਗੁਣੀ ਦਾਨ ਹੋਇਆ ਕਰਦਾ ਹੈ, ਇਹ ਸਦਾ ਹੀ ਖੇੜਾ ਅਤੇ ਖੁਸ਼ੀ ਬਖਸ਼ਦਾ ਹੈ। ਹਿਰਦੇ ਨੂੰ ਨਿਰਮਲ ਕਰਦਾ ਹੈ, ਅੰਤਸ਼ਕਰਣ ਨੂੰ ਧੋਂਦਾ ਹੈ ਅਤੇ ਨਾਮ ਵਿਚ ਬਿਰਤੀ ਲਵਾਉਣ ਦੀ ਸਮਰਥਾ ਰਖਦਾ ਹੈ।

ਅੰਤਰ ਆਤਮੇ ਆਪਣੇ ਗੁਰੂ ਦਾ ਧਿਆਨ ਹਿਰਦੇ ਵਿਚ ਧਾਰਨ ਕਰਨਾ ਅਤੇ ਅੰਤਰ ਉਪਾਸ਼ਨਾ ਰਾਹੀਂ ਗੁਰੂ ਦੀ ਪੂਜਾ ਕਰਨੀ, ਆਪਣਾ ਸੀਸ ਗੁਰੂ ਦੇ ਅਰਪਣ ਕਰਨਾ, ਚੌਰ ਝੁਲਾਉਣਾ, ਮੁਠੀ ਚਾਪੀ ਕਰਨੀ, ਅੰਦਰ ਹੀ ਅੰਦਰ ਉਸ ਨਾਲ ਪਿਆਰ ਕਰਨਾ, ਇਹ ਪੂਜਾ ਕਹਾਇਆ ਕਰਦੀ ਹੈ। ਅੰਮ੍ਰਿਤ ਵੇਲੇ ਉਠਣਾ, ਬਾਣੀ ਦਾ ਪਾਠ ਨਿਤਨੇਮ ਅਨੁਸਾਰ ਅਤੇ ਸ਼ਰਧਾ ਤੇ ਪ੍ਰੇਮ ਨਾਲ ਕਰਨਾ ਅਤੇ ਗੁਰੂ ਦੇ ਸਿਧਾਂਤਾਂ ਨੂੰ ਸਮਝ ਕੇ ਹਿਰਦੇ ਵਿਚ ਧਾਰਨ ਕਰਨਾ, ਸਮਾਂ ਮਿਲੇ ਤੇ ਬਾਣੀ ਪੜ੍ਹਨੀ ਅਤੇ ਪੂਰੀ ਸਾਵਧਾਨਤਾ ਵਰਤਣੀ। ਪਾਠ ਕਰਦਿਆਂ ਕਿਸੇ ਨਾਲ ਗੱਲਬਾਤ ਨਾ ਕਰਨੀ, ਇਸ ਨੂੰ ਮੌਨ ਪਾਠ ਆਖਿਆ ਜਾਂਦਾ ਹੈ। ਕਿਸੇ ਕਿਸਮ ਦਾ ਵੀ ਪਾਖੰਡ ਨਾ ਕਰਨਾ ਅਤੇ ਆਪਣੀ ਵਡਿਆਈ ਕਰਾਉਣ ਦੀ ਲੋਚਾ ਨਾ ਰਖਣੀ, ਭਜਨ ਬਾਣੀ ਨੂੰ ਗੁਪਤ ਰਖਣਾ, ਆਪਣੀ ਉਪਮਾ ਆਪ ਨਾ ਕਰਨੀ, ਦੰਭ ਤੋਂ ਸਦਾ ਹੀ ਪਰਹੇਜ਼ ਕਰਨਾ, ਆਪਣੀ ਬਿਰਤੀ ਅਭਿਮਾਨ ਰਹਿਤ ਰਖਣੀ, ਸਦਾ ਹੀ ਮਿੱਠਾ ਬੋਲ ਕੇ ਦੂਸਰੇ ਦਾ ਚਿਤ ਪ੍ਰਸੰਨ ਕਰਨਾ, ਗੁੱਸੇ ਵਿਚ ਆ ਕੇ ਕਦੇ ਵੀ ਦਿਲ ਤੋੜਨ ਵਾਲੇ ਵਾਕ ਨਾ ਬੋਲਣੇ, ਪਾਠ ਕਰਨ ਸਮੇਂ ਮਨ ਨੂੰ ਫੁਰਨਿਆਂ ਤੋਂ ਪੂਰੀ ਤਰ੍ਹਾਂ ਰੋਕਣਾ ਅਤੇ ਗੱਲਾਂ ਕਰਨ ਤੋਂ ਪੂਰੀ ਤਰ੍ਹਾਂ ਸੰਕੋਚ ਕਰਨਾ ਅਤੇ ਨਾ ਹੀ ਪਾਠ ਕਰਦੇ ਹੋਏ ਕਿਸੇ ਦੀਆਂ ਗੱਲਾਂ ਵਿਚ ਧਿਆਨ ਦੇਣਾ, ਭਜਨ ਪਾਠ ਐਸੇ ਇਕਾਂਤ ਥਾਂ ਬੈਠ ਕੇ ਕਰਨਾ ਜਿਥੇ ਕਿਸੇ ਕਿਸਮ ਦਾ ਰੌਲਾ ਗੌਲਾ ਨਾ ਹੋਵੇ ਅਤੇ ਬਿਰਤੀ ਨੂੰ ਉਚਾਟ ਕਰਨ ਦੇ ਕੋਈ ਸਾਧਨ ਨਾ ਹੋਣ। ਭੁੱਖੇ ਅਤੇ ਪਿਆਸੇ ਦੀ ਅੰਨ, ਜਲ ਅਤੇ ਦੁਧ ਨਾਲ ਸੇਵਾ ਕਰਨੀ, ਅਤਿਥੀ ਨੂੰ ਪ੍ਰਸ਼ਾਦਾ ਦੇਣਾ। ਜੇ ਆਪ ਲੰਗਰ ਨਹੀਂ ਚਲਾ ਸਕਦਾ ਅਤੇ ਧਾਰਮਕ ਅਸਥਾਨਾਂ ਤੇ ਜਿਥੇ ਲੰਗਰ ਚਲ ਰਹੇ ਹਨ ਉਥੇ ਰਾਸ਼ਨ ਵਗੈਰਾ, ਘੀ, ਦੁਧ ਵਗੈਰਾ ਭੇਜਣਾ, ਇਸ ਨੂੰ ਹੋਮ ਆਖਿਆ ਜਾਂਦਾ ਹੈ।

ਖਟਸੰਪਤੀ ਵਿਚ ਤੀਸਰਾ ਸਾਧਨ ਜੋ ਬਹੁਤ ਹੀ ਜ਼ਰੂਰੀ ਹੈ ਉਹ ਹੈ ਕਿ ਗੁਰੂ ਉਤੇ ਪੂਰਨ ਸ਼ਰਧਾ ਰਖਣੀ, ਉਸ ਦੇ ਬਚਨਾਂ ਨੂੰ ਵੇਦ ਵਾਕ ਸਮਝ ਕੇ ਹਿਰਦੇ ਵਿਚ ਧਾਰਨ ਕਰਨਾ, ਸ਼ਰਧਾ ਤੋਂ ਬਗੈਰ ਰੂਹਾਨੀ ਮਾਰਗ ਤੇ ਚਲਣਾ ਔਖਾ ਹੀ ਨਹੀਂ ਅਸੰਭਵ ਭੀ ਹੈ।

ਇਕ ਮਹਾਂਪੁਰਸ਼ ਐਸੀ ਕਥਾ ਸੁਣਾਇਆ ਕਰਦੇ ਹਨ ਕਿ ਕਿਸੇ ਨਗਰ ਦੀ ਧਰਮਸਾਲਾ ਵਿਚ ਇਕ ਬੜੇ ਵਿਦਵਾਨ ਪੁਰਸ਼ ਕਥਾ ਕਰਿਆ ਕਰਦੇ ਸਨ। ਆਪ ਦਾ ਕਥਾ ਦਾ ਤਰੀਕਾ ਬਹੁਤ ਹੀ ਪ੍ਰਸੰਸਾਜਨਕ ਸੀ, ਆਪ ਦੇ ਬੋਲ ਵਿਚ ਮਿਠਾਸ ਸੀ, ਸੰਗਤਾਂ ਦੀ ਰੁਚੀ ਅਨੁਸਾਰ ਪ੍ਰਸੰਗ ਨੂੰ ਮੋੜ ਦੇਣ ਦਾ ਤਰੀਕਾ ਆਉਂਦਾ ਸੀ ਅਤੇ ਉਨ੍ਹਾਂ ਦੇ ਮਨੋਵਿਗਿਆਨੀ ਭਾਵ ਅਨੁਭਵ ਕਰਕੇ ਉਸੇ ਪੱਧਰ ਤੇ ਬੋਲਣ ਦੇ ਉਹ ਪੂਰੇ ਧਨੀ ਸਨ, ਹਰ ਗੱਲ ਨੂੰ ਪੂਰਨ ਤਰੀਕੇ ਨਾਲ ਕਰਦੇ ਸਨ। ਸਾਰੇ ਸ਼ਹਿਰ ਦੇ ਪ੍ਰੇਮੀ ਆਪਣੇ ਕੰਮ ਕਾਰ ਤੋਂ ਵਿਹਲੇ ਹੋ ਕੇ ਨਿਯਤ ਸਮੇਂ ਤੇ ਸਤਿਸੰਗ ਵਿਚ ਪਹੁੰਚ ਜਾਂਦੇ ਸਨ।

ਉਥੇ ਇਕ ਬੀਬੀ ਜੋ ਆਪਣੇ ਪਿੰਡ ਵਿਚੋਂ ਦੂਰ ਤੋਂ ਆਉਂਦੀ ਸੀ, ਦੁਧ ਦੀ ਵਲਟੋਹੀ ਲਿਆ ਕੇ ਸ਼ਹਿਰ ਵਿਚ ਦੁਧ ਵੇਚਿਆ ਕਰਦੀ ਸੀ। ਜਾਤ ਦੀ ਉਹ ਗੁਜਰੀ ਸੀ। ਉਹ ਮਨ ਵਿਚ ਸਦਾ ਸੋਚਦੀ ਸੀ ਕਿ ਇਸ ਥਾਂ ਬੜੇ ਅਮੀਰ ਆਦਮੀ, ਬੱਚੇ, ਬੁੱਢੇ, ਜੁਆਨ, ਸਾਰੇ ਹੀ ਇਕ ਟਕ, ਇਕ ਚਿਤ ਹੋ ਕੇ ਪੰਡਤ ਜੀ ਦੇ ਬਚਨ ਸੁਣਦੇ ਹਨ, ਕਦੇ ਮੈਨੂੰ ਵੀ ਵਿਹਲ ਮਿਲੇ ਤਾਂ ਮੈਂ ਵੀ ਸਤਿਸੰਗ ਵਿਚ ਜਾਵਾਂ।

ਇਕ ਦਿਨ ਇਹ ਛੇਤੀ ਵਿਹਲੀ ਹੋ ਗਈ ਅਤੇ ਸਤਿਸੰਗ ਦੀ ਸਮਾਪਤੀ ਦੇ ਸਮੇਂ ਪਹੁੰਚ ਗਈ, ਉਸ ਸਮੇਂ ਉਥੇ ਬਚਨ ਚਲ ਰਿਹਾ ਸੀ ਕਿ ਰਾਮ ਦੇ ਨਾਮ ਨਾਲ ਭਵਜਲ ਪਾਰ ਹੋ ਜਾਈਦਾ ਹੈ। ਪੰਡਤ ਜੀ ਕਹਿ ਰਹੇ ਸਨ ਕਿ ਉਸ ਭਵਜਲ ਨੂੰ ਅੱਗ ਦਾ ਸਾਗਰ ਕਹਿੰਦੇ ਹਨ, ਉਸ ਵਿਚ ਅਥਾਹ ਲਹਿਰਾਂ ਹਨ ਪਰ ਜੇ ਰਾਮ ਦਾ ਨਾਮ ਜਪਿਆ ਜਾਵੇ ਤਾਂ ਉਹ ਅਥਾਹ ਸਾਗਰ ਸਹਿਜੇ ਹੀ ਪਾਰ ਕਰ ਸਕੀਦਾ ਹੈ। ਇਹ ਬੀਬੀ ਜੋ ਰੋਜ਼ ਹੀ ਦੁੱਧ ਵੇਚਣ ਆਇਆ ਕਰਦੀ ਹੈ, ਇਸ ਦੇ ਰਸਤੇ ਵਿਚ ਇਕ ਨਦੀ ਆਉਂਦੀ ਸੀ ਇਸ ਕਰਕੇ ਇਸ ਨੂੰ ਬਹੁਤ ਹੀ ਲੰਮਾ ਚੱਕਰ ਕੱਟਣਾ ਪੈਂਦਾ ਸੀ, ਦੋ ਢਾਈ ਮੀਲ ਉਪਰ ਨੂੰ ਘੁੰਮ ਕੇ ਪੁਲ ਤੋਂ ਆਇਆ ਕਰਦੀ ਸੀ, ਉਥੋਂ ਸਾਰੇ ਲੋਕ ਨਦੀ ਪਾਰ ਕਰਿਆ ਕਰਦੇ ਸਨ। ਜੇ ਇਹ ਸਿੱਧਾ ਜਾਵੇ ਤਾਂ ਇਸ ਦਾ ਪਿੰਡ ਸ਼ਹਿਰ ਤੋਂ 4 ਕੁ ਮੀਲ ਦੀ ਦੂਰੀ ਤੇ ਸੀ ਪਰ ਜਦੋਂ ਪੁਲ ਵਲੋਂ ਜਾਂਦੀ ਸੀ ਤਾਂ ਇਸ ਨੂੰ ਚਾਰ ਮੀਲ ਦਾ ਹੋਰ ਸਫਰ ਕਟਣਾ ਪੈਂਦਾ ਸੀ। ਇਸ ਦੇ ਮਨ ਵਿਚ ਬੜੀ ਖੁਸ਼ੀ ਹੋਈ ਕਿ ਅੱਜ ਮੈਂ ਪਹਿਲੇ ਦਿਨ ਹੀ ਸਤਿਸੰਗ ਵਿਚ ਆਈ ਹਾਂ ਅਤੇ ਪੰਡਤ ਜੀ ਨੇ ਕਿੰਨੀ ਚੰਗੀ ਗੱਲ ਦੱਸੀ ਹੈ। ਜੇ ਰਾਮ ਦੇ ਨਾਮ ਨਾਲ ਭਵਜਲ ਤਰ ਜਾਈਦਾ ਹੈ ਜੋ ਬਹੁਤ ਬਿਖੜਾ ਹੈ, ਜੋ ਵੱਡੇ-ਵੱਡੇ ਜਹਾਜ਼ਾਂ ਨੂੰ ਲੰਘਣ ਵਿਚ ਵੀ ਰੁਕਾਵਟ ਪਾਉਂਦਾ ਹੈ, ਮੇਰੇ ਰਸਤੇ ਵਿਚ ਜੋ ਨਦੀ ਹੈ ਇਹ ਤਾਂ ਛੋਟੀ ਜਿਹੀ ਹੈ ਉਸ ਵਿਚ ਤਾਂ ਕੋਈ ਲਹਿਰਾਂ ਨਹੀਂ ਉਠਦੀਆਂ ਉਹ ਤਾਂ ਰਾਮ ਦੇ ਨਾਮ ਨਾਲ ਸਹਿਜੇ ਹੀ ਪਾਰ ਹੋ ਜਾਇਆ ਕਰੇਗੀ।

ਸੋ ਇਸ ਨੇ ਇਸੇ ਤਰ੍ਹਾਂ ਕਰਿਆ, ਰਾਮ-ਰਾਮ ਕਹਿੰਦੀ ਨੇ ਨਦੀ ਵਿਚ ਪੈਰ ਰੱਖਿਆ ਅਤੇ ਅਤੇ ਰਾਮ-ਰਾਮ ਕਰਦੀ ਹੀ ਨਦੀ ਪਾਰ ਕਰ ਗਈ ਜਿਥੋਂ ਲੋਕੀ ਤੈਰ ਕੇ ਲੰਘਦੇ ਸਨ, ਜੇ ਪਾਣੀ ਥੋੜ੍ਹਾ ਹੋਵੇ ਤਾਂ ਆਦਮੀ ਤੁਰ ਕੇ ਲੰਘ ਜਾਇਆ ਕਰਦੇ ਸਨ। ਅੱਜ ਜਦੋਂ ਇਹ ਲੰਘੀ ਤਾਂ ਨਦੀ ਭਰੀ ਹੋਈ ਸੀ ਇਸ ਨੇ ਕੋਈ ਗੱਲ ਨਹੀਂ ਸੋਚੀ ਕਿਉਂਕਿ ਇਸ ਦੇ ਮਨ ਵਿਚ ਪੂਰਨ ਭਰੋਸਾ ਸੀ ਕਿ ਰਾਮ-ਰਾਮ ਕਰਕੇ ਨਦੀ ਲੰਘ ਜਾਈਦਾ ਹੈ। ਉਸ ਨੇ ਰਾਮ-ਰਾਮ ਕਹਿ ਕੇ ਬਿਨਾਂ ਕੋਈ ਵਿਚਾਰ ਕੀਤੇ ਪਾਣੀ ਉਤੇ ਪੈਰ ਰੱਖਿਆ ਤੇ ਨਦੀ ਪਾਰ ਕਰ ਗਈ। ਵਾਹਿਗੁਰੂ ਜੀ ਸਰਬ ਕਲਾ ਸਮਰੱਥ ਹਨ ਉਨ੍ਹਾਂ ਨੇ ਪਿਆਰ ਦੇ ਬੰਨ੍ਹੇ ਹੋਏ ਪੱਥਰ 'ਚੋਂ ਪ੍ਰਗਟ ਹੋ ਕੇ ਧੰਨੇ ਦੇ ਮਿਸੇ ਪ੍ਰਸ਼ਾਦੇ ਛਕ ਲਏ ਸਨ। ਇਸ ਨੂੰ ਪੂਰਨ ਵਿਸ਼ਵਾਸ ਸੀ, ਪੰਡਤ ਜੀ ਦੇ ਬਚਨ ਤੇ ਵਿਸ਼ਵਾਸ਼ ਸੀ ਇਹ ਰਾਮ-ਰਾਮ ਕਰਦੀ ਲੰਘ ਗਈ, ਕਹਿਣ ਲੱਗੀ ਕਿ ਹੁਣ ਮੈਂ ਇਕ ਚੱਕਰ ਦੀ ਥਾਂ ਦੋ ਚੱਕਰ ਲਾ ਕੇ ਹੋਰ ਧਨ ਕਮਾਵਾਂਗੀ।

ਕਾਫੀ ਸਮਾਂ ਲੰਘ ਗਿਆ, ਮਨ ਵਿਚ ਖਿਆਲ ਆਇਆ ਕਿ ਜਿਸ ਪੰਡਤ ਜੀ ਨੇ ਇਹ ਜੁਗਤ ਦੱਸੀ ਹੈ ਕਿਉਂ ਨਾ ਮੈਂ ਉਸ ਨੂੰ ਆਪਣੇ ਗ੍ਰਹਿ ਵਿਚ ਸੱਦ ਕੇ ਚਰਨ ਪੁਆਵਾਂ ਤੇ ਭੋਜਨ ਛਕਾਵਾਂ, ਧਨ, ਵਸਤਰ ਅਰਪਨ ਕਰਕੇ ਸ਼ੁਕਰਾਨਾ ਕਰਾਂ ਅਤੇ ਮੂੰਹ ਮੰਗੀ ਦੱਛਣਾ ਭੀ ਦੇਵਾਂ ਕਿਉਂਕਿ ਹੁਣ ਮੇਰੇ ਪਾਸ ਦੱਛਣਾ ਦੇਣ ਨੂੰ ਕਮਾਇਆ ਹੋਇਆ ਧਨ ਭੀ ਹੈ। ਇਸ ਆਸ਼ੇ ਨੂੰ ਮੁੱਖ ਰਖਦੀ ਹੋਈ ਪੰਡਤ ਜੀ ਕੋਲ ਪਹੁੰਚਦੀ ਹੈ ਅਤੇ ਕਹਿੰਦੀ ਹੈ ਕਿ ਦੇਵਤਾ ਜੀ! ਤੁਹਾਡੇ ਬਚਨਾਂ ਨੇ ਮੈਨੂੰ ਬਹੁਤ ਸੁਖ ਪਹੁੰਚਾਇਆ ਹੈ। ਆਪ ਮੇਰੇ ਗ੍ਰਹਿ ਵਿਚ ਚਰਨ ਪਾਓ, ਭੋਜਨ ਛਕੋ, ਅਤੇ ਮੈਂ ਯਥਾਸ਼ਕਤ ਦੱਛਣਾ ਵੀ ਦੇਣਾ ਚਾਹੁੰਦੀ ਹਾਂ। ਪੰਡਤ ਜੀ ਮੰਨ ਗਏ, ਦਿਨ ਨਿਯਤ ਕਰ ਲਿਆ। ਉਸ ਦਿਨ ਗੁਜਰੀ ਨੇ ਛੇਤੀਂ-ਛੇਤੀਂ ਦੁਧ ਵੇਚ ਕੇ ਪੰਡਤ ਜੀ ਨੂੰ ਘਰ ਲਿਜਾਣਾ ਸੀ ਉਹ ਲੈ ਕੇ ਚਲ ਪਈ। ਸਾਮ੍ਹਣੇ ਨਦੀ ਆ ਗਈ, ਪੰਡਤ ਜੀ ਨੇ ਕਿਹਾ, ਬੀਬੀ! ਨਦੀ ਗਹਿਰੀ ਤਾਂ ਨਹੀਂ, ਐਥੇ ਕੋਈ ਕਿਸ਼ਤੀ ਤਾਂ ਹੈ ਨਹੀਂ ਜਿਸ ਨਾਲ ਨਦੀ ਪਾਰ ਹੋ ਸਕੇ? ਉਸ ਬੀਬੀ ਨੇ ਕਿਹਾ ਕਿ ਪੰਡਤ ਜੀ! ਤੁਸੀਂ ਮੇਰੇ ਪਿਛੇ-ਪਿਛੇ ਆ ਜਾਓ। ਉਹ ਰਾਮ-ਰਾਮ ਕਰਦੀ ਪਾਣੀ ਉਤੇ ਪੈਰ ਰੱਖ ਕੇ ਲੰਘ ਗਈ। ਪੰਡਤ ਜੀ ਸੋਚਾਂ ਵਿਚ ਪਏ ਹੋਏ ਹਨ ਕਿ ਇਹ ਅਸਚਰਜ ਗੱਲ ਹੈ ਕਿ ਇਹ ਤਾਂ ਇਸ ਤਰ੍ਹਾਂ ਲੰਘ ਗਈ ਜਿਵੇਂ ਧਰਤੀ ਤੇ ਤੁਰੀਦਾ ਹੈ। ਕੋਈ ਕਲਾਵਾਨ ਲੜਕੀ ਲਗਦੀ ਹੈ। ਦੂਜੇ ਪਾਰੋਂ ਲੰਘਣ ਉਪਰੰਤ ਲੜਕੀ ਨੇ ਕਿਹਾ ਕਿ ਪੰਡਤ ਜੀ! ਤੁਸੀਂ ਲੰਘ ਆਓ।

ਪੰਡਤ ਜੀ ਨੇ ਕਿਹਾ ਕਿ ਬੀਬੀ! ਕਿਹੜੇ ਮੰਤਰ ਦੀ ਤੂੰ ਸਾਧਨਾ ਕੀਤੀ ਹੈ ਜਿਸ ਨੂੰ ਪੜ੍ਹ ਕੇ ਤੂੰ

ਨਦੀ ਲੰਘ ਗਈ। ਉਸ ਨੇ ਕਿਹਾ ਕਿ ਦਾਦਾ ਜੀ! ਅਸੀਂ ਪਿੰਡਾਂ ਦੇ ਅਣਜਾਣ ਲੋਕ ਹਾਂ, ਅਸੀਂ ਨਾ ਕਿਤਾਬਾਂ ਪੜ੍ਹੀਆਂ ਹਨ, ਨਾ ਕੋਈ ਵੇਦ ਪੜ੍ਹੇ ਹਨ, ਦਿਨ ਰਾਤ ਸਾਡਾ ਕਮਾਉਂਦਿਆਂ ਦਾ ਲੰਘ ਜਾਂਦਾ ਹੈ ਤਾਂ ਜਾ ਕੇ ਸਾਡੇ ਗੁਜ਼ਾਰੇ ਲਈ ਧਨ ਮਸਾਂ ਪੂਰਾ ਹੁੰਦਾ ਹੈ। ਕਪੜੇ ਸੁਆਉਣ ਲਈ ਸਾਡੇ ਕੋਲ ਪੈਸੇ ਹੀ ਨਹੀਂ ਹੁੰਦੇ, ਸਾਡੇ ਕੱਚੇ ਘਰ ਹਨ, ਕੱਚੀਆਂ ਗਲੀਆਂ ਹਨ, ਚਾਨਣ ਦਾ ਕੋਈ ਪ੍ਰਬੰਧ ਨਹੀਂ ਹੁੰਦਾ, ਅਸੀਂ ਸਾਰਾ ਹੀ ਘਰ ਛੱਤ ਦਿੰਦੇ ਹਾਂ, ਅਸੀਂ ਖਿੜਕੀਆਂ ਨਹੀਂ ਰਖਦੇ ਕਿਉਂਕਿ ਚੋਰ ਖਿੜਕੀਆਂ ਪੁੱਟ ਲੈਂਦੇ ਹਨ। ਸੋ ਸਾਡੇ ਕੋਲ ਮੰਤਰਾਂ ਦੇ ਜਾਪ ਕਰਨ ਦਾ ਕਿਹੜਾ ਸਮਾਂ ਹੈ। ਪੂਰੀ ਮਿਹਨਤ ਕਰਦਿਆਂ ਸਾਡੇ ਡੰਗ ਲੰਘਦੇ ਹਨ। ਮੈਂ ਸੁਣਿਆ ਹੈ ਕਿ ਧਨੀ ਉਹ ਹੁੰਦੇ ਹਨ ਜੋ ਸ਼ੁਭ ਕਰਮਾਂ ਲਈ ਕੁਝ ਬੀਜਦੇ ਹਨ। ਉਨ੍ਹਾਂ ਨੂੰ ਅਗਲੇ ਜਨਮ ਵਿਚ ਬਹੁਤ ਮਿਲ ਜਾਂਦਾ ਹੈ। ਜਿਵੇਂ ਸਾਡੇ ਬਜ਼ੁਰਗ ਖੇਤੀ ਕਰਦੇ ਹਨ, ਇਕ ਦਾਣਾ ਧਰਤੀ ਵਿਚ ਸੁਟਦੇ ਹਨ ਉਸ ਦਾਣੇ ਤੋਂ 11-12 ਬੂਟੇ ਨਿਕਲ ਆਉਂਦੇ ਹਨ, 11-12 ਬੱਲੀਆਂ ਉਨ੍ਹਾਂ ਨੂੰ ਲੱਗੀਆਂ ਹੁੰਦੀਆਂ ਅਤੇ ਜੇ ਮੋਟਾ ਜਿਹਾ ਹਿਸਾਬ ਲਾਈਏ ਤਾਂ ਇਕ ਦਾਣੇ ਤੋਂ 700 ਦੇ ਕਰੀਬ ਦਾਣਾ ਹੋ ਜਾਂਦਾ ਹੈ। ਇਵੇਂ ਜਿਵੇਂ ਜੋ ਲੋਕ ਪੁੰਨ ਦਾਨ ਬੀਜਦੇ ਹਨ ਉਨ੍ਹਾਂ ਨੂੰ ਅਗਲੇ ਜਨਮਾਂ ਵਿਚ ਕਈ ਗੁਣਾਂ ਫਲ ਮਿਲਦਾ ਹੈ। ਅਸੀਂ ਤਾਂ ਤਿੰਨ ਜਨਮਾਂ ਦੇ ਕੰਗਾਲ ਹਾਂ, ਪਹਿਲੇ ਜਨਮ ਵਿਚ ਦਾਨ ਨਹੀਂ ਕੀਤਾ ਇਸ ਕਰਕੇ ਹੁਣ ਗਰੀਬ ਹਾਂ, ਹੁਣ ਵੀ ਕੁਝ ਨਹੀਂ ਦਿੰਦੇ ਇਸ ਤਰ੍ਹਾਂ ਅਗਲੇ ਜਨਮ ਵਿਚ ਫੇਰ ਗਰੀਬੀ ਨਾਲ ਘੋਲ ਕਰਦੇ ਰਹਾਂਗੇ। ਸੋ ਸਾਡੇ ਕੋਲ ਕਿਹੜਾ ਸਮਾਂ ਹੈ ਕਿ ਮੰਤਰ ਦਾ ਜਾਪ ਕਰੀਏ। ਤਾਂ ਪੰਡਤ ਜੀ ਨੇ ਪੁਛਿਆ ਕਿ ਫੇਰ ਤੂੰ ਪਾਣੀ ਉਪਰੋਂ ਕਿਵੇਂ ਤੁਰ ਕੇ ਲੰਘ ਗਈ? ਉਸ ਨੇ ਕਿਹਾ ਕਿ ਦਾਦਾ ਜੀ! ਤੁਹਾਡੀ ਸੰਗਤ ਵਿਚ ਬਚਨ ਸੁਣਨ ਦੀ ਮੇਰੀ ਬੜੀ ਲੋਚਾ ਰਹਿੰਦੀ ਸੀ। ਇਕ ਦਿਨ ਮੈਂ ਛੇਤੀ ਵਿਹਲੀ ਹੋ ਗਈ, ਆਪ ਸਮਾਪਤੀ ਦੇ ਬਚਨ ਕਰ ਰਹੇ ਸੀ। ਜਦੋਂ ਮੈਂ ਸਤਿਸੰਗ ਵਿਚ ਪਹੁੰਚੀ, ਤੁਸੀਂ ਕਿਹਾ ਕਿ ਭਵਜਲ ਬੜਾ ਬਿਖੜਾ ਹੈ, ਉਸ ਵਿਚ ਅਥਾਹ ਲਹਿਰਾਂ ਹਨ, ਇਸ ਨੂੰ ਤਰਨ ਦਾ ਇਕ ਤਰੀਕਾ ਹੈ ਕਿ ਰਾਮ ਦੇ ਨਾਮ ਦਾ ਜਾਪ ਕਰਿਆ ਜਾਵੇ। ਮੈਂ ਸੋਚਿਆ ਕਿ ਸਾਡੇ ਘਰ ਪਾਸ ਤਾਂ ਛੋਟੀ ਜਿਹੀ ਨਦੀ ਲੰਘਦੀ ਹੈ ਜੋ ਮਸਾਂ 50-60 ਫੁੱਟ ਚੌੜੀ ਹੈ। ਆਦਮੀ ਦੇ ਗਲ-ਗਲ ਤਕ ਉਸ ਦਾ ਪਾਣੀ ਹੁੰਦਾ ਹੈ, ਉਥੋਂ ਤਾਂ ਰਾਮ ਰਾਮ ਨਾਲ ਸੁਖਾਲਾ ਹੀ ਲੰਘ ਹੋ ਜਾਵੇਗਾ। ਸੋ ਮੈਂ ਤੁਹਾਡਾ ਦਸਿਆ ਹੋਇਆ ਰਾਮ ਰਾਮ ਕਰਕੇ ਨਦੀ ਪਾਰ ਕਰ ਲੈਂਦੀ ਹਾਂ। ਤੁਸੀਂ ਕਿਉਂ ਨਹੀਂ ਕਰਦੇ? ਉਸ ਵੇਲੇ ਉਹ ਬ੍ਰਾਹਮਣ ਦੁਚਿਤੀ ਵਿਚ ਆ ਕੇ ਕੋਈ ਫੈਸਲਾ ਨਾ ਕਰ ਸਕਿਆ ਉਸ ਬੀਬੀ ਨੇ ਫੇਰ ਕਿਹਾ ਕਿ ਪੰਡਤ ਜੀ! ਰਾਮ-ਰਾਮ ਕਰਕੇ ਪਾਰ ਲੰਘ ਆਓ, ਦੇਖੋ ਮੈਂ ਵੀ ਤਾਂ ਲੰਘੀ ਹਾਂ। ਸ਼ਰਮੋ-ਕੁਸ਼ਰਮੀਂ ਪੰਡਤ ਨੇ ਜਦੋਂ ਪਾਣੀ ਉਤੇ ਆਪਣਾ ਵਜ਼ਨ ਦੇ ਕੇ ਪੈਰ ਧਰਿਆ ਤਾਂ ਪਾਣੀ ਵਿਚ ਹੀ ਗੋਤੇ ਖਾਣ ਲਗ ਗਿਆ। ਮਸਾਂ ਹੀ ਤੈਰ ਕੇ ਕੰਢੇ ਨੂੰ ਫੜਿਆ। ਫੇਰ ਵਾਪਸ ਉਸੇ ਹੀ ਕੰਢੇ ਤੇ ਖੜ੍ਹਾ ਹੋ ਗਿਆ। ਉਸ ਬੀਬੀ ਨੇ ਕਿਹਾ ਕਿ ਪੰਡਤ ਜੀ! ਤੁਸੀਂ ਰਾਮ-ਰਾਮ ਨਹੀਂ ਕਿਹਾ? ਤਾਂ ਉਸ ਨੇ ਕਿਹਾ ਕਿ ਬੀਬਾ! ਤੇਰੇ ਵਾਲਾ ਰਾਮ ਹੀ ਨਦੀ ਪਾਰ ਕਰਾਉਂਦਾ ਹੈ, ਮੇਰੇ ਵਾਲਾ ਨਹੀਂ ਕਰਾਉਂਦਾ। ਉਸ ਬੀਬੀ ਨੇ ਇਕ ਅਖਾਣ ਸੁਣਿਆ ਹੋਇਆ ਸੀ ਤਾਂ ਉਸ ਨੇ ਉਚੀ ਅਵਾਜ਼ ਵਿਚ ਕਿਹਾ ਕਿ -

***ਪੜ੍ਹਦਾ-ਪੜ੍ਹਦਾ ਪੜ੍ਹ ਗਿਆ ਪੜ੍ਹ ਗਿਆ ਚਾਰੇ ਵੇਦ***
***ਨਿਹਚਾ ਰਿਦੇ ਨਾ ਆਇਆ ਰਿਹਾ ਢੇਡ ਦਾ ਢੇਡ।***

ਇਹ ਸ਼ਰਧਾ ਹੋਇਆ ਕਰਦੀ ਹੈ। ਧੰਨੇ ਨੂੰ, ਨਾਮਦੇਵ ਜੀ ਨੂੰ, ਕਬੀਰ ਜੀ ਨੂੰ ਵਾਹਿਗੁਰੂ ਜੀ ਉਪਰ ਪੂਰਨ ਸ਼ਰਧਾ ਸੀ। ਸ਼ਰਧਾ ਬਿਨਾਂ ਰੂਹਾਨੀ ਮਾਰਗ ਤੇ ਇਕ ਕਦਮ ਪੁਟਣਾ ਵੀ ਮੁਸ਼ਕਲ ਹੈ, ਤਰਕ ਦੇ ਨਾਲ ਵਾਹਿਗੁਰੂ ਦੇ ਦਰ ਤੇ ਨਹੀਂ ਪਹੁੰਚਿਆ ਜਾ ਸਕਦਾ। ਗਿਆਨ ਤਰਕ ਦੇ ਅਧਾਰ ਤੇ ਖੜ੍ਹਾ ਹੈ ਤਾਂ ਇਕ ਜਾਨਣ ਵਾਲੀ ਹੀ ਗੱਲ ਹੁੰਦੀ ਹੈ ਕਿ ਵਾਹਿਗੁਰੂ ਆਪ ਹੀ ਇਕ ਤੋਂ ਅਨੇਕ ਹੋਇਆ ਹੈ। ਜਾਣਿਆ ਹੈ ਬੁੱਝਿਆ ਨਹੀਂ, 'ਬਿਨ ਬੂਝੇ ਪਸੁ ਢੋਰ' ਹੁੰਦਾ ਹੈ। ਉਨਮਨੀ ਮੰਡਲ ਦੀ ਅਵਸਥਾ ਗਿਆਨ ਨੂੰ ਬੁੱਝਣਾ ਹੋਇਆ ਕਰਦਾ ਹੈ, ਜਾਨਣਾ ਬੁੱਧੀ ਮੰਡਲ ਦਾ ਕਾਰਜ ਹੈ ਜਿਸ ਤੋਂ ਕੋਈ ਲਾਭ ਪ੍ਰਾਪਤ ਨਹੀਂ ਹੁੰਦਾ।

ਜਿਨ੍ਹਾਂ ਨੂੰ ਨਾਮ ਉਪਰ ਸ਼ਰਧਾ ਆ ਗਈ ਹੈ ਉਨ੍ਹਾਂ ਨੂੰ ਵਾਹਿਗੁਰੂ ਜੀ ਦੇ ਨਾਮ ਤੋਂ ਬਗੈਰ ਕੋਈ ਚੀਜ਼ ਨਹੀਂ ਭਾਇਆ ਕਰਦੀ, ਉਹ ਮਾਇਆ ਵਿਚ ਚਿਤ ਨਹੀਂ ਲਾਉਂਦੇ ਅਤੇ ਨਾ ਹੀ ਆਪਣੇ ਮਨ ਨੂੰ ਗਲਤ ਗੱਲਾਂ ਵਿਚ ਲਾ ਕੇ ਆਪਣਾ ਸਮਾਂ ਨਸ਼ਟ ਕਰਦੇ ਹਨ। ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਜਿਨ੍ਹਾਂ ਨੇ ਸ਼ਰਧਾ ਸਹਿਤ ਰਾਮ ਦੇ ਨਾਮ ਨਾਲ ਪਿਆਰ ਪਾ ਲਿਆ, ਉਹ ਦੂਜੇ ਕਿਸੇ ਨਾਲ ਚਿਤ ਨਹੀਂ ਲਾਉਂਦੇ -

***ਜਿਨ ਸਰਧਾ ਰਾਮ ਨਾਮਿ ਲਗੀ ਤਿਨ ਦੂਜੈ ਚਿਤੁ ਨ ਲਾਇਆ ਰਾਮ॥***
***ਜੇ ਧਰਤੀ ਸਭ ਕੰਚਨੁ ਕਰਿ ਦੀਜੈ ਬਿਨੁ ਨਾਵੈ ਅਵਰੁ ਨ ਭਾਇਆ***

***ਰਾਮ॥***

***ਪੰਨਾ - 444***

ਇਹ ਸ਼ਰਧਾ ਸੰਗਤ ਵਿਚੋਂ ਉਪਜਦੀ ਹੈ।

ਇਕ ਕਥਾ ਆਉਂਦੀ ਹੈ ਕਿ ਇਕ ਵਾਰੀ ਕੋਈ ਘੋੜ ਸਵਾਰ ਸਫਰ ਕਰਦਾ ਆਪਣੀ ਮੰਜ਼ਲ ਵਲ ਨੂੰ ਜਾ ਰਿਹਾ ਸੀ। ਇਕ ਥਾਂ ਉਸ ਨੇ ਸਤਿਸੰਗ ਹੁੰਦਾ ਦੇਖਿਆ, ਬਹੁਤ ਭੀੜ ਭੜੱਕਾ ਸੀ। ਇਕ ਪ੍ਰੇਮੀ ਨੇ ਕਿਹਾ, ਐ ਘੋੜ ਸਵਾਰ! ਆਹ ਸਤਿਸੰਗ ਹੋ ਰਿਹਾ ਹੈ, ਥੋੜ੍ਹਾ ਰੁਕ ਕੇ ਤੂੰ ਆਪਣਾ ਪੈਂਡਾ ਸ਼ੁਰੂ ਕਰ ਲਈਂ, ਸਤਿਸੰਗ ਕਰ ਲੈ। ਉਸ ਨੇ ਘੋੜਾ ਦਰਖਤ ਨਾਲ ਬੰਨ੍ਹ ਦਿਤਾ ਅਤੇ ਸੰਗਤ ਵਿਚ ਜਾ ਕੇ ਬੈਠ ਗਿਆ। ਕਥਾਕਾਰ ਇਕ ਚੰਗੇ ਵਿਦਵਾਨ ਸਨ, ਆਪ ਨੇ ਦਸਿਆ ਕਿ ਇਹ ਦੇਹੀ ਬਹੁਤ ਅਮੁੱਲ ਹੈ, ਇਹ ਅਸਾਨੂੰ ਬਹੁਤ ਜਨਮ ਘੁੰਮਦਿਆਂ-ਘੁੰਮਦਿਆਂ ਨੂੰ ਪ੍ਰਾਪਤ ਹੋਈ ਹੈ, ਜੇ ਹੁਣ ਨਾਮ ਨਾ ਜਪਿਆ ਤਾਂ ਬਹੁਤ ਸਮੇਂ ਉਪਰੰਤ ਹੱਥ ਆਇਆ ਅਵਸਰ ਹੱਥੋਂ ਨਿਕਲ ਜਾਵੇਗਾ ਜਿਵੇਂ ਕਿ ਫੁਰਮਾਨ ਹੈ -

***ਕਈ ਜਨਮ ਭਏ ਕੀਟ ਪਤੰਗਾ॥ ਕਈ ਜਨਮ ਗਜ ਮੀਨ ਕੁਰੰਗਾ॥***
***ਕਈ ਜਨਮ ਪੰਖੀ ਸਰਪ ਹੋਇਓ॥ ਕਈ ਜਨਮ ਹੈਵਰ ਬ੍ਰਿਖ ਜੋਇਓ॥***
***ਮਿਲੁ ਜਗਦੀਸ ਮਿਲਨ ਕੀ ਬਰੀਆ॥ ਚਿਰੰਕਾਲ ਇਹ ਦੇਹ ਸੰਜਰੀਆ।।***
***ਕਈ ਜਨਮ ਸੈਲ ਗਿਰਿ ਕਰਿਆ॥ ਕਈ ਜਨਮ ਗਰਭ ਹਿਰਿ ਖਰਿਆ॥***
***ਕਈ ਜਨਮ ਸਾਖ ਕਰਿ ਉਪਾਇਆ॥ ਲਖ ਚਉਰਾਸੀਹ ਜੋਨਿ ਭ੍ਰਮਾਇਆ॥***

***ਪੰਨਾ - 176***

ਬਹੁਤ ਮੁਸ਼ਕਲਾਂ ਤੋਂ ਬਾਦ ਇਹ ਦੇਹੀ ਇਸ ਜੀਵ ਨੂੰ ਪ੍ਰਾਪਤ ਹੋਈ ਹੈ। ਇਸ ਨੇ ਆਪਣੇ ਲੰਮੇ ਸਫਰ ਵਿਚ ਬਹੁਤ ਹੀ ਦੁਖ ਭੋਗੇ ਹਨ, ਹੁਣ ਇਸਦੀ ਵਾਰੀ ਪ੍ਰਭੂ ਨੂੰ ਮਿਲਣ ਦੀ ਆ ਚੁਕੀ ਹੈ, ਇਹ ਤੱਤ ਬੇਤੇ ਮਹਾਂਪੁਰਸ਼ ਦੀ ਸੰਗਤ ਵਿਚ ਜਾ ਕੇ ਪ੍ਰਭੂ ਪ੍ਰਾਪਤੀ ਲਈ ਜਤਨ ਕਰੇ ਤਾਂ ਇਸ ਦਾ ਆਉਣਾ ਸੰਸਾਰ ਉਪਰ ਸਫਲ ਹੈ ਜੇ ਇਹ ਗਲਤ ਕੰਮਾਂ 'ਚ ਪੈ ਕੇ ਪ੍ਰਭੂ ਨੂੰ ਭੁੱਲਿਆ ਰਿਹਾ ਤਾਂ ਬਾਜ਼ੀ ਹਾਰ ਜਾਵੇਗਾ। ਫੁਰਮਾਨ ਹੈ -

***ਪ੍ਰਾਣੀ ਤੂੰ ਆਇਆ ਲਾਹਾ ਲੈਣਿ॥***
***ਲਗਾ ਕਿਤੁ ਕੁਫਕੜੇ ਸਭ ਮੁਕਦੀ ਚਲੀ ਰੈਣਿ॥ ਪੰਨਾ - 43***

***ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ॥***
***ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ॥ ਪੰਨਾ - 632***

ਜਿਉਂ ਜਿਉਂ ਇਹ ਬਚਨ ਸੁਣ ਰਿਹਾ ਸੀ, ਤਿਉਂ-ਤਿਉਂ ਇਸ ਦੇ ਹਿਰਦੇ ਵਿਚ ਬਹੁਤ ਹੀ ਗਹਿਰਾ ਅਸਰ ਹੋ ਰਿਹਾ ਸੀ। ਕਥਾਕਾਰ ਨੇ ਦਸਿਆ ਕਿ ਇਸ ਨੂੰ ਚਾਹੀਦਾ ਹੈ, ਸਾਧੂਆਂ ਨਾਲ ਮਿਲ ਕੇ ਆਪਣਾ ਸਫਰ ਤਹਿ ਕਰੇ ਅਤੇ ਇਥੇ ਲਾਹਾ ਖੱਟ ਕੇ ਜਾਵੇ, ਅੱਗੇ ਜਾ ਕੇ ਬਹੁਤ ਹੀ ਸੁਖਾਲਾ ਰਹੇਗਾ ਜਿਵੇਂ ਕਿ -

***ਕਰਉ ਬੇਨੰਤੀ ਸੁਣਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ॥***
***ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ॥***
***ਅਉਧ ਘਟੈ ਦਿਨਸੁ ਰੈਣਾਰੇ॥ ਮਨ ਗੁਰ ਮਿਲਿ ਕਾਜ ਸਵਾਰੇ॥***

***ਪੰਨਾ - 13***

ਅਤੇ ਉਸ ਨੇ ਇਹ ਵੀ ਸੁਣਿਆ ਕਿ ਜੋ ਪ੍ਰੇਮੀ ਇਥੇ ਮਾਨਸ ਜਨਮ ਧਾਰਨ ਉਪਰੰਤ ਸਵਰਗ ਲੋਕਾਂ ਵਿਚ ਜਾ ਕੇ ਵਾਸਾ ਪ੍ਰਾਪਤ ਕਰਦੇ ਹਨ ਉਨ੍ਹਾਂ ਨੂੰ ਪਤਾ ਲਗਦਾ ਹੈ ਕਿ ਜੇ ਅਸੀਂ ਸੰਤਾਂ ਦੇ ਨਾਲ ਮਿਲ ਕੇ ਜਾਪ ਜਪਿਆ ਹੁੰਦਾ, ਸੇਵਾ ਕੀਤੀ ਹੁੰਦੀ, ਗੁਰੂ ਵਾਲੇ ਬਣੇ ਹੁੰਦੇ ਤਾਂ ਸਾਨੂੰ ਦਰਗਾਹ ਵਿਚ ਥਾਂ ਮਿਲ ਜਾਣੀ ਸੀ ਪਰ ਹੁਣ ਪੁੰਨਾਂ ਦੇ ਖਤਮ ਹੋਣ ਤੇ ਅਸੀਂ ਵਾਪਸ ਚਲੇ ਜਾਣਾ ਹੈ। ਬਾਣੀ ਵਿਚ ਫੁਰਮਾਨ ਆਉਂਦਾ ਹੈ-

***ਗੁਰ ਸੇਵਾ ਤੇ ਭਗਤਿ ਕਮਾਈ॥ ਤਬ ਇਹ ਮਾਨਸ ਦੇਹੀ ਪਾਈ॥***
***ਇਸ ਦੇਹੀ ਕਉ ਸਿਮਰਹਿ ਦੇਵ॥ ਸੋ ਦੇਹੀ ਭਜੁ ਹਰਿ ਕੀ ਸੇਵ॥***
***ਭਜਹੁ ਗੋੁਬਿੰਦ ਭੂਲਿ ਮਤ ਜਾਹੁ॥ ਮਾਨਸ ਜਨਮ ਕਾ ਏਹੀ ਲਾਹੁ॥***

***ਪੰਨਾ - 1159***

ਇਸ ਪ੍ਰੇਮੀ ਨੇ ਚਿਤ ਇਕਾਗਰ ਕਰਕੇ ਕਥਾ ਸੁਣਦੇ-ਸੁਣਦੇ ਪੂਰੀ ਸ਼ਰਧਾ ਵਿਚ ਆ ਕੇ ਫੈਸਲਾ ਕਰ ਲਿਆ ਕਿ ਹੁਣ ਮੈਂ ਘਰ ਤਾਂ ਹੀ ਵਾਪਸ ਜਾਵਾਂਗਾ ਜਦੋਂ ਕੁਝ ਪ੍ਰਾਪਤ ਕਰ ਲਿਆ। ਕਥਾ ਉਪਰੰਤ ਉਸ ਨੇ ਇਕਾਂਤ ਵਿਚ ਪੰਡਤ ਜੀ ਨਾਲ ਮਿਲ ਕੇ ਬੇਨਤੀ ਕੀਤੀ ਕਿ ਮਹਾਰਾਜ! ਤੁਸੀਂ ਤਾਂ ਮੈਨੂੰ ਸੁੱਤੇ ਨੂੰ ਜਗਾ ਦਿਤਾ, ਮੈਂ ਤਾਂ ਆਪਣਾ ਜੀਵਨ ਐਵੇਂ ਹੀ ਬਰਬਾਦ ਕਰ ਲਿਆ, ਮੈਨੂੰ ਦਸੋ ਕੋਈ ਪੂਰਨ ਮਹਾਂਪੁਰਸ਼ ਨੇੜੇ ਤੇੜੇ ਰਹਿੰਦਾ ਹੈ? ਉਸ ਨੇ ਕਿਹਾ ਕਿ ਪ੍ਰੇਮੀਆਂ! ਇਹ ਬਹੁਤ ਵੱਡਾ ਜੰਗਲ ਹੈ, ਮੀਲਾਂ ਤਕ ਫੈਲਿਆ ਹੋਇਆ ਹੈ, ਇਸ ਵਿਚ ਇਕ ਤੱਤ ਬੇਤੇ ਮਹਾਂਪੁਰਸ਼ ਦਾ ਆਸ਼ਰਮ ਹੈ ਜਿਥੇ ਜਾ ਕੇ ਜਗਿਆਸੂ ਭਗਤੀ ਕਰਕੇ ਆਪਣੇ ਜਨਮ ਪਦਾਰਥ ਨੂੰ ਪ੍ਰਾਪਤ ਕਰ ਲੈਂਦਾ ਹੈ। ਉਸ ਨੇ ਕਿਹਾ ਪੰਡਤ ਜੀ! ਮੈਂ ਆਪਣਾ ਘੋੜਾ ਤੁਹਾਡੀ ਸੇਵਾ ਵਿਚ ਭੇਟ ਕਰਦਾ ਹਾਂ। ਤੁਸੀਂ ਤਾਂ ਮੇਰੇ ਨੇਤਰ ਖੋਲ੍ਹ ਦਿਤੇ, ਮੈਨੂੰ ਤੁਹਾਡੇ ਇਕ-ਇਕ ਬਚਨ ਉਪਰ ਪੂਰਨ ਭਰੋਸਾ ਹੈ, ਮੇਰੇ ਮਨ ਵਿਚ ਪ੍ਰਤੀਤ ਆ ਗਈ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਜਿਸਦੇ ਮਨ ਵਿਚ ਵਾਹਿਗੁਰੂ ਜੀ ਦੇ ਨਾਮ ਦੀ ਪ੍ਰਤੀਤ ਆ ਗਈ ਉਸ ਨੂੰ ਬਹੁਤ ਉਚੀ ਪਦਵੀ ਪ੍ਰਾਪਤ ਹੋ ਜਾਇਆ ਕਰਦੀ ਹੈ ਜਿਵੇਂ ਕਿ -

***ਪਰਤੀਤਿ ਹੀਐ ਆਈ ਜਿਨ ਜਨ ਕੇ ਤਿਨ ਕਉ ਪਦਵੀ ਉਚ ਭਈ॥***
***ਤਜਿ ਮਾਇਆ ਮੋਹੁ ਲੋਭੁ ਅਰੁ ਲਾਲਚੁ ਕਾਮ ਕ੍ਰੋਧ ਕੀ ਬ੍ਰਿਥਾ ਗਈ॥***

***ਪੰਨਾ - 1402***

ਗੁਰੂ ਮਹਾਰਾਜ ਜੀ ਹੋਰ ਥਾਂ ਫੁਰਮਾਨ ਕਰਦੇ ਹਨ ਕਿ ਵਾਹਿਗੁਰੂ ਜੀ ਦਾ ਨਾਮ ਸਿਰਫ ਓਹੀ ਪ੍ਰੇਮੀ ਜਪਿਆ ਕਰਦਾ ਹੈ ਜਿਸ ਦੀ ਪੂਰਨ ਸ਼ਰਧਾ ਗੁਰੂ ਉਪਰ ਹੁੰਦੀ ਹੈ।

ਗੁਰੂ ਸ਼ਰਧਾ ਉਪਰ ਇਕ ਕਥਾ ਆਉਂਦੀ ਹੈ ਕਿ ਇਕ ਵਾਰੀ ਗੁਰੂ ਅੰਗਦ ਸਾਹਿਬ ਜੀ ਮਹਾਰਾਜ ਤਖਤ ਉਤੇ ਬਿਰਾਜਮਾਨ ਸਨ, ਸੰਗਤਾਂ ਬੈਠੀਆਂ ਸਨ, ਗੁਰੂ ਅੰਗਦ ਸਾਹਿਬ ਜੀ ਬਚਨ ਕਰ ਰਹੇ ਸਨ। ਆਪ ਨੇ ਭਾਈ ਬਾਲਾ ਜੀ ਵਲ ਦ੍ਰਿਸ਼ਟੀ ਕਰਕੇ ਪੁਛਿਆ ਕਿ ਭਾਈ ਬਾਲਾ ਜੀ! ਆਪ ਨੌਆਂ ਖੰਡਾਂ, ਸੱਤਾਂ ਦੀਪਾਂ, ਜਿਥੋਂ ਤਕ ਸ੍ਰਿਸ਼ਟੀ ਹੈ ਤੁਸੀਂ ਗੁਰੂ ਨਾਨਕ ਪਾਤਸ਼ਾਹ ਜੀ ਦੇ ਨਾਲ ਰਹੇ ਅਤੇ ਸਾਰੇ ਕੌਤਕ ਆਪਣੇ ਨੇਤਰਾਂ ਨਾਲ ਡਿੱਠੇ। ਤੁਸੀਂ ਗੁਰੂ ਨਾਨਕ ਪਾਤਸ਼ਾਹ ਨੂੰ ਕੀ ਸਮਝਦੇ ਰਹੇ? ਉਸ ਵੇਲੇ ਭਾਈ ਬਾਲਾ ਜੀ ਨੇ ਦੋਵੇਂ ਹੱਥ ਜੋੜੇ ਕੇ ਬੇਨਤੀ ਕੀਤੀ ਕਿ ਮਹਾਰਾਜ! ਮੈਂ ਗੁਰੂ ਨਾਨਕ ਪਾਤਸ਼ਾਹ ਨੂੰ ਪੂਰਨ ਸੰਤ ਸਮਝਦਾ ਸੀ। ਮਹਾਰਾਜ ਕਹਿਣ ਲੱਗੇ, ਚੰਗਾ ਭਾਈ ਬਾਲਾ ਤੂੰ ਪੂਰਨ ਸੰਤ ਹੋਇਆ। ਨਾਲ ਹੀ ਭਾਈ ਬੁੱਢਾ ਜੀ ਬੈਠੇ ਸੀ ਉਨ੍ਹਾਂ ਨੂੰ ਆਪ ਨੇ ਪੁਛਿਆ ਕਿ ਤੁਸੀਂ ਬਹੁਤ ਛੋਟੀ ਉਮਰ ਤੋਂ ਮਹਾਰਾਜ ਜੀ ਦਾ ਸੰਗ ਕਰਦੇ ਰਹੇ ਹੋ ਅਤੇ ਅਨੇਕਾਂ ਕਥਾਵਾਂ ਆਪਣੇ ਜੀਵਨ ਵਿਚ ਸੁਣੀਆਂ ਹਨ, ਆਪ ਗੁਰੂ ਨਾਨਕ ਪਾਤਸ਼ਾਹ ਨੂੰ ਕੀ ਸਮਝਦੇ ਸੀ? ਆਪ ਨੇ ਕਿਹਾ ਕਿ ਪਾਤਸ਼ਾਹ! ਉਹ ਤਾਂ ਪੂਰਨ ਬ੍ਰਹਮਗਿਆਨੀ ਸਨ। ਆਪ ਨੇ ਕਿਹਾ ਬਾਬਾ ਬੁੱਢਾ ਜੀ ਤੁਸੀਂ ਬ੍ਰਹਮਗਿਆਨੀ ਹੋਏ। ਕਿਸੇ ਗੁਰਸਿਖ ਨੇ ਕਿਹਾ ਗੁਰੂ ਨਾਨਕ ਪਾਤਸ਼ਾਹ ਬਹੁਤ ਚੰਗੇ ਵਿਦਵਾਨ ਬੁਲਾਰੇ ਸਨ, ਉਨ੍ਹਾਂ ਨੇ ਸਿਧਾਂ ਦੀ ਪੇਸ਼ ਨਾ ਜਾਣ ਦਿਤੀ ਅਤੇ ਨਾਨਕ ਨਾਮ ਸੁਖਾਲਾ ਸਿੱਧ ਕਰਕੇ ਦਿਖਾਇਆ, ਉਹ ਬਹੁਤ ਚੰਗੇ ਬੁਲਾਰੇ ਸਨ। ਮਹਾਰਾਜ ਜੀ ਕਹਿਣ ਲੱਗੇ, "ਭਾਈ! ਤੂੰ ਵੀ ਬੁਲਾਰਾ ਬਣਿਆ।" ਸਾਰਿਆਂ ਤੋਂ ਪੁੱਛ ਕੇ ਜਿਸ ਵਕਤ ਆਪ ਖਾਮੋਸ਼ ਹੋ ਗਏ ਤਾਂ ਮੁਖੀ-ਮੁਖੀ ਗੁਰਸਿਖਾਂ ਨੇ ਪ੍ਰਸ਼ਨ ਕੀਤਾ ਕਿ ਪਾਤਸ਼ਾਹ! ਆਪ ਨੇ ਵੀ ਗੁਰੂ ਨਾਨਕ ਪਾਤਸ਼ਾਹ ਦੀ ਸੇਵਾ ਕੀਤੀ ਹੈ, ਭਾਵੇਂ ਥੋੜ੍ਹੇ ਸਮੇਂ ਲਈ ਕੀਤੀ ਹੈ ਪਰ ਆਪ ਗੁਰੂ ਨਾਨਕ ਪਾਤਸ਼ਾਹ ਨੂੰ ਕੀ ਸਮਝ ਕੇ ਪਾਸ ਆਏ। ਆਪ ਬਹੁਤ ਗੰਭੀਰ ਅਵਸਥਾ ਵਿਚ ਆ ਗਏ ਆਪ ਨੇ ਕਿਹਾ ਕਿ ਅਸੀਂ ਤਾਂ ਗੁਰੂ ਨਾਨਕ ਨੂੰ ਪ੍ਰਮੇਸ਼ਰ ਰੂਪ ਤੱਕਿਆ। ਉਹ ਆਪ ਹੀ ਤਾਂ ਸਾਖਸ਼ਾਤ ਪਾਰਬ੍ਰਹਮ ਪ੍ਰਮੇਸ਼ਰ ਸਨ। ਸਾਧਸੰਗਤ ਜੀ! ਇਸ ਨਿਸ਼ਚੇ ਬਾਰੇ ਬਾਣੀ ਵਿਚ ਆਉਂਦਾ ਹੈ -

***ਗੁਰੁ ਪਰਮੇਸਰੁ ਏਕੋ ਜਾਣੁ॥*** ***ਪੰਨਾ - 864***

***ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ***
***ਇਕ ਵਸਤੁ ਅਨੂਪ ਦਿਖਾਈ॥***
***ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥***

***ਪੰਨਾ - 442***

ਮਹਾਰਾਜ ਜੀ ਕਹਿਣ ਲੱਗੇ ਕਿ ਨਿਸ਼ਚੇ ਅੱਡ-ਅੱਡ ਹੋਇਆ ਕਰਦੇ ਹਨ, ਸਤਿਗੁਰੂ ਆਰਸੀ (ਮੂੰਹ ਦੇਖਣ ਵਾਲਾ ਸ਼ੀਸ਼ਾ) ਹੋਇਆ ਕਰਦਾ ਹੈ, ਜਿਹੋ ਜਿਹਾ ਮੂੰਹ ਕਰਕੇ ਕੋਈ ਸ਼ੀਸ਼ੇ ਵਿਚ ਦੇਖਦਾ ਹੈ, ਓਹੋ ਜਿਹਾ ਹੀ ਮੂੰਹ ਦਿਸਦਾ ਹੈ, ਭਾਈ ਗੁਰਦਾਸ ਜੀ ਨੇ ਸਤਿਗੁਰੂ ਬਾਰੇ ਖੋਲ੍ਹ ਕੇ ਲਿਖਿਆ ਹੈ -

***ਸਤਿਗੁਰ ਪੁਰਖੁ ਅਗੰਮੁ ਹੈ ਨਿਰਵੈਰੁ ਨਿਰਾਲਾ॥***
***ਜਾਣਹੁ ਧਰਤੀ ਧਰਮ ਕੀ ਸਚੀ ਧਰਮਸਾਲਾ॥***
***ਜੇਹਾ ਬੀਜੈ ਸੋ ਲੁਣੈ ਫਲ ਕਰਮ ਸਮ੍ਹਾਲਾ॥***
***ਜਿਉ ਕਰਿ ਨਿਰਮਲੁ ਆਰਸੀ ਜਗੁ ਵੇਖਣਿ ਵਾਲਾ॥***
***ਸੇਵਕ ਦਰਗਹ ਸੁਰਖਰੂ ਵੇਮੁਖੁ ਮੁਹਕਾਲਾ॥*** ***ਭਾਈ ਗੁਰਦਾਸ ਜੀ, ਵਾਰ 34/1***

ਗੁਰੂ ਉਪਰ ਚਾਰ ਕਿਸਮ ਦੇ ਨਿਸ਼ਚੇ ਹੋਇਆ ਕਰਦੇ ਹਨ -

1. ਮੇਰਾ ਗੁਰੂ ਚੰਗਾ ਸੰਤ ਹੈ, 2. ਮੇਰਾ ਗੁਰੂ ਸਾਰੇ ਸੰਤਾਂ ਨਾਲੋਂ ਚੰਗਾ ਸੰਤ ਹੈ, 3. ਮੇਰਾ ਗੁਰੂ ਪ੍ਰਮੇਸ਼ਰ ਵਰਗਾ ਹੈ, 4. ਮੇਰਾ ਗੁਰੂ ਆਪ ਹੀ ਪ੍ਰਮੇਸ਼ਰ ਹੈ। ਜਿਸ ਦੇ ਮਨ ਵਿਚ ਇਹ ਨਿਸ਼ਚਾ ਆਪਣੇ ਗੁਰੂ ਬਾਰੇ ਹੈ ਉਸ ਵਿਚ ਅਤੇ ਪ੍ਰਮੇਸ਼ਰ ਵਿਚ ਕੋਈ ਭੇਦ ਨਹੀਂ ਹੋਇਆ ਕਰਦਾ। ਉਹ ਇਸ ਭਵਜਲ ਨੂੰ ਸਹਿਜੇ ਹੀ ਤਰ ਜਾਂਦਾ ਹੈ। ਜਿਵੇਂ ਕਿ ਭਾਈ ਗੁਰਦਾਸ ਜੀ ਫੁਰਮਾਨ ਕਰਦੇ ਹਨ -

***ਸੇਵਕ ਦਰਗਹ ਸੁਰਖਰੂ ਵੇਮੁਖੁ ਮੁਹਕਾਲਾ॥*** ***ਭਾਈ ਗੁਰਦਾਸ ਜੀ, ਵਾਰ 34/1***

ਧੰਨੇ ਭਗਤ ਨੂੰ ਜੋ ਸ਼ਰਧਾ ਸੀ ਤਾਂ ਹੀ ਪ੍ਰਭੂ ਨੇ ਆ ਕੇ ਉਸ ਦੀ ਰੋਟੀ ਖਾ ਲਈ ਅਤੇ ਲੱਸੀ ਪੀ ਲਈ। ਇਹ ਕਥਾ ਆਮ ਸਾਰੇ ਪ੍ਰੇਮੀ ਜਾਣਦੇ ਹਨ। ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਸੰਖੇਪ ਰੂਪ ਵਿਚ ਅੰਕਿਤ ਕੀਤਾ ਹੈ-

***ਬਾਮ੍ਹਣ ਪੂਜੈ ਦੇਵਤੇ ਧੰਨਾ ਗਊ ਚਰਾਵਣ ਆਵੈ॥***
***ਧੰਨੈ ਡਿਠਾ ਚਲਿਤੁ ਏਹੁ ਪੁਛੈ ਬਾਮ੍ਹਣੁ ਆਖਿ ਸੁਣਾਵੈ॥***
***ਠਾਕੁਰ ਦੀ ਸੇਵਾ ਕਰੈ ਜੋ ਇਛੈ ਸੋਈ ਫਲੁ ਪਾਵੈ॥***
***ਧੰਨਾ ਕਰਦਾ ਜੋਦੜੀ ਮੈ ਭਿ ਦੇਹ ਇਕ ਜੇ ਤੁਧੁ ਭਾਵੈ॥***
***ਪਥਰੁ ਇਕ ਲਪੇਟਿ ਕਰਿ ਦੇ ਧੰਨੇ ਨੋ ਗੈਲ ਛੁਡਾਵੈ॥***
***ਠਾਕੁਰ ਨੋ ਨ੍ਹਾਵਾਲਿਕੈ ਛਾਹਿ ਰੋਟੀ ਲੈ ਭੋਗੁ ਚੜ੍ਹਾਵੈ॥***
***ਹਥਿ ਜੋੜਿ ਮਿਨਤਾਂ ਕਰੈ ਪੈਰੀਂ ਪੈ ਪੈ ਬਹੁਤੁ ਮਨਾਵੈ॥***
***ਹਉਂ ਭੀ ਮੁਹੁ ਨ ਜੁਠਾਲਸਾਂ ਤੂ ਰੁਠਾ ਮੈ ਕਿਹੁ ਨ ਸੁਖਾਵੈ॥***
***ਗੋਸਾਈ ਪਰਤਖਿ ਹੋਇ ਰੋਟੀ ਖਾਇ ਛਾਹਿ ਮੁਹਿ ਲਾਵੈ॥***
***ਭੋਲਾ ਭਾਉ ਗੋਬਿੰਦੁ ਮਿਲਾਵੈ॥*** ***ਭਾਈ ਗੁਰਦਾਸ ਜੀ, ਵਾਰ 10/13***

ਸੋ ਸ਼ਰਧਾ ਬਹੁਤ ਹੀ ਜ਼ਰੂਰੀ ਹੈ ਮਹਾਰਾਜ ਜੀ ਲਿਖਦੇ ਹਨ-

***ਸਤਿਗੁਰ ਕੀ ਪਰਤੀਤਿ ਨ ਆਈਆ ਸਬਦਿ ਨ ਲਾਗੋ ਭਾਉ॥***
***ਓਸ ਨੋ ਸੁਖੁ ਨ ਉਪਜੈ ਭਾਵੈ ਸਉ ਗੇੜਾ ਆਵਉ ਜਾਉ॥*** ***ਪੰਨਾ - 591***

ਪ੍ਰਭੂ ਚਿਤ ਤਾਂ ਹੀ ਆਉਂਦਾ ਹੈ ਜੇ ਗੁਰੂ ਉਪਰ ਪ੍ਰਤੀਤ ਹੋਵੇ। ਜਿਸ ਦੇ ਹਿਰਦੇ ਵਿਚ ਵਿਸ਼ਵਾਸ਼

ਹੈ ਕਿ ਵਾਹਿਗੁਰੂ ਜੀ ਸਾਰੇ ਪਰੀਪੂਰਨ ਹਨ ਅਤੇ ਉਹ ਆਪੇ ਹੀ ਆਪ ਹਨ ਉਸ ਦੇ ਅੰਦਰ ਗਿਆਨ ਦਾ ਪ੍ਰਕਾਸ਼ ਹੋ ਕੇ ਦਿਬਯ ਦ੍ਰਿਸ਼ਟੀ ਪ੍ਰਾਪਤ ਹੋ ਜਾਂਦੀ ਹੈ। ਫੁਰਮਾਨ ਹੈ -

***ਧਾਰਨਾ - ਗੁਰ ਕੀ ਪ੍ਰਤੀਤ ਜੀ, ਜਿਸ ਦੇ ਮਨ ਵਿਚ ਹੈ ਭਾਈ - 2, 2.***

***ਜਿਸ ਦੇ ਮਨ ਵਿਚ ਹੈ ਭਾਈ - 2, 2.***
***ਗੁਰ ਕੀ ਪਰਤੀਤ ਜੀ,.........................।***

***ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥***
***ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥ ਪੰਨਾ - 285***

***ਜਾ ਕੈ ਮਨਿ ਗੁਰ ਕੀ ਪਰਤੀਤਿ॥***
***ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥ ਪੰਨਾ - 283***

ਚੌਥਾ ਸਾਧਨ ਸਮਾਧਾਨ ਹੋਇਆ ਕਰਦਾ ਹੈ। ਰੂਹਾਨੀ ਮਾਰਗ ਤੇ ਚਲਦਿਆਂ ਮਾਇਆ ਦੇ ਪ੍ਰਭਾਵ ਕਰਕੇ ਅਨੇਕਾਂ ਕਿਸਮ ਦੇ ਸ਼ੰਕੇ ਮਨ ਵਿਚ ਉਭਰ ਆਇਆ ਕਰਦੇ ਹਨ, ਆਦਮੀ ਸੋਚਦਾ ਹੈ ਕਿ ਵਾਹਿਗੁਰੂ ਜੀ ਕਿਸ ਤਰ੍ਹਾਂ ਸੰਸਾਰ ਦਾ ਰੂਪ ਧਾਰ ਸਕਦੇ ਹਨ। ਵਾਹਿਗੁਰੂ ਕੋਈ ਹੋਰ ਚੀਜ਼ ਹੈ, ਸੰਸਾਰ ਹੋਰ ਚੀਜ਼ ਹੈ, ਆਤਮਾ ਸਾਰਿਆਂ ਵਿਚ ਇਕ ਕਿਵੇਂ ਹੁੰਦਾ ਹੈ? ਜੇ ਇਕ ਕਿਸੇ ਨੂੰ ਗਿਆਨ ਹੋ ਜਾਵੇ ਤਾਂ ਸਾਰਿਆਂ ਨੂੰ ਗਿਆਨ ਕਿਉਂ ਨਹੀਂ ਹੁੰਦਾ? ਜਿਸ ਦਾ ਰੂਪ ਰੰਗ ਰੇਖ ਭੇਖ ਨਹੀਂ, ਉਹ ਚੀਜ਼ ਕਿਵੇਂ ਹੋਈ? ਹੈ ਵੀ ਕਿ ਨਹੀਂ? ਮੈਂ ਨਾਮ ਜਪੀ ਜਾਂਦਾ ਹਾਂ ਇਸ ਦਾ ਕੀ ਫਾਇਦਾ ਹੈ? ਸੇਵਾ ਕਰਨ ਤੋਂ ਕੀ ਲਾਭ ਪ੍ਰਾਪਤ ਹੁੰਦਾ ਹੈ? ਮੇਰੇ ਨਾਲ ਦੇ ਸਭ ਪੈਸਾ ਕਮਾ ਰਹੇ ਹਨ ਅਤੇ ਮੈਂ ਸੱਚ ਦਾ ਜੀਵਨ ਗੁਜ਼ਾਰ ਕੇ ਤੰਗੀ ਕੱਟ ਰਿਹਾ ਹਾਂ, ਜਿਹੜੇ ਮੇਰੇ ਮਹਾਂਪੁਰਸ਼ ਹਨ ਇਹ ਕਿਤੇ ਅਗਿਆਨ ਵਿਚ ਤਾਂ ਨਹੀਂ ਹਨ, ਮੈਨੂੰ ਗਲਤ ਗੱਲਾਂ ਹੀ ਤਾਂ ਨਹੀਂ ਕਹੀ ਜਾਂਦੇ? ਇਸ ਕਿਸਮ ਦੇ ਅਨੇਕ ਸੰਸੇ ਮਨ ਵਿਚ ਪਏ ਰਹਿੰਦੇ ਹਨ। ਜਦੋਂ ਤਕ ਇਹ ਸ਼ੱਕ ਦੂਰ ਨਹੀਂ ਹੁੰਦਾ ਓਨੀਂ ਦੇਰ ਤਕ ਇਹ ਰੂਹਾਨੀ ਮਾਰਗ ਤੇ ਤਰੱਕੀ ਨਹੀਂ ਕਰ ਸਕਿਆ ਕਰਦਾ। ਸੰਸਿਆਂ ਵਿਚ ਪਿਆ ਭਰਮ, ਪੂਰਨ ਤੱਤ ਬੇਤੇ ਮਹਾਂਪੁਰਸ਼ ਦੀ ਸੰਗਤ ਕਰਕੇ ਨਾਸ਼ ਹੋਇਆ ਕਰਦਾ ਹੈ। ਜਦੋਂ ਇਸ ਜੀਵ ਨੂੰ ਗਿਆਨ ਹੋ ਗਿਆ ਅਤੇ ਇਸ ਨੂੰ ਪਤਾ ਲਗ ਗਿਆ ਕਿ ਮੈਂ ਜੀਵ ਨਹੀਂ ਹਾਂ, ਇਹ ਤਾਂ ਇਕੋ ਹੀ ਆਤਮਾ ਹੈ ਜੋ ਸਾਰੇ ਸੰਸਾਰ ਦੀ ਕ੍ਰਿਆ ਨੂੰ ਚਲਾ ਰਹੀ ਹੈ, ਨਾ ਮੈਂ ਪ੍ਰਕ੍ਰਿਤੀ ਦਾ ਕੋਈ ਭਾਗ ਹਾਂ, ਨਾ ਕਿਸੇ ਵਜੂਦ ਵਾਲਾ ਹਾਂ, ਮੈਂ ਰੂਪ, ਰੰਗ, ਰੇਖ ਭੇਖ ਤੋਂ ਨਿਆਰਾ ਹਾਂ, ਮੈਂ ਸਦਾ ਅਨੰਦ ਹਾਂ, ਮੈਨੂੰ ਕੋਈ ਦੁਖ ਆਉਂਦਾ ਹੀ ਨਹੀਂ, ਮੈਂ ਸ੍ਰਿਸ਼ਟੀ ਦਾ ਕਰਤਾ ਧਰਤਾ ਆਤਮਾ ਹਾਂ, ਜਦੋਂ ਇਹ ਗਿਆਨ ਪਰਪੱਕ ਹੋ ਜਾਵੇ ਤਾਂ ਸ਼ੰਕਿਆਂ ਦਾ ਨਾਸ਼ ਹੋ ਜਾਂਦਾ ਹੈ ਨਹੀਂ ਤਾਂ ਇਹ ਸ਼ੰਕੇ ਅੰਤਸ਼ਕਰਣ ਨੂੰ ਪੂਰੀ ਤਰ੍ਹਾਂ ਮੈਲ ਨਾਲ ਭਰ ਦਿੰਦੇ ਹਨ। ਗੁਰੂ ਮਹਾਰਾਜ ਜੀ ਇਸ ਦੇ ਬਾਰੇ ਫੁਰਮਾਨ ਕਰਦੇ ਹਨ ਕਿ ਕਰਮ ਕਰਨ ਨਾਲ ਸਹਸਾ ਦੂਰ ਨਹੀਂ ਹੋਇਆ ਕਰਦਾ, ਦੁਨੀਆਂ ਕਰਮ ਕਰ ਕਰਕੇ ਥੱਕ ਗਈ ਪਰ ਸਹਸਾ ਉਸੇ ਤਰ੍ਹਾਂ ਨਾਲ ਬਣਿਆ ਰਿਹਾ। ਸ਼ੰਕਾ ਹੋਣ ਕਰਕੇ ਅੰਤਸ਼ਕਰਣ ਮਲੀਨ ਹੁੰਦਾ ਹੈ, ਇਹ ਧੋਇਆ ਕਿਵੇਂ ਜਾਵੇ? ਮਹਾਰਾਜ ਜੀ ਕਹਿਣ ਲੱਗੇ ਕਿ ਪਿਆਰਿਓ! ਤੁਸੀਂ ਸ਼ਬਦ ਬ੍ਰਹਮ ਨਾਲ ਆਪਣਾ ਚਿੱਤ ਲਾਓ, ਆਪਣੇ ਧੇਅ ਨੂੰ ਪ੍ਰਾਪਤ ਕਰੋ। ਵਾਹਿਗੁਰੂ ਜੀ ਨਾਲ ਚਿੱਤ ਲਾ ਕੇ ਰੱਖੋ, ਅਧਿਕਾਰੀ ਦੇਖ ਕੇ ਗੁਰੂ ਉਪਦੇਸ਼ ਦਿੰਦਾ ਹੈ ਜਿਵੇਂ ਕਿ ਫੁਰਮਾਨ ਹੈ -

***ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ***
***ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥ ਪੰਨਾ - 306***

ਸੋ ਗੁਰੂ ਦੀ ਕ੍ਰਿਪਾ ਨਾਲ ਸਹਿਜ ਦੀ ਪ੍ਰਾਪਤੀ ਹੁੰਦੀ ਹੈ, ਸਤਿ ਗਿਆਨ ਹਿਰਦੇ ਵਿਚ ਪ੍ਰਗਟ ਹੁੰਦਾ ਹੈ, ਉਸ ਵੇਲੇ ਇਹ ਸਹਸਾ ਦੂਰ ਹੋ ਜਾਂਦਾ ਹੈ। ਸੋ ਇਸ ਤਰ੍ਹਾਂ ਦੇ ਨਾਲ ਸਮਾਧਾਨ ਆਤਮ ਮਾਰਗ ਤੇ ਚਲਣ ਲਈ ਬਹੁਤ ਹੀ ਜ਼ਰੂਰੀ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ॥***

***ਨਹ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਏ॥***
***ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ॥***
***ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ॥***
***ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ ਇਹੁ ਸਹਸਾ ਇਵ ਜਾਇ॥***
***ਪੰਨਾ - 919***

ਇਸ ਤੋਂ ਪਿਛੋਂ ਇਕ ਮਾਨਸਕ ਅਵਸਥਾ ਪੈਦਾ ਹੁੰਦੀ ਹੈ ਜਿਸ ਨੂੰ ਉਪਰਾਮ ਆਖਦੇ ਹਨ। ਮਾਇਆ ਦੇ ਵਿਚ ਚਿੱਤ ਲੱਗਿਆ ਰਹਿਣਾ, ਮਾਇਆ ਦੇ ਅੰਧਕਾਰ ਵਿਚ ਪੈ ਕੇ ਮੋਹ ਦੇ ਜਜ਼ਬੇ ਅਧੀਨ ਆਪਣੇ ਪਰਿਵਾਰ ਦੇ ਜੀਵਾਂ ਨਾਲ ਪਰਚਿਆ ਰਹਿਣਾ, ਇਹ ਭਾਵਨਾਵਾਂ ਗਿਆਨ ਦੇ ਰਸਤੇ ਵਿਚ ਬਹੁਤ ਸਖਤ ਰੁਕਾਵਟਾਂ ਹਨ। ਆਪਣਾ ਫਰਜ਼ ਪੂਰਾ ਕਰਨਾ, ਹੋਰ ਗੱਲ ਹੈ, ਮੋਹ ਦੇ ਅਧੀਨ ਹੋ ਕੇ ਆਪਣੇ ਅੰਤਸ਼ਕਰਣ ਵਿਚ ਬੇਅੰਤ ਭਾਵ ਪੈਦਾ ਕਰ ਲੈਣੇ, ਪਰਿਵਾਰ ਲਈ ਜੀਉਣਾ, ਇਹ ਫਸਾ ਲਿਆ ਕਰਦਾ ਹੈ। ਸੋ ਇਨ੍ਹਾਂ ਤੋਂ ਛੁਟਕਾਰਾ ਪਾ ਕੇ ਸੰਸਾਰ ਦੇ ਸੁਖਾਂ ਨੂੰ ਛਿਨਭੰਗਰ ਜਾਨਣਾ ਅਤੇ ਆਤਮ ਅਨੰਦ ਨੂੰ ਸਭ ਤੋਂ ਸ੍ਰੇਸ਼ਟ ਜਾਨਣਾ, ਆਤਮਾ ਨਾਲ ਪ੍ਰੀਤੀ ਕਰਨੀ ਅਤੇ ਸੰਸਾਰ ਨੂੰ ਨਾਸ਼ਵਾਨ ਜਾਣ ਕੇ ਇਸ ਤੋਂ ਉਦਾਸ ਰਹਿਣਾ ਉਪਰਾਮ ਕਹਾਇਆ ਕਰਦਾ ਹੈ। ਸੰਸਾਰ ਦੇ ਮੋਹ ਵਿਚ ਪਿਆ ਹੋਇਆ ਰੀਤਾਂ ਰਿਵਾਜਾਂ ਦੇ ਵਿਚ ਬੰਨ੍ਹਿਆ ਹੋਇਆ ਆਤਮ ਮਾਰਗ ਤੇ ਨਹੀਂ ਚਲ ਸਕਦਾ।

ਇਸ ਪਉੜੀ ਦਾ ਅਗਲਾ ਡੰਡਾ ਤਤਿਕਸ਼ਾ ਹੋਇਆ ਕਰਦਾ ਹੈ। ਤਤਿਕਸ਼ਾ ਦੋ ਤਰ੍ਹਾਂ ਦੀ ਹੁੰਦੀ ਹੈ ਇਕ ਤਾਂ ਆਪਣੇ ਸਰੀਰ ਨੂੰ ਕਸ਼ਟ ਦੇਣਾ, ਜੰਗਲਾਂ ਵਿਚ ਜਾ ਕੇ ਭੁੱਖੇ ਪਿਆਸੇ ਰਹਿਣਾ, ਅਨੇਕ ਤਰ੍ਹਾਂ ਦੇ ਚਿਲੇ ਕੱਟਣੇ। ਦੂਸਰੀ ਤਤਿਕਸ਼ਾ ਸਹਿਜ ਦੀ ਹੋਇਆ ਕਰਦੀ ਹੈ ਜਿਸ ਰਾਹੀਂ ਫਲ ਬਹੁਤਾ ਪ੍ਰਾਪਤ ਹੁੰਦਾ ਹੈ। ਗੁਰੂ ਕੇ ਲੰਗਰਾਂ ਦੀ ਸੇਵਾ ਕਰਨੀ, ਪ੍ਰਸ਼ਾਦੇ ਪਕਾਉਣੇ, ਵਰਤਾਉਣੇ, ਕੀਰਤਨ ਵਿਚ ਪਹੁੰਚਣਾ, ਕੀਰਤਨ ਕਰਨਾ, ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਕੇ ਨਿਤਨੇਮ ਕਰਨਾ, ਸਿਮਰਨ ਵਿਚ ਬਿਰਤੀ ਨੂੰ ਫੁਰਨਿਆਂ ਤੋਂ ਰੋਕ ਕੇ ਲਾਉਣਾ, ਮਨ ਨੂੰ ਕਿਸੇ ਪਾਸੇ ਨਾ ਜਾਣ ਦੇਣਾ, ਬਾਰ-ਬਾਰ ਮੋੜ ਕੇ ਨਾਮ ਧੁਨ ਤੇ ਕੇਂਦਰਤ ਕਰਨਾ, ਇਹ ਉਤਮ ਤਤਿਕਸ਼ਾ ਹੋਇਆ ਕਰਦੀ ਹੈ। ਦੂਸਰੀ ਕਿਸਮ ਦੀਆਂ ਤਤਿਕਸ਼ਾਵਾਂ ਕਰਨ ਲਈ ਖੇਚਲ ਬਹੁਤੀ ਹੁੰਦੀ ਹੈ ਅਤੇ ਫਲ ਬਹੁਤ ਹੀ ਘੱਟ ਹੋਇਆ ਕਰਦਾ ਹੈ। ਵਿਚਾਰ ਸਾਗਰ ਵਿਚ ਇਨ੍ਹਾਂ ਸਾਧਨਾਂ ਬਾਰੇ ਬਹੁਤ ਹੀ ਸਰਲ ਤੌਰ ਤੇ ਅੰਕਤ ਹੈ ਜਿਵੇਂ ਕਿ ਸਾਧਨ, ਵਿਵੇਕ, ਬੈਰਾਗ, ਖਟਸਮਤੀ, ਸਮਾਧਾਨ, ਉਪਰਾਮ, ਤਤਿਕਸ਼ਾ ਬਾਰੇ ਕ੍ਰਮਵਾਰ ਅੰਕਿਤ ਹੈ -

***ਚਾਰ ਸਾਧਨ***

***ਪ੍ਰਥਮ ਵਿਵੇਕ, ਬੈਰਾਗ ਪੁਨ, ਸਮਾਦਿ ਖਟਸੰਪਤਿ***
***ਕਹੀ ਚਤਰਥ ਮਮੁਕਸ਼ਤਾ, ਯੇ ਚਵ ਸਾਧਨ ਸਤਿ।***

***ਵਿਵੇਕ***

***ਅਵਿਨਾਸ਼ੀ ਆਤਮ ਅਚਲ, ਜਗ ਤਾ ਕੇ ਪ੍ਰਤਿਕੂਲ***
***ਐਸੋ ਗਿਆਨ ਬਿਬੇਕ ਹੈ, ਸਬ ਸਾਧਨ ਕੇ ਮੂਲ***

***ਬੈਰਾਗ***

***ਬ੍ਰਹਮ ਲੋਕ ਲੌਂ ਭੋਗ ਜੋ ਚਹੈ ਸਬਨ ਕੋ ਤਿਆਗ।***
***ਵੇਦ ਅਰਥ ਗਿਆਤਾ ਮੁਨੀ ਕਹਤ ਤਾਹਿ ਵੈਰਾਗ।***

***ਖਟਸੰਪਤੀ***

***ਸ਼ਮ ਦਮ ਸ਼੍ਰਧਾ ਤੀਸਰੀ ਸਮਾਧਾਨ ਉਪਰਾਮ।***
***ਛਠੀ ਤਿਤੀਕਸ਼ਾ ਜਾਨਿਏਂ ਭਿੱਨ ਭਿੱਨ ਯਹ ਨਾਮ।***

***ਸਮ ਦਮ***

***ਮਨ ਵਿਸ਼ਅਨ ਤੇ ਰੋਕਨੋਂ, ਸ਼ਮ ਤਿਹਿ ਕਹਤ ਸੁਧੀਰ।***
***ਇੰਦਰਯਗਣ ਕੋ ਰੋਕਨੋ, ਦਮ ਭਾਖਤ ਬੁਧ ਵੀਰ।***

*ਸ਼ਰਧਾ-ਸਮਾਧਾਨ*

*ਸਤਯ ਵੇਦ ਗੁਰੂ ਵਾਕਯ ਹੈ, ਸ਼ਰਧਾ ਵਿਸ਼ਵਾਸ਼।*
*ਸਮਾਧਾਨ ਤਾ ਕੂੰ ਕਹਤ, ਮਨ ਵਿਛੇਪ ਕੌ ਨਾਸ।*

*ਉਪਰਾਮ*

*ਸਾਧਨ ਸਹਿਤ ਕਰਮ ਸਭ ਤਿਆਗੇ*
*ਲਖ ਵਿਕ (ਵਿਠੁ) ਸਮ ਵਿਸ਼ਅਨ ਤੇ ਭਾਗੇ*
*ਦ੍ਰਿਗਨਾਰੀ ਲਖ ਹ੍ਰੈ ਜਿਯ ਗਿਲਾਨਾ*
*ਯਹ ਲਖਸ਼ਨ ਉਪਰਾਮ ਬਖਾਨਾ*

*ਤਤਿਕਸ਼ਾ*

*ਆਤਮ-ਸ਼ੀਤ-ਕੁ-ਸ਼ੁਧਾ ਤ੍ਰਿਖਾ, ਇਨ ਕੌ ਸਹਿਨ ਸੁਭਾਵ*
*ਤਾਹਿ ਤਤਿਕਸ਼ਾ ਕਤਿ ਹੈ, ਕੌ ਵਿਦ ਮੁਨਿਵਰ ਰਾਵ*

ਇਹ ਸਾਧਨ ਉਹ ਪ੍ਰੇਮੀ ਕਰ ਸਕਿਆ ਕਰਦੇ ਹਨ ਜਿਸ ਉਤੇ ਗੁਰੂ ਦੀ ਕ੍ਰਿਪਾ ਹੋ ਜਾਵੇ, ਸੰਖੇਪ ਦੇ ਵਿਚ ਮੈਂ ਫੇਰ ਦਸਦਾ ਹਾਂ ਕਿ ਪਹਿਲਾਂ ਉਹ ਸਤਿਸੰਗ ਕਰਦਾ ਹੈ, ਉਥੇ ਜਾ ਕੇ ਬਾਣੀ ਸੁਣਦਾ ਹੈ, ਇਸ ਦੇ ਮਨ ਵਿਚ ਬੈਰਾਗ ਪੈਦਾ ਹੁੰਦਾ ਹੈ, ਫੇਰ ਸਤਿ ਤੇ ਅਸਤਿ ਦਾ ਨਿਰਣਾ ਕਰਕੇ ਫੇਰ ਵਿਵੇਕ ਬਿਰਤੀ ਉਦੈ ਹੁੰਦੀ ਹੈ। ਸਤਿ ਦੀ ਪ੍ਰਾਪਤੀ ਵਾਸਤੇ ਸੇਵਾ ਕਰਦਾ ਹੈ, ਬਰਤਨ ਮਾਂਜਦਾ ਹੈ, ਝਾੜੂ ਦਿੰਦਾ ਹੈ, ਦਰੀਆਂ ਝਾੜਦਾ ਹੈ, ਹੋਰ ਅਨੇਕਾਂ ਕਿਸਮ ਦੀ ਸੇਵਾ ਕਰਦਾ ਹੈ। ਸ਼ਰਧਾ ਉਹਦੇ ਮਨ ਵਿਚ ਐਨੀ ਹੁੰਦੀ ਹੈ ਜੋ ਗੁਰੂ ਨੇ ਕਹਿ ਦਿਤਾ ਉਹੀ ਮੰਨ ਲੈਂਦਾ ਹੈ, ਜੋ ਗੁਰੂ ਨੇ ਕਹਿ ਦਿਤਾ ਉਹਦੇ ਉਤੇ ਹੀ ਫੁੱਲ ਚੜ੍ਹਾਉਂਦਾ ਹੈ। ਫੇਰ ਸਮਾਧਾਨ ਰਾਹੀਂ ਸ਼ੰਕੇ ਦੂਰ ਕਰਦਾ ਹੈ, ਦੁਨੀਆਂ ਵਲੋਂ ਉਪਰਾਮ ਰਹਿੰਦਾ ਹੈ, ਸਤਿਸੰਗ ਵਿਚ ਆਉਣ ਦੀ ਖੇਚਲ ਨਹੀਂ ਮੰਨਦਾ, ਜੇ ਸਵਾਰੀ ਨਹੀਂ ਮਿਲਦੀ ਤਾਂ ਪੈਦਲ ਹੀ ਚਲ ਪੈਂਦਾ ਹੈ। ਜੇ ਅਤਿ ਦੀ ਗਰਮੀ ਪੈਂਦੀ ਹੋਵੇ ਤਾਂ ਵੀ ਸਤਿਸੰਗ ਵਿਚ ਪਹੁੰਚਦਾ ਹੈ, ਪਿਆਸ ਲੱਗੀ ਹੈ ਉਸਦੀ ਪਰਵਾਹ ਨਹੀਂ ਕਰਦਾ, ਧੁੱਪ ਦੀ ਪਰਵਾਹ ਨਹੀਂ ਕਰਦਾ, ਇਹ ਤਤਿਕਸ਼ਾ ਹੋਇਆ ਕਰਦੀ ਹੈ। ਇਸ ਸਾਧਨ ਵਿਚ ਪਿਆਂ ਉਸਦਾ ਇਰਾਦਾ ਦ੍ਰਿੜ੍ਹ ਹੋ ਜਾਇਆ ਕਰਦਾ ਹੈ ਅਤੇ ਦ੍ਰਿੜ੍ਹਤਾ ਦੇ ਨਾਲ ਸੋਚਦਾ ਹੈ ਕਿ ਮੈਂ ਇਸੇ ਜਨਮ ਦੇ ਅੰਦਰ ਜਿਸ ਕਾਰਜ ਨੂੰ ਕਰਨ ਵਾਸਤੇ ਆਇਆ ਹਾਂ, ਉਹ ਪ੍ਰਭੂ ਪ੍ਰਾਪਤੀ ਕਰ ਲੈਣੀ ਹੈ ਭਾਵੇਂ ਮੈਨੂੰ ਕੁਝ ਵੀ ਕਿਉਂ ਨਾ ਕਰਨਾ ਪਵੇ। ਉਸਦੀ ਨੇਸ਼ਟਾ ਪਰਪੱਕ ਹੋ ਜਾਂਦੀ ਹੈ, ਸਤਿਸੰਗ ਵਿਚ 100% ਸਤਿਗੁਰੂ ਦੇ ਭਰੋਸੇ ਵਿਚ ਆ ਕੇ ਬਚਨ ਸੁਣਦਾ ਹੈ, ਕਿੰਤੂ ਨਹੀਂ ਕਰਦਾ। ਜਿਹੜਾ ਕੁਝ ਸੁਣ ਲਿਆ ਉਸ ਨੂੰ ਪੂਰੀ ਤਰ੍ਹਾਂ ਸਤਿ ਮੰਨਦਾ ਹੈ। ਜੇ ਮਹਾਂਪੁਰਸ਼ਾਂ ਨੇ ਕਹਿ ਦਿਤਾ ਕਿ ਪਿਆਰਿਆ! ਤੂੰ ਆਤਮਾ ਹੈਂ ਤਾਂ ਉਸ ਨੇ ਉਸੇ ਵੇਲੇ ਮੰਨ ਜਾਣਾ ਹੈ ਕਿ ਮੈਂ ਆਤਮਾ ਹਾਂ, ਫੇਰ ਉਸ ਨੂੰ ਖੋਜਣ ਦਾ ਯਤਨ ਕਰਦਾ ਹੈ। ਸੋਚਦਾ ਹੈ ਕਿ ਮੈਨੂੰ ਇਹ ਤਾਂ ਨਹੀਂ ਪਤਾ ਕਿ ਆਤਮਾ ਕਿਹੋ ਜਿਹਾ ਹੁੰਦਾ ਹੈ, ਪਰ ਮੈਂ ਮਹਾਂਪੁਰਸ਼ਾਂ ਤੋਂ ਰਸਤਾ ਪੁੱਛ ਕੇ ਅੰਦਰੋਂ ਹੀ ਇਸ ਦੀ ਖੋਜ ਕਰਾਂ। ਜਦੋਂ ਅਸੀਂ ਖੋਜ ਕਰਦੇ ਹਾਂ ਤਾਂ ਜੋ ਉਹ ਲਾਲ ਅਸਾਡੇ ਅੰਦਰ ਪਹਿਲਾਂ ਹੀ ਮੌਜੂਦ ਸੀ ਉਹ ਪ੍ਰਾਪਤ ਹੋ ਜਾਇਆ ਕਰਦਾ ਹੈ। ਇਸ ਦੇਹੀ ਵਿਚੋਂ ਹੀ ਸਭ ਕੁਝ ਮਿਲ ਜਾਂਦਾ ਹੈ -

*ਧਾਰਨਾ - ਲਾਲ ਇਕ ਪਾਇਆ ਜੀ, ਦੇਹੀ ਨੂੰ ਖੋਜ-ਖੋਜ ਕੇ - 2, 2.*
*ਦੇਹੀ ਨੂੰ ਖੋਜ-ਖੋਜ ਕੇ - 2, 2.*
*ਲਾਲ ਇਕ ਪਾਇਆ ਜੀ,............।*

ਆਹ ਜਿਹੜਾ ਬਚਨ ਹੈ ਗੁਰੂ ਮਹਾਰਾਜ ਦਾ, ਇਹ ਚਿੱਤ ਤੋਂ ਨਾ ਵਿਸਾਰਨ ਵਾਲਾ ਹੈ, ਸਦਾ ਵਾਸਤੇ ਯਾਦ ਵਿਚ ਵਸਾ ਕੇ ਰਖਣ ਵਾਲਾ ਹੈ।

*ਖੋਜਤ ਖੋਜਤ ਲਾਲੁ ਇਕੁ ਪਾਇਆ*
*ਹਰਿ ਕੀਮਤਿ ਕਹਣੁ ਨ ਜਾਈ ਸੰਤਹੁ॥* *ਪੰਨਾ - 916*

ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਅਸੀਂ ਦੇਹੀ ਨੂੰ ਖੋਜਿਆ, ਅੰਦਰੋਂ ਹੀ ਆਤਮ ਰੂਪੀ ਲਾਲ ਦੀ ਪ੍ਰਾਪਤੀ ਹੋ ਗਈ ਜਾਂ ਐਉਂ ਕਹੋ ਨਾਮ ਦੀ ਪ੍ਰਾਪਤੀ ਹੋ ਗਈ ਜੋ ਇਸ ਸਰੀਰ ਦੇ ਵਿਚ ਹੀ ਵਸਦਾ

ਹੈ, ਉਸ ਦੀ ਕੀਮਤ ਕਹਿਣ ਤੋਂ ਬਾਹਰ ਹੈ। ਉਹ ਅਮੁਲਾ ਲਾਲ ਹੈ ਪਰ ਸੰਸਾਰ ਇਸ ਅਮੁੱਲੇ ਲਾਲ ਦੀ ਕੀਮਤ ਨਹੀਂ ਜਾਣਦਾ।

ਇਕ ਵਾਰੀ ਗੁਰੂ ਨਾਨਕ ਪਾਤਸ਼ਾਹ ਜੀ ਸੰਸਾਰ ਦਾ ਉਧਾਰ ਕਰਦੇ-ਕਰਦੇ ਜਾ ਰਹੇ ਹਨ। ਮਰਦਾਨੇ ਨੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਆਪ ਨਾਮ ਦੀ ਗੱਲ ਹਰ ਥਾਂ ਕਰਦੇ ਹੋ ਅਤੇ ਇਹ ਵੀ ਦਸਦੇ ਹੋ ਕਿ ਇਹ ਨਾਮ ਅਮੁੱਲ ਹੈ। ਭਾਗਾਂ ਵਾਲੇ ਹਨ ਜਿਨ੍ਹਾਂ ਦੇ ਮੱਥੇ ਵਿਚ ਲੇਖ ਲਿਖੇ ਹੁੰਦੇ ਹਨ ਓਹੀ ਇਸ ਨੂੰ ਪ੍ਰਾਪਤ ਕਰਨ ਦਾ ਯਤਨ ਕਰਦੇ ਹਨ ਜਿਵੇਂ ਕਿ -

***ਧਾਰਨਾ - ਨਾਮ ਅਮੋਲਾ ਜੀ ਮੇਰੇ ਸਾਹਿਬ ਦਾ - 2, 2.***
***ਨਾਮ ਅਮੋਲਾ, ਨਾਮ ਅਮੋਲਾ - 2, 2.***
***ਨਾਮ ਅਮੋਲਾ ਜੀ ਮੇਰੇ ਸਾਹਿਬ ਦਾ - 2, 2.***

***ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ ॥***
***ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ ॥ ਪੰਨਾ - 81***

ਪਰ ਮੈਂ ਇਹ ਦੇਖਿਆ ਹੈ ਕਿ ਜਦੋਂ ਆਪ ਬਚਨ ਕਰ ਰਹੇ ਹੁੰਦੇ ਹੋ ਉਸ ਵੇਲੇ ਤਾਂ ਬਹੁਤ ਸਾਰੇ ਪ੍ਰੇਮੀ ਪੂਰੇ ਧਿਆਨ ਨਾਲ ਸ੍ਰਵਣ ਕਰ ਲੈਂਦੇ ਹਨ, ਵਾਹ-ਵਾਹ ਉਨ੍ਹਾਂ ਦੇ ਮੁਖ ਤੋਂ ਨਿਕਲਦਾ ਹੈ, ਪਰ ਸੱਚੇ ਪਾਤਸ਼ਾਹ! ਆਪ ਉਥੋਂ ਚਲੇ ਆਉਂਦੇ ਹੋ ਤਾਂ ਵਿਰਲੇ-ਵਿਰਲੇ ਹੀ ਰਹਿ ਜਾਂਦੇ ਹਨ। ਆਪ ਐਨਾ ਜ਼ੋਰ ਦੇ ਕੇ ਦਸਦੇ ਹੋ, ਲੋਕ ਸੁਣ ਤਾਂ ਲੈਂਦੇ ਹਨ ਪਰ ਨਾਮ ਕੋਈ ਕਿਉਂ ਨਹੀਂ ਜਪਦਾ। ਇਸ ਗੱਲ ਤੇ ਆਪ ਜ਼ੋਰ ਦਿੰਦੇ ਹੋ ਫੇਰ ਇਹ ਸੰਸਾਰ ਨਾਮ ਕਿਉਂ ਨਹੀਂ ਜਪਦਾ? ਮਹਾਰਾਜ ਜੀ ਨੇ ਕਿਹਾ, "ਮਰਦਾਨਿਆਂ! ਕਦਰਦਾਨਾਂ ਤੋਂ ਬਗੈਰ ਕੀਮਤੀ ਚੀਜ਼ ਦੀ ਕਦਰ ਨਹੀਂ ਪਾਈ ਜਾ ਸਕਦੀ।" "ਸੱਚੇ ਪਾਤਸ਼ਾਹ! ਆਪ ਤਾਂ ਸਮਝਾ-ਸਮਝਾ ਕੇ ਦਸਦੇ ਹੋਂ?" ਮਹਾਰਾਜ ਜੀ ਕਹਿਣ ਲੱਗੇ, "ਮਰਦਾਨਿਆਂ! ਤੈਨੂੰ ਕਿਤੇ ਨਿਰਣਾ ਕਰਕੇ ਦਸਾਂਗੇ।"

ਚਲਦੇ-ਚਲਦੇ ਮਹਾਰਾਜ ਜੀ ਨੇ ਇਸ਼ਾਰਾ ਕੀਤਾ ਕਿ ਮਰਦਾਨਿਆਂ! ਓਹ ਦੇਖ ਸਾਮ੍ਹਣੇ ਸ਼ਹਿਰ ਦੀਆਂ ਗੁੰਮਟੀਆਂ ਨਜ਼ਰ ਆ ਰਹੀਆਂ ਹਨ। ਜਿਵੇਂ ਗੁਰਦੁਆਰੇ ਉਪਰ ਗੁੰਬਦਾਂ, ਮਸਜਿਦ ਉਪਰ ਗੁੰਬਦਾਂ ਬਣੀਆਂ ਹੁੰਦੀਆਂ ਹਨ ਤਾਂ ਅੰਦਾਜ਼ਾ ਲਗ ਜਾਂਦਾ ਹੈ ਕਿ ਸ਼ਹਿਰ ਆ ਗਿਆ। ਆਪਾਂ ਸ਼ਹਿਰ ਵਿਚ ਤਾਂ ਕੀ ਜਾਣਾ ਹੈ, ਭੀੜ ਭੜੱਕੇ ਤੋਂ ਦੂਰ ਹੀ ਰਹਿਣਾ ਚਾਹੀਦਾ ਹੈ। ਰਸਤੇ ਵਿਚ ਇਕ ਬਾਗ ਆ ਗਿਆ, ਜਿਸ ਵਿਚ ਬੈਠਣ ਲਈ ਬਹੁਤ ਸੋਹਣਾ ਥਾਂ ਬਣਿਆ ਹੋਇਆ ਸੀ। ਇਕ ਮਕਾਨ ਵੀ ਬਣਿਆ ਹੋਇਆ ਸੀ, ਬਰਾਂਡਾ ਬਣਿਆ ਹੋਇਆ ਸੀ, ਚੌਂਤਰਾ ਬਣਿਆ ਹੋਇਆ ਸੀ। ਗੁਰੂ ਮਹਾਰਾਜ ਜੀ ਨੇ ਕਿਹਾ ਕਿ ਭਾਈ ਬਾਲਾ! ਇਹ ਥਾਂ ਕੁਝ ਸਵੱਛ ਨਜ਼ਰ ਆਉਂਦੀ ਹੈ ਅਤੇ ਬਸਤੀ ਤੋਂ ਦੂਰ ਹੈ। ਨਾਲੇ ਗੰਦ ਮੰਦ ਨਾ ਹੋਣ ਕਰਕੇ ਸਵੱਛ ਵੀ ਹੈ, ਸੁਗੰਧੀ ਭਰੇ ਫੁੱਲ ਉਗੇ ਹੋਏ ਹਨ, ਆਪਾਂ ਐਥੇ ਬੈਠਦੇ ਹਾਂ। ਮਰਦਾਨੇ ਵਲ ਧਿਆਨ ਦੇ ਕੇ ਕਿਹਾ ਕਿ ਮਰਦਾਨਿਆਂ! ਜਾਹ ਤੂੰ ਪ੍ਰਸ਼ਾਦ ਪਾਣੀ ਛਕ ਆ, ਸ਼ਹਿਰ ਨੇੜੇ ਹੀ ਹੈ। ਉਸ ਵੇਲੇ ਮਰਦਾਨਾ ਹਸ ਪਿਆ, ਮਹਾਰਾਜ ਜੀ ਦਾ ਬਾਲ ਸਖਾਈ ਸੀ, ਭਾਵੇਂ ਉਂਞ ਸ਼ਰਧਾ ਵਿਚ ਰਹਿੰਦਾ ਸੀ ਪਰ ਹਾਸ ਬਿਲਾਸ ਕਰ ਲਿਆ ਕਰਦਾ ਸੀ। ਕਹਿਣ ਲੱਗਿਆ ਕਿ ਮਹਾਰਾਜ! ਤੁਸੀਂ ਤਾਂ ਐਂ ਕਹਿੰਦੇ ਹੋ ਜਿਵੇਂ ਕੋਈ ਮੇਰੇ ਲਈ ਥਾਲ ਪਰੋਸੀ ਬੈਠਾ ਹੈ। ਮਹਾਰਾਜ ਜੀ ਨੇ ਕਿਹਾ ਕਿ ਮਰਦਾਨਿਆਂ! ਫੇਰ ਕਿਸ ਤਰ੍ਹਾਂ ਪ੍ਰਸ਼ਾਦਾ ਪ੍ਰਾਪਤ ਕਰਦਾ ਹੈਂ। ਕਹਿਣ ਲੱਗਿਆ, "ਸੱਚੇ ਪਾਤਸ਼ਾਹ! ਤੁਹਾਡੀ ਪਵਿੱਤਰ ਸੰਗਤ ਵਿਚ ਰਹਿ ਕੇ ਮੈਂ ਇਕ ਸੋਝੀ ਪ੍ਰਾਪਤ ਕੀਤੀ ਹੈ। ਮੈਂ ਮੱਥੇ ਨੂੰ ਦੇਖ ਕੇ ਅਨੁਮਾਨ ਲਾ ਲੈਂਦਾ ਹਾਂ ਕਿ ਇਹ ਪੁਰਸ਼ ਕੈਸਾ ਹੈ। ਮੈਨੂੰ ਹਸੂੰ-ਹਸੂੰ ਕਰਦੇ ਚਿਹਰੇ ਵਾਲਾ ਅਤੇ ਖਿਚਾਂ ਪਾਉਂਦੇ ਨੇਤਰਾਂ ਵਾਲਾ ਜਦੋਂ ਕੋਈ ਪੁਰਸ਼ ਦਿਸਦਾ ਹੈ ਤਾਂ ਮੈਂ ਉਸ ਨੂੰ ਸਤਿ ਕਰਤਾਰ ਦਾ ਆਵਾਜ਼ਾ ਦਿੰਦਾ ਹਾਂ। ਉਹ ਵੀ ਆਪਣੀ ਬੋਲੀ ਵਿਚ ਮੈਨੂੰ ਜ਼ਰੂਰ ਕੁਝ ਆਖਦਾ ਹੈ। ਫੇਰ ਸਹਿਜ ਸੁਭਾਅ ਉਹ ਮੈਨੂੰ ਪੁਛਦਾ ਹੈ ਕਿ ਮਹਾਤਮਾ ਜੀ! ਕਿਥੋਂ ਆਏ ਹੋ, ਕਿਥੇ ਜਾਣਾ ਹੈ, ਸਾਨੂੰ ਵੀ ਕੋਈ ਸੇਵਾ ਦੱਸੋ, ਅਸੀਂ ਵੀ ਜਲ ਪਾਣੀ ਦੀ ਸੇਵਾ ਕਰਕੇ ਆਪਣੀ ਕਿਰਤ ਨੂੰ ਸਫਲਾ ਕਰੀਏ। ਉਸ ਵੇਲੇ ਮੈਂ ਦਸ ਦਿੰਦਾ ਹਾਂ ਕਿ ਗੁਰੂ ਨਾਨਕ ਜੀ ਜੰਗਲ ਵਿਚ ਬੈਠੇ ਹਨ, ਉਹ ਸੰਸਾਰ ਦਾ ਉਧਾਰ ਕਰਨ ਵਾਸਤੇ ਆਏ ਹੋਏ ਹਨ, ਮੈਂ ਉਨ੍ਹਾਂ ਦਾ ਢਾਡੀ ਹਾਂ। ਉਹ ਜਦੋਂ ਪ੍ਰਸ਼ਾਦ ਪਾਣੀ ਦੀ ਗੱਲ ਕਰਦਾ ਹੈ ਤਾਂ ਮੈਂ ਉਸ ਨੂੰ ਕਹਿ ਦਿੰਦਾ ਹਾਂ ਕਿ ਪ੍ਰਸ਼ਾਦਾ ਤਿਆਰ ਕਰਕੇ ਮੇਰੇ ਨਾਲ ਚੱਲੋ। ਗੁਰੂ ਮਹਾਰਾਜ ਉਦਿਆਨ

ਵਿਚ ਆਸਣ ਲਾਈਂ ਬੈਠੇ ਹਨ, ਤੁਸੀਂ ਉਨ੍ਹਾਂ ਦੇ ਦਰਸ਼ਨ ਵੀ ਕਰੋ ਅਤੇ ਆਪਣਾ ਜੀਵਨ ਵੀ ਸਫਲਾ ਕਰੋ, ਫਿਰ ਉਸ ਦੇ ਮਨ ਵਿਚ ਸ਼ਰਧਾ ਜਾਗਦੀ ਹੈ। ਸੱਚੇ ਪਾਤਸ਼ਾਹ! ਫੇਰ ਉਹ ਮੇਰੀ ਵੀ ਸੇਵਾ ਕਰਦੇ ਹਨ ਅਤੇ ਆਪ ਲਈ ਵੀ ਪ੍ਰਸ਼ਾਦ ਪਾਣੀ ਲਿਆਉਂਦੇ ਹਨ, ਪੰਜ ਸੱਤ ਸਰੀਰ ਜੁੜ ਕੇ ਆਪ ਪਾਸ ਪਹੁੰਚਦੇ ਹਨ।"

ਮਹਾਰਾਜ ਕਹਿਣ ਲੱਗੇ, "ਮਰਦਾਨਿਆਂ! ਜੇ ਅਜਿਹਾ ਪੁਰਸ਼ ਨਾ ਮਿਲੇ ਤਾਂ ਫੇਰ?" ਮਰਦਾਨਾ ਕਹਿਣ ਲੱਗਿਆ, "ਫੇਰ ਤਾਂ ਮੇਰੇ ਨਾਲ ਓਹੀ ਹੁੰਦੀ ਹੈ ਜੋ ਏਮਨਾਬਾਦ ਵਿਚ ਹੋਈ ਸੀ। ਕਈ ਧੱਕੇ ਵੀ ਮਾਰਦੇ ਹਨ, ਚੋਰ ਚਕਾਰ ਆਖਦੇ ਹਨ, ਮੇਰੇ ਮੂੰਹ ਉਪਰ ਹੀ ਮੇਰੀ ਬੁਰਿਆਈ ਕਰੀ ਜਾਂਦੇ ਹਨ, ਪਰ ਭੁੱਖ ਦਾ ਸਤਾਇਆ ਹੋਇਆ ਮੈਂ ਪ੍ਰਸ਼ਾਦੇ ਦਾ ਬੰਦੋਬਸਤ ਕਰ ਹੀ ਲੈਂਦਾ ਹਾਂ।" ਮਹਾਰਾਜ ਇਹ ਸੁਣ ਕੇ ਗੰਭੀਰਤਾ ਵਿਚ ਆ ਗਏ ਅਤੇ ਆਪਣੀ ਖੜਾਂਵ ਵਿਚੋਂ ਆਪਣਾ ਚਰਨ ਕੱਢਿਆ ਅਤੇ ਜ਼ਮੀਨ ਤੇ ਅੰਗੂਠੇ ਦੇ ਨਾਲ ਮਿੱਟੀ ਦੂਰ ਕਰਕੇ ਕਿਹਾ ਕਿ ਮਰਦਾਨਿਆ! ਦੇਖ ਇਹ ਇਕ ਅਤਿ ਕੀਮਤੀ ਲਾਲ ਹੈ, ਜਿਸਦੀ ਕੀਮਤ ਕੋਈ ਨਹੀਂ ਪਾ ਸਕਦਾ, ਇਸ ਨੂੰ ਚੁਕ ਲੈ, ਸਾਫ ਕਰ ਲੈ। ਸ਼ਹਿਰ ਵਿਚ ਲੈ ਜਾ, ਨਾਲੇ ਪ੍ਰਸ਼ਾਦ ਪਾਣੀ ਵੀ ਛਕ ਆਈਂ ਤੇ ਨਾਲੇ ਇਸ ਲਾਲ ਦੀ ਕੀਮਤ ਵੀ ਪੁੱਛ ਆਈਂ। ਜੋ ਸਾਡੇ ਉਤੇ ਤੂੰ ਪ੍ਰਸ਼ਨ ਕਰਦਾ ਹੈਂ ਉਸ ਦਾ ਸਮਾਧਾਨ ਵੀ ਹੋ ਜਾਵੇਗਾ।

ਮਰਦਾਨਾ ਬਚਨ ਮੰਨ ਕੇ ਸ਼ਹਿਰ ਵਲ ਚਲਿਆ ਜਾਂਦਾ ਹੈ ਅਤੇ ਸੋਚਦਾ ਜਾਂਦਾ ਹੈ ਕਿ ਗੁਰੂ ਮਹਾਰਾਜ ਨੇ ਇਹ ਲਾਲ ਫੜਾਉਂਦਿਆ ਕਿਹਾ ਸੀ ਕਿ ਇਹ ਵੇਚਣਾ ਨਹੀਂ ਹੈ, ਕੀਮਤ ਹੀ ਪੁਛਣੀ ਹੈ। ਉਸ ਨੇ ਜਾਂਦੇ ਜਾਂਦੇ ਫਲਾਂ ਤੇ ਸਬਜ਼ੀਆਂ ਦੀ ਦੁਕਾਨ ਦੇਖੀ। ਉਥੇ ਭੀੜ ਸੀ, ਇਹ ਵੀ ਜਾ ਕੇ ਖੜ੍ਹਾ ਹੋ ਗਿਆ। ਗਾਹਕ ਸਬਜ਼ੀਆਂ, ਫਲਾਂ ਦੀ ਮੰਗ ਕਰ ਰਹੇ ਸੀ। ਸਬਜ਼ੀ ਵਾਲਾ ਸਾਰਿਆਂ ਨੂੰ ਦੇ ਕੇ ਪੈਸੇ ਲੈ ਰਿਹਾ ਸੀ, ਮਰਦਾਨੇ ਵਲ ਦੇਖ ਕੇ ਉਸ ਨੇ ਪੁਛਿਆ ਕਿ ਤੂੰ ਕੋਈ ਪਰਦੇਸੀ ਨਜ਼ਰ ਆਉਂਦਾ ਹੈਂ। ਤੇਰਾ ਲਿਬਾਸ ਵੀ ਸਾਧੂਆਂ ਵਾਲਾ ਹੈ। ਦੱਸ ਤੈਨੂੰ ਕੀ ਚਾਹੀਦਾ ਹੈ? ਤਾਂ ਮਰਦਾਨੇ ਨੇ ਕਿਹਾ ਕਿ ਸ਼ਾਹ ਜੀ! ਮੈਨੂੰ ਖਾਣ ਲਈ ਸਵਾ ਸੇਰ ਫਲ ਚਾਹੀਦੇ ਹਨ। ਇਸ ਨਾਲ ਮੇਰੀ ਭੁੱਖ ਨਵਿਰਤ ਹੋ ਜਾਂਦੀ ਹੈ ਅਤੇ ਨਾਲ ਲਗਦੇ ਹੀ ਮੇਰੇ ਨਾਲ ਇਕ ਗੱਲ ਹੋਰ ਕਰੋ, ਮੇਰੇ ਪਾਸ ਇਕ ਅਤਿ ਕੀਮਤੀ ਪੱਥਰ ਹੈ, ਉਸ ਦਾ ਮੁਲ ਵੀ ਦਸ ਦੇਵੋ। ਉਸ ਨੇ ਲਾਲ ਫੜਿਆ, ਸਾਧਾਰਨ ਨਿਗ੍ਹਾ ਨਾਲ ਦੇਖਿਆ। ਉਸ ਨੇ ਦੇਖਿਆ ਕਿ ਇਕ ਗਾੜ੍ਹੇ ਜਿਹੇ ਰੰਗ ਦੀ ਵੱਟੀ ਹੈ ਇਨ੍ਹਾਂ ਨੂੰ ਰਾਹ ਵਿਚੋਂ ਕਿਤੋਂ ਲੱਭ ਗਈ ਹੋਣੀ ਹੈ, ਇਸਦਾ ਕੀ ਮੁੱਲ ਹੋਣਾ ਹੈ। ਉਸ ਨੇ ਕਿਹਾ ਕਿ ਦੋ ਮੂਲੀਆਂ ਇਸ ਦਾ ਮੁੱਲ ਹੈ, ਦੋ ਮੂਲੀਆਂ ਲੈ ਜਾ। ਉਨ੍ਹਾਂ ਦਿਨਾਂ ਵਿਚ ਇਕ ਪਾਈ ਦੀਆਂ ਦੋ ਮੂਲੀਆਂ ਆਇਆ ਕਰਦੀਆਂ ਸਨ। ਤਿੰਨ ਪਾਈਆਂ ਦਾ ਇਕ ਪੈਸਾ ਹੁੰਦਾ ਸੀ। ਮਰਦਾਨੇ ਨੇ ਕਿਹਾ ਕਿ ਸ਼ਾਹ ਜੀ! ਇਹ ਤਾਂ ਬਹੁਤ ਕੀਮਤੀ ਹੈ, ਤੁਸੀਂ ਦੇਖ ਕੇ ਮੁੱਲ ਦੱਸੋ। ਮੈਂ ਵੇਚਣਾ ਨਹੀਂ ਹੈ ਮੈਂ ਤਾਂ ਮੁੱਲ ਹੀ ਪੁਛਣਾ ਹੈ। ਉਸ ਨੇ ਕਿਹਾ ਕਿ ਮੇਰਾ ਸਮਾਂ ਖਰਾਬ ਨਾ ਕਰ, ਮੈਨੂੰ ਤੂੰ ਸਿਧਾ ਜਿਹਾ ਨਜ਼ਰ ਆਉਂਦਾ ਹੈਂ, ਤੂੰ ਦੋ ਮੂਲੀਆਂ ਲੈ ਜਾ ਤੇ ਇਹ ਵੱਟੀ ਦੇ ਜਾ। ਮਰਦਾਨਾ ਹੈਰਾਨ ਹੋ ਗਿਆ ਕਿ ਗੁਰੂ ਮਹਾਰਾਜ ਜੀ ਨੇ ਤਾਂ ਕਿਹਾ ਸੀ ਕਿ ਇਹ ਤਾਂ ਬਹੁਤ ਕੀਮਤੀ ਹੈ। ਆਪ ਦਾ ਬਚਨ ਤਾਂ ਕਦੇ ਅਣਥਾ ਨਹੀਂ ਜਾਂਦਾ, ਭਾਵੇਂ ਚੰਦਰਮਾ ਨਾਸ਼ ਹੋ ਜਾਵੇ। ਇਸ ਨੇ ਫੇਰ ਇਕ ਦੋ ਵਾਰੀ ਉਸ ਸਬਜ਼ੀ ਵਾਲੇ ਨੂੰ ਕਿਹਾ ਕਿ ਸ਼ਾਹ ਜੀ! ਤੁਸੀਂ ਚੰਗੀ ਤਰ੍ਹਾਂ ਦੇਖੋ। ਪਰ ਉਹ ਬਹੁਤ ਸਖਤ ਹੋ ਕੇ ਬੋਲਿਆ ਕਿ ਸਾਧੂ ਜੀ! ਮੇਰੀ ਦੁਕਾਨ ਛੱਡੋ, ਮੇਰੀ ਗਾਹਕੀ ਨਾ ਖਰਾਬ ਕਰੋ, ਸਾਰੇ ਗਾਹਕਾਂ ਦਾ ਧਿਆਨ ਤੁਹਾਡੇ ਵਲ ਜਾਈ ਜਾਂਦਾ ਹੈ।

ਮਰਦਾਨਾ ਹਲਵਾਈ ਦੀ ਦੁਕਾਨ ਤੇ ਪਹੁੰਚ ਗਿਆ, ਉਥੇ ਜਾ ਕੇ ਲਾਲ ਦਿਖਾ ਕੇ ਕੀਮਤ ਪੁਛੀ ਤਾਂ ਹਲਵਾਈ ਨੇ ਕਿਹਾ ਕਿ ਇਹ ਤਾਂ ਜਿੰਨੀ ਮੇਰੀ ਪਾਸਕੂ ਵਾਲੀ ਤਕੜੀ ਵਿਚ ਵੱਟੀ ਹੈ ਓਨੀਂ ਭਾਰੀ ਇਹ ਵੱਟੀ ਹੈ। ਇਹ ਲੈ ਕੇ ਮੈਂ ਅੱਧ ਸੇਰ ਮਠਿਆਈ ਦੇ ਦੇਵਾਂਗਾ। ਉਸ ਨੇ ਕਿਹਾ ਭਾਈ! ਸਵਾ ਸੇਰ ਮਠਿਆਈ ਤਾਂ ਨਹੀਂ ਮਿਲਣੀ ਪਰ ਅੱਧ ਸੇਰ ਦੇ ਦਿੰਦਾ ਹਾਂ, ਦੇਖਣ ਨੂੰ ਇਹ ਵੱਟੀ ਸੋਹਣੀ ਲਗਦੀ ਹੈ ਇਸ ਨੂੰ ਮੈਂ ਲੀਰ ਵਿਚ ਬੰਨ੍ਹ ਕੇ ਡੰਡੀ ਨਾਲ ਬੰਨ੍ਹ ਲਵਾਂਗਾ। ਮਰਦਾਨੇ ਨੇ ਕਿਹਾ ਕਿ ਸ਼ਾਹ ਜੀ! ਤੁਸੀਂ ਇਸ ਨੂੰ ਧਿਆਨ ਨਾਲ ਦੇਖ ਕੇ ਇਸ ਦਾ ਮੁੱਲ ਦੱਸੋ, ਇਹ ਬਹੁਤ ਕੀਮਤੀ ਹੈ। ਤਾਂ ਉਸ ਨੇ ਕਿਹਾ ਕਿ ਅਜਿਹੀਆਂ ਵੱਟੀਆਂ ਤਾਂ ਸਾਡੇ ਬੱਚੇ ਗੰਗਾ ਦੇ ਕਿਨਾਰੇ ਇਸ਼ਨਾਨ ਕਰਦੇ ਬਥੇਰੀਆਂ ਲੈ ਆਉਂਦੇ ਹਨ।

ਮਰਦਾਨਾ ਨਿਰਾਸ ਹੋ ਕੇ ਬਜਾਜ ਦੀ ਦੁਕਾਨ ਤੇ ਪਹੁੰਚਦਾ ਹੈ ਉਸ ਨੂੰ ਵੀ ਇਹੋ ਗੱਲ ਕਹੀ।

ਬਜਾਜ ਨੇ ਚੰਗੀ ਤਰ੍ਹਾਂ ਇਹ ਲਾਲ ਦੇਖਿਆ ਤਾਂ ਉਸ ਨੇ ਇਸ ਦਾ ਮੁੱਲ ਦੋ ਗਜ਼ ਕਪੜਾ ਪਾ ਦਿਤਾ। ਮਰਦਾਨਾ ਹੈਰਾਨ ਹੋ ਗਿਆ ਕਿ ਮੇਰੇ ਸਤਿਗੁਰੂ ਜੀ ਅਣਥਾ ਬਚਨ ਨਹੀਂ ਕਰਿਆ ਕਰਦੇ, ਜ਼ਰੂਰ ਇਸ ਗੱਲ ਵਿਚ ਕੋਈ ਭਾਰੀ ਭੇਤ ਹੈ। ਉਨ੍ਹਾਂ ਨੇ ਸਿਖਿਆ ਦੇਣੀ ਹੈ। ਇਹ ਲੋਕ ਤਾਂ ਮੈਨੂੰ ਹਿੱਲੇ ਹੋਏ ਦਿਮਾਗ ਵਾਲਾ ਸਮਝ ਰਹੇ ਹਨ। ਇਸ ਉਪਰ ਅਮੰਨਾ ਹੀ ਨਹੀਂ ਲਿਆ ਰਹੇ ਕਿ ਇਹ ਬਹੁਤ ਕੀਮਤੀ ਲਾਲ ਹੈ।

ਫਿਰਦਾ-ਫਿਰਦਾ ਮਰਦਾਨਾ ਇਕ ਜੌਹਰੀ ਦੀ ਦੁਕਾਨ ਤੇ ਚਲਿਆ ਗਿਆ। ਜਦੋਂ ਜੌਹਰੀ ਕੋਲ ਗਿਆ ਤਾਂ ਉਸ ਨੇ ਇਸ ਦੀ ਕੀਮਤ 10 ਰੁਪਏ ਦੱਸੀ। ਉਨ੍ਹਾਂ ਦਿਨਾਂ ਵਿਚ 10 ਰੁਪਏ ਅੱਜ ਦੇ 1500 ਰੁਪਏ ਦੇ ਬਰਾਬਰ ਸੀ। ਮਰਦਾਨਾ ਖੁਸ਼ ਹੋਇਆ ਕਿ ਕਿਥੇ ਦੋ ਮੂਲੀਆਂ, ਕਿਥੇ ਅੱਧ ਸੇਰ ਮਠਿਆਈ, ਕਿਥੇ ਦੋ ਗਜ਼ ਕਪੜਾ ਤੇ ਇਸ ਨੇ ਤਾਂ ਉਨ੍ਹਾਂ ਨਾਲੋਂ ਵਧ ਹੀ ਦਸਿਆ ਹੈ।

ਮਰਦਾਨਾ ਲਾਲ ਵਾਪਸ ਲੈ ਕੇ ਇਕ ਹੋਰ ਜੌਹਰੀ ਕੋਲ ਚਲਿਆ ਗਿਆ। ਤਾਂ ਉਸ ਨੇ ਇਸ ਦਾ ਮੁੱਲ ਸੌ ਰੁਪਏ ਪਾ ਦਿਤਾ ਯਾਨਿ ਅੱਜ ਦੇ ਪੰਦਰਾਂ ਹਜ਼ਾਰ ਪਾ ਦਿਤਾ। ਮਰਦਾਨਾ ਬਹੁਤ ਖੁਸ਼ ਹੋਇਆ ਉਸ ਨੇ ਕਿਹਾ ਕਿ ਜੋ ਇਥੇ ਸਭ ਤੋਂ ਵੱਡਾ ਜੌਹਰੀ ਹੈ ਉਸ ਦਾ ਪਤਾ ਕੱਢਾਂ। ਭੁੱਖ ਤਾਂ ਉਸ ਨੂੰ ਭੁੱਲ ਹੀ ਗਈ ਬਸ ਇਹੀ ਹੈ ਕਿ ਮੈਂ ਇਸ ਦਾ ਮੁੱਲ ਪੁਛਣਾ ਹੈ। ਮੇਰੇ ਸਤਿਗੁਰੂ ਜੀ ਕਹਿੰਦੇ ਸਨ ਕਿ ਇਹ ਬੇਮੁਲਾ ਹੈ।

ਉਸ ਵੇਲੇ ਪੁਛਦਾ ਪੁਛਾਂਦਾ ਮਰਦਾਨਾ ਸਾਲਸਰਾਇ ਦੇ ਮਕਾਨ ਅੱਗੇ ਪਹੁੰਚ ਗਿਆ। ਸੇਠ ਪਹਿਲੀ ਮੰਜ਼ਲ ਤੇ ਨਿਵਾਸ ਰਖਦਾ ਸੀ। ਵੱਡਾ ਮਹੱਲ ਸੀ, ਬਾਹਰਲੇ ਪਾਸੇ ਇਕ ਡੋਰੀ ਬੰਨੀਂ ਹੋਈ ਸੀ ਜਿਸ ਨੂੰ ਖਿੱਚ ਕੇ ਅੰਦਰ ਘੰਟੀ ਵਜਣ ਲਗ ਜਾਂਦੀ ਸੀ ਅਤੇ ਨੌਕਰ ਆ ਕੇ ਸਾਰਾ ਵੇਰਵਾ ਪੁਛ ਕੇ ਸੇਠ ਨੂੰ ਦਸਦਾ ਸੀ, ਜੇ ਸੇਠ ਉਸ ਬੰਦੇ ਨੂੰ ਮਿਲਣਾ ਜ਼ਰੂਰੀ ਸਮਝੇ ਤਾਂ ਮਿਲ ਲੈਂਦਾ ਸੀ, ਨਹੀਂ ਤਾਂ ਕਹਿ ਦਿੰਦਾ ਸੀ ਕਿ ਮੇਰੇ ਪਾਸ ਸਮਾਂ ਨਹੀਂ ਹੈ। ਸੇਠ ਬਹੁਤ ਧਨੀ ਸੀ, ਉਸ ਦੀਆਂ ਹੁੰਡੀਆਂ ਦੇਸਾਂ ਪਰਦੇਸਾਂ ਵਿਚ ਚਲਦੀਆਂ ਸਨ, ਉਂਞ ਭਲਾ ਲੋਕ ਸੀ, ਦਾਨੀ ਸੀ, ਸੰਤਾਂ ਮਹਾਂਪੁਰਸ਼ਾਂ ਦੀ ਸੇਵਾ ਕਰਨ ਵਾਲਾ ਸੀ ਅਤੇ ਮਿਠਬੋਲੜਾ ਵੀ ਸੀ।

ਘੰਟੀ ਦੀ ਅਵਾਜ਼ ਸੁਣ ਕੇ ਪੌੜੀਆਂ ਰਾਹੀਂ ਉਤਰ ਕੇ ਇਕ ਬਹੁਤ ਹੀ ਆਕਰਸ਼ਤ ਪ੍ਰਭਾਵ ਵਾਲਾ ਪ੍ਰੇਮੀ ਮਰਦਾਨੇ ਪਾਸ ਆਇਆ, ਨਮਸ਼ਕਾਰ ਕੀਤੀ, ਪਰੀਚਾ ਲਿਆ। ਮਰਦਾਨੇ ਨੇ ਦਸਿਆ ਕਿ ਮੈਂ ਗੁਰੂ ਨਾਨਕ ਪਾਤਸ਼ਾਹ ਦਾ ਢਾਡੀ ਹਾਂ, ਜੋ ਸੰਸਾਰ ਦਾ ਭ੍ਰਮਣ ਕਰਦੇ ਹੋਏ ਸੰਸਾਰ ਦਾ ਉਧਾਰ ਕਰ ਰਹੇ ਹਨ। ਉਨ੍ਹਾਂ ਨੇ ਵੱਡਿਆਂ-ਵੱਡਿਆਂ ਦਾ ਉਧਾਰ ਕੀਤਾ ਹੈ, ਨੂਰਸ਼ਾਹ ਦਾ ਕੁਫਰ ਮੰਦਰ ਉਨ੍ਹਾਂ ਨੇ ਹੀ ਤੋੜਿਆ ਹੈ। ਉਸ ਨੇ ਜਾਦੂ ਨਾਲ ਅਨੇਕਾਂ ਸਾਧੂ ਵਸ ਕੀਤੇ ਹੋਏ ਸਨ, ਮੇਰੇ ਸਤਿਗੁਰੂ ਜੀ ਨੇ ਸਾਰੇ ਛੁਡਾਏ ਹਨ। ਭੂਮੀਏ ਚੋਰ ਨੂੰ ਸੱਚੀ ਜੀਵਨ ਜਾਚ ਦਸਦੇ ਹੋਏ ਸੱਚੀ ਕਿਰਤ ਕਰਨ ਲਾ ਦਿਤਾ ਅਤੇ ਇਸ ਤਰ੍ਹਾਂ ਅਨੇਕਾਂ ਪੁਰਸ਼ਾਂ ਦਾ ਉਧਾਰ ਕਰਦੇ ਹੋਏ ਆਪ ਦੇ ਸ਼ਹਿਰ ਦੇ ਬਾਹਰ ਬੈਠੇ ਹਨ। ਮੈਨੂੰ ਉਨ੍ਹਾਂ ਨੇ ਭੇਜਿਆ ਹੈ ਕਿ ਆਹ ਜੋ ਲਾਲ ਹੈ ਇਸਦਾ ਮੁੱਲ ਪੁਛ ਕੇ ਆ। ਮੇਰਾ ਨਾਮ ਮਰਦਾਨਾ ਹੈ ਅਤੇ ਅਸੀਂ ਸਪਤਸੰਧੂ ਦੇਸ਼ ਦੇ ਰਹਿਣ ਵਾਲੇ ਹਾਂ। ਉਸ ਪ੍ਰੇਮੀ ਨੇ ਜਿਸ ਦਾ ਨਾਮ ਅਧਰੱਕਾ ਸੀ ਜੋ ਸਾਲਸਰਾਇ ਦਾ ਵਫਾਦਾਰ ਚਾਕਰ ਸੀ, ਉਸ ਨੇ ਹੱਥ ਵਿਚ ਲਾਲ ਲਿਆ ਅਤੇ ਬਹੁਤ ਹੀ ਪ੍ਰਸੰਨ ਹੋਇਆ ਕਿ ਐਸੀ ਚੀਜ਼ ਪਹਿਲਾਂ ਮੈਂ ਕਦੇ ਨਹੀਂ ਦੇਖੀ। ਅਨੁਮਾਨ ਲਾਉਣ ਲਗ ਗਿਆ ਕਿ ਕਿੰਨੇ ਦਾ ਹੋਵੇਗਾ। ਇਸ ਤਰ੍ਹਾਂ ਸੋਚਦਾ ਹੋਇਆ, ਉਹ ਉਪਰ ਪੌੜੀਆਂ ਚੜ੍ਹ ਗਿਆ। ਸੇਠ ਨੂੰ ਸਾਰੀ ਗੱਲ ਦੱਸੀ। ਸੇਠ ਨੇ ਕਿਹਾ ਕਿ ਬੇਟਾ ਅਧਰੱਕਾ? ਤੈਨੂੰ ਮੇਰੇ ਨਾਲ ਕੰਮ ਕਰਦਿਆਂ ਬਹੁਤ ਸਮਾਂ ਹੋ ਚੁਕਿਆ ਹੈ। ਤੂੰ ਦਸ ਤਾਂ ਸਹੀ ਕਿ ਇਸ ਦਾ ਕਿੰਨਾ ਕੁ ਮੁੱਲ ਹੋਣਾ ਹੈ? ਕਿਉਂਕਿ ਇਹ ਪ੍ਰੇਮੀ ਮੁੱਲ ਹੀ ਪੁਛਦਾ ਹੈ। ਉਤਰ ਵਿਚ ਅਧਰੱਕਾ ਕਹਿਣ ਲੱਗਿਆ ਕਿ ਜੋ ਮੈਨੂੰ ਆਪ ਨੇ ਵਿਦਿਆ ਦੀ ਜਾਚ ਦੱਸੀ ਹੈ, ਮੈਂ ਇਸਦਾ ਇਕ ਹਜ਼ਾਰ ਮੁੱਲ ਪਾਉਂਦਾ ਹਾਂ। ਜੋ ਅੱਜ ਦੇ ਡੇਢ ਲੱਖ ਦੇ ਬਰਾਬਰ ਹੈ। ਮਰਦਾਨਾ ਹੈਰਾਨ ਹੋ ਗਿਆ ਕਿ ਕਿਥੇ ਦੋ ਮੂਲੀਆਂ, ਅੱਧ ਸੇਰ ਮਠਿਆਈ, ਦੋ ਗਜ਼ ਕਪੜਾ, ਦੱਸ ਰੁਪਏ, ਸੌ ਰੁਪਏ, ਇਹ ਇਕ ਹਜ਼ਾਰ ਰੁਪਿਆ ਮੁੱਲ ਪਾਉਂਦਾ ਹੈ। ਇਹ ਗੱਲ ਸੁਣ ਕੇ ਸਾਲਸਰਾਇ ਨੇ ਕਿਹਾ ਬੇਟਾ ਅਧਰੱਕਾ! ਮੈਨੂੰ ਵਿਖਾ। ਸਾਲਸਰਾਇ ਨੇ ਲਾਲ ਨੂੰ ਦੇਖਦਿਆਂ ਹੀ ਜਾਣ ਲਿਆ ਕਿ ਇਹ ਅਮੁੱਲ ਹੈ। ਅਸਾਡੇ ਉਸਤਾਦ ਦਸਿਆ ਕਰਦੇ ਸਨ ਕਿ ਅਜਿਹਾ ਲਾਲ ਕਦੇ ਵੇਖਣ ਨੂੰ ਮਿਲ ਜਾਵੇ ਤਾਂ ਸੌ ਰੁਪਈਆ ਉਸ ਦੀ ਦਰਸ਼ਨੀ ਭੇਟ ਅਰਪ ਕੇ ਲਾਲ ਨੂੰ ਮੱਥਾ ਟੇਕੇ। ਉਸ ਨੇ ਕਿਹਾ ਬੇਟਾ

ਅਧਰੱਕਾ! ਤਿਜੌਰੀ 'ਚੋਂ ਸੌ ਰੁਪਿਆ ਲਿਆ। ਇਹ ਕਹਿ ਕੇ ਉਹ ਮਰਦਾਨੇ ਵਲ ਦੇਖਣ ਲੱਗਿਆ। ਮਰਦਾਨਾ ਬਹੁਤ ਹੀ ਹੈਰਾਨ ਹੋਈ ਜਾਂਦਾ ਹੈ। ਐਨੇ ਨੂੰ ਅਧਰੱਕਾ ਤਿਜੌਰੀ 'ਚੋਂ ਸੌ ਰੁਪਿਆ ਲੈ ਆਇਆ। ਸਾਲਸਰਾਇ ਨੇ ਲਾਲ ਅੱਗੇ ਸੌ ਰੁਪਿਆ ਰੱਖ ਕੇ ਮੱਥਾ ਟੇਕਿਆ ਅਤੇ ਫੇਰ ਮਰਦਾਨੇ ਵਲ ਮੂੰਹ ਕਰਕੇ ਕਹਿਣ ਲੱਗਿਆ ਮਰਦਾਨਾ ਜੀ! ਇਹ ਲਾਲ ਤੁਹਾਡਾ ਹੈ? ਉਸ ਨੇ ਕਿਹਾ ਕਿ ਨਹੀਂ ਸ਼ਾਹ ਜੀ! ਇਹ ਮੇਰਾ ਨਹੀਂ ਹੈ ਇਹ ਗੁਰੂ ਨਾਨਕ ਪਾਤਸ਼ਾਹ ਦਾ ਹੈ, ਉਨ੍ਹਾਂ ਨੇ ਮੈਨੂੰ ਦੇ ਕੇ ਸ਼ਹਿਰ ਵਿਚ ਭੇਜਿਆ ਹੈ ਕਿ ਇਸ ਦਾ ਮੁੱਲ ਪੁਛ ਕੇ ਆ। ਸੇਠ ਨੇ ਹੋਰ ਵੀ ਖੁਸ਼ੀ ਮਹਿਸੂਸ ਕਰਦਿਆਂ ਕਿਹਾ ਕਿ ਗੁਰੂ ਨਾਨਕ ਪਾਤਸ਼ਾਹ ਓਹੀ ਤਾਂ ਨਹੀਂ ਜੋ ਕਲਜੁਗ ਵਿਚ ਸੰਸਾਰ ਦਾ ਉਧਾਰ ਕਰ ਰਹੇ ਹਨ। ਜਿਥੋਂ ਤਕ ਸੰਤ, ਪੀਰ, ਪੈਗੰਬਰ, ਠੱਗ, ਚੋਰ, ਪਖੰਡੀ ਹਨ ਉਹ ਸਾਰਿਆਂ ਦਾ ਉਧਾਰ ਕਰ ਰਹੇ ਹਨ। ਕਹਿਣ ਲੱਗਿਆ, ਮਰਦਾਨਾ ਜੀ! ਅਸੀਂ ਤਾਂ ਸੁਣਿਆ ਹੈ ਕਿ ਆਸਾਮ ਵਿਚ ਵਸਦੀ ਨੂਰਸ਼ਾਹ ਦਾ ਕੁਫਰਗੜ੍ਹ ਉਨ੍ਹਾਂ ਨੇ ਹੀ ਤੋੜਿਆ ਅਤੇ ਭੂਮੀਏ ਨੂੰ ਸੰਤ ਬਣਾ ਦਿਤਾ। ਇਹ ਗੱਲਾਂ ਉਡਦੀਆਂ-ਉਡਦੀਆਂ ਉਥੋਂ ਦੇ ਆਏ ਹੋਏ ਰਮਤੇ ਸਾਧੂ ਦਸਦੇ ਹਨ। ਮਰਦਾਨੇ ਨੇ ਕਿਹਾ, "ਠੀਕ ਓਹੀ ਗੁਰੂ ਨਾਨਕ ਪਾਤਸ਼ਾਹ ਹਨ ਜੋ ਸਰਬ ਸ਼ਕਤੀਮਾਨ ਅਕਾਲ ਪੁਰਖ ਦਾ ਹੀ ਰੂਪ ਹਨ।" ਉਸ ਵੇਲੇ ਸਾਲਸਰਾਏ ਨੇ ਕਿਹਾ ਕਿ ਭਾਈ ਮਰਦਾਨਾ ਜੀ! ਇਹ ਲਾਲ ਤੁਸੀਂ ਵੇਚਣਾ ਹੋਇਆ ਤਾਂ ਇਸਦਾ ਕੋਈ ਵੀ ਮੁੱਲ ਨਹੀਂ ਹੈ। ਇਸ ਦਾ ਮੁੱਲ ਥਾਪਿਆ ਜਾਵੇਗਾ, ਇਹ ਅਮੁਲ ਲਾਲ ਹੈ ਅਤੇ ਅਧਰੱਕੇ ਨੂੰ ਉਹ ਕਹਿਣ ਲੱਗਿਆ ਕਿ ਸਾਡੇ ਪੂਰਵਜ ਦਸਿਆ ਕਰਦੇ ਸਨ ਕਿ ਦੁਨੀਆਂ ਵਿਚ ਐਸਾ ਲਾਲ ਹੈ ਜੋ ਨਾਯਾਬ ਹੈ ਪਰ ਕਿਸੇ ਭਾਗਾਂ ਵਾਲੇ ਨੂੰ ਉਸ ਦੇ ਦਰਸ਼ਨ ਹੁੰਦੇ ਹਨ। ਜਦੋਂ ਵੀ ਦਰਸ਼ਨ ਹੋਣ ਤਾਂ ਸੌ ਰੁਪਿਆ ਭੇਟਾ ਰੱਖ ਕੇ ਫੇਰ ਗੱਲ ਕਰੋ। ਇਹ ਕਹਿੰਦਿਆਂ ਸਾਲਸਰਾਇ ਨੇ ਪੁਛਿਆ ਕਿ ਭਾਈ ਮਰਦਾਨਾ! ਤੁਸੀਂ ਪ੍ਰਸ਼ਾਦ ਪਾਣੀ ਛਕ ਲਿਆ? ਜੇ ਨਹੀਂ ਛਕਿਆ ਤਾਂ ਦੱਸੋ ਕਿੰਨੀਆਂ ਕੁ ਮੂਰਤੀਆਂ ਨਾਲ ਹਨ। ਤਾਂ ਉਸ ਨੇ ਕਿਹਾ ਕਿ ਕਦੇ ਤਾਂ ਸੈਂਕੜੇ ਹੀ ਹੋ ਜਾਂਦੇ ਹਾਂ ਪਰ ਅੱਜ ਅਸੀਂ ਤਿੰਨ ਹੀ ਹਾਂ। ਤਾਂ ਸਾਲਸਰਾਇ ਨੇ ਅਧਰੱਕੇ ਨੂੰ ਕਿਹਾ ਕਿ 7-8 ਸਾਧੂਆਂ ਦਾ ਪ੍ਰਸ਼ਾਦਾ ਤਿਆਰ ਕੀਤਾ ਜਾਵੇ ਤੇ ਤੂੰ ਬਾਗ ਵਿਚ ਜਾ ਕੇ ਤਾਜ਼ੇ ਫਲ ਲਿਆ ਅਤੇ ਸ਼ੁਧ ਦੇਸੀ ਘਿਓ ਦੀ ਖੋਪੇ ਵਾਲੀ ਮਠਿਆਈ ਲੈ ਕੇ ਪਹੁੰਚ। ਮਰਦਾਨੇ ਤੋਂ ਸਾਰਾ ਪਤਾ ਪੁਛ ਲਿਆ। ਮਰਦਾਨੇ ਨੂੰ ਕਿਹਾ ਕਿ ਭਾਈ ਤੂੰ ਚਲ, ਅਸੀਂ ਵੀ ਆਉਂਦੇ ਹਾਂ, ਤੂੰ ਸਾਡੇ ਤੇ ਬਹੁਤ ਵੱਡੀ ਕ੍ਰਿਪਾ ਕੀਤੀ ਹੈ ਜਿਸ ਦੇ ਦਰਸ਼ਨ ਕਰਨ ਮਾਤਰ ਨਾਲ ਹੀ -

***ਸਾਧ ਕੈ ਸੰਗਿ ਨਹੀ ਕਛੁ ਘਾਲ॥ ਦਰਸਨੁ ਭੇਟਤ ਹੋਤ ਨਿਹਾਲ॥***

***ਪੰਨਾ - 272***

ਸਾਲਸਰਾਇ ਦੇ ਮਨ ਵਿਚ ਸ਼ਰਧਾ ਜਾਗ ਪਈ, ਉਹ ਪ੍ਰਸ਼ਾਦਾ ਅਧਰੱਕੇ ਦੇ ਰਾਹੀਂ ਲੈ ਕੇ ਗੁਰੂ ਨਾਨਕ ਪਾਤਸਾਹ ਵਲ ਨੂੰ ਤੁਰ ਪਿਆ। ਇਧਰ ਮਰਦਾਨਾ ਗੁਰੂ ਨਾਨਕ ਪਾਤਸ਼ਾਹ ਪਾਸ ਜਾ ਕੇ ਸੌ ਰੁਪਿਆ ਵੀ ਤੇ ਲਾਲ ਵੀ ਰੱਖ ਦਿੰਦਾ ਹੈ। ਮਹਾਰਾਜ ਕਹਿਣ ਲੱਗੇ, "ਮਰਦਾਨਿਆਂ! ਨਾਲੇ ਐਹ ਲੈ ਕੇ ਆਇਆ ਹੈਂ, ਨਾਲੇ ਆਹ ਲੈ ਕੇ ਆਇਆ ਹੈਂ; ਆਪ ਨੇ ਪੈਸੇ ਅਤੇ ਲਾਲ ਵਲ ਇਸ਼ਾਰਾ ਕਰਕੇ ਕਿਹਾ। ਮਰਦਾਨੇ ਨੇ ਕਿਹਾ, "ਸੱਚੇ ਪਾਤਸ਼ਾਹ! ਤੇਰੀਆਂ ਤੂੰ ਜਾਣ, ਮੈਂ ਤਾਂ ਹੈਰਾਨ ਹਾਂ ਕਿ ਸਬਜ਼ੀ ਫਿਰੋਸ਼ ਨੇ ਇਸ ਦਾ ਮੁੱਲ ਦੋ ਮੂਲੀਆਂ ਪਾਇਆ, ਹਲਵਾਈ ਨੇ ਅੱਧ ਸੇਰ ਮਠਿਆਈ, ਬਜਾਜ ਨੇ ਦੋ ਗਜ਼ ਕਪੜਾ, ਇਕ ਜੌਹਰੀ ਨੇ ਦਸ ਰੁਪਏ, ਇਕ ਨੇ ਸੌ ਰੁਪਏ ਪਰ ਸੱਚੇ ਪਾਤਸ਼ਾਹ ਜਦੋਂ ਸਾਲਸਰਾਏ ਕੋਲ ਗਿਆ ਤਾਂ ਉਸ ਨੇ ਕਿਹਾ ਇਹ ਅਮੁੱਲਾ ਲਾਲ ਹੈ। ਜੇ ਵੇਚਣਾ ਹੈ ਤਾਂ ਤਿੰਨ-ਚਾਰ ਮਹੀਨੇ ਠਹਿਰਣਾ ਪਵੇਗਾ। ਸੂਰਤ ਵਗੈਰਾ ਤੋਂ ਹੋਰ ਜੌਹਰੀ ਆਉਣਗੇ ਉਹ ਇਕੱਠੇ ਹੋ ਕੇ ਮੁੱਲ ਥਾਪਣਗੇ ਫੇਰ ਵੀ ਇਹ ਮੁੱਲ ਪੂਰਾ ਨਹੀਂ ਹੋਣਾ। ਮਰਦਾਨੇ ਨੇ ਕਿਹਾ ਕਿ ਤੂੰ ਸਬਜ਼ੀ ਫਿਰੋਸ਼ ਨੂੰ, ਹਲਵਾਈ ਨੂੰ, ਕਪੜੇ ਵਾਲੇ ਨੂੰ ਦਸਣਾ ਸੀ ਕਿ ਇਹ ਅਮੁੱਲਾ ਲਾਲ ਹੈ। ਕਹਿੰਦਾ, "ਸੱਚੇ ਪਾਤਸ਼ਾਹ! ਮੈਂ ਤਾਂ ਉਨ੍ਹਾਂ ਨੂੰ ਕਿਹਾ ਸੀ ਪਰ ਜਦੋਂ ਮੈਂ ਚਾਰ ਪੰਜ ਵਾਰੀ ਕਿਹਾ ਕਿ ਇਹ ਬੇਮੁੱਲਾ ਹੈ ਤਾਂ ਉਹ ਬੰਦੇ ਆਪਣੀਆਂ ਪੁੜਪੁੜੀਆਂ ਕੋਲ ਉਂਗਲੀ ਰਾਹੀਂ ਘੇਰਾ ਬਣਾ ਕੇ ਕਹਿਣ ਲੱਗੇ, ਇਹਦੇ ਦਿਮਾਗ ਵਿਚ ਫਰਕ ਹੈ। ਉਨ੍ਹਾਂ ਨੇ ਤਾਂ ਮੈਨੂੰ ਪਾਗਲ ਹੀ ਬਣਾ ਦਿਤਾ। ਜੇ ਮੈਂ ਉਨ੍ਹਾਂ ਨੂੰ ਬਹੁਤਾ ਕਹਿੰਦਾ ਤਾਂ ਮੈਂ ਵਾਪਸ ਤੁਹਾਡੇ ਕੋਲ ਨਹੀਂ ਸੀ ਪਹੁੰਚਣਾ, ਉਨ੍ਹਾਂ ਨੇ ਮੈਨੂੰ ਪਾਗਲ ਸਮਝ ਕੇ ਪਾਗਲਖਾਨੇ ਛੱਡ ਆਉਣਾ ਸੀ, ਫੇਰ ਤੁਸੀਂ ਮੈਨੂੰ ਛੁਡਾਉਂਦੇ ਫਿਰਦੇ। ਭਲਾ ਅਣਜਾਣ ਸਮਝਾਏ ਹੋਏ ਸਮਝਦੇ ਹਨ, ਇਹ ਬਹੁਤ ਮੁਸ਼ਕਲ ਹੈ।" ਮਹਾਰਾਜ ਨੇ ਕਿਹਾ, "ਮਰਦਾਨਿਆਂ! ਅਸੀਂ ਜਿਹੜੀ ਨਾਮ ਦੀ ਗੱਲ ਕਰਦੇ ਹਾਂ ਉਹਨੂੰ ਵੀ ਨਾਮ ਵਾਲੇ ਹੀ ਸਮਝਦੇ ਹਨ। ਜਿਸ ਤਰ੍ਹਾਂ ਦੇ ਨਾਲ ਪੂਰਾ ਜੌਹਰੀ ਲਾਲਾਂ ਦੀ ਕੀਮਤ ਨੂੰ ਜਾਣਦਾ ਹੈ ਉਸੇ ਤਰ੍ਹਾਂ ਨਾਲ ਨਾਮ ਦੀ ਕੀਮਤ ਨੂੰ ਸੰਤ ਹੀ ਜਾਣਦੇ ਹਨ। ਪੜ੍ਹੋ -

*ਧਾਰਨਾ - ਮਹਿਮਾ ਹਰਿ ਨਾਮ ਦੀ, ਸੰਤਾਂ ਦੇ ਹਿਰਦੇ ਵਸਦੀ।*
*ਸੰਤਾਂ ਦੇ ਹਿਰਦੇ ਵਸਦੀ - 2, 2.*
*ਮਹਿਮਾ ਹਰਿ ਨਾਮ ਦੀ,.............।*

*ਨਾਮ ਕੀ ਮਹਿਮਾ ਸੰਤ ਰਿਦ ਵਸੈ॥*
*ਸੰਤ ਪ੍ਰਤਾਪਿ ਦੁਰਤੁ ਸਭੁ ਨਸੈ॥*
*ਸੰਤ ਕਾ ਸੰਗੁ ਵਡਭਾਗੀ ਪਾਈਐ॥*
*ਸੰਤ ਕੀ ਸੇਵਾ ਨਾਮੁ ਧਿਆਈਐ॥*
*ਨਾਮ ਤੁਲਿ ਕਛੁ ਅਵਰੁ ਨ ਹੋਇ॥*
*ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ॥ ਪੰਨਾ - 265*

ਗੁਰੂ ਮਹਾਰਾਜ ਜੀ ਨੇ ਨਾਮ ਨੂੰ ਸਭ ਤੋਂ ਸ੍ਰੇਸ਼ਟ ਦਸਦਿਆਂ ਹੋਇਆਂ ਸੁਖਮਨੀ ਸਾਹਿਬ ਵਿਚ ਦਸਿਆ ਹੈ -

*ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ॥*
*ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ॥*
*ਜਾਪ ਤਾਪ ਗਿਆਨ ਸਭਿ ਧਿਆਨ॥*
*ਖਟ ਸਾਸਤ੍ਰ ਸਿਮ੍ਰਿਤਿ ਵਖਿਆਨ॥*
*ਜੋਗ ਅਭਿਆਸ ਕਰਮ ਧ੍ਰਮ ਕਿਰਿਆ॥*
*ਸਗਲ ਤਿਆਗਿ ਬਨ ਮਧੇ ਫਿਰਿਆ॥*
*ਅਨਿਕ ਪ੍ਰਕਾਰ ਕੀਏ ਬਹੁ ਜਤਨਾ॥*
*ਪੁੰਨ ਦਾਨ ਹੋਮੇ ਬਹੁ ਰਤਨਾ॥*
*ਸਰੀਰੁ ਕਟਾਇ ਹੋਮੈ ਕਰਿ ਰਾਤੀ॥*
*ਵਰਤ ਨੇਮ ਕਰੈ ਬਹੁ ਭਾਤੀ॥*
*ਨਹੀ ਤੁਲਿ ਰਾਮ ਨਾਮ ਬੀਚਾਰ॥*
*ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ॥ ਪੰਨਾ - 265*

ਇਸ ਭਾਵ ਦੇ ਬਚਨ ਮਰਦਾਨੇ ਨਾਲ ਗੁਰੂ ਨਾਨਕ ਪਾਤਸ਼ਾਹ ਕਰ ਰਹੇ ਸਨ ਜੋ ਗੁਰੂ ਪੰਜਵੇਂ ਪਾਤਸ਼ਾਹ ਜੀ ਨੇ ਸੁਖਮਨੀ ਸਾਹਿਬ ਵਿਚ ਅੰਕਿਤ ਕੀਤੇ ਹਨ।

ਐਨੇ ਨੂੰ ਸਾਲਸਰਾਇ ਵੀ ਪਹੁੰਚ ਗਿਆ। ਸਾਲਸਰਾਇ ਨੇ ਪ੍ਰਸ਼ਾਦਾ ਅਧਰੱਕੇ ਦੇ ਸੀਸ ਤੋਂ ਲਾਹ ਕੇ ਗੁਰੂ ਨਾਨਕ ਪਾਤਸ਼ਾਹ ਅੱਗੇ ਰੱਖਿਆ ਅਤੇ ਆਪ ਡੰਡਵਤ ਪ੍ਰਣਾਮ ਕੀਤੀ। ਅਧਰੱਕਾ ਗੁਰੂ ਨਾਨਕ ਪਾਤਸ਼ਾਹ ਨੂੰ ਦੇਖਦੇ ਸਾਰ ਐਸੇ ਰੰਗ ਵਿਚ ਰੰਗਿਆ ਗਿਆ ਕਿ ਉਸਦੇ ਮੁੱਖ ਤੋਂ ਨੂਰ ਝਰਨ ਲਗ ਗਿਆ, ਵਿਸਮਾਦ ਵਿਚ ਆ ਗਿਆ। ਸਾਲਸਰਾਇ ਸਿਆਣਾ ਸੀ ਉਸ ਨੇ ਗੁਰੂ ਮਹਾਰਾਜ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਮਹਾਰਾਜ ਜੀ! ਜੋ ਲਾਲ ਆਪ ਨੇ ਭੇਜਿਆ ਸੀ, ਉਹ ਬਹੁਤ ਅਮੁਲਾ ਹੈ, ਉਸ ਦਾ ਕੋਈ ਮੁੱਲ ਨਹੀਂ ਹੈ। ਮੇਰੇ ਖਜ਼ਾਨੇ ਵਿਚ ਤਾਂ ਐਨਾ ਪੈਸਾ ਹੀ ਨਹੀਂ ਕਿ ਉਸ ਦਾ ਮੁੱਲ ਦੇ ਸਕਾਂ, ਉਹ ਬਹੁਤ ਅਮੁੱਲਾ ਲਾਲ ਹੈ। ਗੁਰੂ ਮਹਾਰਾਜ ਜੀ ਨੇ ਕਿਹਾ ਕਿ ਸਾਲਸਰਾਇ! ਤੇਰੇ ਖਜ਼ਾਨੇ ਵਿਚ ਧਨ ਨਹੀਂ ਹੋਣਾ ਪਰ ਤੇਰੇ ਕੋਲ ਹੋਰ ਬੇਅੰਤ ਅਮੁੱਲ ਚੀਜ਼ਾਂ ਹਨ, ਤੈਨੂੰ ਕਿੰਨਾ ਸੁੰਦਰ ਸਰੀਰ ਮਿਲਿਆ ਹੈ, ਇਸ ਦਾ ਕੋਈ ਮੁਲ ਹੈ? ਸੋਚ ਕੇ ਦੱਸ। ਸ੍ਵਾਸਾਂ ਦਾ ਕੋਈ ਮੁੱਲ ਹੋਇਆ ਕਰਦਾ ਹੈ? ਸ੍ਵਾਸ ਅਮੁੱਲ ਹੀ ਹਨ। ਸਾਲਸਰਾਇ! ਇਸ ਦੇਹੀ ਵਿਚ ਵਾਹਿਗੁਰੂ ਜੀ ਦਾ ਨਿਵਾਸ ਹੈ ਇਸ ਵਿਚ ਵਾਹਿਗੁਰੂ ਜੀ ਦਾ ਅਮੁੱਲ ਨਾਮ ਸਮਾਇਆ ਹੋਇਆ ਹੈ ਜਿਸ ਦੀ ਕਦਰ ਇਸ ਮਨੁੱਖ ਨੂੰ ਮਾਇਆ ਦੇ ਅੰਧਕਾਰ ਵਿਚ ਅੰਨ੍ਹਾ ਬੋਲਾ ਹੋਣ ਕਰਕੇ ਨਹੀਂ ਹੈ। ਇਹ ਸੋਝੀ ਨਹੀਂ ਹੈ ਕਿ ਇਸ ਦੇਹੀ ਵਿਚ ਅਮੁੱਲ ਵਸਤੂਆਂ ਹਨ। ਤੇਰੇ ਅੰਦਰ ਵਾਹਿਗੁਰੂ ਦਾ ਵਾਸਾ ਹੈ, ਸੰਸਾਰ ਦੇ ਹਰ ਫਰਦੋ ਬਸ਼ਰ ਵਿਚ ਵਾਹਿਗੁਰੂ ਜੀ ਦਾ ਵਾਸਾ ਹੈ ਉਹ ਘਟ-ਘਟ ਵਿਚ ਵਿਆਪਕ ਹੈ, ਤੇਰੇ ਅੰਦਰ ਨਾਮ ਦੀ ਸ਼ਕਤੀ ਪਰੀਪੂਰਨ ਹੈ, ਸਭ ਅੰਦਰ ਪਰੀਪੂਰਨ ਹੈ। ਮਹਾਂਪੁਰਸ਼ ਸੰਸਾਰ ਨੂੰ ਦਸਦੇ ਫਿਰਦੇ ਹਨ ਪਰ ਕਦਰਦਾਨਾਂ ਤੋਂ ਬਿਨਾਂ ਇਸ ਕੀਮਤੀ ਵਸਤੂ ਦੀ ਕਦਰ ਨਹੀਂ ਪਿਆ ਕਰਦੀ।

ਸੋ ਸਾਧਸੰਗਤ ਜੀ! ਗੁਰੂ ਨਾਨਕ ਪਾਤਸ਼ਾਹ ਜੀ ਨੇ ਸਾਲਸਰਾਇ ਨੂੰ ਉਪਦੇਸ਼ ਦੇ ਕੇ ਉਹ ਨੈਣ ਬਖਸ਼ ਦਿਤੇ ਜਿਨ੍ਹਾਂ ਦੇ ਰਾਹੀਂ ਉਸ ਨੇ ਦੇਖਿਆ ਕਿ ਹਰ ਘਟ ਵਿਚ ਵਾਹਿਗੁਰੂ ਜੀ ਆਪ ਹੀ ਵਸਦੇ ਹਨ ਅਤੇ ਉਸ ਦੇ ਮੁਖੋਂ ਐਸਾ ਉਚਾਰਨ ਹੋਇਆ, ਪੜ੍ਹੋ -

***ਧਾਰਨਾ - ਤੂੰ ਹੀ ਤੂੰ ਹੀ ਮੋਹਿਨਾ - 2, 4***

***ਗੁਰਹਿ ਦਿਖਾਇਓ ਲੋਇਨਾ॥***
***ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ॥***
***ਪੰਨਾ - 407***

ਸੋ ਵਾਹਿਗੁਰੂ ਜੀ ਦਾ ਨਾਮ ਅਮੁੱਲ ਹੈ, ਉਹ ਇਸ ਸਰੀਰ ਵਿਚ ਰਮਿਆ ਹੋਇਆ ਹੈ ਜਿਵੇਂ ਕਿ ਸੁਖਮਨੀ ਸਾਹਿਬ ਵਿਚ ਆਉਂਦਾ ਹੈ ਕਿ -

***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥***
***ਦੇਹੀ ਮਹਿ ਇਸ ਕਾ ਬਿਸ੍ਰਾਮੁ॥***
***ਸੁੰਨ ਸਮਾਧਿ ਅਨਹਤ ਤਹ ਨਾਦ॥***
***ਕਹਨੁ ਨ ਜਾਈ ਅਚਰਜ ਬਿਸਮਾਦ॥ ਪੰਨਾ - 293***

ਸੋ ਆਪਾਂ ਪੜ੍ਹ ਰਹੇ ਸੀ, ਫੇਰ ਪੜ੍ਹੋ -

***ਧਾਰਨਾ - ਲਾਲ ਇਕ ਪਾਇਆ ਜੀ, ਦੇਹੀ ਨੂੰ ਖੋਜ-ਖੋਜ ਕੇ।***
***ਦੇਹੀ ਨੂੰ ਖੋਜ-ਖੋਜ ਕੇ - 2, 2.***
***ਲਾਲ ਇਕ ਪਾਇਆ ਜੀ,.........।***

***ਖੋਜਤ ਖੋਜਤ ਲਾਲੁ ਇਕੁ ਪਾਇਆ***
***ਹਰਿ ਕੀਮਤਿ ਕਹਣੁ ਨ ਜਾਈ ਸੰਤਹੁ॥ ਪੰਨਾ - 916***

ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਇਸ ਨਾਮ ਦੀ ਕੋਈ ਵੀ ਕੀਮਤ ਨਹੀਂ ਕਹਿ ਸਕਦਾ। ਇਸ ਖੋਜ ਦੇ ਰਾਹੀਂ ਅਸਾਡਾ ਮਨ ਦੁਨੀਆਂ ਤੋਂ ਹਟ ਕੇ ਉਸ ਸਤਿ ਚਿਤ ਅਨੰਦ ਹਸਤੀ ਦੇ ਧਿਆਨ ਵਿਚ ਲਗ ਗਿਆ ਹੈ ਅਤੇ ਉਸ ਸੱਚ ਦੇ ਮੰਡਲ ਵਿਚ ਵਾਸਾ ਹੋ ਗਿਆ ਹੈ। ਗੁਣ ਗਾਉਂਦੇ-ਗਾਉਂਦੇ ਅਸੀਂ ਨਿਹਾਲ ਹੋ ਗਏ ਹਾਂ ਅਤੇ ਨਾਮ ਜਪਦੇ ਹੋਏ ਸਾਰੀਆਂ ਵਾਸ਼ਨਾਵਾਂ ਖਤਮ ਹੋ ਗਈਆਂ ਹਨ, ਤ੍ਰਿਸ਼ਨਾ ਦਾ ਨਾਮ ਨਿਸ਼ਾਨ ਵੀ ਨਹੀਂ ਰਿਹਾ, ਪੰਜੇ ਚੋਰ ਭੱਜ ਗਏ, ਪੰਜ ਵਿਸ਼ਿਆਂ ਦਾ ਕਿਤੇ ਥਹੁ ਪਤਾ ਹੀ ਨਹੀਂ ਲਗਦਾ, ਪੂਰਨ ਰੂਪ ਵਿਚ ਤ੍ਰਿਪਤ ਹੋ ਗਏ ਹਾਂ। ਸਾਰੀਆਂ ਵਾਸ਼ਨਾਵਾਂ ਖਤਮ ਹੋ ਗਈਆਂ, ਪੂਰੀ ਤਰ੍ਹਾਂ ਇਸ ਗੱਲ ਦੀ ਪਰਤੀਤੀ ਹੋ ਗਈ ਕਿ ਇਕੋ ਵਾਹਿਗੁਰੂ ਸਾਰੇ ਰਮਿਆ ਹੋਇਆ ਹੈ, ਉਹ ਨਾ ਹੀ ਕਿਤੋਂ ਆਉਂਦਾ ਹੈ, ਨਾ ਹੀ ਕਿਤੇ ਜਾਂਦਾ ਹੈ, ਉਹ ਆਦਿ ਵਿਚ ਸੀ, ਜੁਗਾਦਿ ਵਿਚ ਵੀ ਓਹੀ ਸੀ, ਹੁਣ ਵੀ ਹੈ ਅਤੇ ਜਦੋਂ ਕੁਝ ਨਹੀਂ ਹੋਵੇਗਾ ਉਸ ਵੇਲੇ ਵੀ ਉਹ ਆਪ ਹੀ ਹੋਵੇਗਾ। ਸੋ ਇਸ ਤਰ੍ਹਾਂ ਦੇ ਨਾਲ ਦੇਹੀ ਦੀ ਖੋਜ ਕੀਤੀ, ਇਸ ਵਿਚੋਂ ਆਤਮ ਵਸਤੂ ਸਾਖਸ਼ਾਤਕਾਰ ਹੋ ਗਈ। ਬਾਣੀ ਵਿਚ ਐਸਾ ਫੁਰਮਾਨ ਆਉਂਦਾ ਹੈ ਕਿ -

***ਖੋਜਤ ਖੋਜਤ ਲਾਲੁ ਇਕੁ ਪਾਇਆ ਹਰਿ ਕੀਮਤਿ ਕਹਣੁ ਨ ਜਾਈ ਸੰਤਹੁ॥***
***ਚਰਨ ਕਮਲ ਸਿਉ ਲਾਗੋ ਧਿਆਨਾ ਸਾਚੈ ਦਰਸਿ ਸਮਾਈ ਸੰਤਹੁ॥***
***ਗੁਣ ਗਾਵਤ ਗਾਵਤ ਭਏ ਨਿਹਾਲਾ ਹਰਿ ਸਿਮਰਤ ਤ੍ਰਿਪਤਿ ਅਘਾਈ ਸੰਤਹੁ।।***
***ਆਤਮ ਰਾਮੁ ਰਵਿਆ ਸਭ ਅੰਤਰਿ ਕਤ ਆਵੈ ਕਤ ਜਾਈ ਸੰਤਹੁ॥***
***ਆਦਿ ਜੁਗਾਦੀ ਹੈ ਭੀ ਹੋਸੀ ਸਭ ਜੀਆ ਕਾ ਸੁਖਦਾਈ ਸੰਤਹੁ॥***
***ਪੰਨਾ - 916***

ਗੁਰੂ ਮਹਾਰਾਜ ਜੀ ਇਕ ਥਾਂ ਫੁਰਮਾਨ ਕਰਦੇ ਹਨ ਕਿ ਇਹ ਸਰੀਰ ਧਰਮ ਕਮਾਉਣ ਵਾਸਤੇ ਮਿਲਿਆ ਹੈ। ਇਸ ਵਿਚ ਵਾਹਿਗੁਰੂ ਜੀ ਦੀ ਜੋਤ ਜਿਸ ਨੂੰ ਆਤਮਾ ਆਖਦੇ ਹਨ ਉਹ ਸਮਾਈ ਹੋਈ ਹੈ, ਗੁਹਜ ਰਤਨ ਇਸ ਦੇਹੀ ਵਿਚ ਲੁਕੇ ਹੋਏ ਹਨ ਜਦੋਂ ਇਸਦੀ ਖੋਤ ਕੀਤੀ ਜਾਂਦੀ ਹੈ ਤਾਂ ਪਤਾ ਲਗ ਜਾਂਦਾ ਹੈ ਕਿ ਰਤਨਾਂ ਦਾ ਭੰਡਾਰ ਇਸ ਵਿਚ ਹੈ।

'ਖੋਤ' ਅੱਖਰ ਨੂੰ ਸਮਝਣ ਲਈ ਇਕ ਮਿਸਾਲ ਦਿਤੀ ਜਾਂਦੀ ਹੈ ਕਿ ਉਡਾਰ ਦੇ ਟਿੱਬੇ ਜਿਸ ਦੀ ਰੇਤ ਉਡਦੀ ਰਹਿੰਦੀ ਹੈ ਉਹ ਕਾਸ਼ਤ ਕਰਨ ਵਾਲੀਆਂ ਫਸਲਾਂ ਨੂੰ ਦਬਾਅ ਲੈਂਦੇ ਹਨ। ਉਪਰ ਹੋਰ ਰੇਤਾ ਜੰਮ ਜਾਂਦਾ ਹੈ। ਫੇਰ ਸਮਾਂ ਲੰਘਣ ਉਪਰੰਤ ਵੀ ਜ਼ਿੰਮੀਦਾਰ ਨੂੰ ਪਤਾ ਹੁੰਦਾ ਹੈ ਕਿ ਮੇਰੇ ਖੇਤਾਂ ਵਿਚ ਖੂਹ ਸੀ। ਉਹ ਬਾਹਰ ਵਸਣ ਵਾਲੀਆਂ ਕੌਮਾਂ ਵਿਚੋਂ ਜੋ ਓਢ ਕੌਮ ਹੈ ਉਸ ਨੂੰ ਆਖਦੇ ਹਨ ਕਿ ਭਾਈ! ਸਾਡਾ ਖੂਹ ਟੋਲ੍ਹ ਕੇ ਦੇਹ। ਉਹ ਓਢ ਬੱਕਰੀਆਂ ਲੈ ਕੇ ਖੇਤਾਂ ਵਿਚ ਆ ਜਾਂਦੇ ਹਨ। ਬਕਰੀਆਂ ਨੂੰ ਖੇਤ ਵਿਚ ਜੁੜਵੇਂ ਰੱਖ ਕੇ ਘੁੰਮਾਇਆ ਜਾਂਦਾ ਹੈ। ਜਿਥੇ ਖੂਹ ਦਬਿਆ ਹੁੰਦਾ ਹੈ ਉਥੇ ਬਕਰੀਆਂ ਪੈਰ ਨਹੀਂ ਰੱਖਦੀਆਂ, ਗੋਲ ਚੱਕਰ ਬਣਾ ਕੇ ਘੁੰਮ ਕੇ ਲੰਘ ਜਾਂਦੀਆਂ ਹਨ। ਇਸੇ ਤਰ੍ਹਾਂ ਫੇਰ ਇਕ ਵਾਰੀ ਉਨ੍ਹਾਂ ਨੂੰ ਘੁੰਮਾਇਆ ਜਾਂਦਾ ਹੈ। ਉਹ ਫੇਰ ਉਸ ਤਰ੍ਹਾਂ ਹੀ ਗੋਲ ਚਕਰ ਬਣਾ ਕੇ ਲੰਘ ਜਾਂਦੀਆਂ ਹਨ। ਉਸ ਥਾਂ ਉਪਰ ਰੇਤਾ ਹਟਾ ਕੇ ਮੁੜ ਪਾਣੀ ਪ੍ਰਾਪਤ ਹੋ ਜਾਂਦਾ ਹੈ। ਖੇਤ ਸਿੰਜਣੇ ਸ਼ੁਰੂ ਹੋ ਜਾਂਦੇ ਹਨ, ਖੁਸ਼ਹਾਲੀ ਆ ਜਾਂਦੀ ਹੈ। ਇਸ ਤਰ੍ਹਾਂ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ –

***ਇਹੁ ਸਰੀਰੁ ਸਭੁ ਧਰਮੁ ਹੈ ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ॥***
***ਗੁਹਜ ਰਤਨ ਵਿਚਿ ਲੁਕਿ ਰਹੇ ਕੋਈ ਗੁਰਮੁਖਿ ਸੇਵਕੁ ਕਢੈ ਖੋਤਿ॥***
***ਸਭੁ ਆਤਮ ਰਾਮੁ ਪਛਾਣਿਆ ਤਾਂ ਇਕੁ ਰਵਿਆ ਇਕੋ ਓਤਿ ਪੋਤਿ॥***
***ਇਕੁ ਦੇਖਿਆ ਇਕੁ ਮੰਨਿਆ ਇਕੋ ਸੁਣਿਆ ਸ੍ਰਵਣ ਸਰੋਤਿ॥***
***ਜਨ ਨਾਨਕ ਨਾਮੁ ਸਲਾਹਿ ਤੂ ਸਚੁ ਸਚੇ ਸੇਵਾ ਤੇਰੀ ਹੋਤਿ॥***
***ਪੰਨਾ – 309***

ਹੁਣ ਆਪਣੇ ਸਰੀਰ ਦੀ ਖੋਜ ਕਿਵੇਂ ਕੀਤੀ ਜਾਵੇ, ਇਹ ਮਸਲਾ ਸਾਡੇ ਸਮਝਣ ਵਾਲਾ ਹੈ। ਗੁਰੂ ਦਸਦਾ ਹੈ ਕਿ ਪਿਆਰਿਆ! ਤੂੰ ਸਰੀਰ ਨਹੀਂ ਹੈਂ, ਤੂੰ ਆਤਮਾ ਹੈਂ, ਤੂੰ ਆਪਣੀ ਖੋਜ ਕਰ। ਇਸ ਸ਼ਬਦ ਵਿਚ ਗੁਰੂ ਮਹਾਰਾਜ ਜੀ ਨੇ ਅਸਾਡਾ ਧਿਆਨ ਕਈ ਵਿਸ਼ਿਆਂ ਵਲ ਦਿਵਾਇਆ ਹੈ। ਪਹਿਲਾਂ ਤਾਂ ਹੈ ਖੋਜ ਕਰਨੀ, ਬਾਹਰ ਦੀ ਖੋਜ ਨਹੀਂ ਅੰਦਰ ਦੀ ਖੋਜ ਕਰਨੀ। ਦੂਸਰਾ ਹੈ ਕਿ ਇਕ ਅਤਿ ਕੀਮਤੀ ਲਾਲ ਪ੍ਰਾਪਤ ਹੁੰਦਾ ਹੈ ਜਿਸ ਦੀ ਕੋਈ ਕੀਮਤ ਕਹਿ ਹੀ ਨਹੀਂ ਸਕਦਾ। ਜਿਵੇਂ ਪਹਿਲਾਂ ਦੱਸਿਆ ਜਾ ਚੁਕਿਆ ਹੈ ਕਿ ਗੁਰੂ ਨਾਨਕ ਪਾਤਸ਼ਾਹ ਨੇ ਸਾਲਸਰਾਇ ਜੌਹਰੀ ਨੂੰ ਦਸਿਆ ਕਿ ਤੇਰੇ ਅੰਦਰ ਨਾਮ ਅਮੁੱਲ ਹੈ ਜਿਸ ਦੀ ਕੋਈ ਕੀਮਤ ਨਹੀਂ ਹੈ। ਫੇਰ ਗੁਰੂ ਪਾਤਸ਼ਾਹ ਜੀ ਨੇ ਧਿਆਨ ਦਾ ਜ਼ਿਕਰ ਕੀਤਾ ਹੈ ਕਿ ਚਰਨਾਂ ਕਮਲਾਂ ਨਾਲ ਪੂਰੀ ਤਰ੍ਹਾਂ ਧਿਆਨ ਲਗਣ ਉਪਰੰਤ ਵਾਹਿਗੁਰੂ ਜੀ ਦੇ ਦਰਸ਼ਨ ਹੁੰਦੇ ਹਨ ਅਤੇ ਉਸ ਦਰਸ਼ਨ ਵਿਚ ਇਸ ਜੀਵ ਦੀ ਆਤਮਕ ਰੂਪ ਵਿਚ ਸਮਾਈ ਹੋ ਜਾਂਦੀ ਹੈ। ਇਸ ਦੇ ਨਾਲ ਹੀ ਗੁਰੂ ਮਹਾਰਾਜ ਜੀ ਹੋਰ ਦਸਦੇ ਹਨ ਕਿ ਉਸ ਮਹਾਨ ਦੇ ਗੁਣ ਗਾਉਂਦਿਆਂ-ਗਾਉਂਦਿਆਂ ਨਿਹਾਲ ਹੋ ਜਾਈਦਾ ਹੈ। ਪ੍ਰੇਮ ਅਨੰਦ ਵਿਚ ਮਖਮੂਰ ਹੋ ਜਾਈਦਾ ਹੈ ਅਤੇ ਸਾਰੀਆਂ ਵਾਸ਼ਨਾਵਾਂ ਖਤਮ ਹੋ ਕੇ ਪੂਰਨ ਤ੍ਰਿਪਤੀ ਹੋ ਕੇ ਰੱਜ ਜਾਈਦਾ ਹੈ। ਇਸ ਤਰ੍ਹਾਂ ਅੰਤਰੀਵੀ ਖੋਜ ਕਰਨ ਨਾਲ ਦਿਬਜ ਦ੍ਰਿਸ਼ਟ ਖੁਲ੍ਹ ਗਈ ਅਤੇ ਦੇਖਿਆ ਕਿ ਹਰ ਥਾਂ ਦੇ ਉਤੇ ਵਾਹਿਗੁਰੂ ਜੀ ਪਰੀਪੂਰਨ ਹਨ, ਹੁਣ ਆਉਣਾ ਜਾਣਾ ਕਿਥੇ ਰਹਿ ਗਿਆ ਕਿਉਂਕਿ ਇਹੀ ਜੀਵ ਪ੍ਰਭੂ ਵਿਚ ਲੀਨ ਹੋ ਕੇ ਉਸ ਦਾ ਰੂਪ ਹੋ ਗਿਆ ਜਦੋਂ ਉਹ ਸਾਰੇ ਹੀ ਪਰੀਪੂਰਨ ਹੈ –

***ਜਿਮੀ ਜਮਾਨ ਕੇ ਬਿਖੈ ਸਮੱਸਤਿ ਏਕ ਜੋਤ ਹੈ॥***
***ਨ ਘਾਟ ਹੈ ਨ ਬਾਢ ਹੈ, ਨ ਘਾਟਿ ਬਾਢਿ ਹੋਤ ਹੈ॥ ਅਕਾਲ ਉਸਤਿਤ***

ਉਹ ਘੱਟ ਵੱਧ ਨਹੀਂ ਹੁੰਦਾ। ਉਹ ਵਾਹਿਗੁਰੂ ਜੀ ਜਦੋਂ ਸੰਸਾਰ ਵਜੂਦ ਵਿਚ ਨਹੀਂ ਆਇਆ ਸੀ, ਉਸ ਵੇਲੇ ਵੀ ਉਹ ਆਪੇ ਹੀ ਆਪ ਸੀ ਜਦੋਂ ਸੰਸਾਰ ਦੀ ਰਚਨਾ ਸ਼ੁਰੂ ਕੀਤੀ, ਕਾਲ ਅਤੇ ਵਸਤੂ ਬਣੀ ਉਸ ਵੇਲੇ ਵੀ ਉਹ ਆਪ ਹੀ ਸੀ। ਹੁਣ ਜੋ ਸੰਸਾਰ ਚਲ ਰਿਹਾ ਹੈ ਉਸ ਵਿਚ ਵੀ ਉਹ ਆਪ ਹੀ ਹੈ, ਜਦੋਂ ਇਹ ਖੇਲ੍ਹ ਸੰਕੋਚ ਲਵੇਗਾ, ਉਸ ਵੇਲੇ ਵੀ ਉਹ ਆਪ ਹੀ ਹੋਵੇਗਾ। ਵਾਹਿਗੁਰੂ ਜੀ ਵਿਚ ਕੋਈ

ਵਾਧਾ ਨਹੀਂ ਹੁੰਦਾ, ਕੁਝ ਵੀ ਘੱਟ ਨਹੀਂ ਹੁੰਦਾ।

***ਨਾ ਹਾਨ ਹੈ ਨਾ ਬਾਨ ਹੈ, ਸਮਾਨ ਰੂਪ ਜਾਨੀਐ॥***
***ਮਕੀਨ ਔ ਮਕਾਨ ਅਪ੍ਰਮਾਨ ਤੇਜ ਮਾਨੀਐ॥*** ***ਅਕਾਲ ਉਸਤਤਿ***

ਸੰਸਾਰੀ ਖੇਲ੍ਹ ਸਭਨਾਂ ਜੀਆਂ ਨੂੰ ਸੁਖ ਦੇਣ ਵਾਲਾ ਹੈ, ਇਥੇ ਇਕ ਬੜਾ ਜ਼ਬਰਦਸਤ ਭੁਲੇਖਾ ਪੈਂਦਾ ਹੈ, ਜਦੋਂ ਵਾਹਿਗੁਰੂ ਜੀ ਆਪੇ ਹੀ ਆਪ ਹਨ ਫੇਰ ਇਹ ਦ੍ਵੈਤ ਦੇ ਬਚਨ, ਦ੍ਵੈਤ ਦੇ ਭਾਵ ਕਿਥੋਂ ਆ ਗਏ ਕਿਉਂਕਿ ਗੁਰਬਾਨੀ ਦੇ ਅੰਦਰ ਅਜਿਹੇ ਬਚਨ ਆਮ ਮਿਲਦੇ ਹਨ। ਉਸ ਦੇ ਬਾਰੇ ਧਿਆਨ ਨਾਲ ਸਮਝੋ। ਸਾਧਸੰਗਤ ਜੀ! ਕੁਝ ਉਦਾਹਰਣਾਂ ਮੈਂ ਦਿੰਦਾ ਹਾਂ ਕਿ ਜਦੋਂ ਆਪਾਂ ਸੌਂ ਜਾਂਦੇ ਹਾਂ, ਉਸ ਵੇਲੇ ਅਸੀਂ ਇਕ ਐਸੀ ਦੁਨੀਆਂ ਵਿਚ ਚਲੇ ਜਾਂਦੇ ਹਾਂ ਜਿਸ ਨੂੰ ਸੁਪਨਮਈ ਸੰਸਾਰ ਆਖਿਆ ਜਾਂਦਾ ਹੈ। ਉਸ ਸੰਸਾਰ ਵਿਚ ਅਸਾਨੂੰ ਹਵਾਈ ਜਹਾਜ਼ ਚਲਦੇ ਵੀ ਨਜ਼ਰ ਆਉਂਦੇ ਹਨ, ਸਮੁੰਦਰ ਦੀਆਂ ਅਥਾਹ ਲਹਿਰਾਂ ਵੀ ਨਜ਼ਰ ਆਉਂਦੀਆਂ ਹਨ, ਚੰਗੇ ਜਾਂ ਮੰਦੇ ਮਕਾਨ ਵੀ ਨਜ਼ਰ ਆਉਂਦੇ ਹਨ, ਚੋਰ ਵੀ ਨਜ਼ਰ ਆਉਂਦੇ ਹਨ, ਠੱਗ ਵੀ ਨਜ਼ਰ ਆਉਂਦੇ ਹਨ, ਸਾਧ ਵੀ, ਸੱਪ ਵੀ, ਸ਼ੇਰ ਵੀ ਨਜ਼ਰ ਆਉਂਦੇ ਹਨ। ਕਿਤੇ ਉਚੇ ਪਹਾੜ ਹੁੰਦੇ ਹਨ, ਹਵਾਵਾਂ ਚਲਦੀਆਂ ਹਨ, ਪਾਣੀ ਦੀ ਪਿਆਸ ਲਗਦੀ ਹੈ, ਭੁੱਖ ਲਗਦੀ ਹੈ, ਖਾਣ ਪੀਣ ਮਠਿਆਈ ਮਿਲਦੀ ਹੈ, ਸੁੱਕੀਆਂ ਰੋਟੀਆਂ ਵੀ ਮਿਲਦੀਆਂ ਹਨ, ਕਦੇ ਮੰਗੇ ਤੋਂ ਵੀ ਕੁਝ ਨਹੀਂ ਮਿਲਦਾ, ਕਦੇ ਜ਼ਹਿਰੀਲੇ ਜਾਨਵਰ ਪਿਛੇ ਪੈ ਜਾਂਦੇ ਹਨ, ਕਦੇ ਸ਼ੇਰ ਪਿਛੇ ਪੈ ਜਾਂਦਾ ਹੈ, ਅਸੀਂ ਜਾਨ ਬਚਾਉਣ ਲਈ ਨੱਠਦੇ ਹਾਂ। ਕਦੇ ਆਪਣਾ ਬਾਜ਼ੂ ਕੱਟ ਜਾਂਦਾ ਹੈ, ਕਦੇ ਬਿਮਾਰ ਹੋ ਕੇ ਚੜ੍ਹਾਈ ਕਰ ਜਾਈਦਾ ਹੈ, ਇਸਤ੍ਰੀਆਂ ਨੂੰ ਮਨੁੱਖਾਂ ਦੇ ਸੁਪਨੇ ਆਉਂਦੇ ਹਨ, ਮਨੁੱਖਾਂ ਨੂੰ ਇਸਤ੍ਰੀਆਂ ਦੇ ਸੁਪਨੇ ਆਉਂਦੇ ਹਨ। ਵਿਆਹ ਸ਼ਾਦੀਆਂ ਹੁੰਦੀਆਂ ਹਨ, ਕਾਰਾਂ 'ਚ ਬੈਠ ਕੇ ਸਫਰ ਕੀਤਾ ਜਾਂਦਾ ਹੈ, ਟੁੱਟੀਆਂ ਹੋਈਆਂ ਸੜਕਾਂ ਨਜ਼ਰ ਆਉਂਦੀਆਂ ਹਨ, ਬਹੁਤ ਵਧੀਆ **highway** ਨਜ਼ਰ ਆਉਂਦੇ ਹਨ, ਕਦੇ ਸਮੁੰਦਰ ਵਿਚ ਤੈਰਦੇ ਹਾਂ, ਕਈ ਵਾਰੀ ਸੁਪਨੇ ਵਿਚ ਮਰ ਜਾਈਦਾ ਹੈ, ਲੋਕ ਰੋਂਦੇ ਨਜ਼ਰ ਆਉਂਦੇ ਹਨ, ਆਪਣੇ ਮਨ ਵਿਚ ਬੜਾ ਅਫਸੋਸ ਹੁੰਦਾ ਹੈ, ਇਹ ਸਭ ਕੀ ਹੋਇਆ? ਇਸ ਸੁਪਨੇ ਦੇ ਅੰਦਰ ਅਸੀਂ ਸੁਪਨੇ ਦੇ ਨਿਯਮ ਪਾਲਦੇ ਹੋਏ, ਤੂੰ ਤੇ ਮੈਂ, ਦ੍ਵੈਤ ਦੀਆਂ ਗੱਲਾਂ ਕਰਦੇ ਹਾਂ। ਵਿਚਾਰ ਕਰਕੇ ਦੇਖੋ, ਦ੍ਵੈਤ ਤਾਂ ਇਸ ਵਿਚ ਕੋਈ ਹੈ ਹੀ ਨਹੀਂ, ਇਹ ਤਾਂ ਜੀਵ ਸੌਂ ਗਿਆ ਉਸ ਨੇ ਆਪਣੀ ਰਚਨਾ ਆਪ ਹੀ ਰਚ ਲਈ, ਹੈ ਕੁਝ ਵੀ ਨਹੀਂ ਪਰ ਪ੍ਰਤੀਤ ਸਤਿ ਦਿੰਦਾ ਹੈ ਉਸ ਸੁਪਨੇ ਦਾ ਅਧਿਆਸ ਹੋ ਜਾਂਦਾ ਹੈ।

ਮਹਾਂਪੁਰਸ਼ ਦਸਿਆ ਕਰਦੇ ਹਨ ਕਿ ਇਕ ਰਾਜਾ ਬਹੁਤ ਬਹਾਦਰ ਸੀ। ਉਸ ਉਪਰ ਕਿਸੇ ਹੋਰ ਰਾਜੇ ਨੇ ਆਕਰਮਣ ਕਰ ਦਿਤਾ, ਫੌਜ ਦੇ ਸਾਰੇ ਜਵਾਨ ਮਾਰੇ ਗਏ, ਬਹੁਤ ਹੀ ਭਿਆਨਕ ਯੁੱਧ ਹੋਇਆ, ਕੋਈ ਸੂਰਮਾ ਪਿਛੇ ਹਟਣ ਦਾ ਨਾਮ ਨਹੀਂ ਲੈਂਦਾ; ਨਾ ਇਹ ਆਕਰਮਣ ਕਰਨ ਵਾਲੇ, ਨਾ ਹੀ ਇਹ ਰਾਜਾ। ਇਸ ਦਾ ਰਾਜਕੁਮਾਰ ਵੀ ਪੂਰੇ ਤਾਣ ਨਾਲ ਲੜ ਰਿਹਾ ਸੀ। ਚਾਰ ਦਿਨ ਚਾਰ ਰਾਤਾਂ ਦੀ ਲੜਾਈ ਉਪਰੰਤ ਇਹ ਰਾਜਾ ਜਿੱਤ ਗਿਆ ਅਤੇ ਬਹੁਤ ਖੁਸ਼ੀਆਂ ਮਨਾਈਆਂ ਗਈਆਂ। ਰਾਜਾ ਕਿਉਂਕਿ ਬਹੁਤ ਥੱਕਿਆ ਹੋਇਆ ਸੀ ਉਸ ਨੇ ਕਿਹਾ ਕਿ ਮੈਂ ਅਰਾਮ ਕਰਨ ਵਾਸਤੇ ਸੌਣ ਲੱਗਿਆ ਹਾਂ ਮੈਨੂੰ ਕਿਸੇ ਨੇ ਨਹੀਂ ਜਗਾਉਣਾ, ਮੈਂ ਆਪਣੀ ਮਰਜ਼ੀ ਨਾਲ ਉਠਣਾ ਹੈ। ਮੈਂ ਐਨਾ ਥੱਕ ਚੁਕਿਆ ਹਾਂ ਕਿ ਮੇਰਾ ਸਰੀਰ ਗਿਰੂੰ-ਗਿਰੂੰ ਕਰਦਾ ਹੈ, ਜੇ ਕੋਈ ਮੈਨੂੰ ਜਗਾਵੇਗਾ ਤਾਂ ਮੈਂ ਉਸ ਨੂੰ ਮੌਤ ਦਾ ਦੰਡ ਦੇਵਾਂਗਾ।

ਰਾਜਾ ਆਪਣੇ ਮਹਿਲ ਵਿਚ ਜਾ ਕੇ ਸੇਜ ਉਪਰ ਸੌਂ ਗਿਆ, ਉਸ ਦੇ ਸੌਣ ਪਿਛੋਂ ਰਾਜਕੁਮਾਰ ਜੋ ਯੁੱਧ ਵਿਚ ਬਹੁਤ ਜ਼ਖਮੀ ਹੋ ਚੁਕਿਆ ਸੀ, ਵੈਦ ਉਸ ਦਾ ਇਲਾਜ ਕਰਦੇ ਕਰਦੇ ਮਹਿਲਾਂ ਵਿਚ ਲੈ ਆਏ ਪਰ ਇਥੇ ਆ ਕੇ ਵੈਦਾਂ ਨੇ ਸਿਰ ਹਿਲਾ ਦਿਤਾ ਕਿ ਭਾਈ! ਪ੍ਰਭੂ ਦਾ ਭਾਣਾ ਵਰਤ ਗਿਆ, ਬਹੁਤ ਬਹਾਦਰੀ ਨਾਲ ਇਹ ਯੁੱਧ ਲੜਿਆ ਸੀ, ਜਿਥੇ ਇਹ ਲੜਦਾ ਸੀ ਉਥੇ ਦੁਸ਼ਮਣ ਦੀਆਂ ਫੌਜਾਂ ਦਾ ਬਹੁਤ ਜ਼ੋਰ ਸੀ ਪਰ ਇਹ ਆਪਣੀ ਜਾਨ ਦੀ ਪਰਵਾਹ ਨਾ ਕਰਦਾ ਹੋਇਆ ਬਹੁਤ ਬਹਾਦਰੀ ਨਾਲ ਲੜਿਆ ਸੀ। ਸੋ ਰਾਜਕੁਮਾਰ ਦੀ ਮੌਤ ਹੋ ਚੁਕੀ ਸੀ, ਸਾਰਿਆਂ ਨੇ ਇਕੱਠੇ ਹੋ ਕੇ ਵਜ਼ੀਰ ਨੂੰ ਕਿਹਾ ਤੁਸੀਂ ਮਹਾਰਾਜੇ ਨੂੰ ਜਗਾਓ। ਰਾਜਕੁਮਾਰ ਕਲ੍ਹ ਦਾ ਮਰਿਆ ਹੋਇਆ ਪਿਆ ਹੈ, ਇਸਦਾ ਸਸਕਾਰ ਕਰਨਾ ਬਹੁਤ ਜ਼ਰੂਰੀ ਹੈ ਪਰ ਇਸ ਦੇ ਪਿਤਾ ਦਾ ਵਿਚ ਹੋਣਾ ਵੀ ਬਹੁਤ ਜ਼ਰੂਰੀ ਹੈ। ਰਾਜੇ ਨੂੰ ਤੀਸਰੇ ਦਿਨ ਵੀ ਜਾਗ ਨਾ ਆਈ,

ਚੌਥਾ ਦਿਨ ਵੀ ਆ ਗਿਆ ਪਰ ਅੱਜ ਵੀ ਜਾਗ ਨਾ ਆਈ। ਵਜ਼ੀਰ ਨੂੰ ਐਨਾ ਤਾਂ ਪਤਾ ਲਗ ਗਿਆ ਕਿ ਰਾਜੇ ਦੀ ਘੂਕ ਨੀਂਦ ਟੁੱਟ ਚੁਕੀ ਹੈ ਪਰ ਸੁਪਨਿਆਂ ਦੀ ਦੁਨੀਆਂ ਵਿਚ ਪ੍ਰਵੇਸ਼ ਕਰਕੇ ਉਸ ਨਾਲ ਪਰਚਿਆ ਹੋਇਆ ਹੈ। ਵੱਡੇ ਵਜ਼ੀਰ ਨੇ ਕਿਹਾ ਕਿ ਅੱਜ ਚਾਰ ਦਿਨ ਹੋ ਗਏ, ਰਾਜਕੁਮਾਰ ਦਾ ਸਸਕਾਰ ਨਹੀਂ ਕੀਤਾ, ਮੈਂ ਰਾਜੇ ਨੂੰ ਜਗਾ ਦਿੰਦਾ ਹਾਂ। ਕੋਈ ਗੱਲ ਨਹੀਂ ਜੇ ਕੋਈ ਮੈਨੂੰ ਦੰਡ ਮਿਲੇਗਾ ਤਾਂ ਮੈਂ ਭੁਗਤ ਲਵਾਂਗਾ। ਉਸ ਨੇ ਹੌਲੀ-ਹੌਲੀ ਰਾਜੇ ਦੇ ਚਰਨਾਂ ਤੇ ਹੱਥ ਫੇਰ ਕੇ ਰਾਜੇ ਨੂੰ ਸਾਵਧਾਨ ਕਰ ਲਿਆ। ਰਾਜੇ ਨੇ ਅੱਖ ਖੋਲ੍ਹੀ, ਉਸ ਦੀ ਯਾਦਾਸ਼ਤ ਅਜੇ ਸੁਪਨੇ ਵਿਚ ਹੀ ਸੀ। ਉਸ ਨੂੰ ਇਹ ਪਤਾ ਹੀ ਨਹੀਂ ਲਗ ਸਕਿਆ ਕਿ ਮੈਂ ਹੁਣ ਜਾਗ ਪਿਆ ਹਾਂ। ਉਹ ਰਾਜਾ ਉਚੀ-ਉਚੀ ਰੋਣ ਲਗ ਪਿਆ। ਵਜ਼ੀਰ ਹੈਰਾਨ ਹੋ ਗਿਆ, ਰਾਣੀਆਂ ਹੈਰਾਨ ਹੋ ਗਈਆਂ ਕਿ ਮਹਾਰਾਜੇ ਨੂੰ ਤਾਂ ਕਿਸੇ ਨੇ ਹਾਲੇ ਕੁਝ ਦਸਿਆ ਹੀ ਨਹੀਂ ਇਹ ਐਨੀ ਉਚੀ-ਉਚੀ ਕਿਉਂ ਰੋ ਰਿਹਾ ਹੈ। ਉਸ ਵੇਲੇ ਵੱਡੇ ਵਜ਼ੀਰ ਨੇ ਮਹਾਰਾਜੇ ਦੇ ਕੰਨ ਵਿਚ ਦਸਿਆ ਕਿ ਮਹਾਰਾਜ! ਆਪ ਦੇ ਰਾਜਕੁਮਾਰ ਆਪ ਦੇ ਪਿਛੋਂ ਆਏ ਸਨ, ਬਹੁਤ ਵੱਡੇ ਫੱਟ ਲੱਗੇ ਹੋਏ ਸਨ, ਖ਼ੂਨ ਨਿਕਲ ਚੁਕਿਆ ਸੀ ਪਰ ਉਹ ਬਹਾਦਰ ਮਹਿਲਾਂ ਵਿਚ ਪਹੁੰਚਣ ਤੋਂ ਬਾਦ ਹੀ ਸਰੀਰ ਛੱਡ ਗਿਆ। ਮਹਾਰਾਜ! ਵੈਦਾਂ ਨੇ ਇਲਾਜ ਵੀ ਕੀਤਾ, ਫੱਟ ਵੀ ਬੰਨ੍ਹੇ ਪਰ ਰਾਜਕੁਮਾਰ ਨਹੀਂ ਬਚ ਸਕਿਆ। ਇਸ ਵਾਸਤੇ ਖਿਮਾ ਕਰਨਾ ਕਿ ਅਸੀਂ ਹੁਕਮ ਅਦੂਲੀ ਕਰਕੇ ਆਪ ਨੂੰ ਜਗਾ ਦਿਤਾ ਹੈ। ਰਾਜਾ ਕਹਿਣ ਲੱਗਿਆ ਕਿ ਵਜ਼ੀਰ ਸਾਹਿਬ! ਤੂੰ ਬਹੁਤ ਬੁਰਾ ਕੀਤਾ, ਮੇਰੀਆਂ ਪਦਮਨੀ ਰਾਣੀਆਂ, ਇਕ ਤੋਂ ਇਕ ਸੋਹਣੀ ਜਿਨ੍ਹਾਂ ਦੀ ਸੁੰਦਰਤਾ ਪਰੀਆਂ ਨੂੰ ਵੀ ਮਾਤ ਕਰਦੀ ਸੀ, ਉਹ ਅਤੇ ਮੇਰੇ ਚਾਰ ਲਾਡਲੇ ਪੁਤਰ ਜੋ ਮੇਰੀ ਗੋਦ ਵਿਚ ਬੈਠੇ ਸਨ, ਤੁਸੀਂ ਉਨ੍ਹਾਂ ਤੋਂ ਮੈਨੂੰ ਵਿਛੋੜ ਦਿਤਾ। ਜੇ ਇਕ ਮਰ ਗਿਆ ਸੀ ਤਾਂ ਕੀ ਹੋਇਆ ਤੁਸੀਂ ਤਾਂ ਮੇਰੇ ਚਾਰ ਪੁੱਤਰ ਹੋਰ ਮਾਰ ਦਿਤੇ। ਉਸ ਵੇਲੇ ਵਜ਼ੀਰ ਕਹਿਣ ਲੱਗਿਆ, "ਮਹਾਰਾਜ! ਇਹ ਤਾਂ ਇਕ ਸੁਪਨਾ ਸੀ।" ਰਾਜਾ ਕਹਿਣ ਲੱਗਿਆ, ਵਜ਼ੀਰ! ਜਿਸ ਸੰਸਾਰ ਵਿਚ ਤੂੰ ਰਹਿੰਦਾ ਹੈਂ, ਕੀ ਇਹ ਸਤਿ ਹੈ, ਇਹ ਵੀ ਸੁਪਨਾ ਹੀ ਹੈ -

***ਧਾਰਨਾ - ਲਾ ਲਿਆ ਮੂਰਖਾ ਚਿਤ, ਨਾਲ ਸੁਪਨੇ ਦੇ-2.***
***ਨਾਲ ਸੁਪਨੇ ਦੇ ਚਿਤ ਨਾਲ ਸੁਪਨੇ ਦੇ-2, 2***
***ਲਾ ਲਿਆ ਮੂਰਖਾ ਚਿਤ,..........2***

***ਸੁਪਨੇ ਸੇਤੀ ਚਿਤੁ ਮੂਰਖਿ ਲਾਇਆ॥***
***ਬਿਸਰੇ ਰਾਜ ਰਸ ਭੋਗ ਜਾਗਤ ਭਖਲਾਇਆ॥***
***ਆਰਜਾ ਗਈ ਵਿਹਾਇ ਧੰਧੈ ਧਾਇਆ॥***
***ਪੂਰਨ ਭਏ ਨ ਕਾਮ ਮੋਹਿਆ ਮਾਇਆ॥***
***ਕਿਆ ਵੇਚਾਰਾ ਜੰਤੁ ਜਾ ਆਪਿ ਭੁਲਾਇਆ॥***

***ਪੰਨਾ - 707***

ਇਸੇ ਤਰ੍ਹਾਂ ਨਾਲ ਅਨੇਕਾਂ ਸੁਪਨੇ ਅਸੀਂ ਦੇਖਦੇ ਹਾਂ, ਉਸ ਵੇਲੇ ਦ੍ਵੈਤ ਭਾਵ ਵਿਚ ਪ੍ਰਤੀਤ ਦਿੰਦੇ ਹਨ, ਜਦੋਂ ਅਸਾਨੂੰ ਜਾਗ ਆ ਜਾਂਦੀ ਹੈ, ਉਸ ਵੇਲੇ ਉਹ ਸੁਪਨਿਆਂ ਦਾ ਨਾਮ ਨਿਸ਼ਾਨ ਹੀ ਨਹੀਂ ਰਹਿੰਦਾ।

***ਭਣਤਿ ਨਾਨਕੁ ਜਬ ਖੇਲੁ ਉਝਾਰੈ ਤਬ ਏਕੈ ਏਕੰਕਾਰਾ॥ ਪੰਨਾ - 999***

ਸੋ ਇਸ ਤਰ੍ਹਾਂ ਸਾਧਸੰਗਤ ਜੀ! ਇਹ ਸੰਸਾਰ ਵੀ ਸੁਪਨਾ ਹੀ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ॥ ਪੰਨਾ - 808***

ਇਹ ਜੋ ਸੰਸਾਰ ਦਾ ਖੇਲ੍ਹ ਹੋ ਰਿਹਾ ਹੈ ਇਹ ਸਤਿ ਨਹੀਂ ਹੈ, ਇਹ ਵਾਹਿਗੁਰੂ ਜੀ ਦੀ ਸ਼ਕਤੀ ਕਰਕੇ, ਹੁਕਮ ਕਰਕੇ ਸਭ ਕੁਝ ਸੱਚ ਵਾਂਗੂੰ ਹੀ ਦਿਸ ਰਿਹਾ ਹੈ ਪਰ ਹੈ ਇਹ ਸਭ ਕੁਝ ਅਸੱਤਿ। ਸਤਿ ਅਵਸਥਾ ਇਹ ਹੈ ਕਿ ਇਥੇ ਵਾਹਿਗੁਰੂ ਜੀ ਤੋਂ ਬਗੈਰ ਹੋਰ ਕੋਈ ਹੈ ਹੀ ਨਹੀਂ। ਤੂੰ-ਮੈਂ, ਇਹ-ਉਹ, ਇਥੇ-ਉਥੇ ਆਦਿ ਅੱਖਰ ਅਤੇ ਅਨੇਕਾਂ ਕਿਸਮ ਦੇ ਦ੍ਵੈਤ ਦੇ ਭਾਵ ਸੰਸਾਰ ਵਿਚ ਅਸੀਂ ਦੇਖਦੇ ਹਾਂ ਪਰ ਜਦੋਂ

ਸਤਿ ਦੀ ਸੋਝੀ ਹੁੰਦੀ ਹੈ ਤਾਂ ਫੇਰ ਆਪੇ ਹੀ ਆਪ ਨਜ਼ਰੀ ਪਿਆ ਕਰਦਾ ਹੈ। ਖੋਜ ਕਰਨ ਵਾਲਾ ਵੀ ਉਹ ਆਪ ਹੀ ਹੈ, ਖੋਜ ਕੀਤਿਆਂ ਤੋਂ ਲੱਭ ਜਾਣ ਵਾਲਾ ਵੀ ਉਹ ਆਪ ਹੀ ਹੈ। ਸੋ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ-

***ਆਦਿ ਜੁਗਾਦੀ ਹੈ ਭੀ ਹੋਸੀ ਸਭ ਜੀਆ ਕਾ ਸੁਖਦਾਈ ਸੰਤਹੁ॥***
***ਪੰਨਾ - 916***

ਉਸ ਵਾਹਿਗੁਰੂ ਦਾ ਕੋਈ ਵੀ ਅੰਤ ਨਹੀਂ ਪਾ ਸਕਦਾ ਉਹ ਹਰ ਥਾਂ ਉਪਰ ਆਪ ਹੀ ਹੈ -

***ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ॥***
***ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ॥***
***ਈਤ ਊਤ ਨਹੀ ਬੀਛੁੜੈ ਸੋ ਸੰਗੀ ਗਨੀਐ॥***
***ਬਿਨਸਿ ਜਾਇ ਜੋ ਨਿਮਖ ਮਹਿ ਸੋ ਅਲਪ ਸੁਖੁ ਭਨੀਐ॥***
***ਪ੍ਰਤਿਪਾਲੈ ਅਪਿਆਉ ਦੇਇ ਕਛੁ ਊਨ ਨ ਹੋਈ॥***
***ਸਾਸਿ ਸਾਸਿ ਸੰਮਾਲਤਾ ਮੇਰਾ ਪ੍ਰਭੁ ਸੋਈ॥ ਪੰਨਾ - 677***

ਦਿਬਯ ਅੱਖ ਖੁਲ੍ਹਣ ਦੀ ਦੇਰ ਹੈ ਫੇਰ ਜਦੋਂ ਅਸੀਂ ਸਤਿ ਦੀ ਪਾਲਣਾ ਕਰਦੇ ਹਾਂ ਤਾਂ ਸਭ ਤੋਂ ਪਹਿਲਾਂ ਜਿਸ ਨੂੰ ਅਸੀਂ ਤੂੰ ਕਹਿੰਦੇ ਹਾਂ, ਮੈਂ ਕਹਿੰਦੇ ਹਾਂ, ਉਸ ਦਾ ਅਭਾਵ ਹੋ ਜਾਂਦਾ ਹੈ ਕਿਉਂਕਿ ਝੂਠੀ ਮੈਂ ਤਾਂ ਹੈ ਹੀ ਨਹੀਂ, ਕੇਵਲ ਅਧਿਆਸ ਪਕਿਆ ਹੋਇਆ ਹੈ, ਅਧਿਆਸ ਖਰਬਾਂ ਸਾਲਾਂ ਤੋਂ ਪੱਕਿਆ ਹੋਇਆ ਹੈ, ਕਿਉਂਕਿ ਸਾਡੇ ਦੁਖ ਸੁਖ, ਮੇਲ ਮਿਲਾਪ ਵਖਰੇ ਹਨ ਪਰ ਜਦੋਂ ਦਿਬਯ ਦ੍ਰਿਸ਼ਟੀ ਖੁਲ੍ਹਦੀ ਹੈ ਤਾਂ ਇਥੇ ਵਾਹਿਗੁਰੂ ਜੀ ਤੋਂ ਬਿਨਾਂ ਹੋਰ ਕੋਈ ਨਜ਼ਰ ਹੀ ਨਹੀਂ ਆਉਂਦਾ।

***ਆਪਿ ਬੇਅੰਤੁ ਅੰਤੁ ਨਹੀ ਪਾਈਐ ਪੂਰਿ ਰਹਿਆ ਸਭ ਠਾਈ ਸੰਤਹੁ॥***
***ਪੰਨਾ - 916***

ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਮੀਤ ਸਾਜਨ ਮਾਲੁ ਜੋਬਨੁ ਸੁਤ ਹਰਿ ਨਾਨਕ ਬਾਪੁ ਮੇਰੀ ਮਾਈ ਸੰਤਹੁ॥***
***ਪੰਨਾ - 916***

ਅਸੀਂ ਹਉਮੈ ਦਾ ਅਧਿਆਸ ਹੋਣ ਕਰਕੇ ਜੀਵ ਉਪਾਧੀ ਪ੍ਰਾਪਤ ਕਰ ਚੁਕੇ ਹਾਂ ਅਤੇ ਅਸਾਨੂੰ ਜੋ ਦਿਸਦਾ ਹੈ, ਸੁਣਦਾ ਹੈ, ਜਿਸ ਨੂੰ ਅਨੁਭਵ ਕਰਦੇ ਹਾਂ, ਉਹ ਸਾਨੂੰ ਸਤਿ ਵਾਂਗੂੰ ਹੀ ਪ੍ਰਤੀਤ ਦਿੰਦਾ ਹੈ ਅਤੇ ਅਸੀਂ ਕਿਸੇ ਤਰ੍ਹਾਂ ਵੀ ਮੰਨਣ ਨੂੰ ਤਿਆਰ ਨਹੀਂ ਹਾਂ ਕਿ ਇਹ ਸਭ ਦ੍ਰਿਸ਼ਟਮਾਨ ਅਸਤਿ ਹੈ।

ਸਾਧਸੰਗਤ ਜੀ! ਜੋ ਦ੍ਰਿਸ਼ਟਮਾਨ ਹੈ ਇਹ ਇਕ ਖੇਲ੍ਹ ਹੈ ਇਹ ਸਤਿ ਨਹੀਂ ਹੈ ਪਰ ਪ੍ਰਤੀਤ ਸਤਿ ਦੇ ਰਿਹਾ ਹੈ, ਇਸ ਕਰਕੇ ਇਹ ਜੀਵ ਅਗਿਆਨ ਵਿਚ ਫਸ ਗਿਆ, **ignorance** ਨੇ ਇਸ ਨੂੰ ਚਕਰਾਂ ਵਿਚ ਪਾ ਦਿਤਾ। ਐਨੀ ਭੁੱਲ ਪੈ ਗਈ ਹੈ ਕਿ ਮੈਂ ਤੇ ਤੂੰ ਦੇ ਵਿਚੋਂ ਇਹ ਨਿਕਲਣ ਵਿਚ ਹੀ ਨਹੀਂ ਆਉਂਦਾ, ਇਸੇ ਨੂੰ ਅਗਿਆਨ ਆਖਦੇ ਹਨ। ਹੁਣ ਸਾਡੇ ਮੂਹਰੇ ਪ੍ਰਸ਼ਨ ਇਹ ਹੁੰਦਾ ਹੈ ਕਿ ਅਸੀਂ ਸਤਿ ਅਵਸਥਾ ਨੂੰ ਕਿਵੇਂ ਖੋਜੀਏ, ਕਿਸ ਤਰ੍ਹਾਂ ਉਹ ਸਾਨੂੰ ਨਾਮ ਰੂਪੀ ਲਾਲ ਹੱਥ ਆ ਸਕਦਾ ਹੈ? ਧਿਆਨ ਨਾਲ ਇਸ ਦੀ ਵਿਚਾਰ ਸਰਵਣ ਕਰੋ।

ਜੀਵ ਭਾਵ ਇਸ ਦਾ ਕੂੜਾ ਹੈ, ਇਹ ਸੱਚੀ ਰੂਹ ਨਹੀਂ ਹੈ ਪਰ ਇਹ ਸੱਚੀ ਰੂਹ ਦਾ ਪ੍ਰਤੀਬਿੰਬ ਹੈ, ਪਰਛਾਵਾਂ ਹੈ। ਸੱਚੀ ਰੂਹ ਆਤਮਾ ਹੈ, ਪਰਛਾਵੇਂ ਦਾ ਨਾਮ ਜੀਵ ਆਤਮਾ ਹੈ, ਜੀਵ ਆਤਮਾ ਦੇ ਰਹਿਣ ਵਾਲੇ ਘਰ ਦਾ ਨਾਮ ਸਰੀਰ ਹੈ, ਆਤਮਾ ਵਾਹਿਗੁਰੂ ਵਿਚ ਹੈ, ਵਾਹਿਗੁਰੂ ਆਤਮਾ ਵਿਚ ਹਨ, ਮੁਕਦੀ ਗੱਲ ਕਿ ਇਥੇ ਕੇਵਲ ਇਕ ਬ੍ਰਹਮ ਹੀ ਹੈ, ਏਕੰਕਾਰ ਹੀ ਹੈ ਜਿਸ ਦਾ ਇਹ ਸਾਰਾ ਪਸਾਰਾ ਹੈ। ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ -

***ਏਕ ਜੋਤਿ ਏਕੋ ਮਨਿ ਵਸਿਆ ਸਭ ਬ੍ਰਹਮ ਦ੍ਰਿਸਟਿ ਇਕੁ ਕੀਜੈ॥***
***ਆਤਮ ਰਾਮੁ ਸਭ ਏਕੈ ਹੈ ਪਸਰੇ ਸਭ ਚਰਨ ਤਲੇ ਸਿਰੁ ਦੀਜੈ॥***

***ਪੰਨਾ - 1325***

ਖੋਜ ਕਰਨ ਲਈ ਸਭ ਤੋਂ ਪਹਿਲਾਂ ਮੁਰਸ਼ਦੇ-ਏ-ਕਾਮਲ ਦੀ ਸ਼ਰਨ ਵਿਚ ਜਾਣ ਦੀ ਲੋੜ ਹੈ। ਉਸ ਤੋਂ ਨਾਮ ਮੰਤਰ ਰੂਪੀ ਲਾਲ ਦੀ ਪ੍ਰਾਪਤੀ ਵਾਸਤੇ ਤਨ, ਮਨ, ਧਨ ਅਰਪਣ ਕਰਨਾ ਪੈਂਦਾ ਹੈ, ਗੁਰੂ ਤੋਂ ਮੰਤਰ ਪ੍ਰਾਪਤ ਹੋਣ ਤੇ ਉਸ ਦੀ ਸਾਧਨਾ ਕਰਨੀ ਪੈਂਦੀ ਹੈ, ਪਹਿਲਾਂ-ਪਹਿਲਾਂ ਬਾਣੀ ਦਾ ਪਾਠ ਕਰਕੇ ਉਸ ਦਾ ਭਾਵ ਮਨ ਵਿਚ ਵਸਾਉਣਾ ਪੈਂਦਾ ਹੈ। ਬਾਣੀ ਪੜ੍ਹਨ ਲੱਗਿਆਂ ਕਈਆਂ ਦਾ ਮਨ ਨਹੀਂ ਟਿਕਿਆ ਕਰਦਾ, ਉਸ ਦੀ ਜੁਗਤੀ ਇਹ ਹੁੰਦੀ ਹੈ ਕਿ ਅੱਖਰਾਂ ਨੂੰ ਲੱਗੀਆਂ ਹੋਈਆਂ ਲਗਾਂ ਮਾਤਰਾਂ ਦੇਖ ਕੇ ਪੜ੍ਹਦਾ ਜਾਵੇ, ਜਦੋਂ ਇਹ ਪਰਪੱਕ ਹੋ ਜਾਵੇ ਫੇਰ ਅਰਥ ਸਮਝਣ ਦਾ ਯਤਨ ਕਰਦਾ ਹੋਇਆ ਪੜ੍ਹੇ, ਇਸ ਤਰ੍ਹਾਂ ਕਰਨ ਨਾਲ ਬਾਣੀ ਦੇ ਅਰਥ, ਸਰੀਰ ਵਿਚ, ਬੁੱਧੀ ਵਿਚ, ਅੰਤਸ਼ਕਰਣ ਵਿਚ ਆਪਣੀ ਥਾਂ ਬਣਾ ਲੈਣਗੇ ਅਤੇ ਬਾਣੀ ਪਿਆਰੀ ਲਗਣ ਲਗ ਜਾਵੇਗੀ।

ਤੀਸਰੀ ਅਵਸਥਾ ਬਾਣੀ ਦੇ ਭਾਵ ਵਿਚ ਲੀਨ ਹੋ ਕੇ ਬਾਣੀ ਨੂੰ ਪੜ੍ਹੇ ਅਤੇ ਜਦੋਂ ਆਦਮੀ ਲੀਨ ਹੁੰਦਾ ਹੈ ਕਿਸੇ ਗੱਲ ਵਿਚ ਵੀ ਭਾਵੇਂ ਲੀਨ ਹੋਵੇ, ਉਸ ਦਾ ਮਨ ਪੂਰੀ ਤਰ੍ਹਾਂ ਆਪਣੇ ਵਿਸ਼ੇ ਵਿਚ ਰਚਿਆ ਹੁੰਦਾ ਹੈ, ਉਹ ਇਧਰ ਉਧਰ ਨਹੀਂ ਦੌੜਦਾ। ਜਿਹੋ ਜਿਹਾ ਉਹ ਪੜ੍ਹ ਰਿਹਾ ਹੈ ਉਹੋ ਜਿਹਾ ਅਸਰ ਉਸਦੇ ਅੰਦਰ ਸੁਭਾਵਿਕ ਹੀ ਹੁੰਦਾ ਜਾਂਦਾ ਹੈ ਕਿਉਂਕਿ ਇਹ ਬਾਣੀ ਧੁਰ ਤੋਂ ਆਈ ਹੋਈ ਹੈ ਅਤੇ ਇਹ ਮਿੱਠੀ ਹੈ, ਅਤਿ ਮਿੱਠੀ ਹੈ। ਸੋ ਇਹ ਪਿਆਰੀ ਲਗਦੀ ਹੈ। ਇਹ ਪਹਿਲੀ ਸਟੇਜ ਹੋਇਆ ਕਰਦੀ ਹੈ ਜੋ ਹਰ ਸਾਧਕ ਨੂੰ ਕਰਨੀ ਜ਼ਰੂਰੀ ਹੈ।

ਦੂਸਰੀ ਪਉੜੀ ਉਪਰ ਪੈਰ ਰਖਣ ਲਈ ਬਾਣੀ ਤੋਂ ਸੋਝੀ ਪ੍ਰਾਪਤ ਕਰਕੇ ਨਾਮ ਜਪਣ ਦੀ ਤਿਆਰੀ ਕਰਨੀ ਪੈਂਦੀ ਹੈ। ਗੁਰੂ ਨੇ ਮੰਤਰ ਤਾਂ ਦੇ ਦਿਤਾ ਅਤੇ ਪੂਰੇ ਮੁਰਸ਼ਦ ਨੇ ਗੁਰਮੰਤਰ ਰਾਹੀਂ ਪ੍ਰਭੂ ਦਾ ਸਰੂਪ ਵੀ ਦਸ ਦਿਤਾ। ਇਸ ਸਰੂਪ ਨੂੰ ਹਿਰਦੇ 'ਚ ਵਸਾਉਣ ਲਈ ਇਸ ਮੂਲਮੰਤ੍ਰ ਦਾ ਘੱਟ ਤੋਂ ਘੱਟ ਢਾਈ ਘੰਟੇ ਸਮਾਂ ਦੇਣਾ ਜ਼ਰੂਰੀ ਹੈ। ਮੂਲਮੰਤ੍ਰ ਪੜ੍ਹਦਿਆਂ ਸਾਡੇ ਮਨ ਵਿਚ ਵਾਹਿਗੁਰੂ ਜੀ ਦਾ ਪਿਆਰ ਉਪਜੇਗਾ ਅਤੇ ਨਾਮ ਜਪਣ ਦੀ ਰੁਚੀ ਵੀ ਪੈਦਾ ਹੋਵੇਗੀ। ਜਦੋਂ ਚਲਦਿਆਂ ਫਿਰਦਿਆਂ ਮੂਲਮੰਤਰ ਆਪ ਮੁਹਾਰੇ ਰਸਨਾ ਨਾਲ ਜਾਂ ਚੁੱਪ ਕਰਕੇ ਪੜ੍ਹਨ ਦਾ ਸੁਭਾਅ ਪੱਕ ਜਾਵੇ ਫੇਰ ਉਸ ਕੰਮ ਲਈ ਆਪਣੇ ਆਪ ਨੂੰ ਤਿਆਰ ਕਰੇ, ਜਿਸ ਦੀ ਪ੍ਰੇਰਨਾ ਗੁਰਬਾਣੀ ਬਾਰ-ਬਾਰ ਦਿੰਦੀ ਹੈ ਜਿਸ ਤਰ੍ਹਾਂ ਕਿ ਫੁਰਮਾਨ ਹੈ -

***ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥***
***ਕਲਿ ਕਲੇਸ ਤਨ ਮਾਹਿ ਮਿਟਾਵਉ ॥ ਪੰਨਾ - 262***

***ਪ੍ਰਭ ਕੈ ਸਿਮਰਨਿ ਗਰਭਿ ਨ ਬਸੈ ॥ ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ ॥***
***ਪ੍ਰਭ ਕੈ ਸਿਮਰਨਿ ਕਾਲੁ ਪਰਹਰੈ ॥ ਪ੍ਰਭ ਕੈ ਸਿਮਰਨਿ ਦੁਸਮਨੁ ਟਰੈ ॥***
***ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ ॥ ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ ॥***
***ਪ੍ਰਭੂ ਕੈ ਸਿਮਰਨਿ ਭਉ ਨ ਬਿਆਪੈ ॥ ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ ॥***
***ਪ੍ਰਭ ਕਾ ਸਿਮਰਨੁ ਸਾਧ ਕੈ ਸੰਗਿ ॥ ਸਰਬ ਨਿਧਾਨ ਨਾਨਕ ਹਰਿ ਰੰਗਿ ॥***
***ਪੰਨਾ - 262***

ਇਸ ਉਪਰੋਕਤ ਸ਼ਬਦ ਵਿਚ ਗੁਰੂ ਮਹਾਰਾਜ ਜੀ ਬਾਰ-ਬਾਰ ਪ੍ਰੇਰਨਾ ਕਰਦੇ ਹਨ ਕਿ ਪਿਆਰਿਆ! ਤੂੰ ਪ੍ਰਭੂ ਦੀ ਯਾਦ ਹਿਰਦੇ ਵਿਚ ਵਸਾ। ਜੇ ਤਾਂ ਉਨ੍ਹਾਂ ਦੀ ਯਾਦ ਹਿਰਦੇ ਵਿਚ ਬੈਠ ਗਈ ਫੇਰ ਸੁਖਮਨੀ ਸਾਹਿਬ ਵਿਚ ਬਹੁਤ ਵਿਸਥਾਰ ਨਾਲ ਲਿਖੇ ਫਲ ਪ੍ਰਾਪਤ ਹੋਣੇ ਅਵਸ਼ਕ ਹਨ। ਹਿਰਦੇ 'ਚ ਵਸਾਉਣ ਲਈ ਸਾਨੂੰ ਵਾਹਿਗੁਰੂ ਮੰਤਰ ਦਾ ਸਭ ਤੋਂ ਪਹਿਲਾਂ ਢਾਈ ਘੰਟੇ ਬੈਠ ਕੇ ਰਸਨਾ ਦੇ ਨਾਲ, ਮਾਲਾ ਦੀ ਮਦਦ ਨਾਲ ਜਾਪ ਕਰਨਾ ਜ਼ਰੂਰੀ ਹੈ। ਉਹਦੇ ਬਾਰੇ ਸਹੀ ਆਸਣ ਲਾਉਣਾ ਜ਼ਰੂਰੀ ਹੁੰਦਾ ਹੈ, ਸੋਹਣਾ ਥਾਂ ਦੇਖ ਕੇ ਜਿਥੇ ਲੱਤਾਂ ਨਾ ਥੱਕਣ ਅਤੇ ਕੋਈ ਵਿਘਨ ਨਾ ਪੈਂਦਾ ਹੋਵੇ ਅਤੇ ਆਵਾਜਾਈ ਨਾ ਹੋਵੇ, ਘਰ ਵਿਚ ਹੀ ਜਾਂ ਕਿਤੇ ਇਕਾਂਤ ਥਾਂ ਤੇ ਜਿਥੇ ਸੁਵਿਧਾ ਹੋਵੇ, ਤਾਜ਼ੀ ਹਵਾ ਲੋੜ ਅਨੁਸਾਰ ਲਗਦੀ ਹੋਵੇ, ਉਥੇ

ਆਸਣ ਵਿਛਾ ਕੇ ਚੌਂਕੜਾ ਮਾਰ ਕੇ ਬੈਠੇ, ਰੀੜ੍ਹ ਦੀ ਹੱਡੀ ਨੂੰ 90 ਦਰਜੇ ਤੇ ਸਿੱਧੀ ਰੱਖੇ, ਸਿਰ, ਗਰਦਨ, ਰੀੜ੍ਹ ਦੀ ਹੱਡੀ, ਹੇਠਾਂ ਤੱਕ ਇਕੋ ਲਾਈਨ ਵਿਚ ਹੋਣ। ਫੇਰ ਸਭ ਤੋਂ ਪਹਿਲਾਂ ਸਿਰ ਨੂੰ ਢਿੱਲਾ ਛੱਡੇ, ਖਿਚਾਵਟ (**Tension**) ਕੋਈ ਵੀ ਅੰਦਰ ਨਾ ਰਹਿਣ ਦੇਣੀ, ਕੰਨ, ਨੱਕ, ਅੱਖਾਂ, ਗਲ੍ਹਾਂ, ਮੋਢੇ, ਛਾਤੀ, ਪੇਟ ਦਾ ਖਿਚਾਓ, ਪੱਟ, ਪਿੰਜਣੀਆਂ, ਅਖੀਰ ਪੈਰ ਅਤੇ ਉਸ ਦੀਆਂ ਉਂਗਲੀਆਂ ਢਿੱਲੀਆਂ ਕਰੋ, ਮੋਢੇ ਢਿੱਲੇ ਕਰਕੇ ਬਾਹਵਾਂ ਢਿੱਲੀਆਂ ਕਰਕੇ, ਬਾਹਵਾਂ ਨੂੰ ਸਹਿਜ ਨਾਲ ਗੋਡਿਆਂ ਉਪਰ ਰੱਖ ਲਵੋ। ਹੱਥ ਗੋਡੇ ਉਪਰ ਟਿਕ ਜਾਣ, ਹਥੇਲੀਆਂ ਉਪਰਲੇ ਪਾਸੇ ਨੂੰ ਰਹਿਣ, ਅੰਗੂਠੇ ਅਤੇ ਨਾਲ ਲਗਦੀ ਉਂਗਲ ਦੇ ਉਪਰਲੇ ਫੁੱਲ ਆਪਸ ਵਿਚ ਛੋਂਹਦੇ ਹੋਣ। ਇਸ ਤਰ੍ਹਾਂ ਬੈਠ ਕੇ ਜੋ ਜੁਗਤੀ ਮਹਾਂਪੁਰਸ਼ਾਂ ਪਾਸੋਂ ਪ੍ਰਾਪਤ ਹੋਈ ਹੈ ਉਸ ਦੇ ਮੁਤਾਬਿਕ ਮੰਤਰ ਦਾ ਜਾਪ ਸ਼ੁਰੂ ਕਰੋ। ਰਸਨਾ ਨਾਲ ਐਨਾ ਨਾਮ ਜਪੋ ਕਿ ਰਸਨਾ ਨੂੰ ਤੁਰਦੇ ਫਿਰਦੇ, ਕੋਈ ਵੀ ਕੰਮ ਕਰਦੇ ਸਮੇਂ ਸੁਭਾਅ ਪੈ ਜਾਵੇ ਕਿ ਉਸ ਮੰਤਰ ਦਾ ਜਾਪ ਕਰਦੇ ਆਪ ਮੁਹਾਰੇ ਬੁਲ੍ਹ ਹਿਲਦੇ ਰਹਿਣ, ਜਦੋਂ ਇਹ ਪੂਰੀ ਤਰ੍ਹਾਂ ਪੱਕ ਜਾਵੇ ਤਾਂ ਦੂਸਰੀ ਜੁਗਤੀ ਉਪਰ ਅਮਲ ਕਰੇ। ਇਸ ਗੱਲ ਵਿਚ ਕਾਹਲੀ ਨਾ ਕਰੇ ਕਿਉਂਕਿ ਅੰਦਰ ਖੋਜ ਕਰਨੀ ਹੈ, ਇਹ ਬਹੁਤ ਸਹਿਜੇ-ਸਹਿਜੇ ਚਲ ਕੇ ਹੁੰਦਾ ਹੈ, ਅਸਾਡਾ ਵਾਤਾਵਰਣ, ਸਾਡੇ ਲਗਾਓ, ਸਾਡੀਆਂ ਵਾਸ਼ਨਾਵਾਂ, ਸਾਡੀਆਂ ਮਜ਼ਬੂਰੀਆਂ, ਸਾਡਾ ਵਰਤ ਵਿਹਾਰ ਇਸ ਨਾਮ ਜਾਪ ਕ੍ਰਿਆ ਵਿਚ ਬਹੁਤ ਹੀ ਵਿਘਨ ਪਾਇਆ ਕਰਦਾ ਹੈ। ਕਈ ਵਾਰੀ ਨਾਮ ਦੇ ਪ੍ਰੋਗਰਾਮ ਨੂੰ ਤੋੜ ਫੋੜ ਦਿੰਦਾ ਹੈ, ਨਾਮ ਜਪਿਆਂ ਵੀ ਜਪ ਨਹੀਂ ਹੁੰਦਾ। ਸੋ ਫੇਰ ਸਾਵਧਾਨੀ ਨਾਲ ਬੈਠੇ, ਇਕ ਗੱਲ ਦਾ ਧਿਆਨ ਰੱਖੋ ਕਿ ਜੇ ਗਰਦਨ ਸੱਜੇ ਪਾਸੇ ਝੁਕੇਗੀ ਤਾਂ ਅਜੀਬ ਕਿਸਮ ਦੇ ਫੁਰਨੇ ਆਉਣੇ ਸ਼ੁਰੂ ਹੋ ਜਾਣਗੇ, ਜੇ ਖੱਬੇ ਪਾਸੇ ਨੂੰ ਝੁਕ ਜਾਵੇ ਤਾਂ ਹੋਰ ਤਰ੍ਹਾਂ ਦੇ ਫੁਰਨੇ ਆਉਣਗੇ, ਜੇ ਹੇਠਾਂ ਨੂੰ ਝੁਕ ਗਿਆ ਤਾਂ ਬਹੁਤ ਹੀ ਵਿਉਂਤਾਂ ਇਸ ਵਿਚ ਚਲ ਪੈਂਦੀਆਂ ਹਨ, ਜੇ ਇਹ ਪੂਰੀ ਸਾਵਧਾਨੀ ਨਾਲ ਸਿੱਧਾ ਬੈਠੇ ਫੇਰ ਇਸ ਨੂੰ ਕੋਈ ਖਿਆਲ ਨਹੀਂ ਆਉਂਦਾ, ਨਾਮ ਸੁਣਨ ਲਗ ਜਾਂਦਾ ਹੈ, ਦੂਸਰੀ ਅਵਸਥਾ ਦਾ ਅਧਿਕਾਰੀ ਬਣ ਜਾਂਦਾ ਹੈ। ਦੂਸਰੀ ਅਵਸਥਾ ਨੂੰ ਸ੍ਵਾਸ ਦਾ ਨਾਮ ਆਖਿਆ ਜਾਂਦਾ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਸਾਸਿ ਸਾਸਿ ਸਿਮਰਹੁ ਗੋਬਿੰਦ॥ ਮਨ ਅੰਤਰ ਕੀ ਉਤਰੈ ਚਿੰਦ॥***

***ਪੰਨਾ - 295***

ਇਸ ਦੀ ਜੁਗਤੀ ਬਿਲਕੁਲ ਇਸੇ ਤਰ੍ਹਾਂ ਨਾਲ ਹੈ ਜਿਵੇਂ ਪਹਿਲਾਂ ਦਸਿਆ ਗਿਆ ਹੈ, ਸਿੱਧੇ ਬੈਠੋ, ਪੂਰੇ ਤਿੰਨ ਮਿੰਟ ਨਾਸਕਾ ਦੇ ਅਗਰ ਭਾਗ ਉਤੇ ਅੰਤਰਮੁਖ ਹੋ ਕੇ ਧਿਆਨ ਰੱਖੋ, ਤੁਸੀਂ ਦੇਖੋਗੇ ਕਿ ਸ੍ਵਾਸ ਅੰਦਰ ਨੂੰ ਜਾ ਰਿਹਾ ਹੈ, ਬਾਹਰ ਨੂੰ ਜਾ ਰਿਹਾ ਹੈ, ਤਿੰਨ ਮਿੰਟ ਦੇ ਅੰਦਰ ਤੁਹਾਨੂੰ ਪੰਦਰਾਂ ਕੁ ਸ੍ਵਾਸ ਆਉਣਗੇ। ਜੋ ਆਮ ਹਾਲਤਾਂ ਵਿਚ 36 ਤਕ ਆਇਆ ਕਰਦੇ ਹਨ। ਇਹ ਇਸ ਕਰਕੇ ਘਟ ਗਏ ਕਿ ਬਿਰਤੀ ਇਕਾਗਰ ਹੋ ਕੇ ਸ੍ਵਾਸ ਬਹੁਤ ਧੀਮਾ ਹੋ ਗਿਆ, ਉਸ ਦੀ ਚਾਲ ਅੱਧੀ ਰਹਿ ਗਈ। ਸੋ ਜਦੋਂ ਪੂਰੀ ਤਰ੍ਹਾਂ ਸਮਝ ਪੈ ਜਾਵੇ, ਸਾਵਧਾਨ ਹੋ ਕੇ ਜਾਣ ਲਵੇ ਕਿ ਸ੍ਵਾਸ ਅੰਦਰ ਨੂੰ ਜਾ ਰਿਹਾ ਹੈ ਹੁਣ ਬਾਹਰ ਨੂੰ ਜਾ ਰਿਹਾ ਹੈ, ਹੁਣ ਅੰਦਰ ਨੂੰ ਜਾ ਰਿਹਾ ਹੈ। ਤਾਂ ਅੰਦਰ ਨੂੰ ਸ੍ਵਾਸ ਜਾਂਦੇ ਨਾਲ ਗੁਰੂ ਤੋਂ ਪ੍ਰਾਪਤ ਕੀਤਾ ਅੱਧਾ ਮੰਤਰ ਧਿਆਨ ਨਾਲ ਜਪੇ ਅਤੇ ਸ੍ਵਾਸ ਦੇ ਨਾਲ ਨਾਲ ਹੀ ਉਸ ਦੀ ਹੇਕ ਬਣਾ ਕੇ ਸ੍ਵਾਸ ਦੀ ਆਖਰੀ ਹੱਦ ਤੇ ਪਹੁੰਚੇ। ਜਦੋਂ ਉਥੋਂ ਵਾਪਸ ਮੁੜਨ ਲਗੇ ਤਾਂ ਬਾਕੀ ਦਾ ਅੱਧਾ ਮੰਤਰ ਜਪਦਾ ਹੋਇਆ ਸ੍ਵਾਸ ਨੂੰ ਸਹਿਜ ਨਾਲ ਹੀ ਬਾਹਰ ਛੱਡੇ। ਫੇਰ ਉਸੇ ਤਰ੍ਹਾਂ ਨਾਲ ਸ੍ਵਾਸ ਦੇ ਨਾਲ ਅੰਦਰ ਲਿਜਾਵੇ। ਜੋ ਪੰਜ ਪਿਆਰੇ ਮੰਤਰ ਦਿੰਦੇ ਹਨ ਉਹ ਸਭ ਨੂੰ ਪਤਾ ਹੀ ਹੈ। ਪੁਸਤਕਾਂ ਵਿਚ ਵੀ ਲਿਖਿਆ ਹੈ, ਭਾਈ ਗੁਰਦਾਸ ਜੀ ਨੇ ਵੀ ਲਿਖਿਆ ਹੈ -

***ਵਾਹਿਗੁਰੂ ਗੁਰਮੰਤ੍ਰ ਹੈ ਜਪ ਹਉਮੈ ਖੋਈ॥ ਭਾਈ ਗੁਰਦਾਸ ਜੀ, ਵਾਰ - 13/2***

ਇਸ ਵਾਹਿਗੁਰੂ ਮੰਤਰ ਦਾ ਅੱਧਾ ਭਾਗ 'ਵਾਹਿ....' ਦੀ ਲੰਮੀ ਹੇਕ ਨਾਲ ਬਿਨਾਂ ਬੋਲਿਆਂ ਸ੍ਵਾਸ ਨਾਲ ਅੰਦਰ ਲੈ ਜਾਵੇ, ਇਸ ਦੀ ਹੇਕ ਟੁਟਣ ਨਾ ਦੇਵੇ, ਮੱਧਮ ਨਾ ਹੋਣ ਦੇਵੇ ਅਤੇ ਇਸ ਨੂੰ ਨਾਭੀ ਤਕ ਲੈ ਜਾਵੋ। ਕੋਸ਼ਿਸ਼ ਕਰੋ, ਹੌਲੀ-ਹੌਲੀ ਇਸ ਨੂੰ ਪੈਰਾਂ ਦੇ ਅੰਗੂਠਿਆਂ ਤਕ ਲੈ ਜਾਵੋ ਅਤੇ ਮਹਿਸੂਸ ਕਰੋ ਕਿ ਮੇਰੇ ਸਾਰੇ ਸਰੀਰ ਵਿਚ ਇਹ ਨਾਮ ਦੀ ਧੁਨ ਗੂੰਜ ਰਹੀ ਹੈ ਅਤੇ ਫਿਰ 'ਗੁਰੂ' ਸਹਿਜ ਨਾਲ ਹੀ ਹੌਲੀ-ਹੌਲੀ ਜਿਥੋਂ ਤਕ ਸ੍ਵਾਸ ਜਾਂਦਾ ਹੈ ਉਥੋਂ ਤਕ ਲੈ ਜਾਵੇ। ਜਦੋਂ ਸ੍ਵਾਸ ਮੋੜਾ ਖਾਂਦਾ ਹੈ ਉਥੋਂ ਫੇਰ 'ਵਾਹਿ' ਅੰਦਰ ਨੂੰ ਲੈ ਕੇ ਅਤੇ 'ਗੁਰੂ' ਬਾਹਰ ਨੂੰ ਕੱਢੇ। ਪਹਿਲਾਂ ਪਹਿਲਾਂ ਇਸ ਜੁਗਤੀ ਨੂੰ ਸਿੱਧ ਕਰਨ ਲਈ ਮਨ ਬਹੁਤ ਫੁਰਨੇ ਕਰੇਗਾ। ਸੁਰਤ ਨੂੰ

ਬਾਹਰ ਲੈ ਜਾਵੇਗਾ। ਕਿਸੇ ਹੋਰ ਗੱਲ ਵਿਚ ਪਰਚਾ ਦੇਵੇਗਾ ਪਰ ਜੋ ਜਗਿਆਸੂ ਪੂਰਨ ਸਾਵਧਾਨ ਹੈ ਉਹ ਸੁਰਤ ਨੂੰ ਸ਼ਬਦ ਦੀ ਧੁਨ ਨਾਲ ਬੰਨ੍ਹ ਕੇ ਰਖੇਗਾ। ਇਸ ਤਰ੍ਹਾਂ ਜਪਦਿਆਂ-ਜਪਦਿਆਂ ਸ਼ਬਦ ਵਿਚ ਜੋ ਐਨਰਜੀ (ਸ਼ਕਤੀ) ਹੈ, ਸ੍ਵਾਸ ਵਿਚ ਜੋ ਐਨਰਜੀ (ਸ਼ਕਤੀ) ਹੈ ਉਹ ਆਪਣੇ ਸਰੀਰ ਵਿਚ ਮਹਿਸੂਸ ਕਰਨ ਲਗ ਜਾਵੇਗਾ। ਉਸ ਐਨਰਜੀ ਵਿਚ ਰਸ ਆਵੇਗਾ ਅਤੇ ਸੁਰਤ ਜੁੜ ਜਾਵੇਗੀ। ਘੱਟੋ-ਘੱਟ ਪੂਰੇ ਢਾਈ ਘੰਟੇ ਸਾਵਧਾਨੀ ਨਾਲ ਆਸਣ ਤੇ ਬੈਠ ਕੇ ਬਿਨਾਂ ਬੋਲਿਆਂ ਹੀ ਇਸ ਦਾ ਜਾਪ ਚਲਦੇ ਰਹਿਣਾ ਚਾਹੀਦਾ ਹੈ।

ਸੋ ਜਿਹੜੀਆਂ ਪਹਿਲੀਆਂ ਅਵਸਥਾਵਾਂ ਹਨ ਉਹ ਵੀ ਬਾਰ-ਬਾਰ **repeat** ਕਰਦੇ ਜਾਵੋ, ਰਸਨਾ ਨਾਲ ਵੀ 'ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ' ਜਪਦਾ ਜਾਵੇ, ਜੇ ਮਨ ਨਾਮ ਵਿਚ ਨਹੀਂ ਲਗਦਾ ਤਾਂ ਇਸੇ ਨਾਮ ਨੂੰ ਆਪਣਾ ਜਪਿਆ ਹੋਇਆ, ਆਪਣੀ ਹੀ ਅਵਾਜ਼, ਆਪਣੇ ਹੀ ਕੰਨਾਂ ਨਾਲ ਸੁਣੇ ਫੇਰ ਮਨ ਠਹਿਰਣ ਲਗ ਜਾਂਦਾ ਹੈ ਅਤੇ ਅਵਾਰਾ ਪਸ਼ੂ ਵਾਂਗੂੰ, ਨਚਦਾ ਨਹੀਂ। ਸੋ ਸ਼ਬਦ ਦੇ ਨਾਲ ਇਸ ਨੂੰ ਬੰਨ੍ਹ ਕੇ ਰੱਖੋ। ਇਸ ਨਾਮ ਨੂੰ ਚਲਾਉਣ ਲਈ ਬਹੁਤ ਹੀ ਵਿਸਥਾਰ ਨਾਲ ਮੈਂ ਪਿਛੇ ਸਮ ਤੇ ਦਮ ਦੀ ਵਿਆਖਿਆ ਕਰਦਿਆਂ ਸਾਰੀਆਂ ਰਹਿਤਾਂ ਦਸ ਆਇਆ ਹਾਂ, ਉਸ ਵਲ ਧਿਆਨ ਦੇਵੋ ਅਤੇ ਅੰਤਰੀਵ ਸਤਿਸੰਗ ਕਰਕੇ ਇਸ 'ਆਤਮ ਮਾਰਗ' ਦੀ ਸੂਝ ਪ੍ਰਾਪਤ ਕਰਨ ਲਈ ਉਨ੍ਹਾਂ ਰਹਿਤਾਂ ਦੇ ਨਾਲ ਪੂਰੀ ਤਰ੍ਹਾਂ ਪਰਪੱਕ ਰਹੋ, ਜਿਸ ਨੂੰ ਆਪਾਂ ਪਹਿਲਾਂ ਸਮ ਤੇ ਦਮ ਕਹਿ ਕੇ ਆਏ ਹਾਂ। ਮਨ ਖਰਬਾਂ-ਖਰਬਾਂ ਸਾਲਾਂ ਤੋਂ ਦੌੜਿਆ ਫਿਰਦਾ ਹੈ, ਆਪਾਂ ਨੂੰ ਕੋਈ ਅਨੁਮਾਨ ਨਹੀਂ ਹੈ ਕਿ ਸ੍ਰਿਸ਼ਟੀ ਕਦੋਂ ਸਾਜੀ ਗਈ ਅਤੇ ਅਸਾਡਾ ਮਨ ਕਦੋਂ ਵਾਹਿਗੁਰੂ ਜੀ ਨਾਲੋਂ ਟੁੱਟ ਗਿਆ ਅਤੇ ਅੱਜ ਦੀ ਹਾਲਤ ਵਿਚ ਅਸੀਂ ਪੂਰੀ ਤਰ੍ਹਾਂ ਨਾਲ ਆਪਣੇ ਮਾਲਕ ਨੂੰ ਭੁੱਲ ਗਏ। ਵਾਹਿਗੁਰੂ ਮੰਤ੍ਰ ਦਾ ਕੀਰਤਨ ਵੀ ਕਰਨਾ ਬਹੁਤ ਮਦਦ ਦਿੰਦਾ ਹੈ ਕਿਉਂਕਿ ਕਲਜੁਗ ਵਿਚ ਇਕ ਨਾਮ ਦੀ ਧੁਨ ਪੈਦਾ ਹੁੰਦੀ ਹੈ ਉਸ ਧੁਨ ਨੂੰ ਮਨ ਵਿਚ ਵਸਾਉਣ ਦਾ ਯਤਨ ਕਰੋ -

***ਧਾਰਨਾ - ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ***
***ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ***
***ਵਾਹਿਗੁਰੂ-ਵਾਹਿਗੁਰੂ.....................।***

ਪਤਾ ਨਹੀਂ ਕਿਸ ਸਮੇਂ ਤੋਂ ਅਸੀਂ ਸ੍ਰਿਸ਼ਟੀ ਵਿਚ ਘੁੰਮਦੇ ਆ ਰਹੇ ਹਾਂ ਉਸ ਨੂੰ ਜੇ ਇਕ ਜਨਮ ਵਿਚ ਲਿਆ ਕੇ ਰੋਕਣ ਦਾ ਯਤਨ ਕਰੀਏ ਤਾਂ ਬਿਲਕੁਲ ਨਹੀਂ ਰੁਕਦਾ ਕਿਉਂਕਿ ਮਨ ਬਹੁਤ ਤਰਲ ਹੈ, ਮਨ ਬਹੁਤ ਧੋਖਾ ਦਿੰਦਾ ਹੈ, ਇਸ ਦਾ ਕੋਈ ਵੀ ਇਤਬਾਰ ਨਹੀਂ ਕੀਤਾ ਜਾ ਸਕਦਾ, ਇਹ ਪਤਾ ਨਹੀਂ ਲਗਦਾ ਕਿ ਕਿਹੜੇ ਵੇਲੇ ਭਲੇ ਚੰਗੇ ਆਦਮੀ ਨੂੰ ਭੁੱਲਾਂ ਵਿਚ ਪਾ ਦੇਵੇ, ਇਹ ਤਾਂ ਵਾਹਿਗੁਰੂ ਹੀ ਕ੍ਰਿਪਾ ਕਰਨ ਤਾਂ ਟਿਕ ਸਕਦਾ ਹੈ। ਨਹੀਂ ਤਾਂ ਦੇਖੀਦਾ ਹੈ ਕਿ ਸਤਿਸੰਗ ਸਾਰੇ ਹੀ ਕਰਦੇ ਹਨ, ਉਪਦੇਸ਼ ਵੀ ਸਾਰੇ ਹੀ ਸੁਣਦੇ ਹਨ, ਬਾਣੀ ਵੀ ਪੜ੍ਹਦੇ ਹਨ ਪਰ ਥੋੜ੍ਹੀ ਦੇਰ ਵਾਸਤੇ ਅੱਖਾਂ ਮੀਚ ਕੇ ਦੇਖੋ ਤਾਂ ਸਹੀ, ਮਨ ਟਿਕਦਾ ਹੈ ਜਾਂ ਨਹੀਂ। ਮਨ ਨਹੀਂ ਟਿਕਦਾ ਕਿਉਂਕਿ ਇਹ ਬਹੁਤ ਸ਼ਕਤੀਸ਼ਾਲ ਹੈ, ਇਸ ਨੇ ਬੁੱਧੀ ਨੂੰ ਵੀ ਆਪਣੇ ਅਧੀਨ ਕਰ ਲਿਆ ਹੈ, ਇਸ ਨੇ ਜੀਵ ਨੂੰ ਵੀ ਆਪਣੇ ਕਾਬੂ ਵਿਚ ਕਰ ਲਿਆ। ਮੈਗਜ਼ੀਨ ਆਤਮ ਮਾਰਗ ਵਿਚ ਵੀ ਮੈਂ 'ਮਨ ਮਵਾਸੀ' ਰਾਜੇ ਦਾ ਲੇਖ ਲਿਖਿਆ ਸੀ ਜਾਂ ਉਸ ਮਹੀਨੇ ਦਾ ਮੈਗਜ਼ੀਨ ਲੈ ਕੇ ਪੜ੍ਹ ਲਓ ਜਾਂ ਬਾਤ ਅਗੰਮ ਕੀ ਪੁਸਤਕ ਦੇ ਰੂਪ ਵਿਚ ਵੀ ਇਹ ਛਪਿਆ ਹੋਇਆ ਹੈ, ਉਹ ਲੈ ਸਕਦੇ ਹੋ।

ਮਹਾਂਪੁਰਸ਼ ਇਸ ਬਾਰੇ ਇਕ ਕਥਾ ਦਸਦੇ ਹਨ ਕਿ ਉਚ ਕੋਟੀ ਦੇ ਮਹਾਂਪੁਰਸ਼ ਬਸਤੀ ਵਿਚ ਰਿਹਾ ਕਰਦੇ ਸਨ। ਜਦੋਂ ਕਿਤੇ ਜਾਣਾ ਹੁੰਦਾ ਤਾਂ ਉਨ੍ਹਾਂ ਨੂੰ ਬਜ਼ਾਰ ਵਿਚੋਂ ਲੰਘ ਕੇ ਜਾਣਾ ਪੈਂਦਾ ਸੀ, ਰਸਤੇ ਵਿਚ ਇਕ ਵੇਸਵਾ ਦਾ ਘਰ ਆਇਆ ਕਰਦਾ ਸੀ। ਉਹ ਬਹੁਤ ਹੀ ਚੰਚਲ ਬਿਰਤੀ ਵਾਲੀ ਸੀ। ਜਦੋਂ ਮਹਾਂਪੁਰਸ਼ਾਂ ਨੇ ਲੰਘਣਾ, ਉਸ ਨੇ ਉਪਰੋਂ ਆ ਕੇ ਆਪਣਾ ਕੁੱਤਾ ਲੈ ਕੇ ਬਾਹਰ ਨਿਕਲਣਾ ਅਤੇ ਮਹਾਂਪੁਰਸ਼ਾਂ ਨੂੰ ਨਮਸ਼ਕਾਰ ਕਰਨੀ। ਮਹਾਂਪੁਰਸ਼ਾਂ ਨੇ ਅਸ਼ੀਰਵਾਦ ਦੇਣੀ। ਹਮੇਸ਼ਾ ਮਹਾਂਪੁਰਸ਼ਾਂ ਨੂੰ ਉਸ ਨੇ ਇਕ ਗੱਲ ਪੁੱਛਣੀ ਕਿ ਮਹਾਤਮਾ ਜੀ! ਇਹ ਤਾਂ ਦੱਸੋ ਕਿ ਤੁਹਾਡਾ ਦਾਹੜਾ ਜ਼ਿਆਦਾ ਸਫੇਦ ਹੈ, ਜਾਂ ਮੇਰੇ ਕੁੱਤੇ ਦੀ ਪੂੰਛ; ਦੋਹਾਂ ਵਿਚੋਂ ਅੱਛਾ ਕਿਹੜਾ ਹੈ? ਤੁਸੀਂ ਨਿਰਣਾ ਕਰਕੇ ਦੱਸੋ? ਮਹਾਂਪੁਰਸ਼ ਬਹੁਤ ਗੰਭੀਰ ਸੁਭਾਅ ਦੇ ਸਨ, ਉਹ ਜਾਣਦੇ ਸਨ ਕਿ ਇਹ ਕੁਮੱਤ ਵਿਚ ਪਈ ਹੋਈ ਮਹਾਂਪੁਰਸ਼ਾਂ ਦੀ ਮਹਿਮਾ ਨੂੰ ਨਹੀਂ ਜਾਣਦੀ, ਉਨ੍ਹਾਂ ਨਾਲ ਵੀ ਮਸ਼ਕਰੀਆਂ ਕਰਦੀ ਹੈ। ਇਸ ਤਰ੍ਹਾਂ ਨਾਲ ਹਰ ਰੋਜ਼ ਹੀ ਜਦੋਂ ਮਹਾਂਪੁਰਸ਼ਾਂ ਨੇ ਲੰਘਣਾ, ਇਹੋ

ਗੱਲ ਪੁਛਦੀ ਰਹਿੰਦੀ ਸੀ। ਬਹੁਤ ਸਮਾਂ ਲੰਘਣ ਪਿਛੋਂ ਮਹਾਂਪੁਰਸ਼ਾਂ ਨੇ ਆਪਣੇ ਸੇਵਕਾਂ ਨੂੰ ਕਿਹਾ ਕਿ ਅਸੀਂ ਸਰੀਰ ਛੱਡਣ ਵਾਲੇ ਹਾਂ, ਬਸ ਥੋੜ੍ਹਾ ਚਿਰ ਹੋਰ ਰਹਿੰਦਾ ਹੈ, ਉਹ ਵੇਸਵਾ ਨੂੰ ਬੁਲਾ ਕੇ ਲਿਆਓ। ਉਸ ਵੇਸਵਾ ਨੂੰ ਬੁਲਾਇਆ ਗਿਆ, ਉਹ ਕੁੱਤਾ ਲੈ ਕੇ ਮਹਾਂਪੁਰਸ਼ਾਂ ਦੇ ਸਾਮ੍ਹਣੇ ਆ ਗਈ। ਮਹਾਂਪੁਰਸ਼ਾਂ ਨੇ ਕਿਹਾ ਕਿ ਜੋ ਪ੍ਰਸ਼ਨ ਤੂੰ ਸਾਨੂੰ ਹਰ ਰੋਜ਼ ਮਿਲ ਕੇ ਅਸਾਡੇ ਉਪਰ ਕਰਦੀ ਸੀ, ਹੁਣ ਫੇਰ ਕਰ। ਉਸ ਨੇ ਪ੍ਰਸ਼ਨ ਕੀਤਾ ਤਾਂ ਮਹਾਂਪੁਰਸ਼ਾਂ ਨੇ ਕਿਹਾ ਕਿ ਬੇਟੀ! ਤੇਰੇ ਕੁੱਤੇ ਦੀ ਪੂੰਛ ਨਾਲੋਂ ਮੇਰਾ ਦਾਹੜਾ ਕਰੋੜਾਂ ਗੁਣਾਂ ਸੁੱਚਾ ਹੈ। ਉਸ ਵੇਲੇ ਉਸ ਵੇਸਵਾ ਨੇ ਕਿਹਾ ਕਿ ਮਹਾਂਪੁਰਸ਼ੋ! ਮੇਰੀ ਭੁੱਲ ਦੀ ਖਿਮਾ ਦੇਵੋ, ਮੈਂ ਤਾਂ ਆਪਣੇ ਚੰਚਲ ਸੁਭਾਅ ਕਰਕੇ ਆਪ ਨੂੰ ਇਹ ਗੱਲ ਕਹਿ ਦਿੰਦੀ ਸੀ ਪਰ ਮੈਂ ਇਹ ਪੁਛਦੀ ਹਾਂ ਕਿ ਇਹ ਗੱਲ ਤੁਸੀਂ ਪਹਿਲੇ ਦਿਨ ਹੀ ਕਿਉਂ ਨਾ ਕੀਤੀ। ਤਾਂ ਆਪ ਨੇ ਕਿਹਾ ਕਿ ਤੂੰ ਮੇਰੇ ਉਪਰ ਬਹੁਤ ਉਪਕਾਰ ਕੀਤਾ ਹੈ। ਜਦੋਂ ਤੂੰ ਮੇਰੇ ਤੇ ਇਹ ਸਵਾਲ ਕਰਦੀ ਸੀ ਤਾਂ ਮੈਂ ਸਾਵਧਾਨ ਹੋ ਜਾਂਦਾ ਸੀ ਕਿ ਮੇਰਾ ਮਨ ਧੋਖਾ ਨਾ ਦੇ ਜਾਵੇ। ਇਸ ਕਰਕੇ ਅੱਜ ਮੇਰਾ ਦਾਹੜਾ ਤੇਰੇ ਕੁੱਤੇ ਦੀ ਪੂੰਛ ਨਾਲੋਂ ਕ੍ਰੋੜਾਂ ਗੁਣਾਂ ਸੁਥਰਾ ਹੈ। ਉਸ ਵੇਸਵਾ ਨੇ ਕਿਹਾ ਕਿ ਬਾਬਾ ਜੀ! ਮੇਰੀ ਬੜੀ ਭੁੱਲ ਹੈ, ਮੈਨੂੰ ਖਿਮਾ ਕਰੋ।

ਸੋ ਇਸ ਤਰ੍ਹਾਂ ਨਾਲ ਮਨ ਦਾ ਕੋਈ ਇਤਬਾਰ ਨਹੀਂ ਹੋਇਆ ਕਰਦਾ, ਮਨ ਨੇ ਵੱਡਿਆਂ-ਵੱਡਿਆਂ ਰਿਸ਼ੀਆਂ ਮੁਨੀਆਂ ਨੂੰ ਆਪਣੇ ਹਿਸਾਬ ਮੁਤਾਬਿਕ ਹੀ ਧੋਖੇ ਦਿਤੇ ਹਨ।

ਜੈਮਨੀ ਰਿਸ਼ੀ ਨੇ ਨਿਆਏ ਸਾਸ਼ਤਰ ਦਾ ਖਰੜਾ ਤਿਆਰ ਕਰਕੇ ਵੇਦ ਵਿਆਸ ਜੀ ਨੂੰ ਦਿਖਾਇਆ, ਉਸ ਵਿਚ ਲਿਖਿਆ ਹੋਇਆ ਸੀ ਕਿ ਗਿਆਨ ਪ੍ਰਾਪਤ ਹੋਣ ਪਿਛੋਂ ਬੰਦਾ ਕਿਸੇ ਤਰ੍ਹਾਂ ਵੀ ਵਾਸ਼ਨਾ ਵਿਚ ਨਹੀਂ ਫਸ ਸਕਦਾ। ਵੇਦ ਵਿਆਸ ਜੀ ਨੇ ਕਿਹਾ ਕਿ ਬੇਟਾ! ਇਹ ਅਭਿਮਾਨ ਦੇ ਅੱਖਰ ਹਨ, ਨਿਰੰਕਾਰ ਜੀ ਬਹੁਤ ਸ਼ਕਤੀਸ਼ਾਲ ਹਨ, ਉਨ੍ਹਾਂ ਦਾ ਪੂਰਨ ਗਿਆਨ ਹੋਣਾ ਤਾਂ ਬਹੁਤ ਮੁਸ਼ਕਲ ਹੈ ਪਰ ਇਸ ਸਰੀਰ ਵਿਚ ਰਹਿੰਦਿਆਂ ਹੋਇਆਂ ਅਜਿਹੀ ਅਭਿਮਾਨ ਭਰੀ ਗੱਲ ਨਹੀਂ ਕਰਨੀ ਚਾਹੀਦੀ। ਜੈਮਨੀ ਰਿਸ਼ੀ ਨੇ ਹਠ ਕੀਤਾ।

ਇਕ ਦਿਨ ਵੇਦ ਵਿਆਸ ਜੀ ਨੇ ਆਪਣੇ ਯੋਗ ਬਲ ਨਾਲ ਮਾਇਆ ਵਰਤਾਅ ਦਿਤੀ। ਇਕ ਇਸਤ੍ਰੀ ਜੰਗਲ ਵਿਚ ਇਕੱਲੀ ਹੀ ਰੋ ਰਹੀ ਹੈ, ਸੂਰਜ ਛੁਪ ਚੁਕਿਆ ਹੈ, ਜੰਗਲੀ ਜਾਨਵਰ ਬਾਹਰ ਆਪਣੀ ਖੁਰਾਕ ਦੀ ਤਲਾਸ਼ ਵਿਚ ਸ਼ਿਕਾਰ ਕਰਨ ਲਈ ਇਧਰ ਉਧਰ ਘੁੰਮ ਰਹੇ ਹਨ। ਉਸ ਵੇਲੇ ਉਹ ਔਰਤ ਜੈਮਨੀ ਦੇ ਆਸ਼ਰਮ ਦੇ ਨੇੜੇ ਆ ਗਈ। ਉਹ ਉਸ ਆਸ਼ਰਮ ਵਿਚ ਕਿਸੇ ਹੋਰ ਨੂੰ ਦਾਖਲ ਨਹੀਂ ਸੀ ਹੋਣ ਦਿੰਦੇ। ਚੇਲਿਆਂ ਨੂੰ ਵੀ ਬਹੁਤ ਥੋੜ੍ਹਾ ਹੀ ਰਖਦੇ ਸਨ, ਬਿਲਕੁਲ ਇਕਾਂਤ ਵਾਸ ਵਿਚ ਆਪ ਦਾ ਤਪ ਅਸਥਾਨ ਸੀ। ਉਸ ਬੀਬੀ ਦੇ ਵਿਰਲਾਪ ਨੇ ਉਨ੍ਹਾਂ ਦਾ ਮਨ ਅਸ਼ਾਂਤ ਕਰ ਦਿਤਾ ਅਤੇ ਆਪ ਨੇ ਸੋਚਿਆ ਕਿ ਇਸਦੀ ਮਦਦ ਕੀਤੀ ਜਾਵੇ ਅਤੇ ਕੋਲ ਜਾ ਕੇ ਕਿਹਾ ਕਿ ਐ ਅਬਲਾ! ਤੂੰ ਕਿਉਂ ਰੋ ਰਹੀ ਹੈਂ? ਉਸ ਨੇ ਕਿਹਾ ਕਿ ਮਹਾਤਮਾ ਜੀ! ਮੇਰਾ ਪਤੀ ਮੇਰੇ ਨਾਲ ਸੀ, ਇਨ੍ਹਾਂ ਜੰਗਲ ਵਾਸੀ ਲੋਕਾਂ ਨੇ ਉਸ ਨੂੰ ਮਾਰ ਦਿਤਾ ਹੈ, ਮੈਂ ਬਚ ਕੇ ਆ ਗਈ ਅਤੇ ਹੁਣ ਜੰਗਲ ਵਿਚ ਸ਼ੇਰ ਘੁੰਮ ਰਹੇ ਹਨ, ਤੁਸੀਂ ਮੇਰੀ ਰਖਸ਼ਾ ਕਰੋ। ਜੈਮਨੀ ਦੇ ਮਨ ਵਿਚ ਤਰਸ ਆਇਆ ਅਤੇ ਉਸ ਨੇ ਕਿਹਾ ਕਿ ਬੀਬੀ! ਇਥੇ ਕੇਵਲ ਇਕੋ ਇਕ ਹੀ ਕੁੱਟੀਆ ਹੈ ਜਿਸਦੀਆਂ ਕੰਧਾਂ ਬਣੀਆਂ ਹੋਈਆਂ ਹਨ, ਦਰਵਾਜ਼ਾ ਵੀ ਲੱਗਿਆ ਹੋਇਆ ਹੈ, ਦੂਸਰੀਆਂ ਤਾਂ ਸਰਕੜੇ ਦੀਆਂ ਹਨ ਅਤੇ ਦਰਵਾਜ਼ਾ ਵੀ ਫੂਸ ਦਾ ਲੱਗਿਆ ਹੈ। ਤੂੰ ਇਹਦੇ ਵਿਚ ਰੈਣ ਬਸੇਰਾ ਕਰ ਲੈ। ਇਥੇ ਆਲੇ-ਦੁਆਲੇ ਜੰਗਲੀ ਲੋਕ ਰਹਿੰਦੇ ਹਨ। ਉਨ੍ਹਾਂ ਨੂੰ ਤੂੰ ਦਰਵਾਜ਼ਾ ਨਾ ਖੋਲ੍ਹੀ, ਭਾਵੇਂ ਮੈਂ ਵੀ ਦਰਵਾਜ਼ਾ ਖੋਲ੍ਹਣ ਲਈ ਕਹਾਂ ਮੈਨੂੰ ਵੀ ਨਾ ਖੋਲ੍ਹੀਂ। ਉਹ ਇਸਤ੍ਰੀ ਅੰਦਰ ਚਲੀ ਗਈ। ਥੋੜ੍ਹੀ ਦੇਰ ਪਿਛੋਂ ਉਸ ਨੇ ਵੇਦਾਂ ਦੀਆਂ ਰਿਚਾਂ ਬਹੁਤ ਹੀ ਮਧੁਰ ਅਵਾਜ਼ਾਂ ਨਾਲ ਗਾਉਣੀਆਂ ਸ਼ੁਰੂ ਕਰ ਦਿਤੀਆਂ। ਅਵਾਜ਼ ਐਨੀ ਮਿੱਠੀ ਸੀ ਕਿ ਮਨ ਨੂੰ ਮੋਂਹਦੀ ਜਾ ਰਹੀ ਸੀ, ਜੈਮਨੀ ਨੂੰ ਅਵਾਜ਼ ਬਹੁਤ ਪਸੰਦ ਆਈ। ਮਨ ਵਿਚ ਕੁਝ ਬੁਰੇ ਵਿਚਾਰ ਜਾਗ ਪਏ, ਉਹ ਦਰਵਾਜ਼ਾ ਖੜਕਾਉਣ ਲਗ ਗਿਆ ਪਰ ਉਸ ਬੀਬੀ ਨੇ ਦਰਵਾਜ਼ਾ ਨਾ ਖੋਲ੍ਹਿਆ, ਇਸ ਨੇ ਛੱਤ ਪਾੜ ਕੇ ਮਘੋਰਾ ਕਰ ਲਿਆ ਅਤੇ ਕਾਹਲੀ ਵਿਚ ਉਸ ਦੇ ਵਿਚੋਂ ਲੰਘਣ ਲੱਗਿਆ ਤਾਂ ਉਸ ਦੇ ਦੋਵੇਂ ਮੋਢੇ, ਦੋਵੇਂ ਬਾਹਾਂ ਉਸ ਮਘੋਰੇ ਵਿਚ ਫਸ ਗਈਆਂ। ਉਹ ਸਾਰੀ ਰਾਤ ਉਥੇ ਹੀ ਤੋਰੀ ਵਾਂਗੂ ਲਟਕਦਾ ਰਿਹਾ।

ਸਵੇਰੇ ਵੇਦ ਵਿਆਸ ਜੀ ਨੇ ਆਪਣੀ ਸਾਰੀ ਮਾਇਆ ਸਮੇਟ ਲਈ ਅਤੇ ਬੀਬੀ ਦੀ ਥਾਂ ਆਪ ਬੈਠ ਗਏ ਅਤੇ ਪੁਛਿਆ ਕਿ ਬੇਟਾ ਜੈਮਨੀ! ਤੂੰ ਛੱਤ ਕਿਉਂ ਪਾੜੀ, ਇਸ ਤਰ੍ਹਾਂ ਕਿਉਂ ਲਟਕ ਰਿਹਾ ਹੈਂ?

ਉਸ ਪਾਸ ਹੁਣ ਕੋਈ ਜਵਾਬ ਨਹੀਂ ਸੀ। ਉਹ ਬਹੁਤ ਸ਼ਰਮਿੰਦਾ ਹੋਇਆ। ਵਿਆਸ ਜੀ ਨੇ ਕਿਹਾ ਕਿ ਜਦੋਂ ਤਕ ਗੱਲਾਂ ਰਾਹੀਂ ਪ੍ਰਾਪਤ ਬ੍ਰਹਮਗਿਆਨੀ ਬਣ ਕੇ ਇਸ ਸਰੀਰ ਵਿਚ ਹੈ, ਉਸ ਨੂੰ ਕਦੇ ਵੀ ਅਭਿਮਾਨ 'ਚ ਆ ਕੇ ਕਹਿਣਾ ਨਹੀਂ ਚਾਹੀਦਾ ਕਿ ਮੈਂ ਮਨ ਨੂੰ ਜਿੱਤ ਲਿਆ ਹੈ। ਮਨ ਮਰ ਜ਼ਰੂਰ ਜਾਂਦਾ ਹੈ, ਅ-ਮਨ ਜ਼ਰੂਰ ਹੋ ਜਾਂਦਾ ਹੈ ਪਰ ਜਿਵੇਂ ਡੱਡੂ ਬਰਸਾਤ ਪਈ ਤੇ ਫੇਰ ਜਿਉਂਦਾ ਹੋ ਜਾਂਦਾ ਹੈ ਇਸੇ ਤਰ੍ਹਾਂ ਮਨ ਅਨੁਕੂਲ ਵਾਤਾਵਣ ਨੂੰ ਦੇਖ ਕੇ ਫੇਰ ਸਾਵਧਾਨ ਹੋ ਕੇ ਵਾਰ ਕਰ ਦਿੰਦਾ ਹੈ ਇਸ ਦੇ ਯੋਧੇ ਬਹੁਤ ਹੀ ਬਲਵਾਨ ਹਨ, ਉਨ੍ਹਾਂ ਅੱਗੇ ਠਹਿਰਣਾ ਬਹੁਤ ਮੁਸ਼ਕਲ ਹੈ।

ਸੋ ਮੈਂ ਬੇਨਤੀ ਕਰਦਾ ਸੀ ਕਿ ਬੰਦਗੀ ਕਰਨ ਦੇ ਨਾਲ ਜਦੋਂ ਮਨ ਟਿਕ ਜਾਵੇ ਤਾਂ ਅਭਿਮਾਨ ਨਹੀਂ ਕਰਨਾ ਚਾਹੀਦਾ, ਦੂਸਰੇ ਨੂੰ ਨਹੀਂ ਦਸਣਾ ਚਾਹੀਦਾ, ਆਪਣੀ ਉਪਮਾ ਆਪ ਨਹੀਂ ਕਰਨੀ ਚਾਹੀਦੀ, ਕਿਉਂਕਿ ਇਕ ਵਾਰੀ ਦੱਸੀਆਂ ਅਵਸਥਾਵਾਂ ਭੰਗ ਹੋ ਜਾਂਦੀਆਂ ਹਨ।

ਸੋ ਸ੍ਵਾਸ ਨਾਲ ਨਾਮ ਜਪਦਿਆਂ-ਜਪਦਿਆਂ ਤੀਸਰੀ ਅਵਸਥਾ ਪ੍ਰਾਪਤ ਹੁੰਦੀ ਹੈ ਕਿ ਜੋ ਨਾਮ ਦੀ ਧੁਨ ਅਸੀਂ ਸ੍ਵਾਸ ਦੀ ਮਦਦ ਨਾਲ ਬਣਾ ਰਹੇ ਸੀ ਉਹ ਹੁਣ ਸ੍ਵਾਸ ਨੂੰ ਛੱਡ ਗਈ। ਸੁਰਤੀ ਸਾਡੀ ਸ਼ਬਦ ਦੇ ਦੁਆਲੇ ਲਿਪਟ ਗਈ, ਹੁਣ ਅੰਦਰ ਆਪੇ ਹੀ ਧੁਨ ਚਲਦੀ ਹੈ ਅਤੇ ਬਹੁਤ ਗਹਿਰਾਈ ਤਕ ਪਹੁੰਚ ਕੇ ਇਹ ਧੁਨ ਅਤਿ ਰਸੀਲੀ ਹੋ ਜਾਂਦੀ ਹੈ। ਅਨਹਦ ਨਾਦ ਇਸ ਧੁਨ ਨਾਲ ਰਲ ਜਾਂਦੇ ਹਨ, ਉਨ੍ਹਾਂ ਦੀ ਮਦਦ ਨਾਲ ਇਹ ਨਾਮ ਧੁਨ ਅਤਿ ਪਿਆਰੀ ਲਗਦੀ ਹੈ ਅਤੇ ਸਰੀਰ ਦੇ ਕਣ-ਕਣ ਵਿਚ ਐਨਰਜੀ (ਸ਼ਕਤੀ) ਦਾ ਪ੍ਰਵੇਸ਼ ਕਰਾਉਂਦੀ ਹੈ। ਸਰੀਰ ਰਸ ਨਾਲ ਭਰ ਜਾਂਦਾ ਹੈ ਅਤੇ ਨਵਾਂ ਜੀਵਨ, ਨਵਾਂ ਖੇੜਾ, ਨਵੀਂ ਸੋਚ, ਨਵੇਂ ਸੰਸਕਾਰ, ਨਵੀਆਂ ਵਿਚਾਰਾਂ ਪੈਦਾ ਹੋਣੀਆਂ ਸ਼ੁਰੂ ਹੋ ਜਾਂਦੀਆਂ ਹਨ। ਇਹ ਧੁਨ ਅਛੋਪਲੇ ਹੀ ਮੱਥੇ, ਨੱਕ ਅਤੇ ਅੱਖਾਂ ਦੇ ਵਿਚਕਾਰਲੇ ਥਾਂ ਉਪਰ ਪਹੁੰਚ ਕੇ ਗੂੰਜਦੀ ਹੈ। ਇਥੇ ਮਹਾਂਪੁਰਸ਼ ਦੋ ਤਰੀਕਿਆਂ ਨਾਲ ਜਗਿਆਸੂ ਨੂੰ ਅੱਗੇ ਚਲਾਉਂਦੇ ਹਨ। ਪਹਿਲਾ ਇਹ ਹੈ ਕਿ ਉਸ ਜਗਿਆਸੂ ਵਿਚ ਜੇ ਅਤਿ ਸੂਖਸ਼ਮਤਾ ਪੈਦਾ ਨਹੀਂ ਹੋਈ ਤਾਂ ਉਸ ਨੂੰ ਗੁਰੂ ਦੇ ਸਾਕਾਰ ਧਿਆਨ ਉਤੇ ਸੁਰਤ ਇਕਾਗਰ ਕਰਨ ਲਈ ਜੁਗਤੀ ਦੱਸੀ ਜਾਂਦੀ ਹੈ। ਥੋੜ੍ਹੀ ਮਿਹਨਤ ਕਰਨ ਨਾਲ ਗੁਰੂ ਪ੍ਰਕਾਸ਼ ਰੂਪ ਹੋ ਜਾਂਦਾ ਹੈ, ਨਾਮ ਦੀ ਧੁਨ ਚਲਦੀ ਰਹਿੰਦੀ ਹੈ, ਅਨਹਦ ਨਾਦ ਆਪਣੀ ਗੁੰਜ਼ਾਰ ਪਾਉਂਦੇ ਰਹਿੰਦੇ ਹਨ ਪਰ ਸੁਰਤ ਦਾ ਸਾਰਾ ਧਿਆਨ ਗੁਰ ਮੂਰਤ ਵਲ ਹੋਇਆ ਕਰਦਾ ਹੈ। ਜਦੋਂ ਬਹੁਤ ਇਕਾਗਰਤਾ ਵਧ ਜਾਵੇ ਤਾਂ ਇਹ ਗੁਰ ਮੂਰਤ ਨਿਰਾ ਹੀ ਪ੍ਰਕਾਸ਼ ਨਜ਼ਰੀ ਆਉਂਦਾ ਹੈ, ਮਨ ਪੂਰੀ ਤਰ੍ਹਾਂ ਨਾਲ ਗੁਰ ਧਿਆਨ ਵਿਚ ਲੀਨ ਰਹਿੰਦਾ ਹੈ। ਦੁਨੀਆਂ ਭੁੱਲ ਜਾਂਦੀ ਹੈ, ਸਮਾਂ ਭੁੱਲ ਜਾਂਦਾ ਹੈ ਅਤੇ ਇਹ ਵੀ ਭੁੱਲ ਜਾਂਦਾ ਹੈ ਕਿ ਮੈਂ ਧਿਆਨ ਧਰ ਰਿਹਾ ਹਾਂ। ਆਪਣਾ ਆਪ ਹੀ ਉਸ ਦੇ ਸਰੂਪ ਵਿਚ ਲੈਅ ਹੋ ਜਾਂਦਾ ਹੈ, ਪ੍ਰਤੱਖ ਰੂਪ ਵਿਚ ਦੇਖਦਾ ਹੈ ਕਿ ਮੇਰੇ ਕਣ-ਕਣ ਵਿਚ ਗੁਰੂ ਸਮਾਅ ਗਿਆ ਹੈ, ਆਪਣੇ ਸਰੂਪ ਨੂੰ ਵੀ ਗੁਰੂ ਸਰੂਪ ਵਰਗਾ ਹੀ ਦੇਖਦਾ ਹੈ। ਸੋ ਇਸ ਤਰ੍ਹਾਂ ਨਾਮ ਜਪਦਿਆਂ ਇਕ ਨਵੇਂ ਜੀਵਨ ਦੀ ਰੌਂ ਰੁਮਕਦੀ ਹੈ, ਇਸ ਵਿਚ ਵਿਗਾਸ ਹੀ ਵਿਗਾਸ ਹੈ, ਅਨੰਦ ਹੀ ਅਨੰਦ ਹੈ। ਜੇ ਕਿਸੇ ਦਿਨ ਸੁਰਤੀ ਨਾ ਲੱਗੇ ਤਾਂ ਤੋੜ ਲਗ ਜਾਂਦੀ ਹੈ, ਜਿਵੇਂ ਅਮਲੀ ਨੂੰ ਅਮਲ ਦੀ ਤੋੜ ਲਗਦੀ ਹੈ, ਸਰੀਰ ਟੁਟਿਆ-ਟੁਟਿਆ ਲਗਦਾ ਹੈ। ਬਾਬਾ ਫਰੀਦ ਜੀ ਨੇ ਇਸ ਅਵਸਥਾ ਨੂੰ ਫੁਰਮਾਨ ਕਰਦਿਆਂ ਦਸਿਆ ਹੈ -

***ਧਾਰਨਾ - ਮੇਰਾ ਅੰਗ ਮੁੜੇ ਮੁੜ ਜਾਏ ਜੀ,***
***ਅੱਜ ਨਾ ਪਿਆਰ ਕੰਤ ਦਾ ਮਾਣਿਆ।***
***ਅੱਜ ਨਾ ਪਿਆਰ ਕੰਤ ਦਾ ਮਾਣਿਆ-2, 2.***
***ਮੇਰਾ ਅੰਗ ਮੁੜੇ ਮੁੜ ਜਾਏ ਜੀ.........।***

***ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ॥***
***ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ॥ ਪੰਨਾ - 1379***

ਇਸੇ ਅਵਸਥਾ ਨੂੰ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਉਹੋ ਹੀ ਜਿਉਂਦਾ ਹੈ ਜਿਸ ਦੇ ਅੰਦਰ ਨਾਮ ਦੀ ਰੌਂ ਰੁਮਕ ਰਹੀ ਹੈ, ਦੂਸਰੇ ਜੋ ਜਿਉਂਦੇ ਨਜ਼ਰ ਆਉਂਦੇ ਹਨ ਉਹ ਤਾਂ ਅੰਨ ਪਾਣੀ ਦੇ ਬਲ ਕਰਕੇ ਸਰੀਰ ਵਿਚ ਖੂਨ ਚਲਦਾ ਹੈ, ਖੂਨ ਦਿਮਾਗ ਵਿਚ ਪਹੁੰਚਦਾ ਹੈ, ਉਸ ਥਾਂ ਉਪਰ **Electronic, Magnetic** (ਬਿਜਲਈ, ਚਮਕ ਪੱਥਰ) ਲਹਿਰਾਂ ਚਲਦੀਆਂ ਹਨ। ਉਹ ਜੀਵਨ ਅਸਲੀ ਜੀਵਨ

ਨਹੀਂ ਹੈ, ਉਹ ਤਾਂ ਅੰਨ ਪਾਣੀ ਨਾਲ ਦੇਹ ਹੀ ਚਲਦੀ ਹੈ, ਇਕ ਮੁਰਦਾ ਜੀਵਨ ਹੈ, ਉਸ ਜੀਵਨ ਨੂੰ ਮਹਾਰਾਜ ਜੀ ਨੇ ਪ੍ਰਵਾਨ ਨਹੀਂ ਗਿਣਿਆ -

***ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥***
***ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥ ਪੰਨਾ - 253***

ਸੋ ਬਿਰਤੀ ਲਗਾਉਣ ਲਈ ਮਹਾਂਪੁਰਸ਼ਾਂ ਕੋਲ ਅਨੇਕਾਂ ਜੁਗਤੀਆਂ ਹੁੰਦੀਆਂ ਹਨ ਉਹ ਦੱਸ ਦਿਆ ਕਰਦੇ ਹਨ ਕਿ ਪਿਆਰਿਆ! ਤੂੰ ਬਾਣੀ ਪੜ੍ਹ, ਬਾਣੀ ਅਰਥਾਂ ਸਮੇਤ ਪੜ੍ਹ, ਬੈਖਰੀ ਬਾਣੀ ਵਿਚ ਵਾਹਿਗੁਰੂ-ਵਾਹਿਗੁਰੂ ਕਰਦਿਆਂ, ਮੂਲਮੰਤ੍ਰ ਦਾ ਜਾਪ ਕਰਦਿਆਂ, ਮਾਲਾ ਦੀ ਮਦਦ ਨਾਲ ਆਪ ਹੀ ਬੋਲ, ਆਪ ਹੀ ਸੁਣਿਆ ਕਰ। ਫੇਰ ਹੌਲੀ-ਹੌਲੀ ਸੁਭਾਅ ਪੈ ਜਾਵੇਗਾ ਫੇਰ ਬੁੱਲ੍ਹ ਹਿਲਦੇ ਹਨ, ਜ਼ੁਬਾਨ ਹਿਲਦੀ ਹੈ ਪਰ ਉਚੀ ਨਹੀਂ ਬੋਲਦਾ।

ਦੂਸਰਾ ਮੋਨ ਜਾਪ ਹੋਇਆ ਕਰਦਾ ਹੈ। ਦਸ ਵਾਰੀ ਮਨ ਦਾ ਮੌਨ ਰੱਖ ਕੇ ਜਪਿਆ ਨਾਮ ਜਦੋਂ ਪਸੰਤੀ ਬਾਣੀ ਵਿਚ ਜਪਿਆ ਜਾਂਦਾ ਹੈ ਤਾਂ ਸੌ ਗੁਣਾਂ ਫਲ ਵਧ ਜਾਂਦਾ ਹੈ। ਜਦੋਂ ਬਿਰਤੀ ਅਤਿ ਗਹਿਰੀ ਧੁਨ ਵਿਚ ਚਲੀ ਜਾਂਦੀ ਹੈ ਤਾਂ ਹਜ਼ਾਰ ਗੁਣਾਂ ਫਲ ਵਧ ਜਾਂਦਾ ਹੈ, ਉਸ ਵੇਲੇ ਨਾਮ ਤੋਂ ਬਗੈਰ ਜਿਉਣਾ ਔਖਾ ਹੋ ਜਾਂਦਾ ਹੈ -

***ਧਾਰਨਾ - ਆਖਾ ਜੀਵਾ ਵਿਸਰੈ ਮਰ ਜਾਵਣਾ - 2, 4.***

***ਆਖਾਂ ਜੀਵਾਂ ਵਿਸਰੈ ਮਰਿ ਜਾਉ॥ ਪੰਨਾ - 9***

ਇਸ ਅਵਸਥਾ ਨੂੰ ਲਿਵ ਆਖਦੇ ਹਨ, ਲਿਵ ਲਗਾਤਾਰ ਧੁਨ ਹੋਇਆ ਕਰਦੀ ਹੈ, ਜਦੋਂ ਇਸ ਲਿਵ ਤੇ ਧਿਆਨ ਟਿਕ ਜਾਵੇ ਫੇਰ ਆਪਣੇ ਆਪ ਨੂੰ ਪਛਾਣ -

***ਧੁਨ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ॥***
***ਪੰਨਾ - 879***

ਇਹ ਧੁਨ ਜਦੋਂ ਬਰੀਕ ਹੋ ਕੇ ਨਾਭੀ ਵਿਚ ਨਿਵਾਸ ਕਰ ਲੈਂਦੀ ਹੈ ਤਾਂ ਹਜ਼ਾਰ ਗੁਣਾਂ ਫਲ ਵਧ ਜਾਂਦਾ ਹੈ, ਹਜ਼ਾਰ ਵਾਰੀ ਬੋਲ ਕੇ ਅਤੇ ਨਾਭੀ ਵਿਚ ਇਕ ਵਾਰੀ ਬੋਲਣਾ ਹਜ਼ਾਰ ਦੇ ਬਰਾਬਰ ਹੋਇਆ ਕਰਦਾ ਹੈ। ਐਸਾ ਸਾਰੇ ਅਨੁਭਵੀ ਮਹਾਂਪੁਰਸ਼ਾਂ ਦਾ ਮਤ ਹੁੰਦਾ ਹੈ ਕਿਉਂਕਿ ਇਹ ਅਨੁਭਵ, ਪ੍ਰਤੱਖ ਰੂਪ ਵਿਚ ਕਿਸੇ ਤਰ੍ਹਾਂ ਦਿਖਾਏ ਨਹੀਂ ਜਾਂਦੇ। ਜਿਸ ਨੂੰ ਦੇਖਣ ਦਾ ਸ਼ੌਕ ਹੈ ਉਹ ਪੂਰੀ ਇਮਾਨਦਾਰੀ ਨਾਲ ਨਾਮ ਜਪਣਾ ਸ਼ੁਰੂ ਕਰ ਦੇਵੇ। ਇਸੇ ਨਾਮ ਜਾਪ ਦੇ ਕੰਮ ਨੂੰ ਪਹਿਲੀ **category** (ਦਰਜੇ) ਵਿਚ ਰੱਖੇ। ਨਾਮ ਜਪਦੇ ਹੋਏ ਜਦੋਂ ਆਗਿਆ ਚੱਕਰ ਤੋਂ ਉਪਰ ਚੜ੍ਹਾਈ ਕਰਦਾ ਹੈ ਤਾਂ ਤ੍ਰਿਕੁਟੀ ਵਿਚੀਂ ਨਾਮ ਜਪਦਾ ਹੈ, ਫੇਰ ਧਿਆਤਾ, ਧਿਆਨ, ਧੇਅ ਇਕ ਹੋ ਜਾਂਦੇ ਹਨ। ਉਸ ਵੇਲੇ ਜਪਣ ਵਾਲਾ, ਜਪਣ ਵਾਲਾ ਮੰਤਰ ਅਤੇ ਜਿਸ ਨੂੰ ਧੇਅ ਬਣਾ ਕੇ ਜਪਿਆ ਜਾਂਦਾ ਹੈ ਉਹ ਇਕ ਹੀ ਹੋ ਜਾਇਆ ਕਰਦਾ ਹੈ। ਮਿਹਨਤ ਕਰਦਿਆਂ-ਕਰਦਿਆਂ ਦਸਵੇਂ ਦੁਆਰ ਵਿਚ ਨਾਮ ਧੁਨ ਪਹੁੰਚਾ ਦਿਆ ਕਰਦੀ ਹੈ। ਬੰਦਗੀ ਕਰਨ ਵਾਲੇ ਇਕ ਗੱਲ ਦਾ ਧਿਆਨ ਰੱਖਣ ਕਿ ਤ੍ਰਿਕੁਟੀ ਅਤੇ ਦਸਵੇਂ ਦੁਆਰ ਦੇ ਦੁਆਲੇ ਇਕ ਐਸਾ ਮੰਡਲ ਆਉਂਦਾ ਹੈ ਜਿਥੇ ਰਿੱਧੀਆਂ ਸਿੱਧੀਆਂ, ਅਨੇਕਾਂ ਸ਼ਕਤੀਆਂ ਨਿਵਾਸ ਕਰਦੀਆਂ ਹਨ। ਉਥੇ ਰਿਧੀਆਂ ਸਿੱਧੀਆਂ ਜਗਿਆਸੂ ਨੂੰ ਮੋਹ ਲਿਆ ਕਰਦੀਆਂ ਹਨ ਅਤੇ ਆਪਣੇ ਪਿਛੇ ਲਾ ਕੇ ਦੁਨੀਆਂ ਵਿਚ ਜੈ-ਜੈਕਾਰ ਕਰਾਉਂਦੀਆਂ ਹਨ, ਮਾਨਤਾ ਬਹੁਤ ਵਧ ਜਾਂਦੀ ਹੈ ਪਰ ਇਥੋਂ ਤਕ ਤਾਂ ਅਜੇ ਕੁਝ ਵੀ ਸਫਰ ਤਹਿ ਨਹੀਂ ਹੋਇਆ। ਅਸਲੀ ਸਫਰ ਤਾਂ ਇਸ ਤੋਂ ਪਿਛੋਂ ਸ਼ੁਰੂ ਹੁੰਦਾ ਹੈ ਜਦੋਂ ਇਸ ਨੇ ਆਤਮ ਰਾਮ ਦੀ ਪਹਿਚਾਣ ਕਰਨੀ ਹੈ। ਆਪਣੇ ਆਪੇ ਦਾ, ਆਪਣੇ ਵਿਅਕਤੀਤ੍ਵ ਦਾ ਅਭਾਵ ਕਰਕੇ ਇਕੋ ਇਕ ਦੇਖਦਾ ਹੈ ਆਪਣੇ ਅੰਦਰ ਵੀ, ਬਾਹਰ ਵੀ, ਸੰਸਾਰ ਵਿਚ ਵੀ। ਸੁਣੀਆਂ ਸੁਣਾਈਆਂ ਗੱਲਾਂ ਨਾਲ ਨਹੀਂ, ਪ੍ਰਤੱਖ ਰੂਪ ਵਿਚ ਇਥੇ ਅਨੁਭਵ ਕਰਨਾ ਪੈਂਦਾ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਆਤਮ ਰਸ ਜਿਹ ਜਾਨਹੀ ਸੋ ਹੈ ਖਾਲਸ ਦੇਵ॥***

***ਪ੍ਰਭ ਮਹਿ ਮੋ ਮਹਿ ਤਾਸ ਮੈ ਰੰਚਕ ਨਾਹਨ ਭੇਵ॥ ਸਰਬ ਲੋਹ ਗ੍ਰੰਥ 'ਚੋਂ***

ਉਹ ਆਤਮ ਰਾਮ ਪ੍ਰਮੇਸ਼ਰ ਜੋ ਸਭ ਦੇ ਅੰਦਰ ਰਮਿਆ ਹੋਇਆ ਹੈ, ਸਭ ਅੰਦਰ ਪਰੀਪੂਰਨ ਹੈ, ਉਹ ਲਾਲ ਖੋਜਦਿਆਂ ਮਿਲਣਾ ਸ਼ੁਰੂ ਹੋ ਜਾਂਦਾ ਹੈ ਜਿਵੇਂ ਆਪਾਂ ਪਹਿਲਾਂ ਪੜ੍ਹ ਆਏ ਹਾਂ -

***ਖੋਜਤ ਖੋਜਤ ਲਾਲੁ ਇਕੁ ਪਾਇਆ***
***ਹਰਿ ਕੀਮਤਿ ਕਹਣੁ ਨ ਜਾਈ ਸੰਤਹੁ॥ ਪੰਨਾ - 879***

ਜਿਸ ਨੂੰ ਲੱਭ ਗਿਆ ਉਸ ਦੀ ਮਹਿਮਾ ਕਹੀ ਨਹੀਂ ਜਾਂਦੀ, ਉਸ ਨੂੰ ਸੰਤ ਪਦ ਪ੍ਰਾਪਤ ਹੋ ਜਾਂਦਾ ਹੈ, ਸਾਧ ਪਦ ਮਿਲ ਜਾਂਦਾ ਹੈ। ਗੁਰੂ ਮਹਾਰਾਜ ਉਸ ਦੀ ਮਹਿਮਾ ਬਾਰੇ ਦਸਦੇ ਹਨ ਕਿ ਜਿਸ ਨੂੰ ਆਤਮ ਸਾਖਸ਼ਾਤ ਹੋ ਕੇ ਨਾਮ ਪ੍ਰਾਪਤ ਹੋ ਗਿਆ ਉਸ ਦੀ ਮਹਿਮਾ ਵੇਦ ਵੀ ਨਹੀਂ ਜਾਣਦੇ।

***ਸਾਧ ਕੀ ਮਹਿਮਾ ਬੇਦ ਨ ਜਾਨਹਿ॥ ਜੇਤਾ ਸੁਨਹਿ ਤੇਤਾ ਬਖਿਆਨਹਿ॥***
***ਸਾਧ ਕੀ ਉਪਮਾ ਤਿਹੁ ਗੁਣ ਤੇ ਦੂਰਿ॥ ਸਾਧ ਕੀ ਉਪਮਾ ਰਹੀ ਭਰਪੂਰਿ॥***
***ਸਾਧ ਕੀ ਸੋਭਾ ਕਾ ਨਾਹੀ ਅੰਤ॥ ਸਾਧ ਕੀ ਸੋਭਾ ਸਦਾ ਬੇਅੰਤ॥***
***ਸਾਧ ਕੀ ਸੋਭਾ ਊਚ ਤੇ ਊਚੀ॥ ਸਾਧ ਕੀ ਸੋਭਾ ਮੂਚ ਤੇ ਮੂਚੀ॥***
***ਸਾਧ ਕੀ ਸੋਭਾ ਸਾਧ ਬਨਿ ਆਈ॥ ਨਾਨਕ ਸਾਧ ਪ੍ਰਭ ਭੇਦੁ ਨ ਭਾਈ॥***
***ਪੰਨਾ - 272***

ਉਹ ਵਾਹਿਗੁਰੂ ਦਾ ਹੀ ਰੂਪ ਹੋ ਜਾਇਆ ਕਰਦਾ ਹੈ ਕਿਉਂਕਿ ਉਸ ਦਾ ਧਿਆਨ ਪ੍ਰਭੂ ਚਰਨਾਂ ਨਾਲ ਲੱਗਿਆ ਹੋਇਆ ਸੀ। ਉਹ ਆਪਾ ਭਾਵ ਦੂਰ ਹੋਣ ਤੇ ਪ੍ਰਭੂ ਦਾ ਰੂਪ ਹੀ ਹੋ ਗਿਆ।

ਹੁਣ ਸੱਚੇ ਦਰਸ਼ਨ ਵਿਚ ਸਮਾਈ ਹੋ ਗਈ, ਚਰਨਾਂ ਕਮਲਾਂ ਵਿਚ ਧਿਆਨ ਲੱਗ ਗਿਆ -

***ਚਰਨ ਕਮਲ ਸਿਉ ਲਾਗੋ ਧਿਆਨਾ ਸਾਚੈ ਦਰਸਿ ਸਮਾਈ ਸੰਤਹੁ॥***
***ਗੁਣ ਗਾਵਤ ਗਾਵਤ ਭਏ ਨਿਹਾਲਾ ਹਰਿ ਸਿਮਰਤ ਤ੍ਰਿਪਤਿ ਅਘਾਈ ਸੰਤਹੁ॥ ਪੰਨਾ - 916***

ਉਸ ਦੇ ਗੁਣ ਗਾਉਂਦੇ-ਗਾਉਂਦੇ ਨਿਹਾਲ ਹੋ ਜਾਂਦਾ ਹਾਂ। ਹੁਣ ਸਾਡੀ ਕੋਈ ਵਾਸ਼ਨਾ ਨਾ ਰਹੀ ਅਸੀਂ ਰੱਜ ਗਏ। ਮਾਇਆ ਪਿਛੇ ਲੱਗੀ ਫਿਰਦੀ ਹੈ-

***ਆਦਿ ਜੁਗਾਦੀ ਹੈ ਭੀ ਹੋਸੀ***
***ਸਭ ਜੀਆ ਕਾ ਸੁਖਦਾਈ ਸੰਤਹੁ॥ ਪੰਨਾ - 916***

ਉਹ ਲਾਲ ਲੱਭ ਗਿਆ ਜਿਸ ਨੂੰ ਵਾਹਿਗੁਰੂ ਕਹਿੰਦੇ ਹਨ। ਟੋਲ੍ਹਦੇ ਤਾਂ ਅਸੀਂ ਆਤਮਾ ਨੂੰ ਸੀ, ਆਤਮਾ ਨੂੰ ਟੋਲ੍ਹਦੇ-ਟੋਲ੍ਹਦੇ ਰੱਬ ਲੱਭ ਗਿਆ ਕਿਉਂਕਿ ਆਤਮਾ ਅਤੇ ਪ੍ਰਮੇਸ਼ਰ ਇਕੋ ਹੀ ਹਨ ਇਨ੍ਹਾਂ ਵਿਚ ਕੋਈ ਭੇਦ ਨਹੀਂ ਹੈ। ਅਸੀਂ ਇਨ੍ਹਾਂ ਗੱਲਾਂ ਨੂੰ ਹਰ ਰੋਜ਼ ਪੜ੍ਹਦੇ ਸੁਣਦੇ ਹਾਂ, ਪਰ ਕੀ ਮਜ਼ਾਲ ਕਿ ਸਾਡੇ ਉਪਰ ਇਹ ਅਸਰ ਕਰ ਜਾਣ, ਪਿਆਰ ਨਾਲ ਸਾਰੇ ਪੜ੍ਹੋ -

***ਧਾਰਨਾ - ਤੂੰਹੀ ਤੂੰਹੀ ਮੋਹਿਨਾ - 2, 4.***

***ਗੁਰਹਿ ਦਿਖਾਇਓ ਲੋਇਨਾ॥***
***ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ॥***
***ਪੰਨਾ - 407***

ਸੁਖਮਨੀ ਸਾਹਿਬ ਦੇ ਅੰਦਰ ਗੁਰੂ ਮਹਾਰਾਜ ਜੀ ਨੇ ਫੁਰਮਾਇਆ ਹੈ -

***ਸੋ ਅੰਤਰਿ ਸੋ ਬਾਹਰਿ ਅਨੰਤ॥ ਪੰਨਾ - 293***

ਜਿਹੜਾ ਸਾਨੂੰ ਮਿਲ ਗਿਆ, ਉਹ ਸਾਡੇ ਅੰਦਰ ਵੀ ਹੈ ਅਤੇ ਬਾਹਰ ਵੀ, ਸਾਰੇ ਪਰੀਪੂਰਨ ਹੈ, ਉਹ ਘੱਟ-ਘਟ ਵਿਚ ਵਿਆਪ ਰਿਹਾ ਹੈ -

*ਘਟਿ ਘਟਿ ਬਿਆਪਿ ਰਹਿਆ ਭਗਵੰਤ॥ ਪੰਨਾ - 293*

ਸਾਰਿਆਂ ਦੇ ਹਿਰਦੇ ਵਿਚ ਬੈਠਾ ਹੈ, ਜਿੰਨਾਂ ਵੀ ਦ੍ਰਿਸ਼ਟੀ ਆਉਂਦਾ ਹੈ, ਜਿੰਨਾਂ ਵੀ ਸੰਸਾਰ ਦਾ ਪਸਾਰਾ ਹੈ ਹਰੇਕ ਵਿਚ ਵਾਹਿਗੁਰੂ ਵਿਆਪਕ ਹੋ ਰਿਹਾ ਹੈ-

*ਧਰਨਿ ਮਾਹਿ ਆਕਾਸ ਪਇਆਲ।।*
*ਸਰਬ ਲੋਕ ਪੂਰਨ ਪ੍ਰਤਿਪਾਲ॥ ਪੰਨਾ - 293*

ਇਹ ਨਹੀਂ ਕਿ ਬੰਦਿਆਂ ਵਿਚ ਹੀ ਹੈ, ਧਰਤੀ, ਅਕਾਸ਼, ਪਾਤਾਲ ਵਿਚ ਵੀ ਹੈ, ਸਾਰਿਆਂ ਲੋਕਾਂ ਵਿਚ ਜਿਸ ਦੇ ਬਾਰੇ ਗੁਰੂ ਮਹਾਰਾਜ ਨੇ ਫੁਰਮਾਨ ਕੀਤਾ ਹੈ -

*ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ॥*
*ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ॥*
*ਨਾਨਕ ਵਡਾ ਆਖੀਐ ਆਪੇ ਜਾਣੈ ਆਪੁ॥ ਪੰਨਾ - 5*

ਸੋ ਹਰ ਥਾਂ ਉਤੇ ਵਾਹਿਗੁਰੂ ਜੀ ਅੰਦਰ ਬਾਹਰ ਬ੍ਰਹਮ ਰੂਪ ਵਿਚ ਵਿਆਪ ਰਹੇ ਹਨ -

*ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ॥ ਜੈਸੀ ਆਗਿਆ ਤੈਸਾ ਕਰਮੁ॥*
*ਪਉਣ ਪਾਣੀ ਬੈਸੰਤਰ ਮਾਹਿ॥ ਚਾਰਿ ਕੁੰਟ ਦਹਦਿਸੇ ਸਮਾਹਿ॥*
*ਪੰਨਾ - 294*

ਵਣਾਂ, ਪਸ਼ੂਆਂ, ਪੱਥਰਾਂ ਦੇ ਅੰਦਰ ਵੀ ਹੈ, ਕੋਈ ਵੀ ਐਸੀ ਚੀਜ਼ ਨਹੀਂ ਜਿਥੇ ਵਾਹਿਗੁਰੂ ਜੀ ਨਾ ਵਸਦੇ ਹੋਣ, ਫੇਰ ਐਡਾ ਸਮਰੱਥ ਹੈ ਕਿ ਉਸ ਦਾ ਸੰਸਾਰ ਵਿਚ ਕਰਾਰਾ ਹੁਕਮ ਚਲ ਰਿਹਾ ਹੈ; ਕਿਸੇ ਵਿਚ ਤਾਕਤ ਨਹੀਂ ਕਿ ਉਸ ਦੇ ਹੁਕਮ ਤੋਂ ਬਾਹਰ ਚਲ ਸਕੇ -

*ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥*
*ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥ ਪੰਨਾ - 1*

ਸੋ ਉਸ ਦੀ ਆਗਿਆ ਦੇ ਵਿਚ ਸਾਰਾ ਸੰਸਾਰ ਨੱਥਿਆ ਹੋਇਆ ਹੈ, ਵੱਖਰੇ-ਵੱਖਰੇ ਸਰੀਰਾਂ ਦੇ ਅਨੇਕ ਜੀਵ ਜੰਤੂਆਂ, ਦੇਵਤਿਆਂ ਨੂੰ ਉਸ ਦਾ ਹੁਕਮ ਚਲਾਉਂਦਾ ਹੈ। ਸੋ ਇਹ ਜਿਹੜੇ ਗੁਰੂ ਦੇ ਸ਼ਬਦ ਹਨ, ਇਹ ਪ੍ਰਕਾਸ਼ ਕਰਨ ਵਾਲੇ ਚਾਨਣ ਮੁਨਾਰੇ ਹਨ ਅਤੇ ਅੰਦਰ ਵੀ ਪ੍ਰਕਾਸ਼ ਕਰਦੇ ਹਨ। ਜਦੋਂ ਅਸੀਂ ਅਭਿਆਸ ਕਰਦੇ ਹਾਂ ਤਾਂ ਦੇਹ ਹੰਗਤਾ ਪੂਰਨ ਰੂਪ ਵਿਚ ਟੂਟ ਜਾਂਦੀ ਹੈ। ਇਹ ਦੂਸਰਾ ਬੰਧਨ ਸੀ ਜਿਸਦੇ ਬਾਰੇ ਮੈਂ ਬੇਨਤੀ ਕੀਤੀ ਹੈ, ਜਿਸ ਨੂੰ ਜੀਵ ਭਾਵ ਕਹਿੰਦੇ ਹਨ ਉਹ ਟੁੱਟ ਜਾਂਦਾ ਹੈ, ਕਿਉਂਕਿ ਆਤਮ ਸਾਖਸ਼ਾਤਕਾਰ ਹੋ ਗਿਆ, ਜੀਵ ਜੋ ਪਰਛਾਵਾਂ ਸੀ ਉਸ ਦੀ ਕੋਈ ਮਹੱਤਤਾ ਨਹੀਂ ਰਹੀ, ਭਾਵ ਹੁਣ ਆਪਣੇ ਆਪ ਨੂੰ ਜੀਵ ਨਹੀਂ ਸਮਝਦਾ ਹੁਣ ਆਪਣੇ ਆਪ ਨੂੰ ਆਤਮ ਸਰੂਪ ਸਮਝ ਰਿਹਾ ਹੈ। ਆਤਮ ਸਰੂਪ ਸਮਝ ਵੱਖ ਇਕਾਈ ਅਨੁਭਵ ਕਰਨਾ ਪੂਰਨ ਗਿਆਨ ਨਹੀਂ ਹੈ, ਆਤਮਾਂ ਆਪਾ ਭਾਵ ਮੇਟ ਕੇ ਪਹਿਲੀ ਮਾਇਆ ਦੀ ਸੁਰਤ ਨੂੰ ਖਤਮ ਕਰਕੇ ਆਪਣੇ ਵਿਚ ਅਭੇਦ ਕਰਕੇ ਦ੍ਵੈਤ ਪੂਰਨ ਰੂਪ ਵਿਚ ਮਿਟਾ ਦਿੰਦੀ ਹੈ। ਪਹਿਲਾ ਬੰਧਨ ਅਵਿਦਿਆ ਦਾ ਸੀ ਉਸ ਉਪਰ ਬਹੁਤ ਵਿਸਥਾਰ ਨਾਲ ਵਿਚਾਰ ਕੀਤੀ ਗਈ ਹੈ। ਦੂਜਾ ਬੰਧਨ ਜੀਵ ਭਾਵ ਦਾ ਸੀ ਇਹ ਬੰਦਗੀ ਕਰਦਿਆਂ ਟੁੱਟ ਗਿਆ।

ਤੀਸਰਾ ਜੋ ਬੰਧਨ ਹੈ ਇਸ ਨੂੰ **'ਅਹੰਭਾਵ'** ਦਾ ਬੰਧਨ ਕਹਿੰਦੇ ਹਨ। ਇਹ ਹੁੰਦਾ ਹੈ ਕਿ ਮੇਰਾ ਨਾਸ਼ ਨਾ ਹੋਵੇ, ਜੇ ਮੈਂ ਰੱਬ ਦੇ ਦੁਆਰੇ ਪਹੁੰਚਾਂ ਤਾਂ ਵੀ ਮੈਂ ਪ੍ਰਭੂ ਵਿਚ ਅਭੇਦ ਨਾ ਹੋਵਾਂ। ਸੰਸਾਰ ਵਿਚ ਜੇ ਕੋਈ ਉਪਮਾ ਕਰੇ ਤਾਂ ਖੁਸ਼ ਹੁੰਦਾ ਹੈ, ਜੇ ਨਿੰਦਿਆ ਕਰੇ ਤਾਂ ਦੁਖੀ ਵੀ ਬਹੁਤ ਹੁੰਦਾ ਹੈ। ਇਹ ਆਪਣੇ ਅਹੰ ਨੂੰ ਬਚਾਅ ਕੇ ਰਖਣਾ ਚਾਹੁੰਦਾ ਹੈ। ਜਦੋਂ ਤਕ ਆਦਮੀ ਦੇ ਅੰਦਰ ਅਹੰਭਾਵ ਹੈ ਚਾਹੇ ਉਹ ਮੈਲਾ ਭਾਵ ਹੈ ਚਾਹੇ ਉਹ ਨਿਰਮਲ ਅਹੰ ਹੈ, ਵਾਹਿਗੁਰੂ ਤੋਂ ਦੂਰ ਹੀ ਰਹਿਣਾ ਪੈਂਦਾ ਹੈ। ਜੇ ਕਹੇ ਕਿ ਮੈਂ ਰੱਬ ਨੂੰ ਮਿਲਣਾ ਚਾਹੁੰਦਾ ਹਾਂ ਪਰ ਮੈਂ ਉਸ ਦਾ ਰੂਪ ਨਾ ਬਣਾਂ, ਮੈਂ ਵੱਖਰਾ ਹੀ ਰਹਾਂ, ਉਸ ਦੀ ਦਰਗਾਹ ਵਿਚ

ਹੀ ਰਹਾਂ, ਮੈਂ ਜਿਥੇ ਚਾਹਾਂ ਉਥੇ ਰਹਾਂ; ਅਜਿਹਾ ਗਿਆਨ ਬੰਦਗੀ ਕਰਨ ਵਿਚ ਬਾਧਾ ਹੈ। ਬ੍ਰਹਮਗਿਆਨ ਦੀ ਅਵਸਥਾ ਜਦੋਂ ਆਉਂਦੀ ਹੈ ਉਸ ਵੇਲੇ ਆਪਣੇ ਆਪ ਨੂੰ ਵੀ ਅਤੇ ਸਾਰੇ ਸੰਸਾਰ ਨੂੰ ਵਾਹਿਗੁਰੂ ਰੂਪ ਹੀ ਦੇਖਦਾ ਹੈ -

*ਮਨਿ ਸਾਚਾ ਮੁਖਿ ਸਾਚਾ ਸੋਇ॥*
*ਅਵਰੁ ਨ ਪੇਖੈ ਏਕਸੁ ਬਿਨੁ ਕੋਇ॥*
*ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ॥ ਪੰਨਾ - 272*

ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਜਿਹੜਾ ਹਉਂ ਹੈ ਜਿਸ ਨੂੰ ਇਹ ਕਹਿੰਦਾ ਹੈ, 'ਮੈਂ ਹਾਂ' ਇਹ ਭਾਵੇਂ ਨਿਰਮਲ ਹਉਮੈਂ ਹੋਵੇ, ਭਾਵੇਂ ਮੈਲੀ ਹਉਮੈ ਹੋਵੇ, ਦੋਨੋਂ ਹਉਮੈ ਹੀ ਹਨ। ਜੀਵ ਸਮਸ਼ਟ ਵਿਚ ਅਭੇਦ ਨਹੀਂ ਹੋਣਾ ਚਾਹੁੰਦਾ ਉਹ ਵਿਅਸ਼ਟ ਰੂਪ ਵਿਚ ਹੀ ਵਖਰੀ ਹਸਤੀ ਰਖਣਾ ਚਾਹੁੰਦਾ ਹੈ ਅਤੇ ਆਪਣੀ ਇਕਾਈ ਨੂੰ ਸਰਬ ਵਿਚ ਲੀਨ ਨਹੀਂ ਕਰਦਾ। ਇਸ ਦਾ ਅਧਿਆਸ ਜਨਮਾਂ ਜਨਮਾਂਤਰਾਂ ਤੋਂ ਪੱਕਿਆ ਹੋਇਆ ਹੈ। ਹਉਮੈ ਦੇ ਅਧੀਨ ਹੋ ਕੇ ਆਪਣੇ ਆਪ ਨੂੰ ਇਕ ਇਕਾਈ ਮੰਨਦੇ ਰਹਿਣਾ ਅਤੇ ਸਰਬ ਤੋਂ ਵਖਰਾ ਰਹਿਣਾ ਕਦੇ ਵੀ ਜਨਮ ਮਰਨ ਦਾ ਚੱਕਰ ਨਹੀਂ ਕੱਟ ਸਕਿਆ ਕਰਦਾ ਕਿਉਂਕਿ ਹਉਮੈਂ ਪ੍ਰਮੇਸ਼ਰ ਨੇ ਲਾਈ ਹੈ -

*ਧਾਰਨਾ - ਜਿਨ ਰਚਿ ਰਚਿਆ ਪੁਰਖ ਵਿਧਾਤੇ ਨਾਲ ਹਉਮੈਂ ਪਾਈ ਜੀ - 2, 2.*
*ਨਾਲ ਹਉਮੈਂ ਪਾਈ ਜੀ - 2, 4.*
*ਜਿਨ ਰਚਿ ਰਚਿਆ ਪੁਰਖ ਵਿਧਾਤੇ.....2.*

*ਜਿਨਿ ਰਚਿ ਰਚਿਆ ਪੁਰਖਿ ਬਿਧਾਤੈ ਨਾਲੇ ਹਉਮੈ ਪਾਈ॥*
*ਜਨਮ ਮਰਣੁ ਉਸ ਹੀ ਕਉ ਹੈ ਰੇ ਓਹਾ ਆਵੈ ਜਾਈ॥ ਪੰਨਾ - 999*

*ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥*
*ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥ ਪੰਨਾ - 466*

ਇਹ ਹਉਮੈ ਅੰਧਕਾਰ ਭਰਿਆ ਦੁਖਾਂ ਦਾ ਖੂਹ ਹੈ, ਇਹ ਆਪਣੇ ਆਪ ਨੂੰ ਆਪੇ ਹੀ ਅੰਧਕਾਰ ਰੂਪੀ ਖੂਹ ਵਿਚ ਸੁੱਟ ਲੈਂਦਾ ਹੈ ਜਿਥੇ ਹਨ੍ਹੇਰਾ ਹੀ ਹਨ੍ਹੇਰਾ ਹੈ। ਇਹ ਜੋ ਜੀਵ ਦਾ ਭਾਵ ਹੈ, ਸੋਚ ਹੈ ਕਿ ਮੈਂ ਇਕਾਈ ਦੇ ਰੂਪ ਵਿਚ ਰਹਾਂ, ਇਹ ਕਾਰਨ ਸਰੀਰ, ਸੂਖਸ਼ਮ ਸਰੀਰ ਅਤੇ ਸਥੂਲ ਸਰੀਰ ਵਿਚ ਪੂਰੀ ਤਰ੍ਹਾਂ ਫੈਲਿਆ ਹੋਇਆ ਹੁੰਦਾ ਹੈ। ਇਹ ਜੀਵ ਦੀ ਸ਼ਕਤੀ ਪ੍ਰਕ੍ਰਿਤੀ ਨਾਲ ਮਿਲ ਗਈ, ਇਹ ਪਹਿਲਾਂ ਅਨੰਦ ਦੇ ਚੱਕਰ ਵਿਚ ਫਸੀ, ਫਿਰ ਇਸ ਨੂੰ ਕੁਝ ਵਖਰਾਪੁਣ ਸੁਝਣ ਲੱਗਿਆ, ਇਸ ਵਖਰੇਪੁਣ ਦੇ ਜਜ਼ਬੇ ਵਿਚ ਸੋਝੀ ਅਤੇ ਜੀਵ ਸ਼ਕਤੀ ਫਸੀ, ਫੇਰ ਫੁਰਨਿਆਂ ਦੇ ਦੇਸ਼ ਵਿਚ ਫਸੀ, ਪ੍ਰਾਣ ਦੇ ਦੇਸ਼ ਵਿਚ ਹੋਰ ਪੜਦੇ ਲਿਪਟ ਗਏ, ਅਖੀਰ ਸਥੂਲ ਦੇ ਦੇਸ਼ ਵਿਚ ਪਰਚ ਕੇ ਸਰੀਰ ਨੂੰ ਹੀ ਆਪਣਾ ਰੂਪ ਸਮਝਣ ਲਗ ਗਿਆ। ਸਿਆਣਿਆਂ ਨੇ ਇਸ ਨੂੰ ਪੜਦੇ-ਦਰ-ਪੜਦੇ ਆਖਿਆ ਹੈ, ਅਨੰਦ ਦਾ ਪੜਦਾ, ਬੁੱਧੀ ਦਾ, ਮਨ ਦਾ, ਪ੍ਰਾਣਾਂ ਦਾ, ਅੰਨ ਦਾ ਪੜਦਾ ਆਖਿਆ ਹੈ। ਇਹ ਪੜਦੇ ਪੈਣ ਤੇ ਇਹ ਆਪਣੇ ਆਪ ਨੂੰ ਪੂਰੀ ਤਰ੍ਹਾਂ ਵਖਰਾ ਪ੍ਰਤੀਤ ਕਰਦਾ ਹੈ ਅਤੇ ਅਹੰਭਾਵ ਪੂਰੀ ਤਰ੍ਹਾਂ ਰੁਕਾਵਟ ਪਾਉਂਦਾ ਹੈ। ਇਸ ਕਰਮ ਦੇ ਅਧੀਨ ਸੰਸਕਾਰਾਂ ਨਾਲ ਬੰਨ੍ਹਿਆਂ ਜਾ ਕੇ ਦੁਖੀ ਸੁਖੀ ਹੁੰਦਾ ਜੰਮਦਾ ਮਰਦਾ ਰਹਿੰਦਾ ਹੈ। ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਪਿਆਰਿਆ! ਇਹ ਅਹੰਭਾਵ ਹੀ ਹੈ ਜਿਸ ਨੇ ਸੰਸਾਰ ਵਿਚ ਬੇਚੈਨੀ ਫੈਲਾਈ ਹੋਈ ਹੈ, ਜੀਵ ਆਪ ਵੀ ਦੁਖੀ ਰਹਿੰਦਾ ਹੈ ਅਤੇ ਦੂਸਰਿਆਂ ਨੂੰ ਵੀ ਦੁਖ ਦਿੰਦਾ ਹੈ।

*ਧਾਰਨਾ - ਸਭ ਮਰ ਗਈ ਦੁਨੀਆਂ ਜੀ,*
*ਹਉਂ-ਹਉਂ ਕਰਦੀ ਮੈਂ-ਮੈਂ ਕਰਦੀ।*
*ਹਉਂ-ਹਉਂ ਕਰਦੀ ਮੈਂ-ਮੈਂ ਕਰਦੀ - 2, 2.*
*ਸਭ ਮਰ ਗਈ ਦੁਨੀਆਂ ਜੀ,..........।*

*ਹਉ ਹਉ ਕਰਤੀ ਸਭ ਮੁਈ ਸੰਪਉ ਕਿਸੈ ਨ ਨਾਲਿ॥*
*ਦੂਜੈ ਭਾਇ ਦੁਖੁ ਪਾਇਆ ਸਭ ਜੋਹੀ ਜਮਕਾਲਿ॥*
*ਨਾਨਕ ਗੁਰਮੁਖਿ ਉਬਰੇ ਸਾਚਾ ਨਾਮੁ ਸਮਾਲਿ॥ ਪੰਨਾ - 85*

*ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ॥*
*ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ॥ ਪੰਨਾ - 624*

*ਹਉ ਹਉ ਕਰਦੀ ਸਭ ਫਿਰੈ ਬਿਨੁ ਸਬਦੈ ਹਉ ਨ ਜਾਇ॥*
*ਨਾਨਕ ਨਾਮਿ ਰਤੇ ਤਿਨ ਹਉਮੈ ਗਈ ਸਚੈ ਰਹੇ ਸਮਾਇ॥ ਪੰਨਾ - 426*

ਅਹੰਭਾਵ ਦਾ ਅਧਿਆਸ ਤਿੰਨਾਂ ਸਰੀਰਾਂ ਵਿਚ ਹੀ ਪੱਕ ਜਾਂਦਾ ਹੈ, ਜਿਸ ਤਰ੍ਹਾਂ ਪਹਿਲਾਂ ਦਸਿਆ ਗਿਆ ਹੈ ਕਿ ਨਾਮ ਜਪਣ ਨਾਲ, ਤੱਤ ਬੇਤੇ ਮਹਾਂਪੁਰਸ਼ ਦੀ ਸੰਗਤ ਕਰਨ ਨਾਲ ਜਦੋਂ ਇਸਦੀ ਵਿਵੇਕ ਬਿਰਤੀ ਜਾਗਦੀ ਹੈ ਤਾਂ ਇਸ ਨੂੰ ਪਤਾ ਲਗਦਾ ਹੈ ਕਿ ਮੈਂ ਵਖਰੀ ਹਸਤੀ ਨਹੀਂ ਹਾਂ, ਤੱਤ ਬੇਤੇ ਮਹਾਂਪੁਰਸ਼ ਦੀ ਸੰਗਤ ਕਰਨ ਨਾਲ ਉਨ੍ਹਾਂ ਦੇ ਤੱਤ ਬਚਨ ਅਹੰਭਾਵ ਦੂਰ ਕਰਨ ਦੀ ਸਮਰੱਥਾ ਰਖਦੇ ਹਨ ਪਰ ਇਹ ਹਉਮੈ ਦਾ ਅਧਿਆਸ ਵੱਡਿਆਂ-ਵੱਡਿਆਂ ਨੂੰ ਹੋਇਆ ਕਰਦਾ ਹੈ।

ਪੀਰ ਬੁੱਧੂ ਸ਼ਾਹ ਗੁਰੂ ਦਸ਼ਮੇਸ਼ ਪਿਤਾ ਜੀ ਪਾਸ ਆਉਂਦਾ ਹੈ ਉਸ ਨੇ ਬੇਨਤੀ ਕੀਤੀ - ਬਾਣੀ ਵਿਚ ਆਉਂਦਾ ਹੈ -

*ਨਾਨਕ ਤਰਵਰੁ ਏਕੁ ਫਲੁ ਦੁਇ ਪੰਖੇਰੂ ਆਹਿ॥*
*ਆਵਤ ਜਾਤ ਨ ਦੀਸਹੀ ਨਾ ਪਰ ਪੰਖੀ ਤਾਹਿ॥ ਪੰਨਾ - 550*

ਪਾਤਸ਼ਾਹ! ਦੋ ਪੰਖੀ ਸਾਖੀ ਚੇਤਨ ਅਤੇ ਜੀਵ ਚੇਤਨ ਬੁੱਧੀ ਬਿਰਖ ਉਪਰ ਇਕੱਠੇ ਰਹਿੰਦੇ ਹਨ ਇਨ੍ਹਾਂ ਵਿਚ ਜੋ ਜੀਵ-ਚੇਤਨ ਰੂਪੀ ਪੰਖੀ ਹੈ ਉਹ ਫਲ ਨੂੰ ਖਾਂਦਾ ਹੈ, ਸੁਖ ਦੁਖ ਅਨੁਭਵ ਕਰਦਾ ਹੈ, ਦੇਸਾਂ ਦੇਸਾਂਤਰਾਂ ਵਿਚ ਘੁੰਮਦਾ ਹੈ, ਹਮੇਸ਼ਾਂ ਸ਼ੋਕਵਾਨ ਰਹਿੰਦਾ ਹੈ। ਦੂਸਰਾ ਸਾਖੀ ਰੂਪ ਪੰਖੀ ਕੋਈ ਫਲ ਨਹੀਂ ਖਾਂਦਾ, ਨਾ ਹੀ ਫਲ ਭੋਗਦਾ ਹੈ, ਨਾ ਕਿਤੇ ਆਉਂਦਾ ਜਾਂਦਾ ਹੈ, ਸਦਾ ਅਨੰਦ ਵਿਚ ਰਹਿੰਦਾ ਹੈ। ਜੀਵ ਰੂਪ ਪੰਖੀ ਨੂੰ ਸਾਖੀ ਰੂਪ ਪੰਖੀ ਸਤੱਾ ਦਿੰਦਾ ਹੈ, ਪ੍ਰਕਾਸ਼ ਦਿੰਦਾ ਹੈ।

*ਸਮਾਨੇ ਬ੍ਰਿਖੇ ਪੁਰੁਸ਼ੋਨਿਮਗਨੋ ਅਨੀਸ਼ਯਾ ਸ਼ੋਚਤਿ ਮਹੁਯਮਾਨः।*
*ਜੁਸ੍ਰੰ ਯਦਾ ਪਸਯਤਿ ਅਨਯ ਮੀਸ਼ਮਸਯ ਮਹਿਮਾਨਮਿਤਿ ਵੀਤਸ਼ੋਕः।*
*(ਤ੍ਰਿਤੀਯ ਮੁੰਡ ਕੇ ਪ੍ਰਥਮ ਖੰਡਮੰ: ੨)*

ਇਸ ਦਾ ਭਾਵ ਹੈ ਉਸੀ ਬੁੱਧੀ ਰੂਪ ਬ੍ਰਿਖ ਵਿਚ ਕਰਤਾ ਪੁਰਖ ਜੀਵ ਜਦੋਂ ਸਾਵਧਾਨ ਹੋ ਕੇ ਜੀਵ ਭਿੰਨ ਸਾਖੀ ਦੇ ਰੂਪ ਨੂੰ ਦੇਖਦਾ ਹੈ ਤਾਂ ਸ਼ੋਕ ਰਹਿਤ ਹੋ ਜਾਂਦਾ ਹੈ। ਪਤਾ ਨਹੀਂ ਲਗਦਾ ਬਹੁਤ ਵਿਚਾਰ ਕਰਨ ਤੋਂ ਵੀ। ਮਹਾਂਪੁਰਸ਼ ਦਸਦੇ ਹਨ ਕਿ ਇਹ ਦੁੱਖ ਸੁਖ ਭੋਗਣ ਵਾਲਾ, ਲੋਕ ਪਰਲੋਕ ਵਿਚ ਆਉਣ ਵਾਲਾ ਆਤਮਾ ਨਹੀਂ ਹੈ, ਅਨਾਤਮ ਹੈ, ਇਸ ਨੂੰ ਰਸਤੇ ਵਿਚੋਂ ਹਟਾ ਦੇਵੋ ਫੇਰ ਸਤਿ ਪ੍ਰਗਟ ਹੋ ਜਾਂਦਾ ਹੈ, ਸੱਚੀ ਰੂਹ ਸਾਖਸ਼ਾਤਕਾਰ ਹੋ ਜਾਂਦੀ ਹੈ। ਪਰ ਜੀਵ ਆਤਮਾ ਐਡਾ ਜ਼ਬਰਦਸਤ ਪੜਦਾ ਹੈ ਇਹ ਟੁਟਿਆ ਨਹੀਂ ਕਰਦਾ ਇਹ ਕੂੜ ਦਾ ਹੀ ਪੜਦਾ ਹੈ।

ਬੁੱਧੂ ਸ਼ਾਹ ਨੂੰ ਗੁਰੂ ਮਹਾਰਾਜ ਜੀ ਨੇ ਬਹੁਤ ਹੀ ਵਿਸਤਾਰਪੂਰਵਕ ਸਮਝਾਇਆ ਕਿ ਇਹ ਪਰਛਾਵਾਂ ਹੈ, ਇਹ ਕੂੜੀ ਮੈਂ ਨੇ ਸੱਚੀ ਮੈਂ ਨੂੰ ਢੱਕਿਆ ਹੋਇਆ ਹੈ, ਸੱਚੀ ਮੈਂ ਅਸੰਗ ਹੈ, ਨਿਰਵਿਕਾਰ ਹੈ, ਪੂਰਨ ਹੈ। ਕੂੜੀ ਮੈਂ ਅਮਰਵੇਲ ਵਾਂਗ ਸੱਚੀ ਮੈਂ ਨੂੰ ਢੱਕ ਕੇ ਕੂੜ ਦੀ ਮੈਂ ਵਿਚ ਨਿਵਾਸ ਕਰਾ ਦਿੰਦੀ ਹੈ। ਦੇਖ, ਹਨ੍ਹੇਰੇ ਵਿਚ ਪਈ ਰੱਸੀ ਸੱਪ ਪ੍ਰਤੀਤ ਦਿੰਦੀ ਹੈ ਪਰ ਚਾਨਣ ਹੋਏ ਤੇ ਪਤਾ ਲਗਦਾ ਹੈ ਕਿ ਇਹ ਤਾਂ ਰੱਸੀ ਸੀ। ਸੱਪ ਕਿਉਂ ਪ੍ਰਤੀਤ ਦਿਤਾ ਕਿਉਂਕਿ ਸੱਪ ਦਾ ਮਨ ਵਿਚ ਅਧਿਆਸ ਹੋਇਆ ਹੋਇਆ ਸੀ। ਅਧਿਆਸ ਹੋ ਜਾਣਾ ਇਕ ਬਿਮਾਰੀ ਵੀ ਕਹੀ ਜਾਂਦੀ ਹੈ।

ਮਹਾਂਪੁਰਸ਼ ਇਕ ਜ਼ਿਕਰ ਕਰਿਆ ਕਰਦੇ ਹਨ ਕਿ ਇਕ ਵਾਰੀ ਕਿਸੇ ਸ਼ਹਿਰ ਵਿਚ ਪੇਂਜਾ ਰਿਹਾ ਕਰਦਾ ਸੀ ਉਸ ਦਾ ਕੰਮ ਬਹੁਤ ਹੀ ਸਾਫ ਸੁਥਰਾ ਹੁੰਦਾ ਸੀ। ਸਾਧੂ ਮਹਾਂਪੁਰਸ਼ ਜਦੋਂ ਆਉਂਦੇ। ਉਥੋਂ ਦਾ ਰਾਜਾ ਸਰਦੀਆਂ ਹੋਣ ਤੇ ਉਨ੍ਹਾਂ ਲਈ ਰਜਾਈਆਂ ਭਰਵਾ ਕੇ ਦਿੰਦਾ ਸੀ। ਇਕ ਦਿਨ ਪੇਂਜਾ ਸੁੱਤਾ ਪਿਆ ਸੀ। ਉਸ ਨੂੰ ਸੁਪਨਾ ਆਇਆ ਕਿ 50 ਗੱਡੇ ਰੂੰ ਦੇ ਭਰੇ ਹੋਏ ਪੇਂਜੇ ਦੇ ਦਰਵਾਜ਼ੇ ਅੱਗੇ ਖੜ੍ਹੇ ਹੋਏ ਹਨ, ਚੋਬਦਾਰ ਜੋ ਨਾਲ ਸਨ ਉਨ੍ਹਾਂ ਨੇ ਪੇਂਜੇ ਨੂੰ ਕਿਹਾ ਕਿ ਏ ਪੇਂਜੇ! ਇਸ ਵਾਰੀ ਰਾਜੇ ਦੇ ਪਾਸ ਬਹੁਤ ਸਾਧੂ ਆ ਰਹੇ ਹਨ। 50 ਗੱਡੇ ਮਹਾਰਾਜੇ ਨੇ ਤੈਨੂੰ ਰੂੰ ਦੇ ਭੇਜੇ ਹਨ, ਤੂੰ ਇਨ੍ਹਾਂ ਨੂੰ ਪਿੰਜ ਕੇ ਰਜਾਈਆਂ ਬਣਾ ਕੇ ਰਾਜੇ ਨੂੰ ਦੇਹ, ਇਸ ਵਾਰੀ ਤੈਨੂੰ ਕੋਈ ਮੇਹਨਤ ਨਹੀਂ ਦੇਣੀ, ਮੁਫਤ ਸੇਵਾ ਵਿਚ ਕੰਮ ਕਰਾਉਣਾ ਹੈ। ਉਸ ਪੇਂਜੇ ਨੇ ਕਿਹਾ ਕਿ ਮੈਂ ਮੁਫਤ ਨਹੀਂ ਕਰ ਸਕਦਾ, ਨਾਲੇ ਮੈਂ ਇਕੱਲਾ ਹਾਂ, ਮੇਰੇ ਵਿਚ ਤਾਕਤ ਵੀ ਨਹੀਂ ਹੈ ਕਿ ਮੈਂ ਇਕੱਲਾ 50 ਗੱਡੇ ਰੂੰ ਦੇ ਪਿੰਜ ਦੇਵਾਂ, ਮੈਂ ਗਰੀਬ ਆਦਮੀ ਹਾਂ, ਮੈਂ ਰੋਟੀ ਕਿਥੋਂ ਖਾਵਾਂਗਾ। ਉਨ੍ਹਾਂ ਨੇ ਕਿਹਾ ਕਿ ਰਾਜਾ ਨਰਾਜ਼ ਹੋ ਜਾਵੇਗਾ, ਤੈਨੂੰ ਜੇਲ੍ਹ ਵਿਚ ਸੁੱਟ ਦੇਵੇਗਾ, ਉਥੇ ਫੇਰ ਤੂੰ ਚੱਕੀਆਂ ਪੀਹੇਂਗਾ; ਚੰਗਾ ਇਹੀ ਹੈ ਕਿ ਤੂੰ ਰੂੰ ਪਿੰਜ ਕੇ ਰਜਾਈਆਂ ਬਣਾ ਦੇਵੇਂ। ਉਸ ਨੇ ਕਿਹਾ ਕਿ ਮੇਰੇ ਵਿਚ ਤਾਕਤ ਹੀ ਨਹੀਂ ਕਿ ਮੈਂ 50 ਗੱਡੇ ਪਿੰਜ ਸਕਾਂ। ਇਸ ਤਰ੍ਹਾਂ ਨਾਲ ਉਨ੍ਹਾਂ ਸਿਪਾਹੀਆਂ ਨੇ ਪੇਂਜੇ ਨੂੰ ਫੜ ਕੇ ਕੁੱਟਿਆ। ਇਹ ਕਹੀ ਜਾਂਦਾ ਹੈ ਕਿ ਮੇਰੇ ਤੋਂ ਨਹੀਂ ਰੂੰ ਪਿੰਜ ਹੋਣੀ, ਐਨੇ ਨੂੰ ਇਸ ਨੂੰ ਜਾਗ ਆ ਗਈ। ਇਕੋ ਗੱਲ ਕਹੀ ਜਾਂਦਾ ਹੈ ਕਿ ਮੇਰੇ ਤੋਂ ਐਨੀ ਰੂੰ ਨਹੀਂ ਪਿੰਜ ਹੋਣੀ, ਇਹ ਕਹਿੰਦਾ-ਕਹਿੰਦਾ ਜੰਗਲਾਂ ਵਿਚ ਭੱਜ ਗਿਆ। ਕਾਰੋਬਾਰ ਛੱਡ ਦਿਤਾ, ਇਕੋ ਗੱਲ ਦੀ ਰੱਟ ਲਾਈ ਹੋਈ ਹੈ ਕਿ ਮੇਰੇ ਤੋਂ 50 ਗੱਡੇ ਰੂੰ ਦੇ ਨਹੀਂ ਪਿੰਜ ਹੋਣੇ।

ਇਕ ਮਹਾਤਮਾ ਜੋ ਇਸ ਤੋਂ ਹਰ ਸਾਲ ਰਜਾਈ ਭਰਵਾਇਆ ਕਰਦੇ ਸਨ ਤਾਂ ਉਨ੍ਹਾਂ ਨੇ ਲੋਕਾਂ ਤੋਂ ਪੁਛਿਆ ਕਿ ਇਥੇ ਇਕ ਪੇਂਜਾ ਹੁੰਦਾ ਸੀ ਉਹ ਕਿਥੇ ਚਲਿਆ ਗਿਆ? ਤਾਂ ਉਨ੍ਹਾਂ ਨੇ ਦੱਸਿਆ ਕਿ ਮਹਾਰਾਜ! ਉਹ ਤਾਂ ਘਰ ਛੱਡ ਕੇ ਚਲਿਆ ਗਿਆ ਅਤੇ ਇਕੋ ਗੱਲ ਆਖੀ ਜਾਂਦਾ ਹੈ ਕਿ ਮੇਰੇ ਤੋਂ 50 ਗੱਡੇ ਰੂੰ ਦੇ ਨਹੀਂ ਪਿੰਜ ਹੁੰਦੇ। ਮਹਾਤਮਾ ਸਮਝ ਗਏ ਕਿ ਉਸ ਨੂੰ ਕੋਈ ਸੁਪਨਾ ਆਇਆ ਹੈ, ਉਸ ਦਾ ਅਧਿਆਸ ਹੋ ਗਿਆ। ਆਪ ਨੇ ਕਿਹਾ ਕਿ ਉਸ ਨੂੰ ਲੱਭ ਕੇ ਸਾਡੇ ਕੋਲ ਲਿਆਓ।

ਪਿੰਡ ਵਾਲਿਆਂ ਨੇ ਪੇਂਜੇ ਨੂੰ ਟੋਲ੍ਹ ਲਿਆ ਅਤੇ ਸੰਤਾਂ ਕੋਲ ਲੈ ਆਏ। ਉਸ ਨੇ ਸੰਤਾਂ ਨੂੰ ਪਛਾਣ ਲਿਆ ਅਤੇ ਕਹਿਣ ਲੱਗਿਆ ਕਿ ਦੇਖੋ ਮਹਾਰਾਜ! ਮੈਂ ਮੁਫਤ 50 ਗੱਡੇ ਰੂੰ ਦੇ ਪਿੰਜ ਕੇ ਰਜਾਈਆਂ ਕਿਵੇਂ ਭਰ ਸਕਦਾ ਹਾਂ? ਮੈਨੂੰ ਕਹਿੰਦੇ ਹਨ ਕਿ ਤੈਨੂੰ ਜੇਲ੍ਹ ਵਿਚ ਸੁੱਟ ਕੇ ਚੱਕੀਆਂ ਪਿਹਾਉਂਣੀਆਂ ਹਨ। ਉਸ ਵੇਲੇ ਮਹਾਂਪੁਰਸ਼ਾਂ ਨੇ ਕਿਹਾ ਕਿ ਐ ਪੇਂਜੇ! ਤੂੰ ਇਸ ਤੋਂ ਅਗਲੀ ਗੱਲ ਨਹੀਂ ਸੁਣੀ ਜੋ ਇਨ੍ਹਾਂ ਰਜਾਈਆਂ ਦੇ ਸਬੰਧ ਵਿਚ ਹੀ ਸੀ। ਉਹ ਕਹਿਣ ਲੱਗਿਆ ਕਿ ਕੀ ਗੱਲ ਹੈ ਮੈਨੂੰ ਨਹੀਂ ਪਤਾ ਸੰਤ ਕਹਿਣ ਲੱਗੇ, "ਜੋ ਗੱਡੇ ਰੂੰ ਦੇ ਤੇਰੇ ਵਲ ਆ ਰਹੇ ਸਨ ਉਨ੍ਹਾਂ ਗੱਡਿਆਂ ਦੇ ਹੇਠਾਂ ਚਾਨਣਾ ਕੀਤਾ ਹੋਇਆ ਸੀ ਪਰ ਇਕ ਗੱਡੇ ਨੂੰ ਅੱਗ ਲਗ ਗਈ, ਹਵਾ ਬਹੁਤ ਚਲੀ, ਸਾਰੇ ਗੱਡਿਆਂ ਵਾਲੇ ਛਾਲਾਂ ਮਾਰ ਕੇ ਉਤਰ ਗਏ ਅਤੇ ਫਟਾ-ਫਟ ਬਲਦ ਖੋਲ੍ਹ ਲਏ ਤੇ ਸਾਰੇ ਗੱਡੇ ਰੂੰ ਦੇ ਭਰੇ ਹੋਏ ਸੜ ਗਏ। ਹੁਣ ਮਹਾਰਾਜੇ ਨੇ ਖਿਆਲ ਹੀ ਛੱਡ ਦਿਤਾ। ਇੰਨੀ ਗੱਲ ਸੁਣ ਕੇ ਉਸ ਪੇਂਜੇ ਦਾ ਅਧਿਆਸ ਟੁੱਟ ਗਿਆ ਅਤੇ ਉਹ ਹੋਸ਼ ਵਿਚ ਆਇਆ।

ਇਸੇ ਤਰ੍ਹਾਂ ਸਾਨੂੰ ਅਹੰਭਾਵ ਕਰਕੇ ਅਧਿਆਸ ਪੱਕ ਗਿਆ ਕਿ ਮੈਂ ਦੇਹ ਹਾਂ; ਇਹ ਅਧਿਆਸ ਟੁੱਟਦਾ ਨਹੀਂ, ਜਦੋਂ ਤਕ ਤੱਤ ਬੇਤੇ ਮਹਾਂਪੁਰਸ਼ ਦੀ ਕ੍ਰਿਪਾ ਨਾ ਹੋਵੇ।

ਇਸ ਦੇ ਸਬੰਧ ਵਿਚ ਇਕ ਬਹੁਤ ਹੀ ਸੁੰਦਰ ਕਥਾ ਆਉਂਦੀ ਹੈ ਜੋ ਗੁਰੂ ਮਹਾਰਾਜ ਦੇ ਬਾਣੀ ਵਿਚ ਆਏ ਸ਼ਬਦ ਦੇ ਅਧਾਰ ਦੇ ਉਪਰ ਹੀ ਹੈ, ਪੜ੍ਹੋ ਸ਼ਬਦ -

***ਧਾਰਨਾ - ਨਰਪਤ ਏਕ ਸਿੰਘਾਸਨ ਸੋਇਆ, ਸੁਪਨੇ ਭਇਆ ਭਿਖਾਰੀ ਜੀ।***

***ਸੁਪਨੇ ਭਇਆ ਭਿਖਾਰੀ ਜੀ - 2, 2.***

## *ਨਰਪਤ ਏਕ ਸਿੰਘਾਸਨ ਸੋਇਆ,.........।*

***ਨਰਪਤਿ ਏਕ ਸਿੰਘਾਸਣ ਸੋਇਆ ਸੁਪਨੇ ਭਇਆ ਭਿਖਾਰੀ॥***
***ਅਛਤ ਰਾਜ ਬਿਛਰਤ ਦੁਖ ਪਾਇਆ ਸੋ ਗਤਿ ਭਈ ਹਮਾਰੀ॥ ਪੰਨਾ - 657***

ਰਾਜਾ ਜਨਕ ਮਿਥਲਾਪੁਰੀ ਵਿਚ ਰਾਜ ਕਰ ਰਿਹਾ ਸੀ, ਬਹੁਤ ਹੀ ਸੁਘੜ ਤੇ ਸੁਸ਼ੀਲ ਵਰਤਾਓ ਉਸ ਦਾ ਆਪਣੀ ਪਰਜਾ ਨਾਲ ਹੋਇਆ ਕਰਦਾ ਸੀ। ਇਕ ਵਾਰੀ ਉਹ ਦਰਬਾਰ ਵਿਚ ਬੈਠਾ ਸੀ, ਆਲੇ ਦੁਆਲੇ ਬਹੁਤ ਗਰਮੀ ਹੋਣ ਕਰਕੇ ਖਸ-ਖਸ ਦੀਆਂ ਚਿਕਾਂ ਲਗਾ ਕੇ, ਦਰਬਾਰ ਹਾਲ ਠੰਢਾ ਬਣਾਇਆ ਹੋਇਆ ਸੀ। ਅਚਾਨਕ ਉਸ ਨੂੰ ਨੀਂਦ ਆ ਗਈ, ਉਸ ਵਿਚ ਉਸ ਨੇ ਇਕ ਸੁਪਨਾ ਦੇਖਿਆ ਤਾਂ ਕੀ ਦੇਖਦਾ ਹੈ ਕਿ ਪੜੌਸੀ ਰਾਜੇ ਨੇ ਹਮਲਾ ਕਰ ਦਿਤਾ ਅਤੇ ਇਸ ਦੀਆਂ ਫੌਜਾਂ ਹਾਰ ਗਈਆਂ। ਉਹ ਪੜੌਸੀ ਰਾਜਾ ਜਿੱਤ ਗਿਆ ਅਤੇ ਉਸ ਨੇ ਇਸ ਦੇ ਸਾਰੇ ਰਾਜ ਤੇ ਆਪਣਾ ਕਬਜ਼ਾ ਕਰਕੇ ਇਸ ਨੂੰ ਗਰਮੀਆਂ ਦੀ ਕੜਕਦੀ ਧੁੱਪ ਵਿਚ ਨੰਗੇ ਪੈਰ ਦੇਸ਼ ਵਿਚੋਂ ਕੱਢ ਦਿਤਾ, ਅਤੇ ਹੁਕਮ ਕਰ ਦਿਤਾ ਕਿ ਕੋਈ ਵੀ ਜੋ ਇਸ ਰਾਜੇ ਨੂੰ ਅੰਨ, ਜਲ, ਵਸਤਰ, ਜੁੱਤੀ ਅਤੇ ਉਸ ਨੂੰ ਪਿਆਰ ਨਾਲ ਬੁਲਾਏਗਾ ਤਾਂ ਉਸ ਨੂੰ ਸਖਤ ਸਜ਼ਾ ਦਿਤੀ ਜਾਵੇਗੀ। ਜਿਹੜਾ ਇਸ ਦਾ ਨਿਰਾਦਰ ਕਰੇਗਾ, ਇੱਟਾਂ ਵੱਟੇ ਮਾਰੇਗਾ ਉਸ ਨੂੰ ਇਨਾਮ ਦਿਤਾ ਜਾਵੇਗਾ।

ਸੋ ਸਾਰੇ ਲੋਕ ਰਾਜੇ ਜਨਕ ਦੇ ਇੱਟਾਂ ਵੱਟੇ ਮਾਰਦੇ ਹਨ, ਇਸ ਦਾ ਤ੍ਰਿਸਕਾਰ ਕਰਦੇ ਹਨ, ਇਹ ਭੁੱਖਾ ਪਿਆਸਾ ਤੁਰਿਆ ਜਾ ਰਿਹਾ ਹੈ, ਸਿਪਾਹੀ ਬਹੁਤ ਸਖਤ ਹਨ ਉਹ ਧੱਕੇ ਮਾਰ-ਮਾਰ ਕੇ ਇਸ ਨੂੰ ਕੱਢ ਰਹੇ ਹਨ। ਇਹ ਇਕ ਜੰਗਲ ਵਿਚ ਪਹੁੰਚ ਗਿਆ, ਹਨ੍ਹੇਰੀ ਰਾਤ ਵਿਚ ਇਹ ਕੰਕਰਾਂ, ਪਥਰਾਂ ਦੀਆਂ ਠੋਕਰਾਂ ਖਾਂਦਾ ਜਾਂਦਾ ਹੈ। ਜੰਗਲ ਬਹੁਤ ਭਿਆਨਕ ਸੀ, ਦਰਖਤ ਤੇ ਚੜ੍ਹ ਕੇ ਇਸ ਨੇ ਰਾਤ ਕੱਟੀ।

ਦੂਜੇ ਦਿਨ ਇਹ ਚੱਲਿਆ ਤਾਂ ਇਹ ਇਕ ਨਗਰ ਵਲ ਜਾ ਰਿਹਾ ਸੀ, ਉਥੇ ਇਸ ਦੇ ਮਗਰ ਕੁੱਤੇ ਪੈ ਗਏ ਅਤੇ ਕੁੱਤਿਆਂ ਨੇ ਇਸ ਨੂੰ ਫੱਟੜ ਕਰ ਦਿਤਾ। ਇਹ ਉਚੀ-ਉਚੀ ਰੋਂਦਾ ਜਾਂਦਾ ਹੈ। ਰਸਤੇ ਵਿਚ ਇਸ ਨੂੰ ਇਕ ਤੀਰਥ ਯਾਤਰਾ ਤੇ ਜਾਣ ਵਾਲਾ ਸੰਗ ਮਿਲ ਗਿਆ, ਇਸ ਨੇ ਉਨ੍ਹਾਂ ਤੋਂ ਕੁਝ ਖਾਣ ਲਈ ਮੰਗਿਆ। ਉਨ੍ਹਾਂ ਯਾਤਰੂਆਂ ਨੇ ਇਸ ਨੂੰ ਇਕ-ਇਕ ਕੌਡੀ ਦਾਨ ਵਜੋਂ ਦੇ ਦਿਤੀ। ਇਹਦੇ ਕੋਲ 19 ਕੌਡੀਆਂ ਹੋ ਗਈਆਂ। 19 ਕੌਡੀਆਂ ਲੈ ਕੇ ਇਹ ਦੂਸਰੇ ਰਾਜੇ ਦੇ ਰਾਜ ਵਿਚ ਪਹੁੰਚ ਗਿਆ। ਉਥੇ ਇਹ ਸਾਰਿਆਂ ਨੂੰ ਕਹਿੰਦਾ ਹੈ ਕਿ ਮੈਨੂੰ ਬਹੁਤ ਭੁੱਖ ਲੱਗੀ ਹੋਈ ਹੈ, ਕਿਤੇ ਸਦਾ ਵਰਤ ਚਲ ਰਿਹਾ ਹੋਵੇ ਤਾਂ ਮੈਨੂੰ ਦੱਸੋ। ਉਥੇ ਕਿਸੇ ਪ੍ਰੇਮੀ ਨੇ ਇਸ ਤੇ ਦਇਆ ਕਰਕੇ, ਇਸ ਨੂੰ ਦੱਸਿਆ ਕਿ ਓਸ ਥਾਂ ਸਦਾ ਵਰਤ ਚਲ ਰਿਹਾ ਹੈ। ਉਥੇ ਜਾ ਕੇ ਇਹ ਲਾਈਨ ਵਿਚ ਖੜ੍ਹਾ ਹੋ ਗਿਆ। ਜਦੋਂ ਇਸ ਦੀ ਵਾਰੀ ਆਈ ਤਾਂ ਵਰਤਾਉਣ ਵਾਲੇ ਨੇ ਕਿਹਾ ਕਿ ਇਥੇ ਤਾਂ ਖਿਚੜੀ ਵਰਤ ਰਹੀ ਹੈ, ਖਿਚੜੀ ਗਰਮ ਹੈ, ਤੇਰੇ ਕੋਲ ਕੋਈ ਬਰਤਨ ਹੈ ਤਾਂ ਲੈ ਕੇ ਆ। ਇਹ ਘੁਮਿਆਰ ਪਾਸੋਂ ਜਾ ਕੇ 19 ਕੌਡੀਆਂ ਦਾ ਜਦੋਂ ਠੀਕਰਾ ਲੈ ਕੇ ਦੁਬਾਰਾ ਪਹੁੰਚਿਆ ਤਾਂ ਉਥੇ ਬਹੁਤ ਭੀੜ ਹੋ ਗਈ ਸੀ। ਜਦੋਂ ਇਸ ਦੀ ਵਾਰੀ ਆਈ ਤਾਂ ਖਿਚੜੀ ਮੁੱਕ ਗਈ, ਇਸ ਨੇ ਬਰਤਨ ਅੱਗੇ ਕੀਤਾ ਤਾਂ ਵਰਤਾਉਣ ਵਾਲੇ ਨੇ ਇਸ ਦੇ ਠੀਕਰੇ ਵਿਚ ਜਲੀ ਹੋਈ ਖੁਰਚਣ ਇਕੱਠੀ ਕਰਕੇ ਪਾ ਦਿਤੀ ਅਤੇ ਕਿਹਾ ਕਿ ਸਾਮ੍ਹਣੇ ਤੋਂ ਘਿਓ ਪੁਆ ਲੈ, ਇਸ ਤਰ੍ਹਾਂ ਇਹ ਖਾ ਨਹੀਂ ਹੋਣੀ। ਰਾਜੇ ਦਾ ਸਰੀਰ ਭੁੱਖ ਨਾਲ ਕੰਬ ਰਿਹਾ ਸੀ, ਬਹੁਤ ਕਮਜ਼ੋਰ ਹੋ ਚੁਕਿਆ ਸੀ। ਜਦੋਂ ਘਿਓ ਪੁਆਉਣ ਗਿਆ ਤਾਂ ਹੱਥ ਕੰਬ ਕੇ ਘਿਓ ਧਰਤੀ ਉਪਰ ਹੀ ਗਿਰ ਗਿਆ। ਇਸ ਦੇ ਬਾਰ-ਬਾਰ ਕਹਿਣ ਤੇ ਉਸ ਨੇ ਤਰਸ ਕਰਕੇ ਇਸ ਨੂੰ ਫੇਰ ਘੀ ਦੇ ਦੋ ਚਮਚ ਪਾ ਦਿਤੇ। ਇਕ ਪਾਸੇ ਬੈਠ ਕੇ, ਜਦੋਂ ਬੁਰਕੀ ਮੂੰਹ ਵਿਚ ਪਾਉਣ ਲੱਗਿਆ ਤਾਂ ਕੀ ਦੇਖਦਾ ਹੈ ਕਿ ਦੋ ਸਾਂਢ ਆਪਸ ਵਿਚ ਭਿੜ ਰਹੇ ਹਨ। ਭਿੜਦੇ-ਭਿੜਦੇ ਇਕ ਸਾਂਢ ਇਹਦੇ ਵਿਚ ਆ ਕੇ ਲੱਗਿਆ ਅਤੇ ਇਸ ਦਾ ਠੀਕਰਾ ਫੁਟ ਗਿਆ ਅਤੇ ਜਿਹੜੀ ਹੱਥ ਵਿਚ ਬੁਰਕੀ ਸੀ ਉਹ ਵੀ ਗਿਰ ਗਈ। ਝਟਕਾ ਲੱਗਿਆ ਤੇ ਇਸ ਨੂੰ ਜਾਗ ਆ ਗਈ ਤਾਂ ਹੈਰਾਨ ਹੋ ਗਿਆ ਕਿ ਮੈਂ ਤਾਂ ਤਖਤ ਉਤੇ ਬੈਠਾਂ ਹਾਂ।

ਬਾਰ-ਬਾਰ ਸੁਪਨੇ ਦੀ ਸਿਮ੍ਰਤੀ ਯਾਦ ਆ ਰਹੀ ਹੈ ਅਤੇ ਸੁਪਨੇ ਵਾਲਾ ਸਾਰਾ ਹਾਲ ਪੂਰੀ ਤਰ੍ਹਾਂ ਪ੍ਰਤੱਖ ਲਗ ਰਿਹਾ ਹੈ। ਉਸ ਨੂੰ ਸਮਝ ਨਹੀਂ ਆ ਰਿਹਾ ਕਿ ਜੋ ਮੈਂ ਦੇਖਿਆ ਹੈ ਉਹ ਸੁਪਨਾ ਹੈ ਜਾਂ ਮੈਂ

ਤਖਤ ਤੇ ਬੈਠਾ ਹਾਂ ਇਹ ਸੁਪਨਾ ਹੈ। ਦਿਮਾਗ ਉਪਰ ਪੂਰੀ ਤਰ੍ਹਾਂ ਸੁਪਨੇ ਦਾ ਅਸਰ ਹੋ ਗਿਆ। ਘੋੜੇ ਤੇ ਚੜ੍ਹ ਕੇ ਸੁਪਨੇ ਵਾਲੀਆਂ ਜਗ੍ਹਾਂ ਦੇਖਣ ਚਲਿਆ ਗਿਆ। ਕੀ ਦੇਖਦਾ ਹੈ ਜਿਥੇ-ਜਿਥੇ ਇਹ ਬੈਠਿਆ ਸੀ, ਜਿਥੇ ਲੋਕਾਂ ਨੇ ਇੱਟਾਂ-ਵੱਟੇ ਮਾਰੇ ਸੀ ਉਹ ਸਭ ਉਥੇ ਉਸੇ ਤਰ੍ਹਾਂ ਪਏ ਹਨ, ਜਿਥੇ ਕੌਡੀਆਂ ਮਿਲੀਆਂ ਸੀ, ਜਿਥੇ ਖਿਚੜੀ ਮਿਲੀ ਸੀ, ਜਿਥੇ ਸਾਂਢ ਇਹਦੇ ਵਿਚ ਟਕਰਾਇਆ ਸੀ ਉਹ ਸਭ ਕੁਝ ਉਸੇ ਤਰ੍ਹਾਂ ਦਿਖਾਈ ਦੇ ਰਿਹਾ ਹੈ। ਹੁਣ ਇਸ ਨੂੰ ਇਹ ਨਹੀਂ ਪਤਾ ਲਗਦਾ ਕਿ ਉਹ ਸੁਪਨਾ ਸੀ ਜਾਂ ਇਹ ਹੁਣ ਵਾਲਾ ਜੋ ਕੁਝ ਹੈ ਉਹ ਸੁਪਨਾ ਹੈ।

ਇਸ ਪ੍ਰਸ਼ਨ ਦਾ ਹੱਲ ਕਰਾਉਣ ਵਾਸਤੇ ਇਸ ਨੇ ਸਾਰੇ ਭਾਰਤ ਵਰਸ਼ ਦੇ ਰਿਸ਼ੀ ਮੁਨੀ ਅਤੇ ਵਿਦਵਾਨ ਰਾਜ ਮਹੱਲ ਵਿਚ ਬੁਲਾ ਲਏ। ਸਾਰਿਆਂ ਨੂੰ ਇਹ ਸਵਾਲ ਕੀਤਾ ਕਿ 'ਇਹ ਸੱਚਾ ਕਿ ਉਹ ਸੱਚਾ'। ਪ੍ਰਸ਼ਨ ਐਸਾ ਸੀ ਕਿ ਕਿਸੇ ਦੀ ਸਮਝ ਵਿਚ ਨਾ ਆਇਆ। 7-8 ਸਾਲ ਤੋਂ ਬਹੁਤ ਸਾਰੇ ਵਿਦਵਾਨ, ਰਿਸ਼ੀ ਮੁਨੀ ਸਵਾਲ ਦਾ ਹੱਲ ਨਾ ਲੱਭਣ ਕਾਰਨ ਇਸ ਦੀ ਕੈਦ ਵਿਚ ਸਨ।

ਅੱਠ ਸਾਲਾਂ ਬਾਦ ਇਕ ਬੱਚਾ ਇਸ ਦੇ ਰਾਜ ਮਹਲਾਂ ਵਿਚ ਜਿਸ ਦਾ ਨਾਮ ਅਸ਼ਟਾਵਕਰ ਸੀ, ਇਸ ਦੇ ਸਵਾਲ ਦਾ ਜਵਾਬ ਦੇਣ ਵਾਸਤੇ ਆਇਆ। ਉਸ ਨੇ ਰਾਜੇ ਨੂੰ ਸਵਾਲ ਪੁਛਿਆ ਤਾਂ ਰਾਜੇ ਨੇ ਕਿਹਾ 'ਇਹ ਸੱਚਾ ਕਿ ਉਹ ਸੱਚਾ'। ਤਾਂ ਅਸ਼ਟਵਕਰ ਨੇ ਕਿਹਾ ਕਿ 'ਏਹ ਵੀ ਝੂਠਾ ਤੇ ਉਹ ਵੀ ਝੂਠਾ।' ਰਾਜਾ ਕਹਿਣ ਲੱਗਿਆ ਕਿ ਮੇਰੀ ਸਮਝ ਵਿਚ ਨਹੀਂ ਆਇਆ। ਤਾਂ ਅਸ਼ਟਾਵਕਰ ਨੇ ਕਿਹਾ ਕਿ ਰਾਜਨ ਜਿਸ ਤਰ੍ਹਾਂ ਤੂੰ ਸਵਾਲ ਕੀਤਾ ਹੈ ਮੈਂ ਉਸੇ ਤਰ੍ਹਾਂ ਉਤਰ ਦਿਤਾ ਹੈ। ਜੇ ਖੋਲ੍ਹ ਕੇ ਸਵਾਲ ਕਰਦਾ ਤਾਂ ਮੈਂ ਜਵਾਬ ਵੀ ਉਸੇ ਤਰ੍ਹਾਂ ਖੋਲ੍ਹ ਕੇ ਦੇਣਾ ਸੀ। ਰਾਜਾ ਜਨਕ ਚੁੱਪ ਸੀ, ਸੁਪਨੇ ਵਾਲਾ ਹਾਲ, ਹੋ ਚੁਕੀ ਬੇਇਜ਼ਤੀ ਦਸਣ ਤੋਂ ਸੰਕੋਚ ਕਰ ਰਿਹਾ ਸੀ। ਅਸ਼ਟਾਵਕਰ ਨੇ ਦੱਸਿਆ ਕਿ ਰਾਜਨ! ਤੂੰ ਸ਼ਰਮ ਦਾ ਮਾਰਿਆ ਨਹੀਂ ਦਸਦਾ ਕਿ ਤੈਨੂੰ ਤਖਤ ਤੇ ਬੈਠੇ ਨੂੰ ਭਿਆਨਕ ਸੁਪਨਾ ਆਇਆ ਹੈ, ਜਿਸ ਦਾ ਤੈਨੂੰ ਅਧਿਆਸ ਹੋ ਗਿਆ। ਅਧਿਆਸ ਪੱਕ ਜਾਣ ਕਰਕੇ ਤੂੰ 7-8 ਸਾਲਾਂ ਤੋਂ ਦੁਖੀ ਹੋ ਰਿਹਾ ਹੈਂ। ਜੇ ਤੂੰ ਖੋਲ੍ਹ ਕੇ ਦਸ ਦਿੰਦਾ ਤਾਂ ਇਹ ਸਾਰੇ ਵਿਦਵਾਨ ਤੇਰੇ ਪ੍ਰਸ਼ਨ ਦਾ ਸਮਾਧਾਨ ਕਰ ਦਿੰਦੇ ਪਰ ਤੂੰ ਦਸ ਨਹੀਂ ਰਿਹਾ। ਸੁਪਨਾ ਤਾਂ ਸੁਪਨਾ ਹੈ ਹੀ ਪਰ ਇਹ ਜੋ ਜਾਗ੍ਰਤ ਅਵਸਥਾ ਹੈ ਇਹ ਭੀ ਸੁਪਨਾ ਹੈ, ਸਤਿ ਅਵਸਥਾ ਤਿੰਨਾਂ ਗੁਣਾਂ ਤੋਂ ਉਪਰ ਹੈ। ਸੋ ਅਸ਼ਟਾਵਕਰ ਨੇ ਇਸ ਸਬੰਧ ਵਿਚ ਬਹੁਤ ਸਾਰੇ ਬਚਨ ਕਰਕੇ, ਰਾਜੇ ਜਨਕ ਦਾ ਅਧਿਆਸ ਤੋੜ ਕੇ ਉਸ ਦੇ ਅੰਦਰ ਗਿਆਨ ਦਾ ਪ੍ਰਕਾਸ਼ ਕਰਾ ਕੇ ਆਤਮ ਸਾਖਸ਼ਾਤ ਕਰਾ ਦਿਤਾ।

ਸੋ ਜਿਸ ਤਰ੍ਹਾਂ ਰਾਜੇ ਜਨਕ ਨੂੰ ਸੁਪਨੇ ਦਾ ਅਧਿਆਸ ਹੋ ਗਿਆ ਸੀ ਕਿ 'ਇਹ ਸੱਚਾ ਕਿ ਉਹ ਸੱਚਾ' ਇਸੇ ਤਰ੍ਹਾਂ ਸਾਨੂੰ ਵੀ ਅਧਿਆਸ ਹੋਇਆ ਹੋਇਆ ਹੈ।

ਉਹ ਪ੍ਰਮੇਸ਼ਰ ਆਪਣੀ ਖੇਲ੍ਹ ਖੇਲ੍ਹ ਰਿਹਾ ਹੈ। ਏਥੇ ਜੀਵ ਨੂੰ ਭੁਲੇਖਾ ਪੈ ਗਿਆ, ਭੁਲੇਖਾ ਪੈ ਕੇ ਅਧਿਆਸ ਪੱਕ ਗਿਆ ਕਿ ਮੈਂ ਸਰੀਰ ਹਾਂ।

ਸੋ ਪੀਰ ਬੁੱਧੂਸ਼ਾਹ ਨੇ ਵੀ ਦਸਵੇਂ ਪਾਤਸ਼ਾਹ ਨੂੰ ਪੁਛਿਆ ਕਿ ਪਾਤਸ਼ਾਹ! ਜੀਵ ਤੇ ਬ੍ਰਹਮ ਦਾ ਮਿਲਾਪ ਕਿਵੇਂ ਹੋ ਸਕਦਾ ਹੈ? 'ਅੱਲਾਹ ਔਰ ਰੂਹ ਕਾ ਮੇਲ ਕੈਸੇ?

ਮਹਾਰਾਜ ਜੀ ਨੇ ਕਿਹਾ ਕਿ ਰਾਤ ਔਰ ਦਿਨ ਕਾ ਜੈਸੇ।

ਕਹਿਣ ਲੱਗਿਆ, "ਮਹਾਰਾਜ! ਮੈਂ ਸਮਝਿਆ ਨਹੀਂ ਹਾਂ, ਰਾਤ ਤੇ ਦਿਨ ਦਾ ਮਿਲਾਪ ਤਾਂ ਕਦੇ ਹੁੰਦਾ ਹੀ ਨਹੀਂ, ਜੇ ਰਾਤ ਹੁੰਦੀ ਹੈ ਤਾਂ ਦਿਨ ਨਹੀਂ ਹੁੰਦਾ, ਜਦੋਂ ਦਿਨ ਹੁੰਦਾ ਹੈ ਤਾਂ ਰਾਤ ਨਹੀਂ ਹੁੰਦੀ।

ਮਹਾਰਾਜ ਜੀ ਕਹਿਣ ਲੱਗੇ, "ਪੀਰ ਜੀ! ਇਸੇ ਤਰ੍ਹਾਂ ਸੱਚ ਦੇ ਆਇਆਂ ਝੂਠ ਨਹੀਂ ਰਹਿੰਦਾ। ਝੂਠ ਛੱਡ ਦਿਓ, ਸੱਚ ਰਹਿ ਜਾਏਗਾ।

ਪੀਰ ਬੁੱਧੂ ਸ਼ਾਹ ਨੇ ਕਿਹਾ, "ਝੂਠ ਕਿਵੇਂ ਛੁਟੇ?"

ਗੁਰੂ ਮਹਾਰਾਜ ਜੀ ਨੇ ਫੁਰਮਾਇਆ, "ਸਤਿਸੰਗ ਕਰਕੇ।"

ਮਹਾਰਾਜ ਜੀ! ਆਇਆ ਤਾਂ ਹਾਂ ਆਪਦੀ ਸੰਗਤ ਵਿਚ।

ਗੁਰੂ ਮਹਾਰਾਜ ਜੀ ਕਹਿਣ ਲੱਗੇ, "ਆਇਆ ਤਾਂ ਹੈਂ ਪਰ ਝੂਠ ਦਾ ਚੋਲਾ ਪਹਿਨ ਕੇ ਆਇਆ ਹੈਂ। ਜਦੋਂ ਤੂੰ ਘਰ ਤੋਂ ਤੁਰਿਆ ਸੀ ਤਾਂ ਇਹ ਸੋਚ ਕੇ ਤੁਰਿਆ ਸੀ ਕਿ ਮੈਂ ਚਰਨਾਂ ਤੋਂ ਸੀਸ ਉਦੋਂ ਤਕ ਨਹੀਂ ਚੁਕਣਾ ਜਦੋਂ ਤਕ ਆਤਮ ਸਾਖਸ਼ਾਤਕਾਰ ਨਹੀਂ ਹੁੰਦਾ। ਰਸਤੇ 'ਚ ਆ ਕੇ ਤੇਰਾ ਇਰਾਦਾ ਬਦਲ ਗਿਆ, ਤੇਰੇ ਮਨ 'ਚ ਆ ਗਿਆ ਕਿ ਮੇਰੇ ਨਾਲ ਮੇਰੇ ਐਨੇ ਚੇਲੇ ਹਨ ਇਹ ਕੀ ਕਹਿਣਗੇ ਕਿ ਮੈਂ ਐਨੀ ਛੋਟੀ ਉਮਰ ਦੇ ਗੁਰੂ ਅੱਗੇ ਆਪਣਾ ਸੀਸ ਨਿਵਾਇਆ ਹੈ? ਉਸ ਵੇਲੇ ਗੱਲ ਸਮਝ ਵਿਚ ਆ ਗਈ ਅਤੇ ਵਜਦ 'ਚ ਆ ਕੇ ਨੱਚਣਾ ਸ਼ੁਰੂ ਕਰ ਦਿਤਾ ਅਤੇ ਮਹਾਰਾਜ ਦੇ ਅੱਗੇ ਜਾ ਕੇ ਜਦੋਂ ਨਮਸ਼ਕਾਰ ਕੀਤੀ ਤਾਂ ਗੁਰੂ ਮਹਾਰਾਜ ਨੇ ਉਸ ਦਾ ਹੱਥ ਫੜ ਕੇ ਘੁੱਟ ਦਿਤਾ। ਉਸ ਵੇਲੇ ਹਉਮੈ ਦਾ ਪੜਦਾ ਟੁੱਟ ਗਿਆ ਅਤੇ ਇਕੋ ਪਰਮੇਸ਼ਰ ਨਜ਼ਰੀ ਆਉਣ ਲੱਗਾ।

ਬੱਸ ਆਹੀ ਗੱਲ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਹਉ ਹਉ ਭੀਤ ਭਇਓ ਹੈ ਬੀਚੋ ਸੁਨਤ ਦੇਸ ਨਿਕਟਾਇਓ॥***
***ਭਾਂਬੀਰੀ ਕੇ ਪਾਤ ਪਰਦੋ ਬਿਨ ਪੇਖੇ ਦੂਰਾਇਓ॥ ਪੰਨਾ - 624***

ਬੁੱਧੂਸ਼ਾਹ! ਸਾਰਾ ਸੰਸਾਰ ਹਉਂ-ਹਉਂ ਕਰਦਾ ਫਿਰਦਾ ਹੈ। ਇਹ ਪੜਦਾ ਗੁਰੂ ਦੇ ਸ਼ਬਦ ਤੋਂ ਬਗੈਰ ਨਹੀਂ ਟੁਟਿਆ ਕਰਦਾ-

***ਬਿਨ ਸਬਦੇ ਹਉ ਨ ਜਾਇ॥ ਪੰਨਾ - 1067***

***ਨਾਨਕ ਨਾਮਿ ਰਤੇ ਤਿਨ ਹਉਮੈ ਗਈ ਸਚੈ ਰਹੇ ਸਮਾਇ॥ ਪੰਨਾ - 426***

ਹਉਮੈ ਦਾ ਨਾਸ਼ ਹੋਣ ਤੇ ਅਹੰ ਜੀਵ ਦਾ ਅਧਿਆਸ ਟੁਟ ਜਾਇਆ ਕਰਦਾ ਹੈ ਅਤੇ ਤੱਤ ਵਸਤੂ ਦੀ ਪ੍ਰਾਪਤੀ ਹੋ ਜਾਇਆ ਕਰਦੀ ਹੈ, ਸੋ ਗੁਰੂ ਦੇ ਦਿਤੇ ਗਿਆਨ ਤੋਂ ਇਸ ਦਾ ਨਾਸ਼ ਹੋ ਜਾਇਆ ਕਰਦਾ ਹੈ -

***ਨਾਮੁ ਜਪਤ ਸੋਊ ਜਨੁ ਉਧਰੈ ਜਿਸਹਿ ਉਧਾਰਹੁ ਆਪ॥***
***ਬਿਨਸਿ ਜਾਇ ਮੋਹ ਭੈ ਭਰਮਾ ਨਾਨਕ ਸੰਤ ਪ੍ਰਤਾਪ॥ ਪੰਨਾ - 1307***

***ਅਹੰਮੇਵ ਸਿਉ ਮਸਲਤਿ ਛੋਡੀ॥***
***ਗੁਰਿ ਕਹਿਆ ਇਹੁ ਮੂਰਖੁ ਹੋਡੀ॥ ਪੰਨਾ - 1347***

ਜਦੋਂ ਮਨ ਵਿਚ ਗੁਰੂ ਦੇ ਸ਼ਬਦ ਦੀ ਪ੍ਰਤੀਤ ਹੋ ਜਾਵੇ, ਸ਼ਬਦ ਉਪਰ ਭਰੋਸਾ ਹੋ ਜਾਵੇ ਤਾਂ ਇਹ ਅਹੰ ਜੀਵ ਦਾ ਬੰਧਨ ਟੁੱਟ ਜਾਇਆ ਕਰਦਾ ਹੈ।

ਸਹਸਾ ਸ਼ੱਕ ਅਤੇ ਭਰਮ ਨੂੰ ਕਿਹਾ ਜਾਂਦਾ ਹੈ, ਗੁਰੂ ਮਹਾਰਾਜ ਜੀ ਨੇ ਇਸ ਨੂੰ ਇਕ ਬਹੁਤ ਹੀ ਮਾਰੂ ਰੋਗ, ਭਿਆਨਕ ਰੋਗ ਗਿਣਿਆ ਹੈ, ਜਿਸ ਦੇ ਨਾਲ ਜੀਵ ਆਤਮਾ ਸਦਾ ਹੀ ਪੀੜਤ ਰਹਿੰਦਾ ਹੈ ਕਿਉਂਕਿ ਇਸ ਨੂੰ ਆਪਣੇ ਸਰੂਪ ਦਾ ਗਿਆਨ ਨਹੀਂ ਰਹਿੰਦਾ, ਇਸ ਕਰਕੇ ਸ਼ੱਕ ਵਿਚ ਪਿਆ ਰਹਿੰਦਾ ਹੈ, ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਸਹਸਾ ਰੋਗੁ ਨ ਛੋਡਈ ਦੂਖ ਹੀ ਮਹਿ ਦੂਖ ਪਾਹਿ॥ ਪੰਨਾ - 645***

ਸਹਸੇ ਦਾ ਬੰਨ੍ਹਿਆ ਹੋਇਆ ਮਨ ਇਕ ਥਾਂ ਉਪਰ ਟਿਕਦਾ ਨਹੀਂ, ਉਸ ਨੂੰ ਆਤਮਾ ਉਪਰ ਵਿਸ਼ਵਾਸ਼ ਨਹੀਂ ਆਉਂਦਾ। ਆਪਣੇ ਸਰੂਪ ਵਿਚ ਸਦਾ ਹੀ ਸ਼ੱਕ ਵਿਚ ਪਿਆ ਅਤੇ ਭਰਮ ਦਾ ਬੰਨ੍ਹਿਆ ਹੋਇਆ ਆਪਣੇ ਆਪ ਨੂੰ ਦੇਹ ਹੀ ਸਮਝਦਾ ਹੈ, ਆਤਮ ਸੁੱਖ ਨੂੰ ਪਰਾਲੀ ਵਾਂਗ ਸਮਝਦਾ ਹੈ ਅਤੇ ਬਹੁਤ ਦੁਖ ਪਾਉਂਦਾ ਹੈ। ਜਦੋਂ ਤਕ ਸਤਿਗੁਰੂ ਦੀ ਕ੍ਰਿਪਾ ਨਾ ਹੋ ਜਾਵੇ ਓਨੀ ਦੇਰ ਤਕ ਭਰਮ ਦਾ ਨਾਸ਼ ਨਾ ਹੋਣ ਕਰਕੇ ਇਹ ਜਨਮ ਮਰਨ ਦੇ ਚੱਕਰ ਵਿਚ ਪਿਆ ਰਹਿੰਦਾ ਹੈ।

***ਇਸੁ ਮਨਮੰਦਰ ਮਹਿ ਮਨੂਆ ਧਾਵੈ॥***
***ਸੁਖੁ ਪਲਰਿ ਤਿਆਗਿ ਮਹਾ ਦੁਖੁ ਪਾਵੈ॥***
***ਬਿਨ ਸਤਿਗੁਰ ਭੇਟੇ ਠਉਰ ਨ ਪਾਵੈ ਆਪੇ ਖੇਲੁ ਕਰਾਇਦਾ॥ ਪੰਨਾ -***

***1060***

ਪੂਰੇ ਸਤਿਗੁਰੂ ਦੀ ਪ੍ਰਾਪਤੀ ਤੋਂ ਬਿਨਾਂ ਅਤੇ ਉਸ ਦੀ ਕ੍ਰਿਪਾ ਤੋਂ ਬਗੈਰ ਇਹ ਸਹਸਾ ਕਦੇ ਵੀ ਨਹੀਂ ਖਤਮ ਹੋਇਆ ਕਰਦਾ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਐ ਮੇਰੇ ਮਨ! ਤੂੰ ਪੂਰਾ ਸਤਿਗੁਰੂ ਟੋਲ੍ਹ ਲੈ, ਜਿਸ ਨੂੰ ਮਿਲ ਕੇ ਜਨਮ ਮਰਨ ਦਾ ਦੁਖ ਜਾਂਦਾ ਰਹਿੰਦਾ ਹੈ ਅਤੇ ਭਰਮ ਦਾ ਨਾਸ਼ ਹੋ ਜਾਂਦਾ ਹੈ, ਕਿਉਂਕਿ ਪੂਰੇ ਸਤਿਗੁਰੂ ਨੇ ਆਪਣੀ ਕ੍ਰਿਪਾ ਕਰਕੇ ਸ਼ਬਦ ਦੀ ਦਾਤ ਬਖਸ਼ਣੀ ਹੈ। ਜਦੋਂ ਸ਼ਬਦ ਦਾ ਪ੍ਰਕਾਸ਼ ਅੰਦਰ ਹੋ ਗਿਆ ਤਾਂ ਹਉਮੈ ਦਾ ਆਪਣੇ ਆਪ ਹੀ ਨਾਸ਼ ਹੋ ਜਾਇਆ ਕਰਦਾ ਹੈ ਕਿਉਂਕਿ ਗੁਰੂ ਦਾ ਸ਼ਬਦ ਹੰਗਤਾ ਨੂੰ ਸਾੜ ਦਿੰਦਾ ਹੈ ਅਤੇ ਸੰਸੇ ਦਾ ਕਿਤੇ ਨਾਮ ਨਿਸ਼ਾਨ ਵੀ ਨਹੀਂ ਰਹਿੰਦਾ। ਇਸ ਵਿਚ ਜੋ ਝੂਠੀ ਨਕਲੀ 'ਮੈਂ' ਹੈ ਉਸ ਦੀ ਕੰਧ ਟੁੱਟ ਜਾਂਦੀ ਹੈ, ਕੰਧ ਟੁਟਦੇ ਸਾਰ ਜੋ ਵਾਹਿਗੁਰੂ ਜੀ ਇਸ ਦੇ ਅੰਦਰ ਪ੍ਰਕਾਸ਼ ਦੇ ਰਹੇ ਹਨ, ਉਹ ਇਸ ਜੀਵ ਨੂੰ ਮਿਲ ਜਾਇਆ ਕਰਦੇ ਹਨ ਕਿਉਂਕਿ ਹਉਮੈ ਦੀ ਕੰਧ ਹੀ ਵੱਡੀ ਭਾਰੀ ਰੁਕਾਵਟ ਹੈ, ਇਸ ਦਾ ਆਪਣੇ ਆਪ ਨੂੰ 'ਮੈਂ' ਸਮਝਣਾ, ਵਖਰਾ ਸਮਝਣਾ ਆਪਣੇ ਆਪ ਨੂੰ ਸਰਬ ਵਿਚੋਂ ਇਕਾਈ ਸਮਝਣੀ ਇਹ ਕੂੜ ਦੀ ਕੰਧ ਬਣ ਜਾਇਆ ਕਰਦੀ ਹੈ, ਇਹ ਕਿਸੇ ਤਰੀਕੇ ਨਾਲ ਟੁਟਿਆ ਨਹੀਂ ਕਰਦੀ ਪਰ ਜਦੋਂ ਸ਼ਬਦ ਦਾ ਪ੍ਰਕਾਸ਼ ਹੋ ਜਾਵੇ ਤਾਂ ਉਥੇ ਹਉਮੈ ਦਾ ਨਾਮ ਨਿਸ਼ਾਨ ਵੀ ਨਹੀਂ ਰਹਿੰਦਾ ਕਿਉਂਕਿ ਦੋਹਾਂ ਦਾ ਵਿਰੋਧ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ –

***ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥ ਪੰਨਾ – 560***

ਜਦੋਂ ਸੱਚ ਦਾ ਸੂਰਜ ਅੰਦਰ ਚੜ੍ਹਿਆ, ਉਸ ਵੇਲੇ ਕੂੜ ਦੀ ਰਾਤ ਨੇ ਆਪਣੇ ਆਪ ਹੀ ਖਤਮ ਹੋ ਜਾਣਾ ਹੈ, ਕੂੜ ਦੀ ਪਾਲ ਖਤਮ ਹੁੰਦੇ ਹੀ ਅੰਦਰ ਪ੍ਰਮ ਸ਼ਾਂਤੀ ਹੋ ਕੇ ਜੀਵ ਪ੍ਰਮ ਸੁਖੀ ਹੋ ਜਾਵੇਂਗਾ। ਸੱਚ ਦੇ ਪ੍ਰਕਾਸ਼ ਵਿਚ ਇਹ ਜੀਵ ਆਪਣਾ ਆਪਾ ਭਾਵ ਗੁਆ ਕੇ ਸੱਚ ਵਿਚ ਲੀਨ ਹੋ ਜਾਂਦਾ ਹੈ ਅਤੇ ਇਹ ਸਰੀਰ ਫੇਰ ਵਾਹਿਗੁਰੂ ਜੀ ਦੇ ਹੁਕਮ ਵਿਚ ਕਾਰ ਕਮਾਉਂਦਾ ਹੈ ਪਰ ਇਹ ਵੱਡਿਆਂ ਭਾਗਾਂ ਦੀ ਗੱਲ ਹੈ। ਵਾਹਿਗੁਰੂ ਜੀ ਕ੍ਰਿਪਾ ਕਰਨ ਆਪਣੀ ਰਜ਼ਾ ਵਿਚ ਪੂਰੇ ਸਤਿਗੁਰੂ ਦਾ ਮਿਲਾਪ ਕਰਾਉਣ ਫੇਰ ਇਹ ਸਹਸਾ ਰੋਗ ਖਤਮ ਹੋ ਜਾਂਦਾ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ–

***ਏ ਮਨ ਐਸਾ ਸਤਿਗੁਰੁ ਖੋਜਿ ਲਹੁ***
***ਜਿਤੁ ਸੇਵਿਐ ਜਨਮ ਮਰਣ ਦੁਖੁ ਜਾਇ॥***
***ਸਹਸਾ ਮੂਲਿ ਨ ਹੋਵਈ ਹਉਮੈ ਸਬਦਿ ਜਲਾਇ॥***
***ਕੂੜੈ ਕੀ ਪਾਲਿ ਵਿਚਹੁ ਨਿਕਲੈ ਸਚੁ ਵਸੈ ਮਨਿ ਆਇ॥***
***ਅੰਤਰਿ ਸਾਂਤਿ ਮਨਿ ਸੁਖੁ ਹੋਇ ਸਚ ਸੰਜਮਿ ਕਾਰ ਕਮਾਇ॥***
***ਨਾਨਕ ਪੂਰੈ ਕਰਮਿ ਸਤਿਗੁਰੁ ਮਿਲੈ ਹਰਿ ਜਿਉ ਕਿਰਪਾ ਕਰੇ ਰਜਾਇ॥***
***ਪੰਨਾ – 591***

ਭਰਮ ਕਰਕੇ ਇਹ ਸੰਸਾਰ ਦ੍ਰਿਸ਼ਟੀਗੋਚਰੇ ਹੁੰਦਾ ਹੈ, ਜੀਵ ਮਾਇਆ ਦੇ ਤਿੰਨ ਗੁਣ ਰਜੋ, ਸਤੋ, ਤਮੋ ਗੁਣ ਦੇ ਹਲੋਰਿਆਂ ਵਿਚ ਸੌਂ ਜਾਂਦਾ ਹੈ ਅਤੇ ਸੁੱਤੇ ਦੀ ਉਮਰ ਲੰਘ ਜਾਂਦੀ ਹੈ। ਇਹ ਤਾਂ ਵਾਹਿਗੁਰੂ ਜੀ ਹੀ ਕ੍ਰਿਪਾ ਕਰਨ ਤੇ ਆਪਣੇ ਭਾਣੇ ਵਿਚ ਇਸ ਨੂੰ ਬਚਾ ਲੈਣ –

***ਸੰਸਾ ਇਹੁ ਸੰਸਾਰੁ ਸੁਤਿਆ ਰੈਣਿ ਵਿਹਾਇ॥***
***ਇਕਿ ਆਪਣੈ ਭਾਣੈ ਕਢਿ ਲਇਅਨੁ ਆਪੇ ਲਇਓਨੁ ਮਿਲਾਇ॥***
***ਪੰਨਾ – 36***

ਜੀਵ ਕਰਮ ਧਰਮ ਦੇ ਵਿਚ ਪੈਂਦਾ ਹੈ, ਧਾਰਮਕ ਗ੍ਰੰਥਾਂ, ਪੁਰਾਣਾਂ ਸ੍ਰਿਮਤੀਆਂ ਵੇਦਾਂ ਨੂੰ ਸੁਣ ਕੇ ਚੰਗੇ ਮੰਦੇ ਕਰਮ ਦੇ ਉਚਾਰਿਆਂ ਮਨ ਵਿਚ ਸ਼ੰਕਾ ਪੈਦਾ ਹੁੰਦਾ ਹੈ ਕਿਉਂਕਿ ਬਾਣੀ ਦਾ ਅਵਸਥਾ ਭੇਦ ਹੋਇਆ ਕਰਦਾ ਹੈ। ਆਮ ਸਾਧਾਰਨ ਜੀਵ ਵਾਸਤੇ ਕਰਮ ਅਤੇ ਬਾਣੀ ਭਿਆਨਕ ਹੋਇਆ ਕਰਦੇ ਹਨ ਅਤੇ ਜਗਿਆਸੂ ਜੋ ਥੋੜ੍ਹੀ ਤਰੱਕੀ ਕਰ ਲਵੇ ਉਸ ਵਾਸਤੇ ਰੌਚਕ ਬਾਣੀ ਹੋਇਆ ਕਰਦੀ ਹੈ। ਜਿਸ ਦੇ ਉਪਰ ਗੁਰੂ ਦੀ ਕ੍ਰਿਪਾ ਹੋ ਜਾਵੇ ਅਤੇ ਉਸ ਨਾਮ ਦਾ ਅਭਿਆਸ ਕਰਕੇ ਹਿਰਦਾ ਨਿਰਮਲ ਹੋ ਜਾਵੇ ਉਸ

ਲਈ ਗਿਆਨ ਉਪਦੇਸ਼ ਹੋਇਆ ਕਰਦਾ ਹੈ ਪਰ ਜਦੋਂ ਇਕ ਸਾਧਾਰਣ ਜੀਵ ਸੁਣਦਾ ਹੈ ਤਾਂ ਉਹ ਨਿਰਣਾ ਨਹੀਂ ਕਰ ਸਕਦਾ ਕਿਉਂਕਿ ਉਹ ਆਪਣੇ ਆਪ ਹੀ ਬੁੱਧੀ ਦੇ ਬਲ ਨਾਲ ਜ਼ੋਰ ਲਾ ਰਿਹਾ ਹੈ। ਜਦੋਂ ਤਕ ਪੂਰੇ ਸਤਿਗੁਰੂ ਤੋਂ ਗਿਆਨ ਨਹੀਂ ਹੁੰਦਾ ਓਨੀਂ ਦੇਰ ਤਕ ਸ਼ੰਕਿਆਂ ਵਿਚ ਪਿਆ ਹੋਇਆ ਜੀਵ ਕਿਸੇ ਕਿਨਾਰੇ ਨਹੀਂ ਪਹੁੰਚਿਆ ਕਰਦਾ। ਕਰਮ ਧਰਮ ਕਰਕੇ ਉਸ ਜੀਵ ਨੂੰ ਅਭਿਮਾਨ ਹੋ ਜਾਇਆ ਕਰਦਾ ਹੈ। ਸ਼ਾਸ਼ਤਰਾਂ ਵਿਚ ਬਹੁਤ ਕਿਸਮ ਦੇ ਕਰਮਾਂ ਦਾ ਨਿਰੂਪਣ ਕੀਤਾ ਹੋਇਆ ਹੈ ਅਤੇ ਉਨ੍ਹਾਂ ਕਰਮਾਂ ਨੂੰ ਹਰ ਕੋਈ ਕਰਦਾ ਨਜ਼ਰ ਵੀ ਆਉਂਦਾ ਹੈ, ਪਰ ਕਿਸੇ ਨੂੰ ਵੀ ਨਹੀਂ ਪਤਾ ਕਿ ਉਹ ਕਰਮ ਕਿਹੜਾ ਹੈ ਜਿਸ ਦੇ ਨਾਲ ਸਾਡਾ ਸੰਸਾਰ ਦੇ ਬੰਧਨਾਂ ਤੋਂ ਛੁਟਕਾਰਾ ਹੋ ਜਾਣਾ ਹੈ ਅਤੇ ਜੀਵ ਨੂੰ ਆਤਮ ਸ਼ਾਖਸ਼ਾਤਕਾਰ ਹੋ ਜਾਂਦਾ ਹੈ ਕਿਉਂਕਿ ਵੇਦਾਂ ਦੇ ਕੁੱਲ ਇਕ ਲੱਖ ਸ਼ਲੋਕ ਹਨ ਜਿਸ ਵਿਚੋਂ 80 ਹਜ਼ਾਰ ਸਲੋਕ ਕਰਮਕਾਂਡ ਸਬੰਧੀ ਹਨ। 16 ਹਜ਼ਾਰ ਸ਼ਲੋਕ ਉਪਾਸ਼ਨਾ ਕਾਂਡ ਦੇ ਅਤੇ 4 ਹਜ਼ਾਰ ਸ਼ਲੋਕ ਸਿਧਾਂਤ ਦੇ ਹਨ।

ਜੇਕਰ ਚੰਗੇ ਮੰਦੇ ਕਰਮਾਂ ਦੀ ਵਿਚਾਰ ਕਰਨ ਵਾਸਤੇ ਵੇਦਾਂ, ਪੁਰਾਣਾਂ ਨੂੰ ਸੁਣੀਏ, ਪੜ੍ਹੀਏ ਤਾਂ ਹੋਰ ਵਧੇਰੇ ਸੰਸਾ ਹੁੰਦਾ ਹੈ। ਕਿਉਂਕਿ ਸਾਸ਼ਤਰ ਯੱਗ ਵਲ ਪ੍ਰੇਰਦੇ ਹਨ ਅਤੇ ਅਨੇਕ ਤਰੀਕੇ ਯੱਗ ਕਰਾਉਣ ਦੇ ਦਸਦੇ ਹਨ। ਯੱਗ ਕਰਮ ਕਰਨ ਵਾਲਾ ਆਦਮੀ ਹੱਥ ਵਿਚ ਹਿਰਨ ਦਾ ਸਿੰਗ ਰਖੇ ਅਤੇ ਜਦ ਸਰੀਰ ਤੇ ਕਿਤੇ ਖੁਰਕ ਹੋਵੇ ਤਾਂ ਹਿਰਨ ਦੇ ਸਿੰਗ ਨਾਲ ਖੁਰਕੇ। ਜੇ ਨਹੁੰ ਨਾਲ ਖੁਰਕਣ ਤੇ ਲਹੂ ਨਿਕਲ ਆਵੇ ਤਾਂ ਯੱਗ ਭ੍ਰਿਸ਼ਟ ਹੋ ਜਾਂਦਾ ਹੈ। ਜੇ ਯੱਗ ਸੰਪੂਰਨ ਹੋ ਜਾਵੇ ਤਾਂ ਮਨ ਅੰਦਰ ਅਭਿਮਾਨ ਹੋ ਜਾਂਦਾ ਹੈ, ਅਭਿਮਾਨ ਹੋਣ ਨਾਲ ਫਲ ਖਤਮ ਹੋ ਜਾਂਦਾ ਹੈ।

***ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥***
***ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥ ਪੰਨਾ - 1428***

ਜਦੋਂ ਮਨ ਵਿਚ ਸ਼ੰਕਾ ਹੀ ਪਿਆ ਰਿਹਾ ਤਾਂ ਹੰਗਤਾ ਨੂੰ ਕੌਣ ਨਾਸ਼ ਕਰੇਗਾ। ਜਿੰਨਾਂ ਚਿਰ ਅੰਦਰ ਹੰਗਤਾ ਤੇ ਮਮਤਾ ਹੈ ਓਨੀਂ ਦੇਰ ਤਕ ਮੁਕਤ ਅਵਸਥਾ ਦੀ ਪ੍ਰਾਪਤੀ ਨਹੀਂ ਹੋ ਸਕਦੀ। ਜੇ ਇਨ੍ਹਾਂ ਕਰਮਾਂ ਅਨੁਸਾਰ ਤੀਰਥਾਂ ਦੇ ਇਸ਼ਨਾਨ ਕਰਨ ਨੂੰ ਮੁਕਤੀ ਦੀ ਪ੍ਰਾਪਤੀ ਮੰਨ ਲਿਆ, ਤਾਂ ਇਸ ਤਰ੍ਹਾਂ ਮੁਕਤੀ ਨਹੀਂ ਹੋਣੀ। ਬਾਹਰੋਂ ਤਾਂ ਜਲ ਨਾਲ ਸਰੀਰ ਧੋ ਲਵੇਗਾ ਅਤੇ ਜੋ ਅੰਤਸ਼ਕਰਣ ਵਿਚ ਮੈਲਾਂ ਲੱਗੀਆਂ ਹੋਈਆਂ ਹਨ ਉਹ ਕਿਵੇਂ ਧੋਵੇਗਾ -

***ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥***
***ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ॥ ਪੰਨਾ - 651***

ਕਰਮਾਂ ਨੇ ਅੰਤਸ਼ਕਰਣ ਦੀ ਮੈਲ ਨੂੰ ਸ਼ੁਧ ਨਹੀਂ ਕਰਨਾ। ਬਾਹਰਲੀ ਸੁੱਚ ਦਾ ਵਿਹਾਰ ਤਾਂ ਹਾਥੀ ਦੇ ਇਸ਼ਨਾਨ ਵਾਂਗ ਹੁੰਦਾ ਹੈ ਜਿਵੇਂ ਉਹ ਤੀਰਥ ਇਸ਼ਨਾਨ ਕਰਕੇ ਆਪਣੇ ਉਪਰ ਆਪ ਹੀ ਮਿਟੀ ਪਾ ਲੈਂਦਾ ਹੈ। ਕਿਸੇ ਦੀ ਨਿੰਦਿਆ, ਚੁਗਲੀ, ਈਰਖਾ, ਬੁਰੇ ਕਰਮ ਕਰ ਲਏ ਤਾਂ ਇਸ ਨਾਲ ਅੰਦਰ ਹੋਰ ਮੈਲ ਲੱਗ ਜਾਵੇਗੀ। ਇਸ ਤਰ੍ਹਾਂ ਇਹ ਜੀਵ ਕਰਮ ਕਰਕੇ ਆਪਣੇ ਉਪਰ ਮਿੱਟੀ ਪਾ ਲੈਂਦਾ ਹੈ ਅਤੇ ਆਪਣੇ ਆਪ ਨੂੰ ਗੰਦਾ ਕਰ ਲੈਂਦਾ ਹੈ। ਜਿੰਨੀ ਦੇਰ ਤਕ ਸੰਸਾ ਨਵਿਰਤ ਨਹੀਂ ਹੁੰਦਾ ਅਤੇ ਗਿਆਨ ਦਾ ਪ੍ਰਕਾਸ਼ ਨਹੀਂ ਹੁੰਦਾ ਓਨਾਂ ਚਿਰ ਭਰਮ ਦੀ ਹਨ੍ਹੇਰੀ ਰਾਤ ਖਤਮ ਨਹੀਂ ਹੋਇਆ ਕਰਦੀ। ਇਸੇ ਤਰ੍ਹਾਂ ਨਾਲ ਜਦੋਂ ਤਕ ਸਮਰੱਥ ਗੁਰੂ ਦੀ ਪ੍ਰਾਪਤੀ ਨਹੀਂ ਹੁੰਦੀ ਓਨੀਂ ਦੇਰ ਤਕ ਇਹ ਜੀਵ ਸ਼ੁਧ ਨਹੀਂ ਹੋਇਆ ਕਰਦਾ ਜਿਵੇਂ ਜੇ ਪਾਰਸ ਨਾਲ ਤਾਂਬਾ ਛੂਹ ਜਾਵੇ ਤਾਂ ਉਹ ਪਾਰਸ ਬਣ ਜਾਂਦਾ ਹੈ। ਇਸੇ ਤਰ੍ਹਾਂ ਜਗਿਆਸੂ ਜਦੋਂ ਸਮਰੱਥ ਗੁਰੂ ਨਾਲ ਸ਼ਰਧਾਪੂਰਵਕ ਜੁੜ ਗਿਆ, ਉਹ ਵੀ ਸਾਧਾਰਨ ਜੀਵ ਤੋਂ ਆਤਮ ਮੰਡਲ ਵਿਚ ਪ੍ਰਵੇਸ਼ ਕਰ ਜਾਇਆ ਕਰਦਾ ਹੈ। ਗੁਰੂ ਤਾਂ ਮਿਲਦਾ ਹੈ ਜੇ ਮੱਥੇ ਉਪਰ ਧੁਰ ਦਾ ਲੇਖ ਲਿਖਿਆ ਹੋਵੇ। ਪਾਰਸ ਤਾਂ ਤਾਂਬੇ ਨੂੰ ਸੋਨਾ ਬਣਾਉਂਦਾ ਹੈ, ਪਰ ਪਾਰਸ ਨਹੀਂ ਬਣ ਸਕਦਾ ਪਰ ਗੁਰੂ ਜਗਿਆਸੂ ਨੂੰ ਆਪਣਾ ਰੂਪ ਹੀ ਬਣਾ ਲੈਂਦਾ ਹੈ। ਗੁਰੂ ਦੇ ਸ਼ਬਦ ਨੂੰ ਕਮਾ ਕੇ ਜਗਿਆਸੂ ਉਨਮਨੀ ਅਵਸਥਾ ਤੁਰੀਆ ਪਦ ਪ੍ਰਾਪਤ ਕਰ ਲੈਂਦਾ ਹੈ। ਪੰਜਾਂ ਭਰਮਾਂ ਦੇ ਬਜਰ ਕਪਾਟ ਖੁਲ੍ਹ ਜਾਇਆ ਕਰਦੇ ਹਨ ਜਿਸ ਨੇ ਗੁਰ ਉਪਦੇਸ਼ ਨੂੰ ਕਮਾ ਕੇ ਭਗਤੀ ਦੀ ਜੁਗਤੀ ਸਿੱਖ ਕੇ ਸਾਧਨ ਕੀਤੇ ਹਨ, ਉਸਦੇ ਭਰਮ ਅਤੇ ਵਿਸ਼ੇ ਵਿਕਾਰਾਂ ਦੇ ਬੰਧਨ ਕੱਟੇ ਜਾਂਦੇ ਹਨ। ਜਿਨ੍ਹਾਂ ਨੇ ਵਿਸ਼ੇ ਰਸਾਂ ਵਲੋਂ ਮਨ ਮੋੜਿਆ ਹੈ ਅਤੇ ਪ੍ਰੇਮ ਹਿਰਦੇ ਵਿਚ ਵਸਾਇਆ ਹੈ ਓਹੀ

ਵਾਹਿਗੁਰੂ ਜੀ ਨਾਲ ਮਿਲੇ ਹੋਏ ਹੋਇਆ ਕਰਦੇ ਹਨ। ਜੋ ਆਤਮਾ ਦੇ ਨਾਲ ਮਿਲੇ ਹਨ ਉਹ ਪ੍ਰਭੂ ਦੀ ਪ੍ਰਾਪਤੀ ਕਰ ਲਿਆ ਕਰਦੇ ਹਨ। ਗੁਰ ਉਪਦੇਸ਼ ਤੋਂ ਬਿਨਾਂ ਹੋਰ ਕਰਮ ਧਰਮ, ਅਨੇਕਾਂ ਜਤਨ, ਇੰਦ੍ਰੀਆਂ ਦਮਨ ਕਰਨ ਨਾਲ ਭਰਮ ਰੂਪੀ ਬੰਧਨ ਕਦੇ ਨਹੀਂ ਕੱਟਿਆ ਜਾ ਸਕਦਾ। ਵਾਹਿਗੁਰੂ ਦਾ ਪ੍ਰੇਮ ਹਿਰਦੇ ਵਿਚ ਪੈਦਾ ਹੋ ਜਾਵੇ ਅਤੇ ਸਮਰੱਥ ਸਤਿਗੁਰੂ ਉਪਰ ਵਿਸ਼ਵਾਸ਼ ਹੋ ਆਵੇ, ਉਸਦੇ ਸਤਿ ਉਪਦੇਸ਼ ਨੂੰ ਕਮਾ ਕੇ ਪ੍ਰਾਪਤੀ ਹੋ ਜਾਇਆ ਕਰਦੀ ਹੈ। ਕਰਮ ਧਰਮ ਆਤਮ ਸਾਖਸ਼ਾਤ ਕਰਾਉਣ ਲਈ ਸਮਰੱਥ ਨਹੀਂ ਹਨ। ਬਾਣੀ ਵਿਚ ਫੁਰਮਾਨ ਹੈ -

***ਪਾਰੁ ਕੈਸੇ ਪਾਇਬੋ ਰੇ॥***
***ਮੋ ਸਉ ਕੋਊ ਨ ਕਹੈ ਸਮਝਾਇ॥***
***ਜਾ ਤੇ ਆਵਾਗਵਨੁ ਬਿਲਾਇ॥***
***ਬਹੁ ਬਿਧਿ ਧਰਮ ਨਿਰੂਪੀਐ ਕਰਤਾ ਦੀਸੈ ਸਭ ਲੋਇ॥***
***ਕਵਨ ਕਰਮ ਤੇ ਛੂਟੀਐ ਜਿਹ ਸਾਧੇ ਸਭ ਸਿਧਿ ਹੋਇ॥***
***ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ॥***
***ਸੰਸਾ ਸਦ ਹਿਰਦੈ ਬਸੈ ਕਉਨੁ ਹਿਰੈ ਅਭਿਮਾਨੁ॥***
***ਬਾਹਰੁ ਉਦਕਿ ਪਖਾਰੀਐ ਘਟ ਭੀਤਰਿ ਬਿਬਿਧਿ ਬਿਕਾਰ॥***
***ਸੁਧ ਕਵਨ ਪਰ ਹੋਇਬੋ ਸੁਚ ਕੁੰਚਰ ਬਿਧਿ ਬਿਉਹਾਰ॥***
***ਰਵਿ ਪ੍ਰਗਾਸ ਰਜਨੀ ਜਥਾ ਗਤਿ ਜਾਨਤ ਸਭ ਸੰਸਾਰ॥***
***ਪਾਰਸ ਮਾਨੋ ਤਾਬੋ ਛੁਏ ਕਨਕ ਹੋਤ ਨਹੀ ਬਾਰ॥***
***ਪਰਮ ਪਰਸ ਗੁਰੁ ਭੇਟੀਐ ਪੂਰਬ ਲਿਖਤ ਲਿਲਾਟ॥***
***ਉਨਮਨ ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ॥***
***ਭਗਤਿ ਜੁਗਤਿ ਮਤਿ ਸਤਿ ਕਰੀ ਭ੍ਰਮ ਬੰਧਨ ਕਾਟਿ ਬਿਕਾਰ॥***
***ਸੋਈ ਬਸਿ ਰਸਿ ਮਨ ਮਿਲੇ ਗੁਨ ਨਿਰਗੁਨ ਏਕ ਬਿਚਾਰ॥***
***ਅਨਿਕ ਜਤਨ ਨਿਗ੍ਰਹ ਕੀਏ ਟਾਰੀ ਨ ਟਰੈ ਭ੍ਰਮ ਫਾਸ॥***
***ਪ੍ਰੇਮ ਭਗਤਿ ਨਹੀ ਊਪਜੈ ਤਾ ਤੇ ਰਵਿਦਾਸ ਉਦਾਸ॥ ਪੰਨਾ - 346***

ਸੋ ਇਸ ਤਰ੍ਹਾਂ ਦੇ ਨਾਲ ਵੇਦਾਂ ਪੁਰਾਣਾਂ ਦੇ ਸੁਣਨ ਨਾਲ ਸੰਸਾ ਦੂਰ ਨਹੀਂ ਹੋਇਆ ਕਰਦਾ, ਸਦਾ ਹੀ ਬਣਿਆ ਰਹਿੰਦਾ ਹੈ। ਕੀ ਆਤਮਾ ਕਰਤਾ ਹੈ ਜਾਂ ਅਕਰਤਾ ਹੈ ਜਾਂ ਸਾਖੀ ਰੂਪ ਹੈ? ਜੇ ਉਹ ਸਾਖੀ ਰੂਪ ਹੈ ਤਾਂ ਕੀ ਉਹ ਸਾਖੀ ਬ੍ਰਹਮ ਹੈ ਕਿ ਬ੍ਰਹਮ ਤੋਂ ਭਿੰਨ ਹੈ ਜਾਂ ਬ੍ਰਹਮ ਸਰੂਪ ਹੀ ਹੈ? ਫੇਰ ਅਗਲਾ ਸ਼ੰਕਾ ਹੋ ਜਾਂਦਾ ਹੈ ਕਿ ਅਸੀਂ ਬ੍ਰਹਮ ਨੂੰ ਜਾਣ ਲਿਆ ਕਿ ਨਹੀਂ? ਉਸ ਤੋਂ ਅਗਲਾ ਸ਼ੰਕਾ ਹੋਰ ਹੋ ਜਾਂਦਾ ਹੈ ਕਿ ਕੇਵਲ ਗਿਆਨ ਨਾਲ ਮੁਕਤੀ ਹੋਵੇਗੀ ਕਿ ਨਹੀਂ।

***ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ॥***
***ਨਹ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਏ॥***
***ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ॥ ਪੰਨਾ - 919***

ਜਦੋਂ ਤਕ ਪੂਰਨ ਸਤਿਗੁਰੂ ਦਾ ਮਿਲਾਪ ਨਹੀਂ ਹੁੰਦਾ ਓਨੀਂ ਦੇਰ ਤਕ ਇਹ ਨਿਰਣੇਪੂਰਵਕ ਮੰਨ ਨਹੀਂ ਸਕਦਾ, ਗੁਰੂ ਦੇ ਸ਼ਬਦ ਉਪਰ ਭਰੋਸਾ ਨਹੀਂ ਲਿਆ ਸਕਦਾ। ਓਨੀਂ ਦੇਰ ਤਕ ਇਹ ਸੰਸੇ ਵਿਚ ਹੀ ਪਿਆ ਰਹੇਗਾ ਕਿਉਂਕਿ ਸਤਿਗੁਰੂ ਤੋਂ ਬਿਨਾਂ ਭਰਮ ਚੁਕਾਉਣ ਵਾਲਾ ਹੋਰ ਕੋਈ ਹੈ ਹੀ ਨਹੀਂ। ਸਤਿਗੁਰੂ ਜੀ ਤਾਂ ਪ੍ਰਤੱਖ ਗਿਆਨ ਕਰਾ ਰਹੇ ਹਨ ਪਰ ਇਹ ਜੀਵ ਮਾਇਆ ਅਸਰ ਅਧੀਨ ਸੰਸੇ ਵਿਚ ਪ੍ਰਵਿਰਤ ਗੁਰੂ ਦੇ ਬਚਨ ਨੂੰ ਸਤਿ ਕਰਕੇ ਨਹੀਂ ਮੰਨਦਾ, ਉਹ ਆਪਣੇ ਮਤ ਵਿਚ ਹੀ ਪ੍ਰਵਿਰਤ ਰਹਿੰਦਾ ਹੈ। ਇਸ ਵਿਚ ਸਤਿਗੁਰੂ ਦੀ ਪੂਰੀ ਕ੍ਰਿਪਾ ਦੀ ਅਵਸ਼ਕਤਾ ਹੈ, ਬਚਨ ਤਾਂ ਸਾਫ ਹੀ ਹਨ, ਮੰਨ ਕੇ ਵਿਖਾਓ। ਸੱਚ ਆਚਾਰ ਪੈਦਾ ਨਹੀਂ ਹੋ ਸਕਿਆ ਕਰਦਾ। ਸੰਸਾਰੀ ਬਿਰਤੀ ਵਿਚ ਹੀ ਵਰਤਦਾ ਹੈ, ਫੁਰਮਾਨ ਹੈ -

***ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ॥***

*ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ॥ ਪੰਨਾ - 617*

ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

*ਜਲਿ ਥਲਿ ਮਹੀਅਲਿ ਸੁਆਮੀ ਸੋਈ॥*
*ਅਵਰੁ ਨ ਕਹੀਐ ਦੂਜਾ ਕੋਈ॥*
*ਗੁਰ ਗਿਆਨ ਅੰਜਨਿ ਕਾਟਿਓ ਭ੍ਰਮੁ ਸਗਲਾ*
*ਅਵਰੁ ਨ ਦੀਸੈ ਏਕ ਬਿਨਾ॥ ਪੰਨਾ - 1079*

ਇਸ ਨੂੰ ਵਿਸ਼ਵਾਸ਼ ਨਹੀਂ ਹੁੰਦਾ, ਸਦਾ ਹੀ ਸੰਸੇ ਵਿਚ ਜੀਵਨ ਗੁਜ਼ਾਰ ਦਿੰਦਾ ਹੈ, ਨਾ ਤਾਂ ਆਪਣੇ ਹੀ ਸਰੂਪ ਦਾ ਪੂਰਨ ਗਿਆਨ ਹੈ। ਕਿੰਨਾ ਹੀ ਇਸ ਨੂੰ ਸਮਝਾਈ ਜਾਵੋ, ਇਹ ਗੱਲ ਮੰਨਣ ਤੋਂ ਹਟਦਾ ਹੀ ਨਹੀਂ ਕਿ ਮੈਂ ਸਰੀਰ ਹਾਂ, ਸਾਢੇ ਤਿੰਨ ਹੱਥ ਦੇ ਸਰੀਰ ਨੂੰ ਆਪਣਾ ਆਪਾ ਮੰਨਦਾ ਹੈ। ਸੰਸਾਰ ਦੀਆਂ ਵੱਡੀਆਂ-ਵੱਡੀਆਂ ਡਿਗਰੀਆਂ ਲੈ ਲੈਂਦਾ ਹੈ, ਯੂਨੀਵਰਸਿਟੀਆਂ ਵੱਡੇ-ਵੱਡੇ **award** ਦਿੰਦੀਆਂ ਹਨ, ਬਹੁਤ ਵੱਡੀ ਮਾਨਤਾ ਦਿੰਦੀਆਂ ਹਨ ਪਰ ਹੈਰਾਨੀ ਇਸ ਗੱਲ ਦੀ ਹੁੰਦੀ ਹੈ ਕਿ ਇਸ ਨੂੰ ਆਪਣਾ ਹੀ ਪਤਾ ਨਹੀਂ ਹੈ। ਉਸ ਦਾ ਲਿਖਿਆ ਲੇਖ, ਉਸ ਦੀਆਂ ਲਿਖੀਆਂ ਪੁਸਤਕਾਂ ਪੜ੍ਹ ਕੇ ਜਗਿਆਸੂ ਕਿਸ ਤਰ੍ਹਾਂ ਪਾਰ ਹੋ ਸਕਦਾ ਹੈ। ਜੇ ਲਿਖਦਾ ਹੈ ਤਾਂ ਉਹ ਚੋਰੀ ਕਰਕੇ ਲਿਖਦਾ ਹੈ, ਉਸ ਵਿਚ ਆਪਣਾ ਅਨੁਭਵ ਕੋਈ ਨਹੀਂ ਹੋਇਆ ਕਰਦਾ। ਮਹਾਰਾਜ ਕਹਿੰਦੇ ਹਨ ਕਿ ਪਿਆਰਿਓ! ਭਰਮ ਵਿਚ ਨਾ ਪਓ, ਵਾਹਿਗੁਰੂ ਸੰਸਾਰ ਵਿਚ ਹੈ, ਸੰਸਾਰ ਵਾਹਿਗੁਰੂ ਵਿਚ ਹੈ -

*ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥ ਪੰਨਾ - 1*

ਦੂਜੇ ਦੀ ਇਥੇ ਕੋਈ ਥਾਂ ਹੀ ਨਹੀਂ ਹੈ, ਇਹ ਬੰਦਾ ਵੀ ਉਸੇ ਦਾ ਰੂਪ ਹੈ ਕੇਵਲ ਅਹੰਭਾਵ ਕਰਕੇ ਵੱਖ ਰਹਿੰਦਾ ਹੈ ਅਤੇ ਆਪਣੇ ਸਰੂਪ ਤੋਂ ਅਗਿਆਤ ਰਹਿੰਦਾ ਹੈ। ਪੜ੍ਹਦਾ ਹੈ, ਸੁਣਦਾ ਹੈ ਪਰ ਵਿਸ਼ਵਾਸ਼ ਵਿਚ ਨਹੀਂ ਵਰਤਦਾ। ਮਨ ਦੀ ਮਨੌਤ ਨਹੀਂ ਟੁੱਟਦੀ। ਫਰੀਦ ਸਾਹਿਬ ਜੀ ਫੁਰਮਾਨ ਕਰਦੇ ਹਨ ਕਿ ਕੀ ਕਿਹਾ ਜਾਵੇ, ਸਭ ਸਮਝਾ ਰਹੇ ਹਨ ਪਰ ਸ਼ੈਤਾਨ ਦੇ ਵਸ ਆਇਆ ਜੀਵ ਗੁਰੂ ਬਚਨ ਨਹੀਂ ਮੰਨਦਾ-

*ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ॥*
*ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ॥ ਪੰਨਾ - 1378*

ਪਰ ਸਤਿ ਅਵਸਥਾ ਬਾਰੇ ਫੁਰਮਾਨ ਹੈ।

*ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ॥ ਪੰਨਾ - 599*

ਉਹ ਵਾਹਿਗੁਰੂ ਦੂਰ ਨਹੀਂ ਹੈ, ਉਹ ਤੂੰ ਆਪ ਹੀ ਹੈਂ, ਫੁਰਮਾਨ ਹੈ -

*ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰ ਹੈ॥ ਪੰਨਾ - 354*

ਐਸਾ ਵੀ ਫੁਰਮਾਨ ਆਉਂਦਾ ਹੈ -

*ਲੋਗਾ ਭਰਮਿ ਨ ਭੂਲਹੁ ਭਾਈ॥*
*ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ॥ ਪੰਨਾ - 1350*

ਜਦੋਂ ਉਹ ਆਪੇ ਹੀ ਹਰ ਥਾਂ ਉਪਰ ਹੈ ਫੇਰ ਦੂਜਾ ਕਿਸਨੂੰ ਕਹੀਏ -

*ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ॥*
*ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ॥ ਪੰਨਾ - 1291*

*ਜਲਿ ਥਲਿ ਮਹੀਅਲਿ ਸੁਆਮੀ ਸੋਈ॥*
*ਅਵਰੁ ਨ ਕਹੀਐ ਦੂਜਾ ਕੋਈ॥*
*ਗੁਰ ਗਿਆਨ ਅੰਜਨਿ ਕਾਟਿਓ ਭ੍ਰਮੁ ਸਗਲਾ*
*ਅਵਰੁ ਨ ਦੀਸੈ ਏਕ ਬਿਨਾ॥* *ਪੰਨਾ - 1079*

ਸੋ ਇਹ ਸੰਸੇ ਦੇ ਬੰਧਨ ਕਰਕੇ ਜੀਵ ਜਨਮਾਂ ਜਨਮਾਂਤਰਾਂ ਦੇ ਵਿਚ ਭਟਕਦਾ ਹੈ। ਇਹ ਸੰਸਾ ਸਭਨਾਂ ਨੂੰ ਪਿਆ ਹੋਇਆ ਹੈ, ਮੈਨੂੰ ਵੀ ਹੈ, ਤੁਸੀਂ ਸਰੋਤੇ ਬੈਠੇ ਹੋਂ, ਆਪ ਦੇ ਵਿਚੋਂ ਸਭ ਨੂੰ ਹੈ; ਕੋਈ ਵਿਰਲਾ ਹੀ ਪੁਰਸ਼ ਹੈ ਜੋ ਇਸ ਤੋਂ ਬਚਿਆ ਹੋਵੇ। ਸੰਸਾ ਸੰਗਲਾਂ ਵਾਂਗੂੰ ਸਰੀਰ ਨੂੰ ਵਲੇਟੀ ਰਖਦਾ ਹੈ। ਸਾਡੀਆਂ ਹੋਰ ਹੀ ਮਨੌਤਾਂ ਹਨ, ਅਸੀਂ ਅਰਥ ਦਾ ਹੋਰ ਹੀ ਅਨਰਥ ਕਢਦੇ ਹਾਂ ਜੋ ਸਾਨੂੰ ਫਿਟ ਬੈਠੇ ਉਹ ਅਰਥ ਬਣਾ ਲੈਂਦੇ ਹਾਂ। ਇਹ ਸੰਸਾ ਨਾ ਤਾਂ ਕਿਤਾਬਾਂ ਪੜ੍ਹਨ ਨਾਲ ਹਟਦਾ ਹੈ, ਨਾ ਲੈਕਚਰ ਸੁਣਨ ਨਾਲ ਹਟਦਾ ਹੈ; ਕਦੇ ਕਿਸੇ ਦਾ ਸੁਣ ਲਿਆ, ਕਦੇ ਕਿਸੇ ਦਾ ਸੁਣ ਲਿਆ ਇਕ ਨੇ ਸੰਸੇ ਹੋਰ ਵਧਾ ਦਿਤੇ, ਦੂਜੇ ਨੇ ਕਰਮਕਾਂਡ ਵਿਚ ਪਾ ਦਿਤਾ, ਤੀਜੇ ਨੇ ਸ਼ਰਾ ਵਿਚ ਪਾ ਦਿਤਾ, ਹੁਣ ਜੀਵ ਲੰਘੇ ਕਿਵੇਂ, ਭਟਕਦਾ ਫਿਰੀ ਜਾਂਦਾ ਹੈ। ਸਾਡਾ ਇਹ ਸੁਭਾਅ ਹੈ ਕਿ ਜਿਸ ਦੀ ਗੱਲ ਸੁਣ ਲਈ ਓਹੀ ਮਨ ਵਿਚ ਵਸਾ ਲਈ। ਵਾਹਿਗੁਰੂ ਦੇ ਮਿਲਣ ਦੇ ਅਨੇਕਾਂ ਰਸਤੇ, ਅਨੇਕਾਂ ਸਾਧਨ ਅਚਾਰੀਆ ਨੇ ਚਲਾਏ ਹਨ। ਕੋਈ ਆਪਣੇ ਸਰੀਰ ਨੂੰ ਕਸ਼ਟ ਦਿੰਦਾ ਹੈ, ਕੋਈ ਸੁਖਾਲਾ ਰਖ ਕੇ ਮਿਲਦਾ ਹੈ।

ਗੁਰੂ ਨਾਨਕ ਪਾਤਸ਼ਾਹ ਜਦੋਂ ਰਾਜਾ ਸ਼ਿਵਨਾਭ ਪਾਸ ਪਹੁੰਚਦੇ ਹਨ ਉਥੇ ਬਹੁਤ ਸਾਰੇ ਤਰੀਕੇ ਗੁਰੂ ਮਹਾਰਾਜ ਜੀ ਨੇ ਰਾਜਾ ਸ਼ਿਵਨਾਭ ਨੂੰ ਪ੍ਰਗਟ ਕੀਤੇ ਸਨ। ਨਾਲ ਹੀ ਇਹ ਦਸ ਦਿਤਾ ਕਿ ਸਾਰਿਆਂ ਨਾਲੋਂ ਸੁਖਾਲਾ ਰਸਤਾ ਸ਼ਬਦ ਸੁਰਤ ਮਾਰਗ ਦਾ ਹੈ, ਗੁਰੂ ਦੀ ਸੇਵਾ ਦਾ ਹੈ। ਰਾਜੇ ਸ਼ਿਵਨਾਭ ਦੇ ਪ੍ਰਸੰਗ ਵਿਚ ਲਗਾਤਾਰ 18 ਘੰਟੇ ਇਨ੍ਹਾਂ ਬਚਨਾਂ ਦੀ ਵਿਆਖਿਆ ਹੋ ਚੁਕੀ ਹੈ, ਤੁਹਾਡੇ ਵਿਚੋਂ ਬਹੁਤ ਸਾਰਿਆਂ ਨੇ ਸ੍ਰਵਣ ਕੀਤੇ ਹਨ। ਮੁਕਦੀ ਗੱਲ ਤਾਂ ਇਹ ਹੈ ਜਦੋਂ ਤਕ ਪੂਰਨ ਮਹਾਂਪੁਰਸ਼ ਦੀ ਸੰਗਤ ਨਹੀਂ ਕਰਦਾ, ਜਗਿਆਸੂ ਲੰਘ ਨਹੀਂ ਸਕਦਾ ਕਿਉਂਕਿ ਅਨੇਕਾਂ ਵਿਚਾਰਵਾਨਾਂ ਦੇ, ਪ੍ਰਚਾਰਕਾਂ ਦੇ, ਕਥਾਕਾਰਾਂ ਦੇ ਬਚਨ ਅਸੀਂ ਸੁਣਦੇ ਹਾਂ, ਤੱਤ ਦੀ ਬਾਤ ਬਹੁਤ ਹੀ ਘੱਟ ਮਿਲਦੀ ਹੈ, ਜਗਿਆਸੂ ਕਦੇ ਕਿਸੇ ਸਾਧਨ ਦੀ ਟੰਗ ਫੜਦਾ ਹੈ, ਕਦੇ ਕਿਸੇ ਹੋਰ ਸਾਧਨ ਦੀ ਬਾਂਹ ਫੜਦਾ ਹੈ ਉਸ ਵਿਚਾਰੇ ਨੂੰ ਪਤਾ ਹੀ ਨਹੀਂ ਲਗਦਾ ਹੈ ਕਿ ਮੈਂ ਕੀ ਕਰਾਂ; ਕਿਹਦੀ ਮੰਨਾਂ, ਕਿਹਦੀ ਨਾ ਮੰਨਾਂ। ਸਾਡੇ ਪਾਸ ਤਾਂ ਇਕੋ ਰਸਤਾ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਚਾਨਣੇ ਵਿਚ ਆਪਣਾ ਜੀਵਨ ਬਤੀਤ ਕਰੀਏ। ਗੁਰੂ ਗ੍ਰੰਥ ਸਾਹਿਬ ਜੀ ਕਹਿੰਦੇ ਹਨ ਕਿ ਜਿੰਨਾਂ ਚਿਰ ਤੱਕ ਤੂੰ ਤੱਤ ਬੇਤੇ ਮਹਾਂਪੁਰਸ਼ ਦੀ ਸੰਗਤ ਵਿਚ ਨਹੀਂ ਜਾਂਦਾ, ਰਸਤਾ ਨਹੀਂ ਮਿਲਣਾ ਕਿਉਂਕਿ ਉਹ ਰਾਹ ਦਾ ਪੂਰਨ ਰੂਪ ਵਿਚ ਗਿਆਤਾ ਹੈ ਅਤੇ ਭਵਰਾਂ ਭਰਪੂਰ ਪਾਣੀ ਦੇ ਪਤਣਾਂ 'ਚੋਂ ਲੰਘਿਆ ਹੋਇਆ ਹੈ। ਜੇ ਤੂੰ ਤਾਰੂ ਵੀ ਹੈਂ ਤਾਂ ਵੀ ਜੋ ਦਰਿਆ ਦੇ ਕਿਨਾਰੇ ਰਹਿੰਦੇ ਹਨ ਉਨ੍ਹਾਂ ਤੋਂ ਪੁਛ ਲੈ। ਇਨ੍ਹਾਂ ਅਨੇਕਾਂ ਮਨੌਤਾਂ ਦੇ ਕਾਰਨ ਜੀਵ ਘਿਰਿਆ ਰਹਿੰਦਾ ਨਿਰਣਾ ਹੀ ਨਹੀਂ ਕਰ ਸਕਿਆ ਕਰਦਾ ਕਿ ਮੈਂ ਕਿਸ ਰਸਤੇ ਚਲਾਂ। ਕਦੇ ਸੋਚਦਾ ਹੈ ਕਿ ਆਤਮਾ ਹੈ ਵੀ ਕਿ ਨਹੀਂ, ਉਹ ਤਾਂ ਦਿਸਦੀ ਵੀ ਨਹੀਂ ਪਰ ਮੇਰਾ ਸਰੀਰ ਤਾਂ ਦਿਸਦਾ ਹੈ। ਇਸ ਕਰਕੇ ਮੈਂ ਸਰੀਰ ਹੀ ਹਾਂ। ਆਤਮਾ ਬਾਰੇ ਤਾਂ ਕਹਿੰਦੇ ਹਨ ਉਸ ਦਾ ਕੋਈ ਰੰਗ, ਰੂਪ, ਰੇਖ, ਭੇਖ ਹੀ ਨਹੀਂ, ਚਕਰ, ਚਿਹਨ ਹੀ ਨਹੀਂ। ਉਹ ਕੱਟ ਨਹੀਂ ਹੁੰਦੀ, ਉਹ ਡੁੱਬਦੀ ਵੀ ਨਹੀਂ, ਨਾ ਕਦੇ ਮਰਦੀ ਹੈ, ਨਾ ਜੰਮਦੀ ਹੈ, ਅਬਿਨਾਸ਼ੀ ਹੈ, ਅਸੰਗ ਹੈ, ਅਚਾਹ ਹੈ, ਫੜੀ ਨਹੀਂ ਜਾਂਦੀ ਫੇਰ ਉਹ ਚੀਜ਼ ਕੀ ਹੋਈ? ਕੁਝ ਵੀ ਨਾ ਹੋਇਆ। ਫੇਰ ਕਹਿੰਦੇ ਹਨ ਕਿ ਇਹ ਕਰਤਾ ਹੈ ਜਾਂ ਅਕਰਤਾ ਹੈ, ਜਾਂ ਕੇਵਲ ਸਾਖੀ ਰੂਪ 'ਚ ਦੇਖਦਾ ਹੈ, ਇਹ ਤਾਂ ਕੁਛ ਕਰਦਾ ਹੀ ਨਹੀਂ ਹੈ। ਜੇ ਸਾਖੀ ਹੈ ਤਾਂ ਕੀ ਇਹ ਵਾਹਿਗੁਰੂ ਤੋਂ ਅੱਡ ਹੈ ਕਿ ਵਾਹਿਗੁਰੂ ਦੇ ਨਾਲ ਰਲਿਆ ਹੋਇਆ ਹੈ, ਜਾਂ ਵਾਹਿਗੁਰੂ ਦਾ ਰੂਪ ਹੀ ਹੈ। ਫੇਰ ਅਸੀਂ ਬ੍ਰਹਮ ਨੂੰ ਜਾਨਣ ਵਾਲੇ ਕੌਣ ਹੋਏ? ਅਸੀਂ ਕੌਣ ਹੋਏ ਤੇ ਬ੍ਰਹਮ ਕੀ ਹੋਇਆ? ਇਕ ਜਾਨਣ ਵਾਲਾ ਹੋ ਗਿਆ ਅਤੇ ਇਕ ਜਿਸਨੂੰ ਜਾਣਿਆ ਜਾਂਦਾ ਹੈ ਉਹ ਹੋ ਗਿਆ ਫੇਰ ਤਾਂ ਅਸੀਂ ਦੋ ਹੋ ਗਏ। ਕੀ ਇਹ ਜਾਨਣ ਨਾਲ ਹੀ ਕਿ ਮੈਂ ਬ੍ਰਹਮ ਹਾਂ, ਮੈਂ ਆਤਮਾ ਹਾਂ ਮੇਰਾ ਛੁਟਕਾਰਾ ਹੋ ਜਾਏਗਾ?

ਇਹਦੇ ਨਾਲ ਨਹੀਂ ਪਿਆਰਿਓ ਮੁਕਤੀ ਹੁੰਦੀ ਕਿਉਂਕਿ ਇਹ ਕੇਵਲ ਜਾਨਣ ਦੇ ਮੰਡਲ ਦੀਆਂ ਗੱਲਾਂ ਹਨ, ਬੁੱਝਣ ਦੇ ਮੰਡਲ ਦੀਆਂ ਗੱਲਾਂ ਨਹੀਂ। ਜਦੋਂ ਤਕ ਬੁੱਝਿਆ ਨਹੀਂ ਓਨੀਂ ਦੇਰ ਤਕ ਜਾਨਣਾ

ਇਸ ਤਰ੍ਹਾਂ ਹੈ ਜਿਵੇਂ ਸਟੋਰ ਵਿਚ ਕੋਈ ਹੋਰ ਚੀਜ਼ ਲਿਆ ਕੇ ਰੱਖ ਲਈ। ਉਹ ਤਾਂ ਪਹਿਲਾਂ ਹੀ ਭਰਿਆ ਪਿਆ ਹੈ, ਤਰਕ ਵਿਤਰਕ ਹੋਣ ਕਰਕੇ ਉਸ ਵਿਚ ਥਾਂ ਹੀ ਨਹੀਂ ਕਿ ਉਸ ਵਿਚ ਕੋਈ ਹੋਰ ਉਪਦੇਸ਼ ਸਮਾਅ ਜਾਵੇ।

ਸੋ ਇਸ ਤਰ੍ਹਾਂ ਦੇ ਨਾਲ ਸਹਸੇ ਕਰਕੇ ਇਹ ਜੀਵ ਮਲੀਨ ਹੋਇਆ ਹੋਇਆ ਹੈ। ਜਿੰਨਾਂ ਚਿਰ ਇਹ ਮਲੀਨ ਹੈ ਇਹਦੇ ਵਿਚ ਆਤਮਾ ਦਾ ਪ੍ਰਕਾਸ਼ ਨਹੀਂ ਪਿਆ ਕਰਦਾ। ਜਿਸ ਤਰ੍ਹਾਂ ਨਾਲ ਸ਼ੀਸ਼ਾ ਮੈਲਾ ਹੈ, ਉਹਦੇ ਵਿਚ ਮੂੰਹ ਨਹੀਂ ਦੇਖਿਆ ਜਾ ਸਕਦਾ। ਫੇਰ ਕੀ ਕਰਿਆ ਜਾਵੇ? ਪੜ੍ਹੋ ਪਿਆਰ ਨਾਲ-

***ਧਾਰਨਾ - ਕਿਤ ਸੰਜਮ ਧੋਈਐ ਜੀ,........-2, 2.***
***ਸਹਸੇ ਜੀਉ ਮਲੀਣ ਹੈ, ........2. 2.***
***ਕਿਤ ਸੰਜਮ ਧੋਈਐ ਜੀ...........।***

ਮਹਾਂਪੁਰਸ਼ ਫੁਰਮਾਨ ਕਰਦੇ ਹਨ ਕਿ ਜਿਸ ਦੇ ਮਨ ਵਿਚ ਸਹਸਾ ਹੈ, ਭਰਮ ਹੈ, ਸੰਸਾ ਹੈ, ਉਹ ਪ੍ਰੇਮ ਦੁਖੀ ਹੈ ਕਿਉਂਕਿ ਉਸ ਨੂੰ ਕੋਈ ਮਾਰਗ ਨਹੀਂ ਮਿਲਦਾ।

ਇਕ ਵਾਰੀ ਇਕ ਪ੍ਰੇਮੀ ਛੇ ਸਾਸ਼ਤਰ ਪੜ੍ਹ ਕੇ ਜਿਸ ਨੂੰ ਖਟਸਾਸ਼ਤਰੀ ਆਖਿਆ ਜਾਂਦਾ ਹੈ ਘਰ ਆ ਗਿਆ, ਉਸ ਨੇ ਕਿਹਾ ਕਿ ਮੈਂ ਤਾਂ ਪੜ੍ਹ ਆਇਆ ਹਾਂ ਕਿ ਆਤਮਾ ਨੂੰ ਨਾ ਕੋਈ ਪੁੰਨ ਲਗਦਾ ਹੈ, ਨਾ ਕੋਈ ਪਾਪ ਲਗਦਾ ਹੈ ਇਸ ਕਰਕੇ ਕੋਈ ਸੰਸਾ ਨਹੀਂ ਕਰਨਾ ਚਾਹੀਦਾ। ਉਸ ਦਾ ਮਨ ਵਿਕਾਰੀ ਹੋ ਗਿਆ, ਵਿਸ਼ੇ ਭੋਗਾਂ ਵਿਚ ਪ੍ਰਵਿਰਤ ਹੋ ਗਿਆ ਅਤੇ ਇਹੀ ਸਮਝੀ ਜਾਇਆ ਕਰੇ ਕਿ ਮੈਨੂੰ ਕੋਈ ਪਾਪ ਨਹੀਂ ਲਗਦਾ, ਪੁੰਨ ਨਹੀਂ ਲਗਦਾ, ਮੈਂ ਤਾਂ ਨਿਰਲੇਪ ਹਾਂ। ਜਦੋਂ ਕੋਈ ਆਦਮੀ ਇਸ ਤਰ੍ਹਾਂ ਦੇ ਨਾਲ ਸੰਸਾਰਕ ਮਰਿਆਦਾ ਨੂੰ ਤੋੜਦਾ ਹੈ, ਵਿਸ਼ੇ ਭੋਗਾਂ ਵਿਚ ਚਲਾ ਜਾਂਦਾ ਹੈ ਤਾਂ ਉਸਦਾ ਅੰਤਸ਼ਕਰਣ ਮਲੀਨ ਹੋ ਜਾਂਦਾ ਹੈ। ਸਿਆਣਿਆਂ ਨੇ ਮਰਿਆਦਾਵਾਂ ਬੰਨ੍ਹੀਆਂ ਹੋਈਆਂ ਹਨ, ਉਨ੍ਹਾਂ ਮਰਿਆਦਾਵਾਂ ਤੋਂ ਬਾਹਰ ਚਲਣ ਨਾਲ ਭਜਨ ਬੰਦਗੀ ਬਿਲਕੁਲ ਖਤਮ ਹੋ ਜਾਵੇਗੀ। ਸੋ ਇਹ ਸਾਸ਼ਤਰੀ ਵਿਕਾਰਾਂ ਵਿਚ ਪਿਆ ਹੋਇਆ ਇਕ ਗੱਲ ਕਹੀ ਜਾਂਦਾ ਹੈ 'ਅਹੰ ਬ੍ਰਹਮਅਸਵੀ, ਨਿਸੰਗ ਭੋਗ ਲੱਛਮੀ।'

ਮੈਨੂੰ ਪਾਪ ਨਹੀਂ ਲਗਦਾ, ਚਾਹੇ ਕੁਝ ਵੀ ਖਾ ਲਵਾਂ, ਮੈਂ ਤਾਂ ਨਿਰਲੇਪ ਹਾਂ। ਬਿਲਕੁਲ ਨਾਸਤਕ ਹੋ ਗਿਆ ਕਿ ਜਿਹਦਾ ਕੋਈ ਰੂਪ ਰੰਗ, ਰੇਖ, ਭੇਖ ਹੀ ਨਹੀਂ ਉਹ ਵੀ ਕੋਈ ਚੀਜ਼ ਹੋ ਸਕਦੀ ਹੈ? ਇਹ ਤਾਂ ਢਕੋਂਸਲਾ ਬਣਾਇਆ ਹੋਇਆ ਹੈ। ਐਨੇ ਸੰਸਕਾਰ ਪੱਕ ਗਏ। ਸਾਸ਼ਤਰਾਂ ਵਿਚ ਬਹੁਤ ਘੱਟ ਵਿਚਾਰ ਆਉਂਦੀ ਹੈ, ਉਸ ਵਿਚ ਪ੍ਰਮੇਸ਼ਰ ਸਰਬ ਕਲਾ ਸਮਰੱਥ ਨਹੀਂ ਹੈ, ਉਨ੍ਹਾਂ ਵਿਚ ਤਾਂ ਇਹ ਵੀ ਲਿਖਿਆ ਹੋਇਆ ਹੈ ਕਿ ਪ੍ਰਮੇਸ਼ਰ ਆਪ ਸ੍ਰਿਸ਼ਟੀ ਨਹੀਂ ਸਾਜ ਸਕਦਾ, ਸ੍ਰਿਸ਼ਟੀ ਤਾਂ ਈਸ਼ਵਰ ਮਾਇਆ ਦੀ ਮਦਦ ਲੈ ਕੇ ਸਾਜਦਾ ਹੈ ਅਤੇ ਆਪ ਨਿਰਲੇਪ ਰਹਿੰਦਾ ਹੈ ਜੀਵ ਇਸ ਵਿਚ ਫਸ ਜਾਂਦਾ ਹੈ। ਸੋ ਅਜਿਹੇ ਖਿਆਲ ਸੋਚਦੇ-ਸੋਚਦੇ ਉਸ ਨੇ ਕਿਹਾ ਕਿ ਰੱਬ ਤਾਂ ਹੋਣਾ ਹੀ ਨਹੀਂ ਹੈ, ਐਵੇਂ ਢਕੋਂਸਲਾ ਘੜਿਆ ਹੋਇਆ ਹੈ। ਗੁਰੂ ਗ੍ਰੰਥ ਸਾਹਿਬ ਵਿਚ ਪ੍ਰਮੇਸ਼ਰ ਸਰਬ ਕਲਾ ਸਮਰੱਥ ਕਰਨ ਕਾਰਨ ਹੈ ਜਿਵੇਂ ਕਿ ਫੁਰਮਾਨ ਹੈ -

***ਕਰਨ ਕਾਰਣ ਪ੍ਰਭੁ ਏਕ ਹੈ ਦੂਸਰ ਨਾਹੀ ਕੋਇ॥***
***ਨਾਨਕ ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ॥ ਪੰਨਾ - 276***

ਪਰ ਇਹ ਪ੍ਰੇਮੀ ਮੰਨਦਾ ਨਹੀਂ ਸੀ, ਉਹ ਇਹੀ ਕਹਿੰਦਾ ਸੀ ਕਿ ਰੱਬ ਤਾਂ ਹੈ ਹੀ ਨਹੀਂ। ਗੁਰੂ ਮਹਾਰਾਜ ਜੀ ਸਾਨੂੰ ਦਸਦੇ ਹਨ ਕਿ ਪਿਆਰਿਆ! ਕਦੇ ਐਸੀ ਗੱਲ ਨਾ ਸੋਚ ਬੈਠੀਂ। ਵਾਹਿਗੁਰੂ ਜੀ ਦਾ ਰੂਪ, ਰੰਗ, ਰੇਖ, ਭੇਖ ਭਾਵੇਂ ਕੋਈ ਨਹੀਂ ਹੈ ਪਰ ਉਹ ਸਦਾ ਸਾਰੇ ਰੂਪਾਂ, ਰੰਗਾਂ ਵਿਚ ਹਨ ਉਹ ਆਪੇ ਹੀ ਆਪ ਆਪਣੀ ਮੌਜ ਵਿਚ ਖੇਲ੍ਹ ਕੇ ਜਗਤ ਦੀ ਉਤਪਤੀ ਕਰ ਲੈਂਦੇ ਹਨ ਅਤੇ ਜਦੋਂ ਖੇਲ੍ਹ ਸੰਕੋਚਦੇ ਹਨ ਤਾਂ ਆਪ ਹੀ ਰਹਿ ਜਾਂਦੇ ਹਨ। ਜਗਤ ਵੀ ਓਹੀ ਵਾਹਿਗੁਰੂ ਹੈ ਅਤੇ ਸੰਕੋਚ ਕੇ ਜਦੋਂ ਆਪੇ ਆਪ ਹੈ ਫਿਰ ਵੀ ਆਪੇ ਆਪ ਇਕ ਹੈ ਅਤੇ ਆਪੇ ਹੀ ਵਿਸਥਾਰ ਕਰਦਾ ਹੈ, ਆਪੇ ਹੀ ਆਪਣੀ ਖੇਲ੍ਹ ਸੰਕੋਚਦਾ ਹੈ ਤਾਂ -

***ਏਕ ਮੂਰਤ ਅਨੇਕ ਦਰਸਨ ਕੀਨ ਰੂਪ ਅਨੇਕ॥***
***ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ॥*** ***ਜਾਪੁ ਸਾਹਿਬ***

ਗੁਰੂ ਦਸ਼ਮੇਸ਼ ਪਿਤਾ ਜੀ ਫੁਰਮਾਨ ਕਰਦੇ ਹਨ –

***ਸੂਛਮ ਤੇ ਸੂਛਮ ਕਰ ਚੀਨੇ ਬ੍ਰਿਧਨ ਬ੍ਰਿਧ ਬਤਾਏ॥***
***ਭੂਮ ਅਕਾਸ ਪਤਾਲ ਸਭੈ ਸਜਿ ਏਕ ਅਨੇਕ ਸਦਾਏ॥*** ***ਪਾਤਸ਼ਾਹੀ ੧੦***

ਇਕ ਹੀ ਅਨੇਕ ਹੋਇਆ ਹੈ, ਓਹਦੀ ਤਾਕਤ ਵਿਚ ਫਰਕ ਨਹੀਂ ਪੈਂਦਾ। ਇਕ ਮਿਸਾਲ ਨਾਲ ਗੱਲ ਸਮਝ ਵਿਚ ਆ ਜਾਵੇਗੀ ਕਿ ਵਿਸ਼ਾਲ ਸਮੁੰਦਰ ਆਪਣੀ ਮਹਿਮਾ ਵਿਚ ਆਪ ਹੀ ਖੇਲ੍ਹ ਰਿਹਾ ਹੈ ਉਸ ਵਿਚੋਂ ਹਵਾ ਦੇ ਵੇਗ ਨਾਲ ਅਨੇਕਾਂ ਲਹਿਰਾਂ ਉਠਦੀਆਂ ਹਨ ਜਿਨ੍ਹਾਂ ਵਿਚੋਂ ਬਹੁਤ ਸਾਰੀਆਂ ਵੀਹ-ਵੀਹ,ਚਾਲੀ-ਚਾਲੀ ਫੁੱਟ ਉਚੀਆਂ ਉਠਦੀਆਂ ਹਨ। ਲਹਿਰਾਂ ਉਠਣ ਦੇ ਨਾਲ ਸਮੁੰਦਰ ਦਾ ਕਦੇ ਵੀ ਕੁਝ ਨਹੀਂ ਘਟਦਾ ਕਿਉਂਕਿ ਸਮੁੰਦਰ ਆਪ ਹੀ ਲਹਿਰ ਹੈ, ਆਪ ਹੀ ਝੱਗ ਹੈ, ਆਪ ਹੀ ਬੁਲਬਲਾ ਹੈ ਜਿਵੇਂ ਕਿ ਫੁਰਮਾਨ ਹੈ –

***ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ॥*** ***ਪੰਨਾ – 485***

ਇਸੇ ਤਰ੍ਹਾਂ ਨਾਲ ਸੰਸਾਰ ਵਾਹਿਗੁਰੂ ਜੀ ਦੀ ਆਪਣੀ ਹੀ ਮੌਜ ਦੇ ਨਾਲ ਚੇਤਨ ਸਰਗੁਣ ਹੋ ਕੇ ਰੂਪਮਾਨ ਹੋਇਆ ਖੇਲ੍ਹ ਰਿਹਾ ਹੈ, ਇਸ ਦਾ ਇਹ ਮਤਲਬ ਨਹੀਂ ਕਿ ਵਾਹਿਗੁਰੂ ਜੀ ਦਾ ਕੁਝ ਘਟ ਗਿਆ। ਵਾਹਿਗੁਰੂ ਜੀ, ਵਿਚ ਹੁੰਦੇ ਹੋਏ ਵੀ ਨਿਰਲੇਪ ਹਨ। ਸੋ ਇਹ ਪ੍ਰਕ੍ਰਿਤੀ ਅਤੇ ਪੁਰਖ ਦੇ ਸਿਧਾਂਤ ਨੂੰ ਪੜ੍ਹ ਕੇ ਇਹ ਨਿਸ਼ਚਾ ਹੁੰਦਾ ਹੈ ਕਿ ਪ੍ਰਕਿਰਤੀ ਵਿਚ ਬਹੁਤ ਬਲ ਹੈ, ਮਾਇਆ ਹੀ ਅਨੇਕਾਂ ਕੌਤਕ ਕਰਾ ਰਹੀ ਹੈ, ਸਾਰਾ ਦ੍ਰਿਸ਼ਟਮਾਨ ਮਾਇਆ ਹੈ। ਸੋ ਇਹ ਸ਼ਾਸਤਰੀ ਅਜਿਹੇ ਵਿਚਾਰਾਂ ਵਿਚ ਪੂਰੀ ਤਰ੍ਹਾਂ ਨਾਸਤਕ ਹੋ ਗਿਆ ਅਤੇ ਇਹ ਕਹਿਣਾ ਸ਼ੁਰੂ ਕਰ ਦਿਤਾ ਕਿ ਰੱਬ ਤਾਂ ਹੈ ਹੀ ਨਹੀਂ। ਇਹ ਬਹੁਤ ਬੁਰੀ ਕਿਸਮ ਦਾ ਸੰਸਾ ਹੈ। ਜਿਸ ਆਦਮੀ ਅੰਦਰ ਇਹ ਪੈ ਜਾਵੇ ਉਹ ਮੂਲੋਂ ਹੀ ਭੁੱਲਿਆ ਹੋਇਆ ਬੰਦਾ ਹੁੰਦਾ ਹੈ, ਜੋ ਵੀ ਵਿਦਵਾਨ ਮਿਲਦਾ, ਇਸ ਨੇ ਇਹੀ ਸਵਾਲ ਕਰਨਾ ਕਿ ਜਿਸ ਦਾ ਰੂਪ ਰੰਗ, ਰੇਖ, ਭੇਖ ਹੀ ਨਹੀਂ ਉਹ ਚੀਜ਼ ਵੀ ਹੈ ਨਹੀਂ, ਐਵੇਂ ਵਾਧੂ ਦਾ ਢਕੌਂਸਲਾ ਘੜਿਆ ਹੋਇਆ ਹੈ, ਲੋਕਾਂ ਨੂੰ ਉਲਟੇ ਰਸਤੇ ਪਾਇਆ ਹੋਇਆ ਹੈ।

ਇਕ ਮਹਾਤਮਾ ਦੇ ਕੋਲ ਇਹ ਚਲਿਆ ਗਿਆ ਉਥੇ ਜਾ ਕੇ ਇਸ ਨੇ ਓਹੀ ਸਵਾਲ ਕੀਤਾ। ਮਹਾਂਪੁਰਸ਼ੋ! ਕਿਉਂ ਦੁਨੀਆਂ ਨੂੰ ਧੋਖਾ ਦੇ ਰਹੇ ਹੋ ਮੈਂ ਛੇ ਸਾਸ਼ਤਰ ਪੜ੍ਹਿਆ ਹੋਇਆ ਹਾਂ, ਰੱਬ ਤਾਂ ਹੈ ਹੀ ਨਹੀਂ, ਜਿਸ ਦਾ ਰੂਪ, ਰੰਗ, ਰੇਖ, ਭੇਖ, ਚਕਰ, ਚਿਹਨ ਨਹੀਂ ਉਹ ਚੀਜ਼ ਵੀ ਕਦੇ ਹੋਇਆ ਕਰਦੀ ਹੈ? ਕਈ ਬੰਦੇ ਭੁੱਲੇ ਹੋਏ ਸਾਧਾਰਨ ਪ੍ਰੇਮੀਆਂ ਨਾਲ ਗੱਲਬਾਤ ਕਰਦੇ ਹੋਏ ਇਹੋ ਗੱਲ ਕਹਿੰਦੇ ਹਨ ਜੇ ਰੱਬ ਹੈ ਤਾਂ ਦਿਖਾਓ। ਅਸੀਂ ਕਹਿੰਦੇ ਹਾਂ ਕਿ ਪਹਾੜ ਹੈ, ਸਮੁੰਦਰ ਹੈ, ਤਾਰੇ ਹਨ, ਧੁੱਪ ਹੈ, ਹਨ੍ਹੇਰਾ ਹੈ, ਅਸੀਂ ਦਿਖਾ ਸਕਦੇ ਹਾਂ ਪਰ ਜੇ ਰੱਬ ਹੈ ਤਾਂ ਕੋਈ ਦਿਖਾਵੇ। ਜਿਹੜੀ ਚੀਜ਼ ਦਿਸਦੀ ਹੀ ਨਹੀਂ, ਜਿਸ ਨੂੰ ਅਗੰਮ ਤੇ ਅਗੋਚਰ ਕਹਿੰਦੇ ਹਨ ਉਹ ਚੀਜ਼ ਹੈ ਹੀ ਨਹੀਂ। ਨਾਸਤਕ ਅਤੇ ਘੱਟ ਅਕਲ ਵਾਲੇ ਪੁਰਸ਼ ਐਸੀਆਂ ਗੱਲਾਂ ਆਮ ਹੀ ਕਰਦੇ ਹਨ।

ਇਸ ਸਾਸ਼ਤਰੀ ਨੇ ਵੀ ਮਹਾਂਪੁਰਸ਼ਾਂ ਕੋਲ ਇਹੀ ਸਵਾਲ ਰੱਖੇ। ਮਹਾਂਪੁਰਸ਼ ਬੜੇ ਸਰਲ ਤੇ ਸੰਕੋਚ ਬਿਰਤੀ ਵਿਚ ਰਹਿੰਦੇ ਸਨ। ਉਨ੍ਹਾਂ ਨੇ ਦੇਖਿਆ ਕਿ ਇਹ ਗਾਲ੍ਹੜੀ ਬੰਦਾ ਹੈ, ਇਸ ਨੂੰ ਮੈਂ ਦੂਜੇ ਸੰਤਾਂ ਕੋਲ ਭੇਜ ਦਿੰਦਾ ਹਾਂ, ਉਹ ਪੜ੍ਹੇ ਲਿਖੇ ਵੀ ਹਨ ਅਤੇ ਇਸ ਦਾ ਉਤਰ ਵੀ ਤਰੀਕੇ ਨਾਲ ਦੇ ਦੇਣਗੇ। ਉਨ੍ਹਾਂ ਨੇ ਕਿਹਾ ਕਿ ਮੈਂ ਤਾਂ ਭਾਈ ਅਨਪੜ੍ਹ ਹਾਂ, ਤੂੰ ਇਹੀ ਸਮਝ ਲੈ ਕਿ ਤੇਰਾ ਵਾਹ ਉਨ੍ਹਾਂ ਨਾਲ ਪੈ ਗਿਆ ਜਿਹੜੇ ਪ੍ਰਸ਼ਾਦਾ ਪਾਣੀ ਛਕ ਕੇ ਵਿਹਲੇ ਰਹਿਕੇ ਹੀ ਆਪਣਾ ਟਾਈਮ ਪਾਸ ਕਰ ਲੈਂਦੇ ਹਨ। ਪਰ ਮੈਂ ਤੈਨੂੰ ਇਕ ਮਹਾਤਮਾ ਦੀ ਦਸ ਪਾਉਂਦਾ ਹਾਂ ਉਥੇ ਤੇਰੇ ਵਰਗੇ ਭੇਡੂ ਜਾਇਆ ਕਰਦੇ ਹਨ।

ਉਹ ਪਤਾ ਪੁਛ ਕੇ ਉਸ ਮਹਾਤਮਾ ਪਾਸ ਪਹੁੰਚ ਜਾਂਦਾ ਹੈ। ਉਸ ਨੇ ਜਾ ਕੇ ਕੋਈ ਸ਼ਰਧਾਪੂਰਵਕ

ਨਮਸਕਾਰ ਵੀ ਨਾ ਕੀਤੀ ਅਤੇ ਚਾਹਿਆ ਕਿ ਮਹਾਤਮਾ ਉਠ ਕੇ ਮੇਰਾ ਸਤਿਕਾਰ ਕਰਨ ਕਿਉਂਕਿ ਮੈਂ ਛੇ ਸਾਸ਼ਤਰਾਂ ਦਾ ਗਿਆਤਾ ਹਾਂ। ਇਹ ਮਹਾਤਮਾ ਆਮ ਤੌਰ ਤੇ ਅਨਪੜ੍ਹ ਹੀ ਹੋਇਆ ਕਰਦੇ ਹਨ। ਜਾ ਕੇ ਸਾਮ੍ਹਣੇ ਬੈਠ ਗਿਆ। ਮਹਾਤਮਾ ਨੇ ਇਕ ਦਮ ਦੇਖ ਲਿਆ ਕਿ ਕੋਈ ਨਾਸਤਕ ਪੁਰਸ਼ ਆਇਆ ਹੈ ਜਿਸ ਨੂੰ ਸਿਸ਼ਟਾਚਾਰ ਦਾ ਵੀ ਪਤਾ ਨਹੀਂ ਹੈ ਕਿ ਜਦੋਂ ਕਿਸੇ ਕੋਲ ਜਾਈਏ ਤਾਂ ਰਾਮ-ਰਾਮ, ਸਤਿ ਸ੍ਰੀ ਅਕਾਲ ਜਾਂ ਕੁਝ ਅਦਬ ਦਾ ਵਰਤਾਵਾ ਕਰਕੇ ਮਿਲੀਦਾ ਹੈ। ਮਹਾਤਮਾ ਚੁੱਪ ਰਹੇ। ਉਸ ਨੇ ਕਿਹਾ ਕਿ ਸੰਤ ਜੀ! ਮੈਂ ਤੁਹਾਡੇ ਪਾਸ ਤਿੰਨ ਗੱਲਾਂ ਪੁਛਣ ਵਾਸਤੇ ਆਇਆ ਹਾਂ; ਇਕ ਤਾਂ ਇਹ ਹੈ ਕਿ ਜਿਸ ਦਾ ਰੂਪ, ਰੰਗ, ਰੇਖ, ਭੇਖ ਹੀ ਨਹੀਂ ਹੈ ਉਹ ਚੀਜ਼ ਵੀ ਨਹੀਂ ਹੋਣੀ ਚਾਹੀਦੀ, ਐਵੇਂ ਢਕੌਂਸਲਾ ਹੈ। ਰੱਬ ਦਾ ਕੋਈ ਰੂਪ, ਰੰਗ, ਰੇਖ, ਭੇਖ ਹੈ ਹੀ ਨਹੀਂ ਇਸ ਦੇ ਬਾਰੇ ਤੁਹਾਡਾ ਕੀ ਖਿਆਲ ਹੈ। ਦੂਸਰਾ ਉਸ ਨੇ ਕਿਹਾ ਕਿ ਮੈਂ ਪੜ੍ਹਿਆ ਹੈ ਕਿ ਜੋ ਵਿਸ਼ੇ ਭੋਗਦੇ ਹਨ ਉਨ੍ਹਾਂ ਕਾਮੀ ਪੁਰਸ਼ਾਂ ਨੂੰ ਰੌਰਵ ਨਰਕ ਵਿਚ ਤੱਤੇ ਥੰਮਾਂ ਨਾਲ ਲਾ ਦਿਤਾ ਜਾਂਦਾ ਹੈ; ਤੁਸੀਂ ਦੱਸੋ ਕਾਮ ਤਾਂ ਹੱਦ ਤੋਂ ਜ਼ਿਆਦਾ ਗਰਮ ਹੈ, ਉਹ ਤੱਤੇ ਥੰਮ ਨਾਲੋਂ ਵੀ ਗਰਮ ਹੈ ਇਹ ਸਜ਼ਾ ਹੋਈ ਕਾਮੀ ਪੁਰਸ਼ ਨੂੰ ਜਾਂ ਥੰਮ ਨੂੰ? ਤੀਸਰਾ ਪ੍ਰਸ਼ਨ ਇਹ ਹੈ ਕਿ ਕਰਮ ਕਿਵੇਂ ਕੰਮ ਕਰਦੇ ਹਨ? ਮਹਾਤਮਾ ਚੁੱਪ ਰਹੇ। ਕਹਿਣ ਲੱਗੇ ਕਿ ਤੁਸੀਂ ਮੇਰਾ ਕੋਈ ਵੀ ਉਤਰ ਨਹੀਂ ਦਿੰਦੇ। ਐਵੇਂ ਰੋਟੀ ਪਾਣੀ ਛਕਣ ਵਾਲੇ ਮਹਾਤਮਾ ਲਗਦੇ ਹੋਂ। ਮੈਂ ਤੁਹਾਡੇ ਪਾਸ ਗਲਤੀ ਨਾਲ ਆ ਗਿਆ ਹਾਂ। ਮੈਨੂੰ ਤਾਂ ਇਕ ਸੰਤ ਨੇ ਭੇਜਿਆ ਹੈ। ਮਹਾਤਮਾ ਨੇ ਦੇਖ ਲਿਆ ਕਿ ਅੱਜ ਇਕ ਬਤੰਡਾਵਾਦੀ ਆ ਗਿਆ। ਇਹ ਕੋਈ ਨਵੀਓਂ ਉਪਾਧੀ ਖੜ੍ਹੀ ਕਰੇਗਾ, ਇਹ ਵਿਚਾਰ ਕੇ ਆਪ ਚੁੱਪ ਕਰ ਰਹੇ। ਮਹਾਤਮਾ ਚੁਪ ਕਰਕੇ ਬੈਠੇ ਰਹੇ। ਇਹ ਫੇਰ ਲੋਹਾ ਲਾਖਾ ਹੋ ਕੇ ਬੋਲਿਆ ਕਿ ਮੈਂ ਤੇਰੇ ਕੋਲ ਆਇਆ ਹਾਂ; ਮੈ ਵਿਹਲਾ ਹਾਂ? ਇਹ ਬੜੇ ਕ੍ਰੋਧ ਵਿਚ ਆ ਗਿਆ। ਮਹਾਤਮਾ ਦੇ ਪਾਸ ਇਕ ਰੋੜਾ ਪਿਆ ਸੀ ਮਿੱਟੀ ਦਾ। ਉਨ੍ਹਾਂ ਨੇ ਸਹਿਜ ਨਾਲ ਚੁਕ ਕੇ ਇਹਦੇ ਮਾਰਿਆ। ਰੋੜਾ ਲੱਗਣ ਦੀ ਦੇਰ ਸੀ ਕਿ ਇਹ ਕ੍ਰੋਧਿਤ ਹੋਇਆ ਹੋਇਆ ਗਾਲ੍ਹਾਂ ਕੱਢਣ ਲਗ ਗਿਆ ਅਤੇ ਜਾ ਕੇ ਤਿੰਨ ਚਾਰ ਮੁੱਕੇ ਮਾਰ ਦਿਤੇ। ਮਹਾਤਮਾ ਕਹਿਣ ਲੱਗੇ, "ਕਿਉਂ ਤੂੰ ਇਹ ਗੱਲ ਸਾਡੇ ਨਾਲ ਕਰਦਾ ਹੈਂ? ਕਿਉਂ ਅਸਾਨੂੰ ਮਾਰਦਾ ਹੈਂ?" ਕਹਿਣ ਲੱਗਿਆ ਕਿ ਤੁਸੀਂ ਮੇਰੇ ਰੋੜਾ ਮਾਰਿਆ ਹੈ। ਮਹਾਤਮਾ ਕਹਿੰਦੇ ਪਿਆਰਿਆ! ਅਸੀਂ ਤੇਰੇ ਰੋੜਾ ਨਹੀਂ ਮਾਰਿਆ, ਅਸੀਂ ਤੇਰੇ ਸਾਰੇ ਪ੍ਰਸ਼ਨਾਂ ਦਾ ਉਤਰ ਦਿਤਾ ਹੈ। ਕਹਿਣ ਲੱਗਿਆ ਕਿ ਮੇਰੇ ਪ੍ਰਸ਼ਨਾਂ ਦਾ ਉਤਰ ਦਿਤਾ ਹੈ ਕਿ ਮੇਰੇ ਰੋੜਾ ਮਾਰਿਆ ਹੈ? ਤੁਸੀਂ ਮੇਰੇ ਪ੍ਰਸ਼ਨਾਂ ਦਾ ਉਤਰ ਕਿਵੇਂ ਦਿਤਾ ਹੈ? ਮਹਾਤਮਾ ਕਹਿਣ ਲੱਗੇ ਪ੍ਰੇਮੀਆ! ਐਂ ਦੱਸ ਤੈਨੂੰ ਰੋੜਾ ਲਗਣ ਨਾਲ ਕੀ ਹੋਇਆ, ਤੂੰ ਐਨਾ ਗੁੱਸੇ ਵਿਚ ਆ ਗਿਆ ਅਤੇ ਸਾਨੂੰ ਕੁਟਣ ਲਗ ਗਿਆ। ਕਹਿਣ ਲੱਗਿਆ ਕਿ ਰੋੜਾ ਮਾਰਨ ਨਾਲ ਮੈਨੂੰ ਪੀੜ ਹੋਈ ਹੈ। ਮਹਾਤਮਾ ਕਹਿੰਦੇ ਪ੍ਰੇਮੀਆ! ਕੀ ਤੂੰ ਦਸ ਸਕਦਾ ਹੈਂ ਕਿ ਜਿਹੜਾ ਤੈਨੂੰ ਰੋੜਾ ਲੱਗਣ ਨਾਲ ਪੀੜ ਹੋਈ ਹੈ ਉਸ ਦਾ ਕੋਈ ਰੂਪ, ਰੰਗ, ਰੇਖ, ਭੇਖ ਹੈ? ਕਹਿਣ ਲੱਗਿਆ, "ਉਹ ਗੱਲ ਤਾਂ ਹੈ ਨਹੀਂ, ਪੀੜ ਹੋਈ ਹੈ। ਕਿਵੇਂ ਦਸ ਸਕਦਾ ਹਾਂ, ਮੈਂ ਤਾਂ ਮਹਿਸੂਸ ਕੀਤੀ ਹੈ।" ਮਹਾਤਮਾ ਕਹਿਣ ਲੱਗੇ ਕਿ ਪਿਆਰਿਆ! ਜਿਸ ਤਰ੍ਹਾਂ ਤੂੰ ਪੀੜ ਮਹਿਸੂਸ ਕੀਤੀ ਹੈ ਇਸੇ ਤਰ੍ਹਾਂ ਪ੍ਰਮੇਸ਼ਰ ਨੂੰ ਵੀ ਮਹਿਸੂਸ ਕੀਤਾ ਜਾਂਦਾ ਹੈ ਉਹ ਅਨੁਭਵ ਪ੍ਰਕਾਸ਼ ਹੈ, ਰੂਪ, ਰੰਗ, ਰੇਖ, ਭੇਖ ਤੋਂ ਨਿਆਰਾ ਹੈ। ਜਦੋਂ ਕੋਈ ਕਿਸੇ ਨੂੰ ਕੋਈ ਗਾਲ੍ਹਾਂ ਕੱਢਦਾ ਹੈ ਉਸ ਨੂੰ ਕੋਈ ਸੱਟ ਤਾਂ ਨਹੀਂ ਲਗਦੀ? ਗਾਲ੍ਹਾਂ ਤਾਂ ਅੱਖਰ ਹੀ ਹਨ, ਤੂੰ ਕਹਿੰਦਾ ਹੈਂ ਜਿਸ ਦਾ ਰੂਪ, ਰੰਗ, ਰੇਖ, ਭੇਖ ਨਹੀਂ ਉਹ ਹੁੰਦਾ ਹੀ ਨਹੀਂ। ਹੁਣ ਗਾਲ੍ਹ ਕੱਢਣ ਤੇ ਤੇਰੇ ਮਨ ਨੂੰ ਪੀੜ ਹੋਈ, ਗਾਲ੍ਹ ਕੱਢਣ ਵਾਲਾ ਦੂਰ ਖੜ੍ਹਾ ਹੈ, ਉਸ ਤੋਂ ਕਾਫੀ ਦੂਰ ਤੂੰ ਖੜ੍ਹਾ ਹੈਂ, ਕੋਈ ਚੀਜ਼ ਤਾਂ ਤੂੰ ਦੇਖੀ ਨਹੀਂ ਜੋ ਤੇਰੇ ਆ ਕੇ ਲੱਗੀ। ਸੋਚ, ਤੈਨੂੰ ਅਸਰ ਹੋਇਆ ਉਸ ਗੱਲ ਦਾ, ਅਸੀਂ ਰੋੜਾ ਮਾਰਿਆ ਤੂੰ ਮਹਿਸੂਸ ਕੀਤਾ। ਪ੍ਰੇਮੀਆਂ! ਇਸੇ ਤਰ੍ਹਾਂ ਪ੍ਰਮੇਸ਼ਰ ਅਨੁਭਵ ਪ੍ਰਕਾਸ਼ ਹੁੰਦਾ ਹੈ -

***ਚਕ੍ਰ ਚਿਹਨ ਅਰੁ ਬਰਨ ਜਾਤ ਅਰੁ ਪਾਤ ਨਹਨ ਜਿਹ॥***
***ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ॥*** ***ਜਾਪੁ ਸਾਹਿਬ***

ਜਿਸ ਦੇ ਅੰਦਰੋਂ ਆਵਰਨ ਦੀ ਮੈਲ ਹਟ ਜਾਵੇ ਫੇਰ ਉਹ ਪ੍ਰਕਾਸ਼ਤ ਹੋ ਜਾਂਦਾ ਹੈ, ਜਿਵੇਂ ਹਨ੍ਹੇਰੀ ਰਾਤ ਤੋਂ ਬਾਦ ਜਦੋਂ ਸੂਰਜ ਚੜ੍ਹਦਾ ਹੈ ਰਾਤ ਖਤਮ ਹੋ ਜਾਂਦੀ ਹੈ -

***ਹਰਿ ਕੇ ਸੰਤ ਸੁਣਹੁ ਜਨ ਭਾਈ ਹਰਿ ਸਤਿਗੁਰ ਕੀ ਇਕ ਸਾਖੀ॥***

***ਜਿਸੁ ਧੁਰਿ ਭਾਗ ਹੋਵੈ ਮੁਖਿ ਮਸਤਕਿ ਤਿਨਿ ਜਨਿ ਲੈ ਹਿਰਦੈ ਰਾਖੀ॥***
***ਹਰਿ ਅੰਮ੍ਰਿਤ ਕਥਾ ਸਰੇਸਟ ਊਤਮ ਗੁਰ ਬਚਨੀ ਸਹਜੇ ਚਾਖੀ॥***
***ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿਰਾਖੀ॥***
***ਅਦਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖਿ ਆਖੀ॥***
***ਪੰਨਾ - 88***

ਮਸਿਆ ਦੀ ਹਨ੍ਹੇਰੀ ਰਾਤ ਹੈ, ਜਦੋਂ ਸੂਰਜ ਦਾ ਚਾਨਣਾ ਹੋ ਗਿਆ ਓਸੇ ਵੇਲੇ ਰਾਤ ਕਿਥੇ ਚਲੀ ਗਈ। ਇਸੇ ਤਰ੍ਹਾਂ ਦੇ ਨਾਲ ਜਦੋਂ ਕਰਮ, ਉਪਾਸ਼ਨਾ, ਗਿਆਨ, ਵਿਗਿਆਨ ਦੇ ਨਾਲ ਮਹਾਂਪੁਰਸ਼ਾਂ ਦੀ ਸੰਗਤ 'ਚ ਆ ਕੇ ਸਾਧਨਾ ਕਰਦਾ ਹੈ ਉਹ ਅਨੁਭਵ ਦੇ ਅੰਦਰ ਪ੍ਰਗਟ ਹੋ ਜਾਂਦਾ ਹੈ।

ਸੋਚਣ ਲੱਗ ਗਿਆ ਅਤੇ ਫੇਰ ਕਹਿਣ ਲੱਗਿਆ ਕਿ ਦੂਸਰੇ ਪ੍ਰਸ਼ਨ ਦਾ ਉਤਰ ਕੀ ਹੈ?

ਮਹਾਤਮਾ ਨੇ ਕਿਹਾ ਕਿ ਅੱਗ ਨਾਲ ਅੱਗ ਲਗ ਕੇ ਕੀ ਸਜ਼ਾ ਹੋਈ? ਕਾਮ ਵੀ ਅੱਗ ਹੈ, ਥੰਮ ਵੀ ਅੱਗ ਹੈ, ਹੁਣ ਤੂੰ ਦਸ ਜਿਹੜਾ ਅਸੀਂ ਤੇਰੇ ਰੋੜਾ ਮਾਰਿਆ ਹੈ ਉਹ ਮਿੱਟੀ ਸੀ ਨਾ, ਤੇਰਾ ਸਰੀਰ ਜੋ ਬਣਿਆ ਹੈ ਇਹ ਵੀ ਤਾਂ ਮਿਟੀ ਹੈ। ਜੇ ਮਿੱਟੀ ਦੇ ਮਿੱਟੀ ਆ ਕੇ ਲੱਗ ਗਈ ਤਾਂ ਤੈਨੂੰ ਕੀ ਫਰਕ ਪੈ ਗਿਆ, ਤੂੰ ਕਿਉਂ ਐਨਾ ਬੁਰਾ ਮਨਾਇਆ?

ਤੀਸਰਾ ਜਿਹੜਾ ਪ੍ਰਸ਼ਨ ਹੈ ਤੂੰ ਕਿਹਾ ਸੀ ਕਿ ਕਰਮ ਕਿਵੇਂ ਕੰਮ ਕਰਦੇ ਹਨ? ਉਹ ਵੀ ਤੈਨੂੰ ਅਸੀਂ ਇਕੋ ਗੱਲ ਨਾਲ ਸਮਝਾ ਦਿਤਾ। ਅਸੀਂ ਤੇਰੇ ਰੋੜਾ ਮਾਰਿਆ, ਤੂੰ ਪੰਜ ਚਾਰ ਸਾਡੇ ਮੁੱਕੇ ਮਾਰ ਦਿਤੇ। ਅਸੀਂ ਕਰਮ ਕਰਿਆ ਤੇਰੇ ਰੋੜਾ ਮਾਰ ਕੇ, ਫਲ ਭੋਗਿਆ ਮੁੱਕੇ ਖਾਣ ਦਾ। ਸੋ ਪਿਆਰਿਆ! ਸ਼ੰਕੇ ਵਿਚ ਨਹੀਂ ਪਈਦਾ।

***ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ॥ ਪੰਨਾ - 919***

ਇਹ ਸੰਸਾ ਕਰਮਾਂ ਧਰਮਾਂ ਨਾਲ ਨਹੀਂ ਦੂਰ ਹੋਇਆ ਕਰਦਾ। ਜਿੰਨੀ ਦੇਰ ਤਕ ਸਹਿਜ ਅਵਸਥਾ ਦੀ ਪ੍ਰਾਪਤੀ ਨਹੀਂ ਹੁੰਦੀ ਓਨੀਂ ਦੇਰ ਤਕ ਇਹ ਸਹਸਾ ਨਹੀਂ ਜਾਂਦਾ।

***ਨਹ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਏ॥ ਪੰਨਾ - 919***

ਚਾਹੇ ਤੀਰਥ ਯਾਤਰਾ ਕਰ ਲਓ, ਉਸ ਨਾਲ ਇਹ ਹੋਰ ਵਧ ਜਾਣਗੇ, ਦਾਨ ਪੁੰਨ ਕਰ ਲਓ ਉਸ ਨਾਲ ਹੋਰ ਵੱਧ ਜਾਣਗੇ। ਇਸ ਤਰ੍ਹਾਂ ਨਹੀਂ ਇਹ ਜਾਂਦਾ -

***ਸਹਸੈ ਜੀਉ ਮਲੀਣੁ ਹੈ...........॥ ਪੰਨਾ - 919***

ਜਿੰਨਾਂ ਚਿਰ ਸਹਸਾ ਹੈ, ਸ਼ੰਕਾ ਹੈ, ਜੀਵ ਦਾ ਅੰਤਸ਼ਕਰਣ ਮਲੀਨ ਰਹਿੰਦਾ ਹੈ, ਇਸ ਨੂੰ ਧੋਇਆ ਕਿਵੇਂ ਜਾਵੇ?

***.........ਕਿਤੁ ਸੰਜਮਿ ਧੋਤਾ ਜਾਏ॥ ਪੰਨਾ - 919***

ਇਹਦਾ ਇਕੋ ਤਰੀਕਾ ਹੈ ਕਿ ਜੋ ਮਨ ਮੈਲਾ ਹੈ, ਉਸ ਨੂੰ ਧੋਣ ਲਈ ਬੰਦਗੀ ਕਰੋ, ਸੇਵਾ ਸਿਮਰਨ ਕਰੋ, ਉਹਦੇ ਨਾਲ ਹੌਲੀ-ਹੌਲੀ ਇਹ ਨਿਰਮਲ ਹੋਣਾ ਸ਼ੁਰੂ ਹੋ ਜਾਵੇਗਾ -

***ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ॥ ਪੰਨਾ - 919***

***ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥***
***ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸੁ ਧੋਵਣਿ ਪਾਹੁ॥ ਪੰਨਾ - 651***

ਇਸ ਨੂੰ ਕ੍ਰੋੜਾਂ ਹੀ ਜਨਮਾਂ ਦੀ ਮੈਲ ਲੱਗੀ ਹੋਈ ਹੈ ਤੇ ਮੈਲ ਧੋ ਕਿਵੇਂ ਹੋਵੇ? ਉਹਦੇ ਬਾਰੇ ਜਪੁਜੀ ਸਾਹਿਬ ਵਿਚ ਲਿਖਿਆ ਹੋਇਆ ਹੈ -

*ਧਾਰਨਾ - ਤੇਰੀ ਮਤ ਪਾਪਾਂ ਨਾਲ ਭਰ ਗਈ ਐ,*
*ਨਾਮ ਨਾਲ ਧੋ ਲੈ ਬੰਦਿਆ - 2, 2.*

*ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥*
*ਪੰਨਾ - 4*

ਰੰਗ ਕਹਿੰਦੇ ਨੇ ਪਿਆਰ ਨੂੰ। ਜਦੋਂ ਨਾਮ ਦੇ ਪਿਆਰ ਵਿਚ ਆ ਜਾਂਦਾ ਹੈ ਫੇਰ ਇਹ ਮੈਲ ਲਹਿਣੀ ਸ਼ੁਰੂ ਹੋ ਜਾਇਆ ਕਰਦੀ ਹੈ। ਸੋ -

*ਮੰਨੁ ਧੋਵਹੁ ਸਬਦਿ ਲਾਗਹੁ.......॥ ਪੰਨਾ - 919*

ਸਰੀਰ ਧੋਣ ਨਾਲ ਇਹ ਮੈਲ ਨਹੀਂ ਜਾਂਦੀ -

*ਮਨ ਮੈਲੇ ਸਭ ਕਿਛ ਮੈਲਾ ਤਨ ਧੋਤੇ ਮਨਿ ਹਛਾ ਨ ਹੋਇ॥ ਪੰਨਾ - 558*

ਸੋ ਇਸ ਕਰਕੇ ਮਨ ਨੂੰ ਧੋਣ ਵਾਸਤੇ ਇਸ ਨੂੰ ਸ਼ਬਦ ਨਾਲ ਲਾਉਣਾ ਜ਼ਰੂਰੀ ਹੈ। ਵਾਹਿਗੁਰੂ ਨਾਲ ਚਿੱਤ ਲਾਓ, ਹਰ ਸਮੇਂ ਪ੍ਰਮੇਸ਼ਰ ਨਾਲ ਚਿੱਤ ਲੱਗਿਆ ਰਹੇ।

*ਮਨ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ॥ ਪੰਨਾ - 919*

ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ -

*ਮਿਟੇ ਅੰਦੇਸਿਆ ਹਾਂ॥ ਸੰਤ ਉਪਦੇਸਿਆ ਮੇਰੇ ਮਨਾ॥ ਪੰਨਾ - 410*

ਅੰਦੇਸੇ ਨੂੰ ਛੱਡ ਕੇ ਸੱਚ ਦੀ ਆਵਾਜ਼ ਸੁਣੋ -

*ਧਾਰਨਾ - ਸੋ ਪ੍ਰਭੂ ਦੂਰ ਨਾਹੀ, ਪ੍ਰਭੂ ਤੂੰ ਹੈਂ - 2, 2.*
*ਪ੍ਰਭੂ ਤੂੰ ਹੈਂ ਜੀ, ਪ੍ਰਭੂ ਤੂੰ ਹੈਂ ਜੀ - 2, 2.*
*ਸੋ ਪ੍ਰਭੂ ਦੂਰ ਨਾਹੀ..........।*

*ਧਾਰਨਾ - ਤੱਤ ਨਿਰੰਜਨ ਜੋਤ ਸਬਾਈ, ਸੋਹੰ ਭੇਦ ਨਾ ਕੋਈ - 2, 2.*
*ਸੋਹੰ ਭੇਦ ਨ ਕੋਈ - 2, 2.*
*ਤੱਤ ਨਿਰੰਜਨ ਜੋਤ ਸਬਾਈ,....... - 2, 2.*

*ਤੱਤ ਨਿਰੰਜਨ ਜੋਤ ਸਬਾਈ ਸੋਹੰ ਭੇਦ ਨ ਕੋਈ ਜੀਉ॥*
*ਅਪਰੰਪਰ ਪਾਰਬ੍ਰਹਮ ਪਰਮੇਸਰ ਨਾਨਕ ਗੁਰ ਮਿਲਿਆ ਸੋਈ ਜੀਉ॥*
*ਪੰਨਾ - 599*

*ਤੂ ਤੂ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂ॥*
*ਜਬ ਆਪਾ ਪਰ ਕਾ ਮਿਟ ਗਿਆ ਜਤ ਦੇਖਾ ਤਤ ਤੂ॥*
*ਪੰਨਾ - 1375*

ਸੋ ਇਸ ਤਰ੍ਹਾਂ ਸੰਸੇ ਦੀ ਮੈਲ ਲਹਿ ਜਾਂਦੀ ਹੈ, ਵਾਹਿਗੁਰੂ ਦੂਰ ਨਹੀਂ ਹੈ, ਜੋ ਕੁਝ ਵੀ ਨਜ਼ਰ ਆ ਰਿਹਾ ਹੈ, ਇਹ ਸਭ ਵਾਹਿਗੁਰੂ ਹੀ ਹੈ। ਜਦੋਂ ਸ਼ਬਦ ਨੂੰ ਹਿਰਦੇ ਵਿਚ ਵਸਾਉਂਦਾ ਹੈ ਉਸ ਵੇਲੇ ਦ੍ਰਿਸ਼ਟੀ ਖੁਲ੍ਹ ਜਾਂਦੀ ਹੈ ਫੇਰ ਖੁਲ੍ਹੀ ਦ੍ਰਿਸ਼ਟੀ ਨਾਲ ਵੀ ਉਹ ਨਜ਼ਰ ਆਉਂਦਾ ਹੈ -

*ਧਾਰਨਾ - ਸਭ ਘਟ ਵਸਦਾ ਜੀ,*
*ਸੁਆਮੀ ਮੇਰਾ-ਸੁਆਮੀ ਮੇਰਾ - 2, 2.*

ਘਟ ਘਟ ਵਸਦਾ-ਸੁਆਮੀ ਮੇਰਾ - 2, 2.
ਸਭ ਘਟ ਵਸਦਾ ਜੀ, ਸੁਆਮੀ ਮੇਰਾ -2, 2.

ਜਿਮੀ ਜਮਾਨ ਕੇ ਬਿਖੈ ਸਮੱਸਤਿ ਏਕ ਜੋਤ ਹੈ॥
ਨ ਘਾਟ ਹੈ ਨ ਬਾਢ ਹੈ ਨ ਘਾਟਿ ਬਾਢ ਹੋਤ ਹੈ॥
ਨ ਹਾਨ ਹੈ ਨ ਬਾਨ ਹੈ ਸਮਾਨ ਰੂਪ ਜਾਨੀਐ॥
ਮਕੀਨ ਔ ਮਕਾਨ ਅਪ੍ਰਮਾਨ ਤੇਜ ਮਾਨੀਐ॥
ਦੇਹ ਹੈ ਨ ਗੇਹ ਹੈ, ਨ ਜਾਤਿ ਹੈ ਨ ਪਾਤਿ ਹੈ॥
ਨਾ ਮੰਤ੍ਰ ਹੈ ਨ ਮਿਤ੍ਰ ਹੈ ਨ ਤਾਤ ਹੈ ਨ ਮਾਤ ਹੈ॥
ਨ ਅੰਗ ਹੈ ਨ ਰੰਗ ਹੈ ਨ ਸੰਗ ਹੈ ਨ ਸਾਥ ਹੈ॥ ਅਕਾਲ ਉਸਤਤਿ

ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ॥
ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ॥
ਸੰਤਹੁ ਘਟਿ ਘਟਿ ਰਹਿਆ ਸਮਾਹਿਓ॥
ਪੂਰਨ ਪੂਰਿ ਰਹਿਓ ਸਰਬ ਮਹਿ ਜਲਿ ਥਲਿ ਰਮਈਆ ਆਹਿਓ॥
ਗੁਣ ਨਿਧਾਨ ਨਾਨਕੁ ਜਸੁ ਗਾਵੈ ਸਤਿਗੁਰਿ ਭਰਮੁ ਚੁਕਾਇਓ॥
ਸਰਬ ਨਿਵਾਸੀ ਸਦਾ ਅਲੇਪਾ ਸਭ ਮਹਿ ਰਹਿਆ ਸਮਾਇਓ॥ ਪੰਨਾ - 617

ਅਕਾਲ ਹੈ ਅਪਾਲ ਹੈ ਖਿਆਲ ਹੈ ਅਖੰਡ ਹੈ॥
ਨ ਰੋਗ ਹੈ ਨ ਸੋਗ ਹੈ ਨ ਭੇਦ ਹੈ ਨ ਭੰਡ ਹੈ॥
ਨ ਅੰਗ ਹੈ ਨ ਰੰਗ ਹੈ ਨ ਸੰਗ ਹੈ ਨ ਸਾਥ ਹੈ॥
ਪ੍ਰਿਆ ਹੈ ਪਵਿਤ੍ਰ ਹੈ ਪੁਨੀਤ ਹੈ ਪ੍ਰਮਾਥ ਹੈ॥ ਅਕਾਲ ਉਸਤਤਿ

ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਪਿਆਰਿਆ! ਸੰਸੇ ਛੱਡ ਕੇ ਸਰਬ ਰਮੇ ਆਤਮ ਰੂਪ ਨੂੰ ਪਛਾਣ, ਗੁਰੂ ਦੀ ਕ੍ਰਿਪਾ ਨਾਲ ਸ਼ਬਦ ਨੂੰ ਕਮਾ ਕੇ ਪੰਜਾਂ ਭਰਮਾਂ ਦਾ ਨਾਸ਼ ਹੋ ਜਾਇਆ ਕਰਦਾ ਹੈ -

ਧਾਰਨਾ - ਸੰਸਾ ਮੇਰਾ ਓ ਉਤਰ ਗਿਆ.....2, 2.
ਪਿਆਰੇ ਜਬ ਤੇ ਦਰਸ਼ਨ ਪਾਇਆ,..-2, 2.
ਸੰਸਾ ਮੇਰਾ ਓ ਉਤਰ ਗਿਆ - 2, 2.

ਠਾਕੁਰ ਤੁਮ ਸਰਣਾਈ ਆਇਆ॥
ਉਤਰਿ ਗਇਓ ਮੇਰੇ ਮਨ ਕਾ ਸੰਸਾ ਜਬ ਤੇ ਦਰਸਨੁ ਪਾਇਆ॥
ਅਨਬੋਲਤ ਮੇਰੀ ਬਿਰਥਾ ਜਾਨੀ ਅਪਨਾ ਨਾਮੁ ਜਪਾਇਆ।।
ਦੁਖ ਨਾਠੇ ਸੁਖ ਸਹਜਿ ਸਮਾਏ ਅਨਦ ਅਨਦ ਗੁਣ ਗਾਇਆ॥
ਬਾਹ ਪਕਰਿ ਕਢਿ ਲੀਨੇ ਅਪੁਨੇ ਗ੍ਰਿਹ ਅੰਧ ਕੂਪ ਤੇ ਮਾਇਆ॥
ਕਹੁ ਨਾਨਕ ਗੁਰਿ ਬੰਧਨ ਕਾਟੇ ਬਿਛੁਰਤ ਆਨਿ ਮਿਲਾਇਆ॥ ਪੰਨਾ - 1218

ਸੋ ਜਦੋਂ ਦਰਸ਼ਨ ਹੋ ਗਿਆ, ਅੰਦਰੋਂ ਸੰਸਾ ਖਤਮ ਹੋ ਗਿਆ, ਮਨ ਦੀ ਮੈਲ ਦੂਰ ਹੋ ਗਈ ਉਸ ਵੇਲੇ ਇਹ ਅਵਸਥਾ ਹੋ ਗਈ -

ਜੀਵਨ ਮੈ ਜਲ ਮੈ ਥਲ ਮੈ, ਸਭ ਰੂਪਨ ਮੈ ਸਭ ਭੂਪਨ ਮਾਹੀਂ॥
ਸੂਰਜ ਮੈ ਸਸਿ ਮੈ, ਨਭ ਮੈ, ਜਹ ਹੇਰੋ ਤਹਾਂ ਚਿਤ ਲਾਇ ਤਹਾ ਹੀ॥
ਪਾਵਕ ਮੈ ਅਰੁ ਪੌਨ ਹੂੰ ਮੈ, ਪ੍ਰਿਥਵੀ ਤਲ ਮੈਂ ਸੁ ਕਹਾ ਨਹਿ ਜਾਂਹੀ॥
ਬਯਾਪਕ ਹੈ ਸਭ ਹੀ ਕੇ ਬਿਖੈ, ਕਛੁ ਪਾਹਨ ਮੇ ਪਰਮੇਸੁਰ ਨਾਹੀ॥

## ਤ੍ਰਿਆ ਚਰਿਤ੍ਰ

ਪੰਜ ਭਰਮਾਂ ਦਾ ਸੰਸਾ ਮਿਟ ਗਿਆ। ਭਰਮ ਪੰਜ ਕਿਸਮ ਦੇ ਹੋਇਆ ਕਰਦੇ ਹਨ।

ਪਹਿਲੇ ਭਰਮ ਦਾ ਨਾਮ 'ਭੇਦ ਭਰਮ' ਹੈ ਜਿਸ ਤਰ੍ਹਾਂ ਨਾਲ ਸੂਰਜ ਦਾ ਪ੍ਰਤੀਬਿੰਬ ਪਾਣੀ ਦੇ ਬੇਅੰਤ ਭਰੇ ਹੋਏ ਬਰਤਨਾਂ ਵਿਚ ਪੈਂਦਾ ਹੈ। ਜਦੋਂ ਅਸੀਂ ਸੂਰਜ ਦੇਖਦੇ ਹਾਂ ਸਭ ਦੇ ਵਿਚ ਸੂਰਜ ਨਜ਼ਰ ਆਉਂਦਾ ਹੈ। ਇਹ ਅਸਲੀ ਸੂਰਜ ਨਹੀਂ, ਉਸ ਦਾ ਪਰਛਾਵਾਂ ਹੈ, ਪੂਰਾ ਸੂਰਜ ਨਜ਼ਰ ਆਉਂਦਾ ਹੈ। ਜੇ ਛੋਟੀ ਜਿਹੀ ਠੂਠੀ ਰੱਖ ਦਿਓ ਉਸ ਵਿਚ ਵੀ ਪੂਰਾ ਸੂਰਜ ਨਜ਼ਰ ਆਵੇਗਾ।

ਇਸ ਤੋਂ ਵੀ ਛੋਟੇ ਚੂੰਘੜੇ ਵਿਚ ਵੀ ਨਜ਼ਰ ਆਉਂਦਾ ਹੈ। ਫੇਰ ਸਰੋਵਰ ਦੇ ਅੰਦਰ ਵੀ ਇਕੋ ਹੀ ਸੂਰਜ ਨਜ਼ਰ ਆਵੇਗਾ। ਭੁਲੇਖਾ ਪੈ ਗਿਆ ਕਿ ਸੂਰਜ ਅੱਡ-ਅੱਡ ਹਨ ਪਰ ਹੈ ਇਹ ਇਕੋ ਹੀ। ਜਦੋਂ ਬੰਦਗੀ ਕਰਦਾ ਹੈ ਤਾਂ ਉਹ ਬਚਨ ਕਰਕੇ ਦਸ ਦਿੰਦੇ ਹਨ ਕਿ ਇਹ ਤਾਂ ਸੂਰਜ ਦਾ ਪ੍ਰਤਿਬਿੰਬ ਹੈ, ਬਿੰਬ ਸੂਰਜ ਹੈ ਜੋ ਦੂਰ ਚਮਕ ਰਿਹਾ ਹੈ। ਇਸੇ ਤਰ੍ਹਾਂ ਸਾਰਿਆਂ ਚਿਤਾਂ ਦੇ ਅੰਦਰ ਵਾਹਿਗੁਰੂ ਜੀ ਦਾ ਪ੍ਰਤੀਬਿੰਬ ਪੈ ਰਿਹਾ ਹੈ, ਸੋ ਉਸ ਨੂੰ ਵਖਰਾ ਮੰਨਣਾ ਭੁਲੇਖੇ ਵਿਚ ਪਾਉਂਦਾ ਹੈ। ਸੂਰਜ ਦੇ ਪ੍ਰਤੀਬਿੰਬ ਅਤੇ ਵਾਹਿਗੁਰੂ ਜੀ ਦੇ ਪ੍ਰਤੀਬਿੰਬ ਵਿਚ ਫਰਕ ਹੈ ਵਾਹਿਗੁਰੂ ਜੀ ਆਪ ਹੀ ਪ੍ਰਕ੍ਰਿਤੀ ਰੂਪ ਹੋ ਕੇ ਵਰਤ ਰਹੇ ਹਨ, ਆਪ ਹੀ ਚੇਤਨ ਤੇ ਪ੍ਰਿਅ ਰੂਪ ਹੋ ਕੇ ਵਰਤ ਰਹੇ ਹਨ ਆਪ ਸਭ ਵਿਚ ਸਮਾਏ ਹੋਏ ਹਨ, ਆਪ ਹੀ ਨਿਰਲੇਪ ਹਨ ਜਿਵੇਂ ਕਿ -

***ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ॥***
***ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥***
***ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ॥***
***ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ॥***
***ਕਰਿ ਆਸਣੁ ਡਿਠੋ ਚਾਉ॥*** ***ਪੰਨਾ - 463***

ਹਿਲਦਾ ਪਾਣੀ ਹੈ, ਲਗਦਾ ਇਸ ਤਰ੍ਹਾਂ ਹੈ ਜਿਵੇਂ ਸੂਰਜ ਹਿਲਦਾ ਹੈ। ਉਹ ਅਚੱਲ ਹੈ, ਉਸ ਨੂੰ ਕਿਸੇ ਦੁਖ-ਸੁਖ ਦਾ ਲੇਪ ਨਹੀਂ ਹੈ। ਜਿਸ ਤਰ੍ਹਾਂ ਸੂਰਜ ਆਪਣੇ ਥਾਂ ਉਪਰ ਅਸਥਿਤ ਹੈ, ਸੂਰਜ ਦਾ ਪਰਛਾਵਾਂ ਘੜੇ ਦੇ ਪਾਣੀ ਵਿਚ ਪੈਂਦਾ ਹੈ, ਹਵਾ ਦੀ ਉਪਾਧੀ ਕਰਕੇ ਹਿਲਦਾ ਜੁਲਦਾ ਭਾਸਦਾ ਹੈ ਪਰ ਸੂਰਜ ਆਪਣੀ ਜਗ੍ਹਾ ਤੇ ਅਸਥਿਤ ਹੈ, ਇਸੇ ਤਰ੍ਹਾਂ ਅਵਿਦਿਆ ਦੀ ਉਪਾਧੀ ਕਰਕੇ ਆਤਮਾ ਜੀਵ ਭਾਸਦੀ ਹੈ। ਅਸਲ ਵਿਚ ਆਤਮਾ ਹੀ ਹੈ। ਆਤਮਾ ਅਤੇ ਪਰਮੇਸ਼ਰ ਵਿਚ ਕੋਈ ਫਰਕ ਨਹੀਂ ਹੈ। ਇਸੇ ਤਰ੍ਹਾਂ ਜੋ ਜੀਵ ਹੈ ਕੇਵਲ ਪ੍ਰਤੀਬਿੰਬ ਮਾਤਰ ਹੈ, ਇਹ ਸੱਚ ਨਹੀਂ ਹੈ। ਇਹ ਸੱਚੀ ਮੈਂ ਦਾ ਪਰਛਾਵਾਂ ਹੈ। ਸੋ ਸਾਰਿਆਂ ਦੇ ਅੰਦਰ ਇਕੋ ਵਾਹਿਗੁਰੂ ਹੈ, ਬਾਕੀ ਪ੍ਰਤੀਬਿੰਬ ਨੂੰ ਅਸੀਂ ਮੈਂ-ਮੈਂ ਕਰਦੇ ਫਿਰਦੇ ਹਾਂ ਉਹਦਾ ਹੀ ਸਾਨੂੰ ਭੁਲੇਖਾ ਪਿਆ ਹੋਇਆ ਹੈ। ਗੁਰੂ ਦੀ ਕ੍ਰਿਪਾ ਦੇ ਨਾਲ ਗੁਰੂ ਦਾ ਸ਼ਬਦ ਕਮਾਵੇ ਫੇਰ ਇਸ ਭਰਮ ਦਾ ਨਾਸ਼ ਹੋ ਜਾਂਦਾ ਹੈ। ਬਿੰਬ ਤਾਂ ਵਾਹਿਗੁਰੂ ਜੀ ਹਨ ਹੀ। ਪ੍ਰਤੀਬਿੰਬ ਭੀ ਆਪ ਹਨ, ਉਹ ਇਕ ਹੁੰਦਾ ਭੀ ਅਨੇਕ ਹੈ, ਅਨੇਕਤਾ ਅਗਿਆਨ ਕਰਕੇ ਪ੍ਰਤੀਤ ਦਿੰਦੀ ਹੈ ਪਰ ਉਹ ਇਕ ਹੀ ਆਪੇ ਆਪਣੀ ਖੇਲ੍ਹ ਕਰ ਰਿਹਾ ਹੈ, ਨਾ ਕਿਛੁ ਤੂੰ ਹੈ, ਨਾ ਕਿਛੁ ਮੈਂ ਹੈ, ਟੁੱਟ ਜਾਂਦਾ ਹੈ।

***ਏਕ ਹੈ ਅਨੇਕ ਹੈ ਅਨੇਕ ਹੈ ਫਿਰ ਏਕ ਹੈ॥*** ***ਜਾਪੁ ਸਾਹਿਬ***

ਦੂਸਰਾ ਕਰਤਿਤ੍ਵ ਭਰਮ ਹੈ, ਆਤਮਾ ਦੀ ਸਤੱਾ ਬੁੱਧੀ ਨੂੰ ਮਿਲਦੀ ਹੈ। ਇਹ ਗੱਲ ਸਮਝਣ ਵਾਲੀ ਹੈ ਜਿਹੜਾ ਸਾਡਾ **brain** (ਦਿਮਾਗ) ਹੈ ਨਾ, ਜੇ ਇਹ ਆਪਣਾ ਕੰਮ ਨਾ ਕਰੇ ਤਾਂ ਪਾਗਲ ਹੋ ਜਾਂਦਾ ਹੈ। ਆਦਮੀ ਤਾਂ ਓਹੀ ਹੁੰਦਾ ਹੈ ਜੇ ਉਸ ਦਾ **brain** (ਦਿਮਾਗ) ਕਾਇਮ ਹੋਵੇ ਤਾਂ ਉਸ ਦੀ ਪੁਛ ਪ੍ਰਤੀਤ ਹੁੰਦੀ ਹੈ, ਉਸ ਦੀ ਸੁਸਾਇਟੀ ਵਿਚ ਕਦਰ ਹੁੰਦੀ ਹੈ, ਉਸ ਦੀ ਅਮੀਰੀ ਗਰੀਬੀ ਦੇਖ ਕੇ ਉਸ ਨੂੰ ਥਾਂ ਦਿੰਦੇ ਹਨ, ਵਰਤ ਵਿਹਾਰ ਕਰਦੇ ਹਨ। ਜੇ ਓਹੀ ਆਦਮੀ ਪਾਗਲ ਹੋ ਜਾਵੇ ਤਾਂ ਕੋਈ ਵੀ ਆਦਮੀ ਆਪਣੇ ਘਰ ਰੱਖਣ ਨੂੰ ਉਸਨੂੰ ਤਿਆਰ ਨਹੀਂ ਹੁੰਦਾ। ਉਸ ਨੂੰ ਪਾਗਲਖਾਨੇ ਛਡ ਆਉਂਦੇ ਹਨ ਇਸ ਕਰਕੇ ਕਿਉਂਕਿ ਇਹ ਕਿਸੇ ਕੰਮ ਦਾ ਨਹੀਂ ਰਿਹਾ। ਸਾਡਾ ਜੋ **brain** ਹੈ ਇਹਦੇ ਵਿਚ ਸਿਆਣਿਆਂ ਦੇ ਕਥਨ ਮੁਤਾਬਿਕ

15 ਅਰਬ ਸੈਲ ਲੱਗੇ ਹੋਏ ਹਨ, ਸਾਡੇ ਸਰੀਰ ਅੰਦਰ ਦੋ ਖਰਬ 15 ਅਰਬ ਸੈਲ ਲੱਗੇ ਹੋਏ ਹਨ, ਇਹ ਜੋ ਦਿਮਾਗ ਦੇ ਸੈਲ ਹਨ ਇਨ੍ਹਾਂ ਵਿਚ ਕਿਤੇ ਤਾਂ ਯਾਦਾਸ਼ਤ ਦਾ ਖਾਨਾ ਹੈ, ਕਿਤੇ ਦੁਖ ਮੰਨਣ ਦਾ ਖਾਨਾ ਹੈ, ਕਿਤੇ ਖੁਸ਼ੀ ਮੰਨਦਾ ਹੈ, ਕਿਸੇ ਥਾਂ ਬਾਲ ਬਚਿਆਂ ਨੂੰ ਪਿਆਰ ਕਰਦਾ ਹੈ, ਕਿਸੇ ਥਾਂ ਪੁਰਾਣੀਆਂ ਲੰਘ ਚੁਕੀਆਂ ਗੱਲਾਂ ਯਾਦ ਵਿਚ ਸੰਭਾਲੀ ਬੈਠਾ ਹੈ, ਕਿਤੇ ਕ੍ਰੋਧ, ਈਰਖਾ ਦਾ ਵਾਸਾ ਹੈ, ਵੱਖਰੇ-ਵੱਖਰੇ ਖਾਨਿਆਂ ਵਿਚ ਵੱਖਰੀ ਵੱਖਰੀ ਗੱਲ ਹੋ ਰਹੀ ਹੈ। ਇਹ ਸਾਡਾ ਜੋ ਦਿਮਾਗ ਹੈ ਇਹ **chemical action** (ਰਸਾਇਣਕ ਕਿਰਿਆ) ਨਾਲ ਚਲਦਾ ਹੈ। ਜਦੋਂ ਮੈਗਨੈਟਿਕ ਤੇ ਇਲੈਕਟ੍ਰਿਕ ਲਹਿਰਾਂ ਉਠਦੀਆਂ ਹਨ ਤਾਂ ਉਨ੍ਹਾਂ ਦੇ ਅਧੀਨ **brain** (ਦਿਮਾਗ) ਦੀ ਸਤੱਾ ਕੰਮ ਕਰਦੀ ਹੈ। ਸਰੀਰ ਲਿਖਦਾ ਹੈ, ਪੜ੍ਹਦਾ ਹੈ, ਹੋਰ ਕੰਮ ਕਰਦਾ ਹੈ ਪਰ ਇਹ ਜੋ ਲਹਿਰਾਂ ਹਨ ਉਹ ਆਪਣੇ ਆਪ ਕਿਰਿਆ ਦੇ ਵਿਚ ਨਹੀਂ ਆਇਆ ਕਰਦੀਆਂ। ਪ੍ਰਭੂ ਦੀ ਜੋਤ ਸਾਰੇ ਪਰੀਪੂਰਨ ਹੈ, ਉਸਦੀ ਸੱਤਾ **brain** ਉਤੇ ਪੈਂਦੀ ਹੈ ਫੇਰ ਸਾਨੂੰ ਹੋਸ਼ ਆ ਜਾਇਆ ਕਰਦੀ ਹੈ, ਹੋਸ਼ ਆਉਂਦੇ ਹੀ ਅਸੀਂ ਆਪਣੇ ਆਪ ਨੂੰ ਵਾਹਿਗੁਰੂ ਤੋਂ ਵਖਰਾ ਗਿਣ ਲੈਂਦੇ ਹਾਂ। ਜਦੋਂ ਵਾਹਿਗੁਰੂ ਜੀ ਇਸ ਜੋਤ ਨੂੰ ਖਿੱਚ ਲੈਂਦੇ ਹਨ ਉਸ ਵੇਲੇ **brain** ਹੁੰਦਿਆਂ ਸੁੰਦਿਆਂ ਲਹਿਰਾਂ ਮੁਰਦਾ ਪਈਆਂ ਰਹਿੰਦੀਆਂ ਹਨ। ਜਦੋਂ ਜੋਤ ਦਾ ਪ੍ਰਕਾਸ਼ ਇਹਦੇ ਉਤੇ ਪੈਂਦਾ ਹੈ ਤਾਂ ਇਹ ਲਹਿਰਾਂ ਕਿਰਿਆ 'ਚ ਆ ਜਾਂਦੀਆਂ ਹਨ ਅਤੇ ਇਨ੍ਹਾਂ ਲਹਿਰਾਂ ਨਾਲ ਜੋ ਸਾਡੇ ਵਿਚ ਹੋਸ਼ ਉਪਜਦੀ ਹੈ ਇਸ ਨੂੰ ਅਸੀਂ ਆਪਣਾ ਆਪ ਸਮਝਦੇ ਹਾਂ। 'ਮੈਂ' ਕਹਿਣ ਨਾਲ ਫੇਰ ਇਸਦਾ ਸਾਰਾ ਸਿਸਟਮ ਵਿਗੜ ਜਾਂਦਾ ਹੈ। ਫੇਰ ਇਹ ਆਪਣੇ ਆਪ ਨੂੰ ਦੁਖੀ ਮੰਨਦਾ ਹੈ, ਸੁਖੀ ਮੰਨਦਾ ਹੈ, ਬੁੱਧੀ ਦੀ ਆਤਮ ਸਮੀਪਤਾ ਕਰਕੇ ਇਹ ਸਾਰਾ ਰੌਲਾ ਹੈ। ਇਸ ਦੇ ਹੋਰ ਸਮਝਣ ਲਈ ਇਸ ਤਰ੍ਹਾਂ ਸਮਝੋ ਕਿ ਸਫਟਕ ਮਣੀ ਜਿਸ ਦਾ ਕੋਈ ਰੰਗ ਨਹੀਂ ਹੁੰਦਾ, ਨਾ ਉਹ ਚਿੱਟੀ ਹੈ, ਨਾ ਕਾਲੀ ਹੈ, ਨਾ ਲਾਲ ਹੈ, ਨਾ ਹਰੀ ਹੈ, ਉਸ ਦਾ ਇਹ ਸੁਭਾਅ ਹੈ ਕਿ ਜੋ ਨੇੜੇ ਰੰਗ ਪਿਆ ਹੋਵੇਗਾ ਉਸ ਨੂੰ ਆਪਣੇ ਨਾਲ ਰਲਾ ਕੇ ਉਹੋ ਜਿਹੇ ਰੰਗ ਵਿਚ ਨਜ਼ਰ ਆਉਂਦੀ ਹੈ। ਗੁਲਾਬ ਦਾ ਫੁੱਲ ਰੱਖ ਦੇਵੋ, ਉਸੇ ਰੰਗ ਦੀ ਨਜ਼ਰ ਆਵੇਗੀ। ਪਰ ਅਸਲ ਇਹ ਹੈ ਕਿ ਫੁਲ ਦੀ ਨੇੜਤਾ ਕਰਕੇ ਇਹ ਲਾਲ ਪ੍ਰਤੀਤ ਦਿੰਦੀ ਹੈ। ਇਸੇ ਤਰ੍ਹਾਂ ਦੇ ਨਾਲ ਜਦੋਂ ਆਤਮਾ ਬੁੱਧੀ ਨੂੰ ਸਤੱਾ ਦਿੰਦੀ ਹੈ ਤਾਂ ਇਸ ਬੁੱਧੀ ਵਿਚ ਦੁਖ-ਸੁਖ, ਕਰਤਾ, ਭੋਗਤਾਪੁਣਾ ਅਜਿਹੇ ਜਜ਼ਬੇ ਪੈਦਾ ਹੋ ਜਾਇਆ ਕਰਦੇ ਹਨ। ਬੁੱਧੀ ਦੀ ਆਤਮ ਸਮੀਪਤਾ ਕਰਕੇ ਇਹ ਚੀਜ਼ਾਂ ਆਤਮਾ ਵਿਚ ਭਾਸਦੀਆਂ ਹਨ ਪਰ ਆਤਮਾ ਸਤਿ ਚਿਤ ਅਨੰਦ ਹੈ। ਬੁੱਧੀ ਦੁਖ-ਸੁਖ ਮਹਿਸੂਸ ਕਰਦੀ ਹੈ ਜਾਂ ਐਂ ਕਹਿ ਲਓ ਚਿੱਤ ਦੁਖ ਮਹਿਸੂਸ ਕਰਦਾ ਹੈ। ਇਸ ਨੂੰ ਕਰਤਤੂ ਭਰਮ ਕਹਿੰਦੇ ਹਨ।

ਜਦੋਂ ਬੰਦਗੀ ਕਰਕੇ, ਅਭਿਆਸ ਕਰਕੇ ਬੁੱਧੀ ਬਦਲ ਜਾਵੇ ਤਾਂ ਇਸ ਨੂੰ ਉਹ ਬੁੱਧੀ ਪ੍ਰਾਪਤ ਹੁੰਦੀ ਹੈ ਜੋ ਪ੍ਰਮੇਸ਼ਰ ਨੂੰ ਅਨੁਭਵ ਕਰ ਸਕਦੀ ਹੈ -

***ਕਹਿ ਕਬੀਰ ਬੁਧਿ ਹਰਿ ਲਈ ਮੇਰੀ ਬੁਧਿ ਬਦਲੀ ਸਿਧਿ ਪਾਈ॥***
***ਪੰਨਾ - 339***

***ਅਬ ਮਨੁ ਉਲਟਿ ਸਨਾਤਨੁ ਹੂਆ॥ ਤਬ ਜਾਨਿਆ ਜਬ ਜੀਵਤ ਮੂਆ॥ ਕਹੁ ਕਬੀਰ ਸੁਖਿ ਸਹਜਿ ਸਮਾਵਉ॥ ਆਪਿ ਨ ਡਰਉ ਨ ਅਵਰੁ ਡਰਾਵਉ॥***
***ਪੰਨਾ - 327***

ਉਸ ਵੇਲੇ ਅਸਲੀ ਗੱਲ ਸਮਝ ਵਿਚ ਆ ਜਾਂਦੀ ਹੈ, ਆਪਣੇ ਸਰੂਪ ਨੂੰ ਪਛਾਣ ਲੈਂਦਾ ਹੈ ਕਿ ਮੈਂ ਬੁੱਧੀ ਨਹੀਂ, ਬੁੱਧੀ ਨੂੰ ਸਤੱਾ ਦੇਣ ਵਾਲੀ ਆਤਮਾ ਹਾਂ। ਇਹ ਸਰੀਰ ਦੇ ਵਿਚ ਜਿੰਨੀ ਵੀ ਹਿਲਜੁਲ ਸੀ ਇਹ ਮੇਰੀ ਸਤੱਾ ਕਰਕੇ ਹੀ ਸੀ, ਜਦੋਂ ਮੈਂ ਆਪਣੀ ਸਤੱਾ ਇਸ ਸਰੀਰ ਤੋਂ ਅੱਡ ਕਰ ਲੈਂਦਾ ਹਾਂ ਉਸ ਵੇਲੇ ਸਾਰੀ ਹਿਲਜੁਲ ਖਤਮ ਹੋ ਜਾਂਦੀ ਹੈ। ਸੋ ਇਸ ਨਿਸ਼ਚੇ ਵਿਚ ਆਉਣਾ ਕਿ ਮੇਰਾ ਸਰੂਪ ਆਤਮਾ ਸਤਿ ਚਿਤ ਅਨੰਦ ਹੈ ਅਤੇ ਮੈਂ ਬੁੱਧੀ ਦਾ ਸੁਭਾਅ ਆਪਣੇ ਵਿਚ ਲੈ ਰਿਹਾ ਹਾਂ। ਇਹ ਦੁਖ ਸੁਖ ਮੇਰੀ ਸਤੱਾ ਕਰਕੇ ਮੰਨੇ ਜਾਂਦੇ ਹਨ, ਇਸ ਭਰਮ ਨੂੰ ਕਰਤਿਤੂ ਭਰਮ ਕਹਿੰਦੇ ਹਨ।

ਤੀਸਰੇ ਦਾ ਨਾਮ 'ਸੰਗ ਭਰਮ' ਹੈ। ਦੇਹ ਨੂੰ ਆਪਣੇ ਨਾਲ ਅਭੇਦ ਮੰਨ ਕੇ ਜਾਤ, ਰੰਗ, ਵਰਣ,

ਮੋਹ, ਗ੍ਰਿਹਸਤੀ, ਬਹਿੰਗਮ, ਜੰਮਣ ਮਰਨ ਵਾਲਾ, ਜੋ ਦੇਹ ਦੇ ਧਰਮ ਹਨ ਇਨ੍ਹਾਂ ਨੂੰ ਆਤਮਾ ਵਿਚ ਮੰਨ ਕੇ ਆਪਣੇ ਆਪ ਨੂੰ ਸਿੱਖ ਹਿੰਦੂ, ਈਸਾਈ, ਮੁਸਲਮਾਨ, ਬੋਧੀ ਜੈਨੀ, ਆਸਤਕ, ਨਾਸਤਕ ਮੰਨਦਾ ਹੈ। ਇਸ ਭਰਮ ਨੂੰ ਸੰਗ ਭਰਮ ਆਖਿਆ ਜਾਂਦਾ ਹੈ। ਅਕਾਸ਼ ਜਿਸ ਤਰ੍ਹਾਂ ਕਿਤੇ ਘੜੇ ਵਿਚ ਘਟਾ ਅਕਾਸ਼, ਮਕਾਨ ਵਿਚ ਮਠਾ ਅਕਾਸ਼, ਜੇ ਬਦਲ ਹੋਏ ਹੋਣ ਤਾਂ ਮੇਘਾ ਅਕਾਸ਼, ਜੇ ਅਕਾਸ਼ ਵਿਚ ਬੱਦਲ ਨਾ ਹੋਣ ਤਾਂ ਉਸ ਨੂੰ ਮਹਾਂ ਅਕਾਸ਼ ਆਖਦੇ ਹਨ ਪਰ ਯਥਾਰਥ ਰੂਪ ਵਿਚ ਅਕਾਸ਼ ਇਕੋ ਹੀ ਹੈ। ਉਹ ਵਸਤੂਆਂ ਦੀ ਭਿੰਨਤਾ ਕਰਕੇ ਅੱਡ-ਅੱਡ ਨਜ਼ਰ ਆਉਂਦਾ ਹੈ। ਮਕਾਨ ਦੀਆਂ ਕੰਧਾਂ ਵਿਚ ਲੰਬਾਈ, ਚੌੜਾਈ ਵਿਚ, ਘੜੇ ਦੀ ਗੋਲਾਈ ਵਿਚ ਗੋਲ ਨਜ਼ਰ ਆਉਂਦਾ ਹੈ ਪਰ ਹੈ ਅਸਲ ਵਿਚ ਇਕੋ ਹੀ ਅਕਾਸ਼। ਘੜੇ ਅਤੇ ਮਕਾਨ ਦੇ ਨਾਸ਼ ਹੋਣ ਨਾਲ ਅਕਾਸ਼ ਵਿਚ ਕੋਈ ਫਰਕ ਨਹੀਂ ਪੈਂਦਾ। ਉਹ ਨਾ ਕਿਤੋਂ ਆਉਂਦਾ ਹੈ ਅਤੇ ਨਾ ਕਿਤੇ ਜਾਂਦਾ ਹੈ। ਅਕਾਸ਼ ਪਹਿਲਾਂ ਵੀ ਘੜੇ ਅਤੇ ਮਕਾਨ ਦੇ ਬਣਨ ਅਤੇ ਨਾਸ਼ ਹੋਣ ਕਰਕੇ ਇਕ ਰਸ ਹੀ ਵਿਆਪਕ ਸੀ। ਇਨ੍ਹਾਂ ਚੀਜ਼ਾਂ ਦੇ ਟੁੱਟਣ ਤੋਂ ਬਾਦ ਵੀ ਉਸੇ ਤਰ੍ਹਾਂ ਅਕਾਸ਼ ਵਿਆਪਕ ਰਹਿੰਦਾ ਹੈ। ਇਸ ਤਰ੍ਹਾਂ ਹਰ ਜੀਵ ਜੰਤੂ ਵਿਚ ਵਾਹਿਗੁਰੂ ਇਕ ਰਸ ਪਰੀਪੂਰਨ ਹਨ, ਅਖੰਡ ਹਨ, ਵੱਖਰੇ-ਵੱਖਰੇ ਨਹੀਂ ਹਨ, ਇਹ ਨਿਸ਼ਚਾ ਕਰਕੇ ਗੁਰੂ ਦੇ ਸ਼ਬਦ ਨੂੰ ਵਿਚਾਰ ਕੇ ਭਰਮ ਦਾ ਨਾਸ਼ ਹੁੰਦਾ ਹੈ। ਇਵੇਂ ਜਿਵੇਂ ਦੇਹ ਦੇ ਨਾਸ਼ ਹੋਣ ਨਾਲ ਆਤਮਾ ਨਾਸ਼ ਹੋਇਆ ਲਗਦਾ ਹੈ ਪਰ ਆਤਮਾ ਨਾਸ਼ ਨਹੀਂ ਹੋਇਆ ਕਰਦਾ, ਉਹ ਸਦੀਵ ਰਹਿੰਦਾ ਹੈ ਭਰਮ ਕਰਕੇ ਜੰਮਦਾ ਮਰਦਾ ਪ੍ਰਤੀਤ ਦਿੰਦਾ ਹੈ। ਆਤਮਾ ਜਨਮ ਮਰਨ ਵਿਚ ਨਹੀਂ ਆਉਂਦਾ। ਇਹ ਤਾਂ ਕੇਵਲ ਜੀਵ ਹੀ ਕਰਮਾਂ ਦਾ ਬੰਨ੍ਹਿਆ ਹੋਇਆ ਜੰਮਦਾ ਮਰਦਾ ਨਜ਼ਰ ਆਉਂਦਾ ਹੈ। ਅਸੀਂ ਨਾ ਕਦੇ ਜੰਮਦੇ ਹਾਂ ਨਾ ਕਦੇ ਮਰਦੇ ਹਾਂ ਆਪਣੀ ਅਵਸਥਾ ਤੋਂ ਹੇਠਾਂ ਉਤਰ ਕੇ ਸਾਨੂੰ ਭਰਮ ਹੁੰਦਾ ਹੈ ਕਿ ਅਸੀਂ ਜੰਮਦੇ ਮਰਦੇ ਹਾਂ। ਜੰਮਦੀ ਮਰਦੀ ਹਉਮੈ ਵਾਲੀ ਸੁਰਤ ਹੈ।

ਚੌਥਾ 'ਵਿਕਾਰ ਭਰਮ' ਹੁੰਦਾ ਹੈ ਇਸ ਵਿਚ ਇਹ ਭਰਮ ਪੈਂਦਾ ਹੈ ਕਿ ਵਾਹਿਗੁਰੂ ਜੀ ਤੋਂ ਜਗਤ ਦੀ ਉਤਪਤੀ ਹੁੰਦੀ ਹੈ। ਵਾਹਿਗੁਰੂ ਜੀ ਹੋਰ ਹਨ, ਜਗਤ ਹੋਰ ਹੈ। ਜਗਤ ਅਤੇ ਬ੍ਰਹਮ ਨੂੰ ਵੱਖੋ-ਵੱਖ ਜਾਨਣਾ ਵਿਕਾਰ ਭਰਮ ਕਹਾਉਂਦਾ ਹੈ. ਵਾਹਿਗੁਰੂ ਜੀ ਵਿਚ ਸੰਸਾਰ ਦਾ ਨਾਮ ਨਿਸ਼ਾਨ ਹੀ ਨਹੀਂ ਹੈ, ਨਾ ਕਦੇ ਸੰਸਾਰ ਉਪਜਿਆ ਹੈ ਨਾ ਕਦੇ ਸੰਸਾਰ ਖਤਮ ਹੁੰਦਾ ਹੈ। ਇਹ ਕੇਵਲ ਅਗਿਆਨਤਾ ਕਰਕੇ, ਅਵਿਦਿਆ ਕਰਕੇ ਪ੍ਰਤੀਤ ਦਿੰਦਾ ਹੈ ਅਤੇ ਆਪਣਾ ਆਪ ਵੀ ਅਵਿਦਿਆ ਕਰਕੇ ਪ੍ਰਤੀਤ ਦਿੰਦਾ ਹੈ ਜਿਸ ਤਰ੍ਹਾਂ ਦੇ ਨਾਲ ਹਨ੍ਹੇਰੇ ਵਿਚ ਮੋਟੀ ਰੱਸੀ ਪਈ ਹੋਵੇ ਉਹਨੂੰ ਦੇਖ ਕੇ ਇਕ ਦਮ ਅਧਿਆਸ ਹੋ ਜਾਂਦਾ ਹੈ ਕਿ ਸੱਪ ਪਿਆ ਹੈ, ਉਸ ਦਾ ਅਸਰ ਸਾਰੇ ਸਰੀਰ ਉਤੇ ਹੋ ਜਾਂਦਾ ਹੈ, ਮਨ ਵਿਚ ਹੋ ਜਾਂਦਾ ਹੈ, ਬੁੱਧੀ ਵਿਚ ਹੋ ਜਾਂਦਾ ਹੈ ਅਤੇ ਆਦਮੀ ਸਾਰੀ ਰਾਤ ਡਰਦਾ ਮੰਜੇ ਤੋਂ ਪੈਰ ਵੀ ਹੇਠਾਂ ਨਹੀਂ ਲਾਹੁੰਦਾ ਕਿ ਕਿਤੇ ਸੱਪ ਡੰਗ ਨਾ ਮਾਰੇ। ਇਹ ਅਣਹੋਈ ਚੀਜ਼, ਹੋਈ (ਹੋਂਦ ਵਾਲੀ) ਪ੍ਰਤੀਤ ਦਿੰਦੀ ਹੈ ਪਰ ਜਦੋਂ ਪ੍ਰਕਾਸ਼ ਹੋ ਜਾਂਦਾ ਹੈ, ਦਿਨ ਚੜ੍ਹ ਗਿਆ ਤਾਂ ਸਤਿ ਦਾ ਗਿਆਨ ਹੁੰਦਾ ਹੈ ਕਿ ਇਹ ਤਾਂ ਇਕ ਮੋਟਾ ਰੱਸਾ ਹੀ ਵਲ ਖਾ ਕੇ ਪਿਆ ਸੀ। ਇਸ ਵਿਚ ਤਾਂ ਸੱਪ ਆ ਹੀ ਨਹੀਂ ਸਕਦਾ। ਸੋ ਇਹ ਇਕ ਨਿਰਾਰਥਕ ਕਲਪਨਾ ਰਹੀ ਰੱਸੀ ਨੂੰ ਸੱਪ ਸਮਝਣ ਦੀ। ਇਸੇ ਤਰ੍ਹਾਂ ਵਾਹਿਗੁਰੂ ਜੀ ਵਿਚ ਸੰਸਾਰ ਰੂਪੀ ਕੋਈ ਚੀਜ਼ ਨਹੀਂ ਹੈ ਇਹ ਤਾਂ ਜਦੋਂ ਗਿਆਨ ਦਾ ਪ੍ਰਕਾਸ਼ ਹੁੰਦਾ ਹੈ ਉਸ ਵੇਲੇ ਪਤਾ ਲਗਦਾ ਹੈ ਕਿ ਇਹ ਤਾਂ ਵਾਹਿਗੁਰੂ ਜੀ ਆਪ ਹੀ ਆਪਣੇ ਸਹਿਜ ਵਿਚ ਅਨੇਕ ਰੂਪ ਧਾਰ ਕੇ ਖੇਲ੍ਹ ਕਰ ਰਹੇ ਹਨ। ਇਥੇ ਦੂਸਰਾ ਕੋਈ ਨਹੀਂ ਹੁੰਦਾ। ਜਿਨ੍ਹਾਂ ਦੇ ਦਿਬਜ ਨੇਤਰ ਖੁਲ੍ਹ ਜਾਂਦੇ ਹਨ ਉਨ੍ਹਾਂ ਨੂੰ ਇਕੋ ਹੀ ਬ੍ਰਹਮ ਪ੍ਰਕਾਸ਼ ਹੁੰਦਾ ਹੈ-

***ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥***
***ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥***

***ਪੰਨਾ - 846***

ਹਰ ਸਰੀਰ ਦੇ ਅੰਦਰ ਉਨ੍ਹਾਂ ਨੂੰ ਪ੍ਰਮੇਸ਼ਰ ਹੀ ਨਜ਼ਰ ਆਉਂਦਾ ਹੈ ਜਿਵੇਂ ਕਿ -

***ਇਹੁ ਸਰੀਰੁ ਸਭੁ ਧਰਮੁ ਹੈ ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ॥***
***ਗੁਹਜ ਰਤਨ ਵਿਚਿ ਲੁਕਿ ਰਹੇ ਕੋਈ ਗੁਰਮੁਖਿ ਸੇਵਕੁ ਕਢੈ ਖੋਤਿ॥***
***ਸਭੁ ਆਤਮ ਰਾਮੁ ਪਛਾਣਿਆ ਤਾਂ ਇਕੁ ਰਵਿਆ ਇਕੋ ਓਤਿ ਪੋਤਿ॥***

***ਇਕੁ ਦੇਖਿਆ ਇਕੁ ਮੰਨਿਆ ਇਕੋ ਸੁਣਿਆ ਸ੍ਰਵਣ ਸਰੋਤਿ॥***
***ਜਨ ਨਾਨਕ ਨਾਮੁ ਸਲਾਹਿ ਤੂ ਸਚੁ ਸਚੇ ਸੇਵਾ ਤੇਰੀ ਹੋਤਿ॥***
***ਪੰਨਾ - 309***

ਸੋ ਇਸ ਭਰਮ ਨੂੰ ਦੂਰ ਕਰਨ ਵਾਸਤੇ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਪਿਆਰਿਓ! ਅਸੀਂ ਇਹ ਸੰਸਾਰ ਦੇਖਿਆ ਤਾਂ ਸਾਨੂੰ ਕੀ ਨਜ਼ਰ ਆਇਆ? ਇਹ ਤਾਂ ਪ੍ਰਮੇਸ਼ਰ ਆਪ ਹੀ ਹੈ ਹੋਰ ਕੋਈ ਨਹੀਂ ਹੈ -

***ਧਾਰਨਾ - ਹਰਿ ਬਿਨ, ਅਵਰ, ਨਾ ਦੇਖਉ ਕੋਈ - 2,2.***

***ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ***
***ਹਰਿ ਬਿਨੁ ਅਵਰੁ ਨ ਦੇਖਹੁ ਕੋਈ॥***
***ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ॥***
***ਏਹੁ ਵਿਸੁ ਸੰਸਾਰੁ ਤੁਮ ਦੇਖਦੇ***
***ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥***
***ਪੰਨਾ - 922***

***ਏਕ ਹੈ ਅਨੇਕ ਹੈ ਅਨੇਕ ਹੈ ਫਿਰ ਏਕ ਹੈ॥***
***ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰਿ ਏਕ॥ ਜਾਪੁ ਸਾਹਿਬ***

ਆਪੇ ਹੀ ਸਾਰੇ ਰੰਗਾਂ 'ਚ ਖੇਲ੍ਹਦਾ ਹੈ। ਸੋ ਏਸੇ ਤਰ੍ਹਾਂ ਜਿਵੇਂ ਸੋਨੇ ਦੇ ਬੇਅੰਤ ਗਹਿਣੇ ਬਣੇ ਹੁੰਦੇ ਨੇ, ਜਾ ਕੇ ਪੁਛੋ ਸੁਨਿਆਰ ਨੂੰ, ਉਹ ਕਹੇਗਾ, 22 ਕੈਰਟ ਦਾ ਸੋਨਾ ਹੈ, 24 ਕੈਰਟ ਦਾ ਸੋਨਾ ਹੈ। ਉਹ ਗਹਿਣਿਆਂ ਨੂੰ ਨਹੀਂ ਗਿਣਦਾ, ਉਹ ਤਾਂ ਸੋਨੇ ਨੂੰ ਗਿਣਦਾ ਹੈ। ਏਸੇ ਤਰ੍ਹਾਂ ਜਿਹੜੇ ਤੱਤ ਬੇਤੇ ਮਹਾਂਪੁਰਸ਼ ਹੁੰਦੇ ਨੇ ਸਭ ਦੇ ਵਿਚ ਇਕੋ ਆਤਮਾ ਦੇਖਦੇ ਹਨ।

ਬਾਬਾ ਭਾਗ ਸਿੰਘ ਜੀ, ਬਾਬਾ ਬੀਰ ਸਿੰਘ ਜੀ ਹੋਰਾਂ ਤੋਂ ਪਹਿਲਾਂ ਅਤੇ ਬਾਬਾ ਸਾਹਿਬ ਸਿੰਘ ਜੀ ਊਨੇ ਵਾਲਿਆਂ ਤੋਂ ਬਾਅਦ ਹੋਏ ਹਨ। ਆਪ ਹਜ਼ੂਰ ਸਾਹਿਬ ਨੂੰ ਪੈਦਲ ਹੀ ਜਾ ਰਹੇ ਸੀ। ਓਨ੍ਹਾਂ ਦਿਨਾਂ 'ਚ ਸਵਾਰੀਆਂ ਨਹੀਂ ਸੀ ਹੁੰਦੀਆਂ, ਪੈਦਲ ਜਾਇਆ ਕਰਦੇ ਸੀ। ਧੰਨ ਸੀ ਉਹ ਗੁਰਸਿੱਖ ਜਿਹੜੇ ਓਨ੍ਹਾਂ ਦਿਨਾਂ ਵਿਚ ਹਜ਼ੂਰ ਸਾਹਿਬ ਪਹੁੰਚਿਆ ਕਰਦੇ ਸਨ। ਹੁਣ ਤਾਂ ਸਵਾਰੀਆਂ ਨੇ, ਕੋਈ ਔਖ ਨਹੀਂ ਹੈ, ਅਰਾਮ ਨਾਲ ਜਾਣਾ ਹੁੰਦਾ ਹੈ, ਅਰਾਮ ਨਾਲ ਮੁੜ ਆਉਣਾ ਹੁੰਦਾ ਹੈ।

ਜਦ ਆਪ ਵਿੰਧਿਆਚਲ ਪਰਬਤ ਨੂੰ ਪਾਰ ਕਰ ਰਹੇ ਸੀ, ਇਕ ਥਾਂ ਗਏ ਓਥੇ **man eater** (ਮਾਨਸ ਖਾਣਾ) ਸ਼ੇਰ ਰਹਿੰਦਾ ਸੀ, ਬਹੁਤ ਬੰਦੇ ਉਸ ਨੇ ਮਾਰ ਕੇ ਖਾ ਲਏ ਸੀ। ਉਜਾੜ ਪੈ ਗਿਆ ਸੀ, ਰੋਹੀ ਦੇ ਅੰਦਰ ਇਕ ਮੰਦਰ ਸੀ ਓਹਦੇ ਕੰਢੇ ਸਰੋਵਰ ਸੀ, ਆਪ ਓਥੇ ਬੈਠ ਗਏ। ਜਦੋਂ ਉਸ ਪਿੰਡ ਦੇ ਬੰਦੇ ਉਸ ਥਾਂ ਤੋਂ ਲੰਘੇ ਤਾਂ ਉਨ੍ਹਾਂ ਨੇ ਦੇਖਿਆ ਕਿ ਕੋਈ ਸਾਧੂ ਬੈਠਾ ਹੈ। ਉਹ ਕੋਲ ਆ ਗਏ ਤਾਂ ਆ ਕੇ ਕਹਿਣ ਲੱਗੇ ਕਿ ਬਾਲ ਯੋਗੀ ਜੀ! ਇਥੇ ਰਾਤ ਨੂੰ ਸ਼ੇਰ ਆ ਜਾਂਦੇ ਹਨ, ਬੜੇ ਬੰਦੇ ਇਸ ਮੰਦਰ ਕੋਲ ਖਾ ਲਏ ਹਨ, ਤੁਸੀਂ ਸਾਡੇ ਨਾਲ ਪਿੰਡ ਵਿਚ ਚੱਲੋ। ਅਸੀਂ ਤਾਂ ਕੁੰਡੇ ਲਾ ਕੇ ਸੌਂਦੇ ਹਾਂ, ਚਾਹੇ ਕਿੰਨੀ ਗਰਮੀ ਕਿਉਂ ਨਾ ਪੈਂਦੀ ਹੋਵੇ। ਇਹ ਸ਼ੇਰ ਤਾਂ ਪਿੰਡ ਦੀਆਂ ਗਲੀਆਂ ਵਿਚ ਵੀ ਘੁੰਮ ਲੈਂਦੇ ਨੇ, ਤਖਤਿਆਂ ਨੂੰ ਪਉਂਚੇ ਮਾਰਦੇ ਹਨ।

ਬਾਬਾ ਜੀ ਕਹਿਣ ਲੱਗੇ, "ਤੁਸੀਂ ਸਾਡਾ ਫਿਕਰ ਨਾ ਕਰੋ, ਤੁਸੀਂ ਜਾਓ, ਸਾਨੂੰ ਕੁਛ ਨਹੀਂ ਕਹਿੰਦੇ ਕਿਉਂਕਿ ਨਿਰੰਕਾਰ ਸਾਡੇ ਨਾਲ ਹੈ। ਅੰਦਰ ਵੀ ਓਹੀ ਹੈ ਅਤੇ ਬਾਹਰ ਵੀ ਓਹੀ ਹੈ, ਤੁਸੀਂ ਜਾਓ ਸਾਡਾ ਫਿਕਰ ਨਾ ਕਰੋ।

ਬਾਬਾ ਜੀ ਉਥੇ ਹੀ ਬੈਠੇ ਰਹੇ। ਸਵੇਰਾ ਹੋਇਆ ਤਾਂ ਪਿੰਡ ਵਾਲੇ ਇਕੱਠੇ ਹੋ ਕੇ ਆ ਗਏ ਕਿ ਦੇਖੀਏ ਤਾਂ

ਸਹੀ ਕਿ ਸਾਧੂ ਬੈਠਾ ਹੈ ਜਾਂ ਨਹੀਂ। ਜਦੋਂ ਆ ਕੇ ਦੇਖਿਆ ਤਾਂ ਬਾਬਾ ਜੀ ਉਸੇ ਤਰ੍ਹਾਂ ਸਮਾਧੀ ਸਥਿਤ ਬੈਠੇ ਸਨ। ਆਲੇ ਦੁਆਲੇ ਪਰਖ ਵਾਲਿਆਂ ਨੇ ਦੇਖਿਆ ਕਿ ਸ਼ੇਰਾਂ ਦੀਆਂ ਪੈੜਾਂ ਦੇ ਨਿਸ਼ਾਨ ਹਨ, ਸ਼ੇਰਾਂ ਨੇ ਉਨ੍ਹਾਂ ਨੂੰ ਸੁੰਘਿਆ ਹੋਇਆ ਹੈ।

ਬਾਬਾ ਜੀ ਨੂੰ ਨਮਸ਼ਕਾਰ ਕਰਕੇ ਪੁਛਣ ਲੱਗੇ ਕਿ ਬਾਬਾ ਜੀ! ਇਕ ਗੱਲ ਸਾਡੀ ਸਮਝ 'ਚ ਨਹੀਂ ਆਈ ਕਿ ਆਹ ਸ਼ੇਰਾਂ ਦੀਆਂ ਪੈੜਾਂ ਤੁਹਾਡੇ ਦੁਆਲੇ ਘੁੰਮੀਆਂ ਹੋਈਆਂ ਨੇ ਤੁਹਾਨੂੰ ਸ਼ੇਰਾਂ ਨੇ ਖਾਧਾ ਕਿਉਂ ਨਹੀਂ ਹੈ? ਕੋਈ ਮੰਤਰ ਹੈ ਤੁਹਾਡੇ ਕੋਲ?

ਬਾਬਾ ਜੀ ਨੇ ਕਿਹਾ, ਨਹੀਂ, ਸਾਡੇ ਕੋਲ ਕੋਈ ਮੰਤਰ ਨਹੀਂ ਹੈ, ਉਹ ਅੱਖ ਹੈ ਸਾਡੇ ਕੋਲ ਜਿਹਦੇ ਨਾਲ ਸ਼ੇਰ ਦੇ ਅੰਦਰ ਵੀ ਅਸੀਂ ਆਪਣਾ ਆਪ ਤਕਦੇ ਹਾਂ। ਇਕੋ ਆਤਮਾ ਦੇਖਦੇ ਹਾਂ, ਦੂਜਾ ਨਹੀਂ ਦੇਖਦੇ, ਉਹ ਸਾਡੇ ਗੁਰੂ ਨੇ ਅੱਖ ਖੋਲ੍ਹ ਦਿਤੀ। ਇਸ ਤਰ੍ਹਾਂ ਪੜ੍ਹ ਲਓ –

***ਧਾਰਨਾ –ਗੁਰਾਂ ਨੇ ਮੇਰੇ ਓ ਨੈਣ ਖੋਲ੍ਹ ਤੇ – 2, 2.***
***ਮੈਨੂੰ ਸਾਰੀਆਂ ਘਟਾਂ ਦੇ ਵਿਚ ਦਿਸਿਆ – 2, 2***
***ਮੈਨੂੰ ਸਾਰੀਆਂ ਘਟਾਂ ਦੇ ਵਿਚ ਓਹੀਓ ਦਿਸਿਆ, ਨੈਣ ਖੋਲ੍ਹ ਤੇ –2,2.***
***ਗੁਰਾਂ ਨੇ ਮੇਰੇ ਓ ਨੈਣ ਖੋਲ੍ਹ ਤੇ – 2, 2.***

***ਗੁਰਹਿ ਦਿਖਾਇਓ ਲੋਇਨਾ॥***
***ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ॥***
***ਪੰਨਾ – 407***

ਬਾਬਾ ਜੀ ਕਹਿਣ ਲੱਗੇ, ਪ੍ਰੇਮੀਓ! ਸਾਡੀ ਗੁਰੂ ਨਾਨਕ ਨੇ ਅੱਖ ਖੋਲ੍ਹ ਦਿਤੀ, ਸਾਨੂੰ ਸਾਰੀਆਂ ਘਟਾਂ 'ਚ ਇਕੋ ਨਜ਼ਰ ਆਉਂਦਾ ਹੈ। ਸ਼ੇਰ ਵੀ ਸਾਨੂੰ ਆਪਣਾ ਹੀ ਸਰੂਪ ਨਜ਼ਰ ਆਉਂਦਾ ਹੈ। ਤੁਸੀਂ ਇਕ ਗੱਲ ਦੱਸੋ ਕਿ ਕਦੇ ਕਿਸੇ ਨੇ ਆਪਣਾ ਆਪ ਵੀ ਖਾਧਾ ਹੈ? ਸ਼ੇਰ ਵੀ ਮੇਰਾ ਆਪਣਾ ਆਪ ਸੀ, ਫੇਰ ਉਹ ਮੈਨੂੰ ਕਿਵੇਂ ਖਾ ਸਕਦਾ ਹੈ।

ਸੋ ਇਹ ਭਰਮ ਹੋਇਆ ਕਰਦਾ ਹੈ ਸੋਨੇ ਦਾ ਤੇ ਸੋਨੇ ਦੇ ਗਹਿਣਿਆ ਦਾ। ਸੋਨੇ ਦੇ ਗਹਿਣੇ ਦੇਖਣ ਨੂੰ ਅੱਡ-ਅੱਡ ਲਗਦੇ ਨੇ ਲੇਕਿਨ ਹੈ ਸਾਰਾ ਸੋਨਾ।

ਬ੍ਰਹਮ ਅਤੇ ਸੰਸਾਰ ਦੋਹਾਂ ਨੂੰ ਵੱਖਰੇ-ਵੱਖਰੇ ਜਾਣ ਕੇ ਸਤਿ ਮੰਨਣ ਦਾ ਭਰਮ ਇਹ ਪੰਜਵਾਂ ਭਰਮ ਹੈ ਜਿਸ ਵਿਚ ਸੰਸਾਰ ਦੇ ਅਧਿਕਤਰ ਵਿਦਵਾਨ ਉਲਝੇ ਪਏ ਹਨ ਕਿਉਂਕਿ ਸੰਸਾਰ ਦੀ ਉਤਪਤੀ ਮਾਇਆ ਤੋਂ ਹੋਣ ਕਰਕੇ ਪ੍ਰਕ੍ਰਿਤੀ ਇਕ ਸੁਤੰਤਰ ਤਤ ਮੰਨਿਆ ਜਾਂਦਾ ਹੈ। ਕਈ ਵਿਚਾਰਵਾਨ ਜੀਵ ਨੂੰ ਵੀ ਸੁਤੰਤਰ ਮੰਨਦੇ ਹਨ, ਵਾਹਿਗੁਰੂ ਜੀ ਤਾਂ ਸੁਤੰਤਰ ਹਨ ਹੀ ਪਰ ਉਹ ਜੀਵ ਨੂੰ ਪ੍ਰਕ੍ਰਿਤੀ ਨਾਲ ਨਹੀਂ ਜੋੜਦੇ, ਉਨ੍ਹਾਂ ਦਾ ਵਿਚਾਰ ਹੈ ਕਿ ਜੀਵ ਪ੍ਰਮੇਸ਼ਰ ਦੀ ਅੰਸ ਹੈ ਉਹ ਇਸ ਖਿਆਲ ਵਿਚ ਦ੍ਰਿੜ੍ਹ ਹਨ ਕਿ ਜਦੋਂ ਵਾਹਿਗੁਰੂ ਜੀ ਸਤਿ ਹਨ, ਏਕੰਕਾਰ ਜੀ ਸਤਿ ਸਰੂਪ ਹਨ ਤਾਂ ਉਨ੍ਹਾਂ ਦੀ ਅੰਸ ਵੀ ਸਤਿ ਸਰੂਪ ਹੈ। ਇਸ ਤਰ੍ਹਾਂ ਦੇ ਨਾਲ ਇਕ **Trinity** (ਤ੍ਰੈਪੱਖੀ) ਗੱਲ ਵਿਚਾਰ ਅਧੀਨ ਰਹਿੰਦੀ ਹੈ। ਉਨ੍ਹਾਂ ਦਾ ਵਿਚਾਰ ਹੈ ਕਿ ਪ੍ਰਕ੍ਰਿਤੀ ਅਨਾਦੀ ਤੱਤ ਹੈ ਤਾਂ ਇਸ ਅਨਾਦੀ ਤੱਤ ਨਾਲ ਜੀਵ ਸਤੱਾ ਰਲ ਕੇ ਚੇਤਨਾ ਪ੍ਰਗਟ ਕਰ ਰਹੀ ਹੈ। ਭਾਵੇਂ ਜੀਵ ਕਿਸੇ ਵੀ ਜੂਨ ਵਿਚ ਕਿਉਂ ਨਾ ਹੋਵੇ ਉਹ ਏਕੰਕਾਰ ਜੀ ਦੀ ਅੰਸ ਹੈ ਇਸ ਕਰਕੇ ਜੀਵ ਅਤੇ ਪ੍ਰਕ੍ਰਿਤੀ ਦਾ ਮਸਲਾ ਸਾਮ੍ਹਣੇ ਹੈ ਕਿਉਂਕਿ ਪ੍ਰਕ੍ਰਿਤੀ ਵਿਚ ਸੁੱਖ ਨਾਮ ਦੀ ਚੀਜ਼ ਨਹੀਂ ਹੈ। ਇਹ ਜੜ੍ਹ ਹੈ, ਮੂੜ੍ਹ ਹੈ ਅਤੇ ਦੁਖ ਦਾ ਕਾਰਨ ਹੈ, ਛਿਨਭੰਗਰ ਹੈ, ਇਕ ਸ਼ਕਲ ਵਿਚ ਇਹ ਕਦੇ ਵੀ ਥਿਰ ਨਹੀਂ ਰਹਿੰਦੀ, ਇਹ ਸਕਿੰਟ ਦੇ ਹਜ਼ਾਰਵੇਂ ਹਿੱਸੇ ਵਿਚ ਵੀ ਪਰਿਵਰਤਨਸ਼ੀਲ ਹੈ। ਛਿਨ-ਛਿਨ ਕਰਕੇ ਇਹ ਤਬਦੀਲ ਹੁੰਦੀ ਰਹਿੰਦੀ ਹੈ, ਕਦੇ ਘਟਦੀ ਹੈ, ਕਦੇ ਵਧਦੀ ਹੈ, ਕਦੇ ਨਾਸ਼ ਹੋ ਜਾਂਦੀ ਹੈ ਪਰ ਇਸ ਦੀ ਜੋ ਸਮੁੱਚੀ ਮਿਕਦਾਰ ਹੈ, ਉਹ ਵਿਨਾਸ਼ ਹੋਣ ਨਾਲ ਘਟਦੀ ਨਹੀਂ, ਪੈਦਾ ਹੋਣ ਨਾਲ ਵਧਦੀ ਨਹੀਂ। ਜਿੰਨੀ ਸੰਸਾਰ ਵਿਚ ਹਵਾ

ਹੈ ਓਹ ਓਨੀਂ ਹੀ ਰਹਿਣੀ ਹੈ, ਜਿੰਨਾਂ ਪਾਣੀ ਹੈ ਪਾਣੀ ਵੀ ਉਤਨਾ ਹੀ ਰਹਿਣਾ ਹੈ। ਹੋਰ ਜਿਹੜੀਆਂ ਗੈਸਾਂ ਹਨ ਉਹ ਵੀ ਭਾਵੇਂ ਦੂਜਿਆਂ ਤੱਤਾਂ ਨਾਲ ਰਲ ਕੇ ਖੇਲ੍ਹ ਕਰਨ ਪਰ ਜਦੋਂ ਦੂਜੇ ਤੱਤਾਂ ਦਾ ਵਿਨਾਸ਼ ਹੁੰਦਾ ਹੈ ਤਾਂ ਇਹ ਆਪਣੇ ਤੱਤਾਂ ਵਿਚ ਮੁੜ ਕੇ ਆ ਜਾਂਦੀ ਹੈ। ਇਹ ਗੱਲਾਂ ਸਾਇੰਸ ਨੇ ਪੂਰੀ ਤਰ੍ਹਾਂ ਨਾਲ ਸਿੱਧ ਕੀਤੀਆਂ ਹੋਈਆਂ ਹਨ, ਦੂਜੇ ਪਾਸੇ ਪ੍ਰਮ ਚੇਤਨ ਸ਼ਕਤੀ ਏਕੰਕਾਰ ਜੀ ਉਹ ਸੰਸਾਰ ਦਾ ਰੂਪ ਧਾਰਨ ਕਰਕੇ ਕਦੇ ਵਧਦੇ ਨਹੀਂ ਹਨ, ਕਦੇ ਘਟਦੇ ਨਹੀਂ ਹਨ। ਫੁਰਮਾਨ ਹੈ ਕਿ –

***ਜਿਮੀ ਜਮਾਨ ਕੇ ਬਿਖੈ ਸਮਸਤਿ ਏਕ ਜੋਤ ਹੈ॥***
***ਨਾ ਘਾਟ ਹੈ ਨਾ ਬਾਢ ਹੈ ਬਾਢ ਘਾਟ ਹੋਤ ਹੈ॥*** ***ਅਕਾਲ ਉਸਤਤਿ***

ਇਸ ਜੀਵ ਦੇ ਬਾਰੇ ਬਹੁਤੀ ਵਿਚਾਰ ਖੁਲ੍ਹ ਕੇ ਨਹੀਂ ਮਿਲਦੀ, ਇਹ ਘਟਦਾ ਹੈ ਕਿ ਵਧਦਾ ਹੈ ਇਸ ਸਬੰਧ ਵਿਚ ਐਨਾ ਹੀ ਕਿਹਾ ਜਾਂਦਾ ਹੈ ਕਿ ਜੀਵ ਹਉਮੈ ਦੇ ਅਧੀਨ ਹੋਇਆ ਹੋਇਆ ਜੰਮਣ ਮਰਨ ਦੇ ਚੱਕਰ ਵਿਚ ਪਿਆ ਰਹਿੰਦਾ ਹੈ। ਇਹ ਨਾ ਅੱਗ ਨਾਲ ਜਲਦਾ ਹੈ, ਨਾ ਪਾਣੀ ਵਿਚ ਡੁਬਦਾ ਹੈ, ਨਾ ਸ਼ਸ਼ਤਰ ਨਾਲ ਕੱਟਿਆ ਜਾ ਸਕਦਾ ਹੈ, ਕੇਵਲ ਪ੍ਰਕ੍ਰਿਤੀ ਨਾਲ ਰਲ ਕੇ ਆਪਣੇ ਕਰਮਾਂ ਦੇ ਹਿਸਾਬ ਨਾਲ ਖੇਲ੍ਹ ਰਿਹਾ ਹੈ। ਸੋ ਇਹ ਵੱਖਰੇ-ਵੱਖਰੇ ਨਿਸ਼ਚੇ ਹਨ। ਜੀਵ ਨੂੰ ਚਾਹੇ ਸੰਸਾਰ ਨਾਲ ਰਲਾ ਲਵੋ ਭਾਵੇਂ ਸਤਿ ਚਿਤ ਚੇਤਨ ਤੱਤ ਨਾਲ ਰਲਾ ਲਓ ਇਹ ਦੋਵੇਂ ਪਾਸੇ ਰਲਣ ਦੀ ਸਮਰਥਾ ਰਖਦਾ ਹੈ। ਜਿੰਨੀ ਦੇਰ ਤਕ ਇਹ ਹਉਮੈ ਦੇ ਅਧੀਨ ਹੈ ਇਸ ਨੇ ਜਨਮ ਮਰਨ ਦਾ ਚੱਕਰ ਕੱਟਦੇ ਰਹਿਣਾ ਹੈ, ਕੋਈ ਨਹੀਂ ਕਹਿ ਸਕਦਾ ਕਿ ਜੀਵ ਨੇ ਖਰਬ-ਖਰਬ ਸਾਲ ਦਾ ਚੱਕਰ ਕੱਟ ਲਿਆ, ਇਹ ਕਹਿਣਾ ਮੁਸ਼ਕਲ ਹੈ ਕਿਉਂਕਿ ਸੰਸਾਰ ਦੀ ਉਤਪਤੀ ਬਾਰੇ ਕੋਈ ਅਨੁਮਾਨ ਨਹੀਂ ਲਾਇਆ ਜਾ ਸਕਦਾ। ਕਈ ਪ੍ਰੇਮੀ ਮੈਂ ਕਹਿੰਦੇ ਸੁਣੇ ਹਨ ਕਿ ਸੰਸਾਰ 36 ਜੁਗਾਂ ਦਾ ਸਮਾਂ ਲੰਘਣ ਉਪਰੰਤ ਉਤਪੰਨ ਹੋਇਆ ਹੈ। ਜਦੋਂ ਅਸੀਂ ਹਿਸਾਬ ਦੇਖਦੇ ਹਾਂ, ਵਿਸ਼ੇਸ਼ਕ ਸ਼ਾਸਤਰ ਵਗੈਰਾ, ਕਈ ਸ਼ਾਸਤਰਾਂ ਵਿਚ ਇਹ ਅਨੁਮਾਨ ਲਾਇਆ ਗਿਆ ਹੈ ਕਿ ਜਦੋਂ ਸਤਿਜੁਗ, ਤ੍ਰੇਤੇ ਦੁਆਪਰ ਵਿਚ ਕਲਜੁੱਗ 43 ਲੱਖ 20 ਹਜ਼ਾਰ ਦਾ ਸਮਾਂ ਲਗਾ ਕੇ ਮੁੜ ਕੇ ਸਤਿਜੁਗ ਵਿਚ ਪ੍ਰਗਟ ਹੋ ਗਿਆ ਉਸ ਸਮੇਂ ਨੂੰ ਇਕ ਚੌਂਕੜੀ ਆਖਦੇ ਹਨ, 71 ਚੌਂਕੜੀਆਂ ਲੰਘਣ ਤੇ ਜਾਂ 31 ਕਰੋੜ 14 ਲੱਖ 48 ਹਜ਼ਾਰ ਸਾਲ ਲੰਘਣ ਉਪਰੰਤ ਇਕ ਮਨੂੰਤਰ ਹੋਇਆ ਕਰਦਾ ਹੈ। ਕਈ ਗ੍ਰੰਥਾਂ ਵਿਚ ਮਨੂੰਤਰ ਦਾ ਸਮਾਂ 43 ਲੱਖ 20 ਹਜ਼ਾਰ ਸਾਲ ਹੀ ਦਿਤਾ ਹੋਇਆ ਹੈ ਜੋ ਦੇਵਤਿਆਂ ਦੇ 12000 ਸਾਲਾਂ ਦੇ ਤੁੱਲ ਹੈ। ਜਦੋਂ ਇਕ ਹਜ਼ਾਰ ਚੌਂਕੜੀ ਲੰਘ ਜਾਵੇ ਉਸ ਵੇਲੇ ਇਕ ਕਲਪ ਹੋਇਆ ਕਰਦਾ ਹੈ। ਪੁਰਾਣਾਂ ਅਨੁਸਾਰ ਬ੍ਰਹਮਾ ਦਾ ਇਕ ਦਿਨ 4 ਅਰਬ 32 ਲੱਖ ਸਾਲ ਦਾ ਹੁੰਦਾ ਹੈ, ਬ੍ਰਹਮਾ ਦੀ ਉਮਰ ਇਸ ਵੱਡੇ ਇਕ ਦਿਨ ਦੇ ਹਿਸਾਬ ਨਾਲ ਸੌ ਸਾਲ ਦੀ ਹੁੰਦੀ ਹੈ ਜੋ 16 ਲੱਖ ਖਰਬ ਸਾਲ ਦੀ ਹੋਇਆ ਕਰਦੀ ਹੈ। ਜਦੋਂ ਇਕ ਬ੍ਰਹਮਾ ਖਤਮ ਹੋ ਜਾਂਦਾ ਹੈ ਤਾਂ ਸ਼ਿਵ ਜੀ ਦਾ ਇਕ ਦਿਨ ਹੋਇਆ ਕਰਦਾ ਹੈ। ਇਸੇ ਤਰ੍ਹਾਂ ਉਸ ਦੀ ਸੌ ਸਾਲ ਦੀ ਉਮਰ ਹੁੰਦੀ ਹੈ। ਇਸ ਤਰ੍ਹਾਂ ਵੀ ਦਸਦੇ ਹਨ ਕਿ ਕਲਪ ਬ੍ਰਿਛ ਦਾ ਜਦੋਂ ਇਕ ਪੱਤਾ ਝੜ ਜਾਂਦਾ ਹੈ ਤਾਂ ਉਸ ਸਮੇਂ ਨੂੰ ਕਲਪ ਆਖਦੇ ਹਨ। ਜਦੋਂ ਉਸ ਦੇ ਲੱਖਾਂ ਪੱਤੇ ਝੜ ਜਾਣ ਤਾਂ ਮਹਾਂਕਲਪ ਆਖਦੇ ਹਨ। ਉਸ ਸਮੇਂ ਸੰਸਾਰ ਵਿਚ ਪਰਲੋਂ ਆਉਂਦੀ ਹੈ। ਗੁਰੂ ਮਹਾਰਾਜ ਜੀ ਵੀ ਇਸ ਤਰ੍ਹਾਂ ਫੁਰਮਾਨ ਕਰਦੇ ਹਨ –

***ਕਈ ਬਾਰ ਪਸਰਿਓ ਪਾਸਾਰ॥ ਸਦਾ ਸਦਾ ਇਕੁ ਏਕੰਕਾਰ॥***

***ਪੰਨਾ – 276***

ਸੋ ਸੰਸਾਰ ਦੀ ਐਨੀ ਲੰਮੀ ਉਮਰ ਹੈ ਜੋ ਖਰਬਾਂ-ਖਰਬਾਂ ਸਾਲਾਂ ਵਿਚ ਹੈ ਇਸ ਨੂੰ ਸਤਿ ਮੰਨ ਲਿਆ ਗਿਆ ਹੈ ਅਤੇ ਪ੍ਰਮੇਸ਼ਰ ਤੋਂ ਬਿਲਕੁਲ ਵੱਖਰਾ ਮੰਨਿਆ ਗਿਆ ਹੈ। ਗੁਰਮਤਿ ਦਾ ਸਿਧਾਂਤ ਇਹ ਦਸਦਾ ਹੈ ਕਿ ਇਥੇ ਵਾਹਿਗੁਰੂ ਜੀ ਆਪ ਹੀ ਸੰਸਾਰ ਰੂਪ ਹੋ ਕੇ ਖੇਲ੍ਹਦੇ ਹਨ ਇਸ ਨੂੰ ਸਤਿ ਇਸ ਕਰਕੇ ਕਿਹਾ ਜਾਂਦਾ ਹੈ ਕਿ ਇਹ ਸਤਿ ਤੋਂ ਉਤਪਤਿ ਹੋਇਆ ਸਤਿ ਹੀ ਇਕ ਖੇਲ੍ਹ ਹੈ –

***ਆਪਿ ਸਤਿ ਕੀਆ ਸਭ ਸਤਿ॥ ਤਿਸੁ ਪ੍ਰਭ ਤੇ ਸਗਲੀ ਉਤਪਤਿ॥***
***ਤਿਸੁ ਭਾਵੈ ਤਾ ਕਰੇ ਬਿਸਥਾਰੁ॥ ਤਿਸੁ ਭਾਵੈ ਤਾ ਏਕੰਕਾਰੁ॥***

***ਅਨਿਕ ਕਲਾ ਲਖੀ ਨਹ ਜਾਇ॥ ਜਿਸੁ ਭਾਵੈ ਤਿਸੁ ਲਏ ਮਿਲਾਇ॥***
***ਕਵਨ ਨਿਕਟਿ ਕਵਨ ਕਹੀਐ ਦੂਰਿ॥ ਆਪੇ ਆਪਿ ਆਪ ਭਰਪੂਰਿ॥***
***ਅੰਤਰਗਤਿ ਜਿਸੁ ਆਪਿ ਜਨਾਏ॥ ਨਾਨਕ ਤਿਸੁ ਜਨ ਆਪਿ ਬੁਝਾਏ॥***
***ਪੰਨਾ - 294***

ਗੁਰੂ ਮਹਾਰਾਜ ਜੀ ਇਸੇ ਆਸ਼ੇ ਨਾਲ 'ਸਚੇ ਤੇਰੇ ਖੰਡ ਸਚੇ ਬ੍ਰਹਿਮੰਡ॥' ਫੁਰਮਾਨ ਕਰਦੇ ਹਨ ਇਸ ਦਾ ਮਤਲਬ ਇਹ ਹੈ ਕਿ ਵਾਹਿਗੁਰੂ ਜੀ ਕਿਉਂਕਿ ਆਪ ਹੀ ਅਨੰਤ ਰੂਪ ਹੋਇਆ ਹੈ, ਖੰਡ ਵੀ ਬ੍ਰਹਿਮੰਡ ਵੀ ਉਸ ਦਾ ਹੀ ਇਕ ਚਮਤਕਾਰ ਹਨ ਇਥੇ ਮਾਇਆ ਮਾਖੀ ਵਗੈਰਾ ਕੋਈ ਚੀਜ਼ ਨਹੀਂ ਹੈ, ਉਹ ਆਪ ਹੀ ਸੰਸਾਰ ਨੂੰ ਰਚ ਲੈਂਦਾ ਹੈ -

***ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ॥***
***ਨਾਨਕ ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ॥***
***ਪੰਨਾ - 276***

ਗੁਰਮਤਿ ਸਿਧਾਂਤ ਅਨੁਸਾਰ ਇਹ ਮਨੌਤ ਜੋ ਸੰਸਾਰ ਨੂੰ ਅਤੇ ਵਾਹਿਗੁਰੂ ਜੀ ਨੂੰ ਵਖਰਾ-ਵੱਖਰਾ ਮੰਨਦੀ ਹੈ ਨਹੀਂ ਰਹਿੰਦੀ, ਗੁਰੂ ਮਹਾਰਾਜ ਜੀ ਇਸ ਨੂੰ ਪ੍ਰਭੂ ਦੀ ਖੇਲ੍ਹ ਦਸਦੇ ਹਨ -

***ਜਬ ਉਦਕਰਖ ਕਰਾ ਕਰਤਾਰਾ॥***
***ਪ੍ਰਜਾ ਧਰਤ ਤਬ ਦੇਹ ਅਪਾਰਾ॥***
***ਜਬ ਆਕਰਖ ਕਰਤ ਹੋ ਕਬਹੂੰ॥***
***ਤੁਮ ਮੈ ਮਿਲਤ ਦੇਹ ਧਰ ਸਬਹੂੰ॥ ਕਬਯੋ ਵਾਚ ਬੇਨਤੀ ਚੌਪਈ***

ਜਦੋਂ ਸੰਸਾਰ ਦੀ ਖੇਲ੍ਹ ਉਜਾੜ ਦਿੰਦੇ ਹਨ, ਉਸ ਵੇਲੇ ਸਾਰਾ ਸੰਸਾਰ ਹੀ ਵਾਹਿਗੁਰੂ ਵਿਚ ਲੀਨ ਹੋ ਜਾਂਦਾ ਹੈ, ਵੱਖਰਾ ਨਹੀਂ ਰਹਿੰਦਾ। ਮੱਕੜੀ, ਜਾਲਾ ਆਪਣੇ ਵਿਚੋਂ ਤਣਦੀ ਹੈ ਪਰ ਉਹ ਜਾਲੇ ਵਿਚ ਘਟ-ਘਟ ਵਿਚ ਵਿਆਪਕ ਨਹੀਂ ਹੈ, ਤੰਦ-ਤੰਦ ਵਿਚ ਵਿਆਪਕ ਨਹੀਂ ਹੈ। ਉਹ ਜਾਲੇ ਦੇ ਇਕ ਪਾਸੇ ਹੋ ਕੇ ਬੈਠ ਜਾਂਦੀ ਹੈ ਪਰ ਇਸ ਦੇ ਵਿਪਰੀਤ ਵਾਹਿਗੁਰੂ ਜੀ ਸੰਸਾਰ ਆਪ ਰਚਦੇ ਹਨ, ਰਚ ਕੇ ਇਸ ਦੇ ਕਣ-ਕਣ ਵਿਚ ਰਮੇ ਰਹਿੰਦੇ ਹਨ ਪਰ ਉਨ੍ਹਾਂ ਦੀ ਆਪਣੀ ਸੁਤੰਤਰ ਹਸਤੀ ਸੰਸਾਰ ਵਿਚ **desolve** (ਰਲ ਕੇ ਖਤਮ) ਨਹੀਂ ਹੁੰਦੀ। ਉਨ੍ਹਾਂ ਦੀ 'ਬੈਠਾ ਵੇਖੈ ਵਖ ਇਕੇਲਾ' ਸਥਿਤੀ ਬਣੀ ਰਹਿੰਦੀ ਹੈ, ਸੰਸਾਰ ਉਨ੍ਹਾਂ ਦਾ ਰੂਪ ਹੁੰਦਿਆਂ ਹੋਇਆਂ ਵੀ ਉਨ੍ਹਾਂ ਨੂੰ ਆਪਣੇ ਵਿਚ ਲੈਅ ਨਹੀਂ ਕਰ ਸਕਦਾ, ਵਾਹਿਗੁਰੂ ਜੀ ਸੰਸਾਰ ਨੂੰ ਆਪਣੇ ਵਿਚ ਲੈਅ ਕਰ ਲੈਂਦੇ ਹਨ ਅਤੇ ਸੰਸਾਰ ਉਨ੍ਹਾਂ ਤੋਂ ਕਿਸੇ ਤਰ੍ਹਾਂ ਵੀ ਵੱਖ ਨਹੀਂ ਹੋਇਆ ਕਰਦਾ, ਇਹ ਹਰੀ ਦਾ ਰੂਪ ਹੀ ਹੋਇਆ ਕਰਦਾ ਹੈ ਜਿਵੇਂ ਕਿ -

***ਇਹ ਵਿਸੁ ਸੰਸਾਰੁ ਤੁਮ ਦੇਖਦੇ***
***ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥ ਪੰਨਾ - 922***

ਵਾਹਿਗੁਰੂ ਜੀ ਦੀ ਮੌਜ ਹੈ ਉਹ ਚਾਹੇ ਸਰਗੁਣ ਹੋਣ, ਚਾਹੇ ਨਿਰਗੁਣ ਹੋਣ, ਚਾਹੇ ਉਹ ਨਿਰੰਕਾਰ ਹੋਣ, ਚਾਹੇ ਸੁੰਨ ਸਮਾਧੀ ਹੋਣ ਉਹ ਆਪੇ ਹੀ ਆਪ ਹਨ। ਜਦੋਂ ਸੰਸਾਰ ਦੇ ਰੂਪ ਵਿਚ ਪ੍ਰਗਟ ਹੁੰਦੇ ਹਨ ਤਾਂ ਵੀ ਉਹ ਆਪ ਹਨ ਜਦੋਂ ਸੰਸਾਰ ਸਥਿਤ ਹੁੰਦਾ ਹੈ ਤਾਂ ਵੀ ਉਹ ਆਪ ਹੀ ਹੁੰਦੇ ਹਨ ਜਦੋਂ ਸੰਸਾਰ ਨਹੀਂ ਰਹਿੰਦਾ ਉਸ ਵੇਲੇ ਵੀ ਉਹ ਆਪ ਹੀ ਰਹਿੰਦੇ ਹਨ। ਇਸ ਨੂੰ ਬਹੁਤ ਸਾਰੇ ਸਿਆਣੇ ਇਹ ਆਖਦੇ ਹਨ ਕਿ ਇਹ ਸੰਸਾਰ ਵਾਹਿਗੁਰੂ ਜੀ ਦਾ ਫੁਰਨਾ ਹੈ। ਅਸੀਂ ਅਲਪੱਗ ਹਾਂ, ਉਹ ਸਰਬੱਗ ਹੈ, ਫੁਰਨੇ ਤਾਂ ਅਸੀਂ ਵੀ ਕਰਦੇ ਹਾਂ ਪਰ ਅਲਪੱਗ ਹੋਣ ਕਰਕੇ ਸਾਡਾ ਫੁਰਨਾ ਸਾਕਾਰ ਨਹੀਂ ਹੁੰਦਾ। ਸਾਡੇ ਵਿਚ ਸੱਤਾ ਤਾਂ ਹੈ ਕਿ ਅਸੀਂ ਫੁਰਨੇ ਨਾਲ ਰਚਨਾ ਰਚ ਸਕੀਏ ਪਰ ਉਹ ਜਾਗ੍ਰਤ ਅਵਸਥਾ ਵਿਚ ਨਹੀਂ ਰਹਿੰਦਾ। ਸੁਰਤ ਵਾਲੀ ਸੁਪਨ ਅਵਸਥਾ ਵਿਚ ਜੋ ਅਸੀਂ ਰਚਨਾ ਰਚ ਰਖਦੇ ਹਾਂ ਸਾਡੀ ਹੋਂਦ ਉਸੇ ਤਰ੍ਹਾਂ ਕਾਇਮ ਰਹਿੰਦੀ ਹੈ ਪਰ ਇਹ ਫੁਰਨੇ ਅਨੇਕਾਂ ਰੂਪ, ਅਨੇਕਾਂ ਰੰਗ, ਅਨੇਕਾਂ ਜੰਤ੍ਰ, ਰੇਲਾਂ, ਨਦੀ, ਨਾਲੇ, ਤੋਪਾਂ, ਫਸਲਾਂ, ਅਨੇਕਾਂ ਜੂਨਾਂ ਨੂੰ ਸੁਪਨੇ ਵਿਚ ਦੇਖਦੀ ਹੈ। ਅਸੀਂ ਉਸੇ ਤਰ੍ਹਾਂ ਰਹਿੰਦੇ ਹਾਂ, ਸਾਡਾ ਕੁਝ ਘਟਦਾ

ਵਧਦਾ ਨਹੀਂ ਹੈ ਅਤੇ ਜਦੋਂ ਸੁਪਨਾ ਖਤਮ ਹੋ ਜਾਂਦਾ ਹੈ ਤਾਂ ਕੋਈ ਚੀਜ਼ ਬਕਾਇਆ ਨਹੀਂ ਰਹਿੰਦੀ। ਸਿਰਫ ਸਾਡੀ ਯਾਦਾਸ਼ਤ ਪ੍ਰਕ੍ਰਿਤੀ ਦੀ ਹੋਣ ਕਰਕੇ ਉਹਦੇ ਵਿਚ ਯਾਦ ਦੀਆਂ ਲਕੀਰਾਂ ਪੈ ਜਾਂਦੀਆਂ ਹਨ। ਪ੍ਰਮੇਸ਼ਰ ਵਿਚ ਇਹ ਚੀਜ਼ ਨਹੀਂ। ਉਸ ਦਾ ਸੁਤੇ ਫੁਰਨਾ ਜਿਸਨੂੰ ਸਾਸ਼ਤਰਾਂ ਵਿਚ ਕਿਹਾ ਗਿਆ ਹੈ 'ਅਹੰ ਬਹੁਸਿਆਮਾ' ਮੈਂ ਇਕ ਤੋਂ ਅਨੇਕ ਹੋ ਜਾਵਾਂ। ਇਸ ਨਾਲ ਹੀ ਪੂਰੀ ਸਾਇੰਸ ਦੀ ਉਤਪਤੀ ਹੁੰਦੀ ਹੈ, ਪੂਰਨ ਹੁਕਮ ਦੀ ਉਤਪਤੀ ਹੁੰਦੀ ਹੈ ਜਿਸ ਵਿਚ ਕਿਸੇ ਪਾਸੇ ਵੀ ਕੋਈ ਅਧੂਰਾਪਨ ਕੋਈ ਰੂਪੀ ਨਹੀਂ ਹੁੰਦਾ ਉਸੇ ਵਿਚ ਸੰਸਾਰ ਜਿਸ ਵਿਚ ਅਸੀਂ ਦੇਖਦੇ ਹਾਂ ਪ੍ਰਗਟ ਹੋ ਜਾਂਦਾ ਹੈ -

***ਏਕ ਕਵਾਵੈ ਤੇ ਸਭਿ ਹੋਆ॥ ਪੰਨਾ - 1003***

ਸੋ ਇਸ ਕਰਕੇ ਸੰਸਾਰ ਅਤੇ ਵਾਹਿਗੁਰੂ ਜੀ ਨੂੰ ਵੱਖੋ-ਵੱਖ ਦੇਖਣਾ ਇਕ ਬਹੁਤ ਵੱਡਾ ਭਰਮ ਹੈ, ਵੱਡੇ-ਵੱਡੇ ਵਿਚਾਰਵਾਨ ਇਸ ਗੱਲ ਵਿਚ ਉਲਝੇ ਪਏ ਹਨ ਅਤੇ ਬ੍ਰਹਮਗਿਆਨ ਦਾ ਅਨੁਭਵ ਨਹੀਂ ਹੋ ਸਕਦਾ ਕਿਉਂਕਿ ਬ੍ਰਹਮਗਿਆਨ ਦਾ ਜੋ ਅਨੁਭਵ ਹੈ -

***ਮਨਿ ਸਾਚਾ ਮੁਖਿ ਸਾਚਾ ਸੋਇ॥***
***ਅਵਰੁ ਨ ਪੇਖੈ ਏਕਸੁ ਬਿਨੁ ਕੋਇ॥***
***ਨਾਨਕ ਇਹ ਲਛਣ ਬ੍ਰਹਮਗਿਆਨੀ ਹੋਇ॥ ਪੰਨਾ - 272***

ਇਸ ਉਪਰ ਦੁਨੀਆਂ ਦੇ ਵਿਚ ਵਰਤ ਰਿਹਾ ਉਦਾਹਰਣ ਦੇ ਕੇ ਹੋਰ ਸਪਸ਼ਟ ਕਰਦੇ ਹਾਂ, ਉਹ ਇਹ ਹੈ ਕਿ ਸੈਂਕੜੇ ਕੁਇੰਟਲ ਸੋਨੇ ਨੂੰ ਢਾਲ ਕੇ ਹਜ਼ਾਰਾਂ ਕਾਰੀਗਰ ਅਨੇਕ ਕਿਸਮ ਦੇ ਗਹਿਣੇ ਬਣਾ ਰਹੇ ਹਨ। ਗਹਿਣੇ ਦੇਖਣ ਵਿਚ ਬਿਲਕੁਲ ਵਖਰੇ-ਵਖਰੇ ਲਗ ਰਹੇ ਹਨ। ਮਨ ਨੂੰ ਮੋਂਹਦੇ ਹਨ ਗਹਿਣਿਆਂ ਦੀਆਂ ਅਨੇਕਾਂ-ਅਨੇਕਾਂ ਸ਼ਕਲਾਂ ਹਨ। ਸਾਰੇ ਵੱਖਰੇ-ਵੱਖਰੇ ਨਜ਼ਰ ਆ ਰਹੇ ਹਨ ਪਰ ਜਦੋਂ ਪਾਰਖੂ ਦੀ ਦ੍ਰਿਸ਼ਟੀ ਵਿਚ ਪੈਂਦੇ ਹਨ ਤਾਂ ਉਹ ਗਹਿਣਿਆਂ ਦੀਆਂ ਸ਼ਕਲਾਂ ਨਹੀਂ ਦੇਖਦਾ, ਉਹ ਕਸਵੱਟੀ ਤੇ ਲਾ ਕੇ ਦੇਖਦਾ ਹੈ ਇਹ ਕਿੰਨੇ ਵੰਨੀ (ਕੈਰਟ) ਦਾ ਸੋਨਾ ਹੈ। ਸਾਰੇ ਗਹਿਣੇ ਅਸਲ ਵਿਚ ਕੀ ਹਨ, ਸੋਨਾ ਹੀ ਹਨ। ਇਸੇ ਤਰ੍ਹਾਂ ਨਾਲ ਸੰਸਾਰ ਦੇ ਸਾਰੇ ਰੂਪ, ਰੰਗ ਜੋ ਕੁਝ ਦ੍ਰਿਸ਼ਟੀ ਵਿਚ ਆ ਰਹੇ ਹਨ, ਚਾਹੇ ਗੁਪਤ ਹੈ, ਪ੍ਰਗਟ ਹੈ, ਚਾਹੇ ਉਹ ਕੋਈ ਸ਼ਕਤੀ ਹੈ ਇਹ ਸਭ ਕੁਝ ਪ੍ਰਮੇਸ਼ਰ ਹੀ ਹੈ। ਇਸ ਵਿਚ ਇਕ ਬੜਾ ਫਰਕ ਪੈਂਦਾ ਹੈ ਜੇ ਹਰ ਚੀਜ਼ ਪ੍ਰਮੇਸ਼ਰ ਹੈ ਤਾਂ ਉਸ ਵਿਚ ਪ੍ਰਮੇਸ਼ਰ ਦੀ ਸ਼ਕਤੀ ਹੋਣੀ ਚਾਹੀਦੀ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਪਿਆਰਿਓ! ਸਿਧਾਂਤ ਇਹ ਹੈ ਕਿ -

***ਜੈਸੀ ਮਤਿ ਦੇਇ ਤੈਸਾ ਪਰਗਾਸ॥ ਪਾਰਬ੍ਰਹਮੁ ਕਰਤਾ ਅਬਿਨਾਸ॥***
***ਪੰਨਾ - 275***

ਤੁਸੀਂ ਹਰ ਰੋਜ਼ ਦੇਖਦੇ ਹੋ ਕਿ ਖੇਤਾਂ ਵਿਚੋਂ ਉਚਿਆਂ ਖੰਭਿਆਂ ਉਪਰੋਂ ਬਿਜਲੀ ਦੀਆਂ ਤਾਰਾਂ ਗੁੰਜ਼ਾਰ ਪਾਉਂਦੀਆਂ ਲੰਘ ਰਹੀਆਂ ਹਨ, ਉਨ੍ਹਾਂ ਵਿਚ 11 ਹਜ਼ਾਰ ਵਾਟ ਦੀ ਸ਼ਕਤੀ ਹੁੰਦੀ ਹੈ ਜੋ ਨੇੜੇ ਆਈ ਚੀਜ਼ ਨੂੰ ਖਿਚ ਲੈਂਦੀਆਂ ਹਨ ਅਤੇ ਸਾੜ ਦਿੰਦੀਆਂ ਹਨ। ਜਦੋਂ ਇਸ ਨੂੰ ਅਸੀਂ ਟਰਾਂਸਫਾਰਮਾਂ ਰਾਹੀਂ ਘਟਾ ਕੇ 110 ਜਾਂ ਹੋਰ ਘੱਟ ਕਰਦੇ ਹਾਂ ਤਾਂ ਓਹੀ ਬਿਜਲੀ ਡਾਕਟਰ ਵਰਤਦੇ ਹਨ। ਜਿਸਦਾ ਦਿਮਾਗ ਸਹੀ ਕੰਮ ਨਾ ਕਰਦਾ ਹੋਵੇ, ਉਸ ਨੂੰ ਡਾਕਟਰ ਝਟਕੇ ਦਿੰਦੇ ਹਨ ਉਹ ਬਹੁਤ ਥੋੜ੍ਹੀ ਸ਼ਕਤੀ ਦੀ ਹੁੰਦੀ ਹੈ। ਇਸੇ ਤਰ੍ਹਾਂ ਜੇ ਕੋਈ ਬਲਬ ਬਣਾ ਲਿਆ ਜਾਵੇ ਉਹ ਲੱਖ ਵਾਟ ਦਾ ਹੋਵੇ, ਉਹ ਸੇਕ ਨਾਲ ਨਾ ਟੁੱਟੇ ਇਹ ਹੋ ਸਕਦਾ ਹੈ, ਪਰ ਇਹੀ ਬਲਬ ਜਦੋਂ ਜ਼ੀਰੋ ਵਾਟ ਦਾ ਬਣ ਜਾਂਦਾ ਹੈ ਤਾਂ ਉਸ ਦੀ ਰੋਸ਼ਨੀ ਬਹੁਤ ਘੱਟ ਜਾਂਦੀ ਹੈ। ਇਸ ਤੋਂ ਵੀ ਥੱਲੇ ਰੋਸ਼ਨੀ ਨੂੰ ਘਟਾਇਆ ਜਾ ਸਕਦਾ ਹੈ। ਹੈ ਤਾਂ ਸਾਰੀ ਬਿਜਲੀ ਪਰ ਉਹ ਟਰਾਂਸਫਾਰਮਾਂ ਰਾਹੀਂ ਘਟ ਕੀਤੀ ਹੋਈ ਟਿਊਬਵੈਲ ਚਲਾਉਂਦੀ ਹੈ। ਹੋਰ ਅਨੇਕਾਂ ਕਾਰਜ ਚਲਾਉਂਦੀ ਹੈ। ਇਹ ਨਹੀਂ ਕਿ ਸਾਰੀ ਬਿਜਲੀ ਇਕੋ ਤਾਕਤ ਦੀ ਹੋਵੇ, ਇਸੇ ਤਰ੍ਹਾਂ ਨਾਲ ਪ੍ਰਮ ਚੇਤਨ ਪ੍ਰਕ੍ਰਿਤੀ ਦੇ ਅਨੇਕਾਂ ਸਰੀਰਾਂ ਵਿਚ ਖੇਲ੍ਹ ਕਰਦੀ ਹੈ, ਜਿਹੋ ਜਿਹੀ ਸਰੀਰ ਦੀ ਬਣਤਰ ਹੁੰਦੀ ਹੈ, ਉਤਨੀ ਹੀ ਤਾਕਤ ਉਸ ਵਿਚ ਹੋਇਆ ਕਰਦੀ ਹੈ ਇਸ ਕਰਕੇ ਇਹ ਕਹਿਣਾ ਕਿ ਇਹ ਵੀ ਰੱਬ ਹੈ, ਉਹ ਵੀ ਰੱਬ ਹੈ ਤਾਂ ਰੱਬ ਵਰਗੀ ਤਾਕਤ ਵੀ ਆਉਣੀ ਚਾਹੀਦੀ ਹੈ। ਜੇ ਅਸੀਂ ਹੋਰ ਅੱਗੇ ਵਧ ਕੇ ਵਿਚਾਰ ਕਰੀਏ, ਦੇਖੋ, ਇਹ ਜੀਵ ਪ੍ਰਮੇਸ਼ਰ

ਦੀ ਅੰਸ ਹੈ ਉਸ ਦੀ ਇਕ ਨੂਰੀ ਕਿਰਨ ਹੈ ਪਰ ਜਦੋਂ ਪ੍ਰਕ੍ਰਿਤੀ ਵਿਚ ਰਲ ਕੇ ਆਪਣੇ ਆਪ ਨੂੰ ਜੋਤ ਦੀ ਥਾਂ ਸਰੀਰ ਸਮਝਦੀ ਹੈ ਉਸ ਵੇਲੇ ਇਹ ਪੂਰਨ ਰੂਪ ਵਿਚ ਭੁੱਲ ਜਾਂਦਾ ਹੈ ਕਿ ਮੈਂ ਤਾਂ ਉਸ ਵਾਹਿਗੁਰੂ ਦੀ ਜੋਤ ਹਾਂ ਜਿਸ ਨੂੰ ਮਹਾਰਾਜ ਜੀ ਇਸ ਤਰ੍ਹਾਂ ਫੁਰਮਾਨ ਕਰਦੇ ਹਨ -

*ਧਾਰਨਾ - ਮਨ ਤੂੰ ਜੋਤ ਸਰੂਪ ਹੈ, ਆਪਣਾ ਮੂਲ ਪਛਾਣ।*
*ਆਪਣਾ ਮੂਲ ਪਛਾਣ - 2, 2.*
*ਮਨ ਤੂੰ ਜੋਤ ਸਰੂਪ ਹੈ...........।*

***ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥***
***ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ॥*** *ਪੰਨਾ - 441*

ਸੋ ਸਾਰੀ ਵਿਚਾਰ ਦਾ ਸਿੱਟਾ ਇਹ ਨਿਕਲਿਆ ਕਿ ਸੰਸਾਰ ਤੇ ਵਾਹਿਗੁਰੂ ਨੂੰ ਅੱਡ-ਅੱਡ ਸਮਝਣਾ ਇਕ ਭਰਮ ਮਾਤਰ ਹੈ, ਮਾਇਆ ਦਾ ਅਸਰ ਹੈ, ਅਗਿਆਨਤਾ ਹੈ ਪਰ ਜਦੋਂ ਪੂਰਨ ਮਹਾਂਪੁਰਸ਼, ਪੂਰਨ ਸਤਿਗੁਰੂ ਇਸ ਨੂੰ ਸਰੀਰ ਰੂਪੀ ਘਰ ਵਿਚ, ਵਾਹਿਗੁਰੂ ਜੀ ਦਾ ਘਰ ਦਿਖਾ ਦੇਵੇ ਤਾਂ ਇਹ ਵਖਰਾ ਹੋਇਆ ਹੋਇਆ ਜੀਵ ਜਾਣ ਜਾਂਦਾ ਹੈ ਕਿ ਮੈਂ ਉਸ ਪ੍ਰਭੂ ਤੋਂ ਵੱਖ ਨਹੀਂ ਹਾਂ, 100% ਮੈਂ ਓਹੋ ਜਿਹਾ ਹੀ ਹਾਂ, ਪਰ ਮੈਂ ਲਘੂ ਹਾਂ ਉਹ ਮਹਾਨ ਹੈ; ਮੈਂ ਛੋਟਾ ਹਾਂ ਉਹ ਸੰਪੂਰਨ ਹੈ, ਹਾਂ ਮੈਂ ਉਸੇ ਦਾ ਰੂਪ, ਮੇਰੀ ਵੱਖਰੀ ਹਸਤੀ ਕੋਈ ਨਹੀਂ ਹੈ, ਕੇਵਲ ਹਉਮੈ ਕਰਕੇ ਮੈਨੂੰ ਵਖਰਾਪਣ ਭਾਸਦਾ ਹੈ। ਸੋ ਇਹ ਭਰਮ ਸਤਿਗੁਰੂ ਦੂਰ ਕਰਦਾ ਹੈ। ਇਸ ਭਰਮ ਨੂੰ ਸੰਸਾਰ ਅਤੇ ਬ੍ਰਹਮ ਨੂੰ ਵੱਖੋ-ਵੱਖਰਾ ਜਾਨਣਾ ਕਹਿੰਦੇ ਹਨ ਪਰ ਜਦੋਂ ਗੁਰੂ ਗਿਆਨ ਦਾ ਸੁਰਮਾ ਨੇਤਰਾਂ ਵਿਚ ਪਾ ਦਿੰਦਾ ਹੈ ਤਾਂ ਦਿਬਜ ਨੇਤਰ ਖੁਲ੍ਹ ਜਾਂਦੇ ਹਨ ਜਿਵੇਂ ਕਿ ਸਾਰੇ ਬੋਲ ਕੇ ਪੜ੍ਹੋ -

*ਧਾਰਨਾ - ਗੁਰਾਂ ਨੇ ਮੇਰੇ ਓ ਨੈਣ ਖੋਲ੍ਹ ਤੇ,*
*ਮੈਨੂੰ ਸਾਰਿਆਂ ਘਟਾਂ ਦੇ ਵਿਚ ਦਿਸਿਆ - 2, 2*

***ਗੁਰਹਿ ਦਿਖਾਇਓ ਲੋਇਨਾ॥***
***ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ॥***
*ਪੰਨਾ - 407*

ਸੋ ਇਸੇ ਤਰ੍ਹਾਂ ਨਾਲ ਇਸ ਜੀਵ ਨੂੰ ਇਹ ਭਰਮ ਪਏ ਹੋਏ ਹਨ ਜੋ ਇਸ ਜੀਵ ਨੂੰ ਬੇਹਿਸ ਕਰ ਰਹੇ ਹਨ। ਸਾਰੇ ਸੰਸਾਰ ਨੂੰ ਵੱਖਰਾ-ਵੱਖਰਾ ਕੀਤਾ ਪਿਆ ਹੈ ਕਿਉਂਕਿ ਸਾਰੇ ਮਜ਼੍ਹਬਾਂ ਦੀ ਸ਼ਰਾ ਇਕ ਨਹੀਂ ਹੋ ਸਕਦੀ, ਉਨ੍ਹਾਂ ਦੇ ਆਪਣੀਆਂ-ਆਪਣੀਆਂ ਪ੍ਰਸਥਿਤੀਆਂ ਦੇ ਮੁਤਾਬਿਕ ਕਰਮ ਹੋਇਆ ਕਰਦੇ ਹਨ -

*ਧਾਰਨਾ - ਬੰਧਨ ਦਾ ਮੂਲ ਨੇ, ਕਰਮ ਤੇ ਧਰਮ ਦੋਵੇਂ - 2, 2.*
*ਕਰਮ ਤੇ ਧਰਮ ਦੋਵੇਂ - 2, 2.*
*ਬੰਧਨ ਦਾ ਮੂਲ ਨੇ.............।*

***ਤੀਰਥ ਨਾਇ ਕਹਾ ਸੁਚਿ ਸੈਲੁ॥ ਮਨ ਕਉ ਵਿਆਪੈ ਹਉਮੈ ਮੈਲੁ॥***
***ਕੋਟਿ ਕਰਮ ਬੰਧਨ ਕਾ ਮੂਲੁ॥ ਹਰਿ ਕੇ ਭਜਨ ਬਿਨੁ ਬਿਰਥਾ ਪੂਲੁ॥***
*ਪੰਨਾ - 1149*

ਆਦਮੀ ਅਨੇਕ ਕਿਸਮ ਦੇ ਕਰਮ ਕਰਦਾ ਹੈ, ਕਰਮ ਦੋ ਤਰ੍ਹਾਂ ਦੇ ਹੁੰਦੇ ਹਨ - ਇਕ ਨੂੰ ਸਾਕਾਮ ਦੂਜੇ ਨੂੰ ਨਿਸ਼ਕਾਮ ਕਰਮ ਕਿਹਾ ਜਾਂਦਾ ਹੈ। ਇਕ ਕਰਮਾਂ ਦਾ ਹੋਰ ਵੀ ਵਰਗ ਹੈ ਜਿਸ ਨੂੰ ਨਖਿੱਧ ਕਰਮ ਕਿਹਾ ਜਾਂਦਾ ਹੈ। ਸੋ ਅਸੀਂ ਜੋ ਜ਼ਿਕਰ ਕਰਦੇ ਹਾਂ ਇਹ ਸਾਕਾਮ ਤੇ ਨਿਸ਼ਕਾਮ ਦਾ ਕਰਦੇ ਹਾਂ। ਕਰਮ ਕਰਨ ਤੋਂ ਪਿਛੋਂ ਉਸ ਦਾ ਫਲ ਮੰਗਿਆ ਜਾਂਦਾ ਹੈ, ਦੁਨੀਆਂ ਦੀਆਂ ਪ੍ਰਾਪਤੀਆਂ ਵਾਸਤੇ ਵੀ ਕਰਮ ਕਰਦੇ ਹਨ ਜਿਵੇਂ ਅੱਜਕਲ੍ਹ ਬਹੁਤ ਸਾਰੇ ਪ੍ਰੇਮੀ ਕਰਮ ਦਾ ਫਲ ਮੁਖ ਰੱਖ ਕੇ ਅਖੰਡਪਾਠ ਕਰਾਉਂਦੇ ਹਨ, ਦਾਨ ਕਰਦੇ ਹਨ, ਲੰਗਰ ਚਲਾਉਂਦੇ ਹਨ, ਬੱਝਵੀਂ ਸੇਵਾ ਕਰਦੇ ਹਨ ਕਿ ਮੈਂ ਐਨੀ ਵਾਰੀ ਹਜ਼ੂਰ ਸਾਹਿਬ, ਹੇਮਕੁੰਟ

ਸਾਹਿਬ, ਕਾਹਬੇ ਜਾਂ ਕਾਂਸ਼ੀ ਜਾਵਾਂਗਾ ਇਹ ਕਰਮ ਕਿਸੇ ਫਲ ਦੀ ਪ੍ਰਾਪਤੀ ਵਾਸਤੇ ਕੀਤੇ ਜਾਂਦੇ ਹਨ।

ਕਈ ਕਰਮ ਐਸੇ ਹਨ ਜਿਨ੍ਹਾਂ ਦੇ ਕਰਨ ਨਾਲ ਪਾਪ ਲਗਦਾ ਹੈ ਜਿਵੇਂ ਪਸ਼ੂਆਂ ਜਾਂ ਆਦਮੀ ਦੀ ਬਲੀ ਦੇਣੀ, ਜਾਂ ਹੋਰ ਨਖਿੱਧ ਕਰਮ ਕਰਕੇ ਫਲ ਭਾਲਣਾ। ਕਰਮ ਕਰਨ ਨਾਲ ਸਵਰਗ ਵੀ ਮਿਲ ਜਾਂਦਾ ਹੈ, ਨਰਕ ਵੀ ਮਿਲ ਜਾਂਦਾ ਹੈ, ਧਨ ਵੀ ਮਿਲ ਜਾਂਦਾ ਹੈ, ਸੁਖ ਵੀ ਮਿਲ ਜਾਂਦਾ ਹੈ, ਵਿਸ਼ਿਆਂ ਦੀ ਪ੍ਰਾਪਤੀ ਵੀ ਹੋ ਜਾਂਦੀ ਹੈ ਪਰ ਮੁਕਤੀ ਕਿਸੇ ਤਰ੍ਹਾਂ ਵੀ ਪ੍ਰਾਪਤ ਨਹੀਂ ਹੁੰਦੀ ਕਿਉਂਕਿ ਮੁਕਤੀ ਕੇਵਲ ਗਿਆਨ ਪ੍ਰਾਪਤ ਹੋਣ ਨਾਲ ਹੁੰਦੀ ਹੈ। ਅੰਤਸ਼ਕਰਣ ਵਿਚ ਤਿੰਨ ਕਿਸਮ ਦੀਆਂ ਮੈਲਾਂ ਹਨ - ਮਲ, ਵਿਖਸ਼ੇਪ ਅਤੇ ਆਵਰਣ। ਮਲ ਰੂਪ ਮੈਲ ਹੋਣ ਕਰਕੇ ਆਦਮੀ ਦੇ ਮਨ ਵਿਚ ਅਨੇਕ ਕਿਸਮ ਦੇ ਵਿਸ਼ਿਆਂ ਦੀ ਤ੍ਰਿਸ਼ਨਾ ਬਣੀ ਰਹਿੰਦੀ ਹੈ। ਇਸ ਤਰ੍ਹਾਂ ਸਮਝ ਲਓ ਕਿ ਕਿਸੇ ਖੇਤ ਵਿਚ ਬੇਅੰਤ ਘਾਹ ਖੜ੍ਹਾ ਹੈ, ਅਨੇਕ ਕਿਸਮ ਦੀਆਂ ਮਾਰੂ ਬੂਟੀਆਂ ਪੈਦਾ ਹੋਈਆਂ ਹਨ ਜੋ ਫਸਲ ਨੂੰ ਕਿਸੇ ਤਰ੍ਹਾਂ ਵੀ ਵਧਣ ਫੁਲਣ ਨਹੀਂ ਦਿੰਦੀਆਂ। ਅਸੀਂ ਟਰੈਕਟਰ ਲੈ ਕੇ ਉਸ ਜ਼ਮੀਨ ਨੂੰ ਵਾਹ ਦਿੰਦੇ ਹਾਂ ਅਤੇ ਧੁੱਪ ਲੁਆ ਕੇ ਉਸ ਦੀਆਂ ਜੜ੍ਹਾਂ ਸੁਕਾ ਲੈਂਦੇ ਹਾਂ, ਫੇਰ ਫਸਲ ਬੀਜੀ ਜਾ ਸਕਦੀ ਹੈ। ਇਸੇ ਤਰ੍ਹਾਂ ਅੰਤਸ਼ਕਰਣ ਦੀ ਮਲ ਦੂਰ ਕਰਨ ਲਈ ਜਗਿਆਸੂ ਨੂੰ ਨਿਸ਼ਕਾਮ ਕਰਮ ਕਰਨੇ ਪੈਂਦੇ ਹਨ - ਮੰਦਰ ਜਾਣਾ, ਗੁਰਦੁਆਰੇ ਜਾਣਾ, ਗਿਰਜੇ ਜਾਣਾ, ਮਸਜਿਦ ਵਿਚ ਨਮਾਜ਼ ਪੜ੍ਹਨ ਲਈ ਜਾਣਾ, ਜਾ ਕੇ ਸਫਾਈ ਕਰਨੀ, ਜੋੜਿਆਂ ਦੀ ਸੰਭਾਲ ਕਰਨੀ, ਸ਼ਾਮਿਆਨੇ ਲਾਉਣੇ, ਸਤਿਸੰਗ ਵਿਚ ਦਰੀਆਂ ਝਾੜਨੀਆਂ, ਬਰਤਨ ਮਾਂਜਣੇ, ਝਾੜੂ ਦੇਣਾ। ਇਹ ਨਿਸ਼ਕਾਮ ਕਰਮ ਹੋਰ ਥਾਵਾਂ ਤੇ ਵੀ ਹੋ ਜਾਇਆ ਕਰਦੇ ਹਨ ਜਿਵੇਂ ਹਸਪਤਾਲ ਬਣਾ ਕੇ ਮਰੀਜ਼ਾਂ ਨੂੰ ਸਾਂਭਣਾ, ਦੁਖੀਆਂ ਦੀ ਸੇਵਾ ਕਰਨੀ ਜਾਂ ਕੋਈ ਬੱਚਾ ਗਰੀਬ ਹੈ ਉਸ ਦੀ ਪੜ੍ਹਾਈ ਲਈ ਉਸ ਨੂੰ ਪੁਸਤਕਾਂ ਲੈ ਦੇਣੀਆਂ ਤੇ ਫੀਸ ਭਰ ਦੇਣੀ। ਇਸੇ ਤਰ੍ਹਾਂ ਨਾਲ ਕਿਸੇ ਦੇ ਮਨਾਂ ਵਿਚ ਪਈਆਂ ਗਲਤਫਹਿਮੀਆਂ ਨੂੰ ਦੂਰ ਕਰਾ ਕੇ ਮੇਲ ਕਰਾ ਦੇਣਾ ਅਤੇ ਟੁਟਿਆਂ ਨੂੰ ਮਿਲਾ ਦੇਣਾ, ਰਸਤੇ ਸਾਫ ਕਰਾ ਦੇਣੇ, ਰਸਤੇ ਤੇ ਲੱਗੇ ਬ੍ਰਿਛਾਂ ਦੀ ਰਾਖੀ ਕਰਨੀ। ਮਿਸਾਲ ਦੇ ਤੌਰ ਤੇ ਟਰੱਕ ਵਾਲੇ ਟਰੱਕ ਦੀ ਮੁਰੰਮਤ ਕਰਾ ਕੇ ਉਥੇ ਹੀ ਪੱਥਰ ਰੋੜੇ ਛੱਡ ਜਾਂਦੇ ਹਨ। ਉਨ੍ਹਾਂ ਨੂੰ ਕੋਈ ਪ੍ਰਵਾਹ ਨਹੀਂ ਹੁੰਦੀ ਕਿ ਕੋਈ ਗਿਰ ਜਾਵੇਗਾ। ਉਨ੍ਹਾਂ ਨੂੰ ਤਾਂ ਇਹ ਹੁੰਦਾ ਹੈ ਕਿ ਮੇਰਾ ਕੰਮ ਤਾਂ ਹੋ ਗਿਆ, ਮੈਂ ਕਿਉਂ ਇਹ ਪੱਥਰ ਚੁਕਾਂ। ਇਹ ਪਾਪ ਕਰਮ ਹੈ ਜੋ ਇਥੇ ਵੀ ਤੇ ਦਰਗਾਹ ਵਿਚ ਵੀ ਭੁਗਤਣਾ ਪੈਂਦਾ ਹੈ। ਦੂਜਾ ਪ੍ਰੇਮੀ ਸੋਚਦਾ ਹੈ ਕਿ ਮੈਂ ਇਹ ਪੱਥਰ ਚੁਕ ਦੇਵਾਂ, ਰਸਤੇ ਵਿਚੋਂ ਕਾਰਾਂ ਲੰਘਣਗੀਆਂ ਕਾਰਾਂ ਦੇ ਨੀਚੇ ਰੇਡੀਏਟਰ ਅਤੇ ਪੈਟਰੋਲ ਟੈਂਕ ਟੁੱਟ ਜਾਣਗੇ। ਮੋਟਰਸਾਈਕਲ ਵਾਲਾ ਜੇ ਪੱਥਰ ਵਿਚ ਲੱਗ ਕੇ ਗਿਰ ਜਾਵੇ ਤਾਂ ਗਿਰ ਕੇ ਮਰ ਵੀ ਸਕਦਾ ਹੈ। ਤਾਂ ਇਹ ਦੋਸ਼ ਉਸ ਉਪਰ ਆਉਂਦਾ ਹੈ ਜਿਸ ਨੇ ਰੋੜੇ ਖਿੰਡੇ ਹੋਏ ਛੱਡ ਦਿਤੇ, ਜਿਸ ਨੇ ਚੁੱਕ ਦਿਤੇ ਉਹ ਨਿਸ਼ਕਾਮ ਕਰਮ ਕਰਦਾ ਹੈ।

ਫਰਵਰੀ 98 ਵਿਚ ਇਕ ਮਿਨੀ ਬੱਸ ਸ਼ਾਦੀ ਪਿਛੋਂ ਬੱਚਿਆਂ ਨੂੰ ਲਿਆ ਰਹੀ ਸੀ, ਪੁਲ ਉਪਰ ਕਿਸੇ ਟਰੱਕ ਵਾਲੇ ਨੇ ਪੱਥਰ ਰੱਖ ਕੇ ਆਪਣੇ ਟਰੱਕ ਦੀ ਮੁਰੰਮਤ ਕਰਾਈ ਸੀ ਪਰ ਮੁਰੰਮਤ ਕਰਾਉਣ ਪਿਛੋਂ ਖੁਦਗਰਜ਼ੀ ਦੇ ਭਾਵ ਅੰਦਰ ਪੱਥਰ ਨਾ ਚੁੱਕੇ। ਪੁਲ ਲੰਘ ਰਹੀ ਬਸ ਪੱਥਰਾਂ ਨਾਲ ਟਕਰਾ ਗਈ ਅਤੇ ਬੇਕਾਬੂ ਹੋ ਕੇ ਦਰਿਆ ਵਿਚ ਗਿਰ ਗਈ, ਸਾਰੇ ਬੱਚੇ ਮਰ ਗਏ।

ਦੁਨੀਆਂ ਵਿਚ ਭੁਚਾਲ ਆਉਂਦੇ ਹਨ, ਅੱਗਾਂ ਲਗ ਜਾਂਦੀਆਂ ਹਨ, ਪਾਣੀ ਵਿਚ ਘਿਰ ਜਾਂਦੇ ਹਨ, ਅੱਗ ਲਗਣ ਨਾਲ ਸਭ ਕੁਝ ਸੜ ਜਾਂਦਾ ਹੈ, ਜੀਵ ਦੁਖੀ ਹੁੰਦੇ ਹਨ। ਕੁਝ ਪੁਰਸ਼ ਵਾਹਿਗੁਰੂ ਦੀ ਦਿਤੀ ਹੋਈ ਦਾਤ ਵਿਚੋਂ ਉਨ੍ਹਾਂ ਪੀੜਤਾਂ ਦੀ ਸਹਾਇਤਾ ਕਰਦੇ ਹਨ ਅਤੇ ਹਮਦਰਦੀ ਨਾਲ ਉਨ੍ਹਾਂ ਦਾ ਦਿਲ ਵਧਾਉਂਦੇ ਹਨ। ਇਸ ਤਰ੍ਹਾਂ ਦੇ ਸੈਂਕੜੇ ਕਰਮ ਚਾਹੇ ਤੁਸੀਂ ਪੰਛੀਆਂ ਦੀ ਮਦਦ ਕਰ ਰਹੇ ਹੋ, ਪੰਛੀਆਂ ਨੂੰ ਚੋਗਾ ਪਾ ਰਹੇ ਹੋ, ਭੁੱਖੇ ਪਸ਼ੂਆਂ ਨੂੰ ਚਾਰਾ ਪਾ ਰਹੇ ਹੋ, ਇਹ ਦਇਆ ਦੇ ਕੀਤੇ ਕਰਮ ਦਰਗਾਹ ਵਿਚ ਫਲਦੇ ਹਨ ਅਤੇ ਅੰਤਸ਼ਕਰਣ ਦੀ ਮੈਲ ਲਾਹੁਣ ਦੀ ਸਮਰਥਾ ਰਖਦੇ ਹਨ ਪਰ ਇਹ ਕਰਮ ਵਾਹਿਗੁਰੂ ਦੀ ਬਖਸ਼ਿਸ਼ ਸਮਝ ਕੇ ਕੀਤੇ ਜਾਣ, ਕਿ ਹੇ ਵਾਹਿਗੁਰੂ! ਤੂੰ ਮੇਰੇ ਤੋਂ ਇਹ ਸੇਵਾ ਲੈ ਰਿਹਾ ਹੈਂ, ਮੈਂ ਤੇਰਾ ਰਿਣੀ ਹਾਂ ਤਾਂ ਇਹ ਕਰਮ ਫਲ ਦਿੰਦੇ ਹਨ। ਜੇ ਕਹੇ ਮੈਂ ਧਨੀ ਹਾਂ, ਮੈਂ ਹੀ ਇਹ ਸਭ ਕੁਝ ਕਰ ਸਕਦਾ ਹਾਂ, ਲੋਕ ਮੇਰੀ ਪ੍ਰਸੰਸਾ ਕਿਉਂ ਨਹੀਂ ਕਰ ਰਹੇ, ਫੇਰ ਇਹ ਕਰਮ ਅਭਿਮਾਨ ਦੇ ਖੇਤਰ ਵਿਚ ਆਉਣ ਕਰਕੇ ਬੇਫਲ ਹੋ ਜਾਂਦੇ ਹਨ। ਮਹਾਰਾਜ ਜੀ ਕਹਿੰਦੇ ਹਨ ਕਿ ਹਉਮੈ ਵਿਚ ਕੀਤੀ ਹੋਈ ਸੇਵਾ ਥਾਂ ਨਹੀਂ ਪਿਆ

ਕਰਦੀ।

***ਗਣਤੈ ਸੇਵ ਨ ਹੋਵਈ ਕੀਤਾ ਥਾਇ ਨ ਪਾਇ॥***
***ਸਬਦੈ ਸਾਦੁ ਨ ਆਇਓ ਸਚਿ ਨ ਲਗੋ ਭਾਉ॥ ਪੰਨਾ - 1246***

***ਵਿਚਿ ਹਉਮੈ ਸੇਵਾ ਥਾਇ ਨ ਪਾਏ॥ ਜਨਮਿ ਮਰੈ ਫਿਰਿ ਆਵੈ ਜਾਏ।।***
***ਸੋ ਤਪੁ ਪੂਰਾ ਸਾਈ ਸੇਵਾ ਜੋ ਹਰਿ ਮੇਰੇ ਮਨਿ ਭਾਣੀ ਹੇ॥ ਪੰਨਾ - 1071***

ਸੋ ਇਸ ਤਰ੍ਹਾਂ ਨਾਲ ਕਰਮ ਧਰਮ ਜਦੋਂ ਅਸੀਂ ਸਾਕਾਮ ਬਿਰਤੀ ਨਾਲ ਕਰਦੇ ਹਾਂ ਤਾਂ ਇਹ ਬੰਧਨ ਹੋ ਜਾਇਆ ਕਰਦੇ ਹਨ।

***ਬੇਦ ਸਾਸਤ੍ਰ ਜਨ ਧਿਆਵਹਿ ਤਰਣ ਕਉ ਸੰਸਾਰੁ॥***
***ਕਰਮ ਧਰਮ ਅਨੇਕ ਕਿਰਿਆ ਸਭ ਊਪਰਿ ਨਾਮੁ ਅਚਾਰੁ॥ ਪੰਨਾ - 405***

ਅੰਤਸ਼ਕਰਣ ਦੀ ਮੈਲ ਦੂਰ ਕਰਨ ਵਾਸਤੇ ਨਿਸ਼ਕਾਮ ਕਰਮ ਸਮਰੱਥ ਹਨ। ਵਿਖਸ਼ੇਪਤਾ ਦੂਰ ਕਰਨ ਵਾਸਤੇ ਸਾਨੂੰ ਉਪਾਸ਼ਨਾ ਕਰਨੀ ਪੈਂਦੀ ਹੈ। ਉਪਾਸ਼ਨਾ ਦੇ ਅਨੇਕਾਂ-ਅਨੇਕਾਂ ਤਰੀਕੇ ਹਨ ਜੋ ਤੱਤ ਬੇਤੇ ਮਹਾਂਪੁਰਸ਼ਾਂ ਦੀ ਸੰਗਤ ਵਿਚੋਂ ਸੁਖੈਨ ਹੀ ਲੱਭ ਜਾਂਦੇ ਹਨ। ਫੇਰ ਇਕ ਦੋਸ਼ ਰਹਿ ਜਾਂਦਾ ਹੈ ਜਿਸ ਨੂੰ ਆਵਰਨ ਦਾ ਪੜਦਾ ਆਖਦੇ ਹਨ, ਫੇਰ ਗੁਰੂ ਜਦੋਂ ਦੇਖਦਾ ਹੈ ਇਹ ਅਧਿਕਾਰੀ ਹੈ ਤਾਂ ਉਸ ਨੂੰ ਉਪਦੇਸ਼ ਦੇ ਕੇ ਗਿਆਨ ਕਰਾ ਦਿੰਦਾ ਹੈ ਫੁਰਮਾਨ ਹੈ -

***ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥ ਪੰਨਾ - 306***
***ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥***
***ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥ ਪੰਨਾ - 293***

ਗਿਆਨਵਾਨ ਜੋ ਸੇਵਾ ਕਰਦਾ ਹੈ ਉਹ ਸ਼ੁਭ ਕਰਮ, ਹੁਕਮ ਅਧੀਨ ਹੋਇਆ ਕਰਦੇ ਹਨ ਅਤੇ ਉਸ ਨੂੰ ਪੁੰਨ ਪਾਪ ਕੋਈ ਨਹੀਂ ਲੱਗਿਆ ਕਰਦਾ, ਪੁੰਨ ਪਾਪ ਤੋਂ ਨਿਰਲੇਪ ਹੋ ਜਾਇਆ ਕਰਦਾ ਹੈ ਕਿਉਂਕਿ ਉਸ ਵਿਚ ਕੁਝ ਕਰਨ ਦਾ ਫੁਰਨਾ ਨਹੀਂ ਹੁੰਦਾ ਉਸ ਦਾ ਮਨ ਅ-ਮਨ ਹੋ ਚੁਕਿਆ ਹੁੰਦਾ ਹੈ, ਉਹ ਉਨਮਨ ਵਿਚ ਪ੍ਰਵੇਸ਼ ਕਰ ਜਾਂਦਾ ਹੈ ਜਿਸ ਨੂੰ ਆਤਮ ਮੰਡਲ ਆਖਿਆ ਜਾਂਦਾ ਹੈ ਉਥੇ ਪ੍ਰਤੱਖ ਰੂਪ ਵਿਚ -

***ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥ ਪੰਨਾ - 1***

ਜੀਵ ਦੀ ਕ੍ਰਿਆ ਆਮ ਤੌਰ ਤੇ ਹਉਮੈ ਅਧੀਨ ਹੋਇਆ ਕਰਦੀ ਹੈ। ਸੋ ਕਰਮ ਧਰਮ ਬੰਧਨ ਹੋਇਆ ਕਰਦੇ ਹਨ -

***ਰਾਜੇ ਧਰਮੁ ਕਰਹਿ ਪਰਥਾਏ॥ ਆਸਾ ਬੰਧੇ ਦਾਨੁ ਕਰਾਏ॥***
***ਰਾਮ ਨਾਮ ਬਿਨੁ ਮੁਕਤਿ ਨ ਹੋਈ ਥਾਕੇ ਕਰਮ ਕਮਾਈ ਹੇ॥***
***ਕਰਮ ਧਰਮ ਕਰਿ ਮੁਕਤਿ ਮੰਗਾਹੀ॥ ਮੁਕਤਿ ਪਦਾਰਥੁ ਸਬਦਿ ਸਲਾਹੀ॥***
***ਬਿਨੁ ਗੁਰ ਸਬਦੈ ਮੁਕਤਿ ਨ ਹੋਈ ਪਰਪੰਚੁ ਕਰਿ ਭਰਮਾਈ ਹੇ॥***
***ਪੰਨਾ - 1024***

ਛੇਵਾਂ ਬੰਧਨ ਜੋ ਇਸ ਜੀਵ ਦੇ ਰਸਤੇ ਵਿਚ ਬਹੁਤ ਭਾਰੀ ਰੁਕਾਵਟ ਹੈ ਉਹ ਇਸ ਦੀਆਂ ਅਨੇਕਾਂ-ਅਨੇਕਾਂ ਕਦੇ ਵੀ ਖਤਮ ਨਾ ਹੋਣ ਵਾਲੀਆਂ ਵਾਸ਼ਨਾਵਾਂ ਹਨ। ਜਨਮ ਲੰਘ ਜਾਂਦੇ ਹਨ ਪਰ ਵਾਸ਼ਨਾ ਨਹੀਂ ਮਰਿਆ ਕਰਦੀ। ਭਾਵੇਂ ਮਨੁੱਖ ਸਰੀਰ ਵਿਚੋਂ ਨਖਿੱਧ ਜੂਨੀਆਂ ਵਿਚ ਚਲਿਆ ਜਾਵੇ ਤਾਂ ਵੀ ਵਾਸ਼ਨਾ ਖਤਮ

ਨਹੀਂ ਹੋਇਆ ਕਰਦੀ। ਇਨ੍ਹਾਂ ਵਾਸ਼ਨਾਵਾਂ ਬਾਰੇ ਪਹਿਲਾਂ ਲੱਗੇ ਦੀਵਾਨਾਂ ਵਿਚ ਬਹੁਤ ਹੀ ਵਿਸਥਾਰ ਨਾਲ ਦਸਿਆ ਜਾ ਚੁਕਿਆ ਹੈ ਅਤੇ 'ਅਗੰਮ ਅਗੋਚਰ ਦਾ ਮਾਰਗ' ਪੁਸਤਕ ਵਿਚ ਬਹੁਤ ਹੀ ਵਿਸਥਾਰ ਨਾਲ ਦਰਜ ਹੈ, ਸ਼ੌਕ ਵਾਲੇ ਜਗਿਆਸੂ ਉਸ ਥਾਂ ਤੋਂ ਪੜ੍ਹ ਕੇ ਵਿਚਾਰ ਕਰ ਸਕਦੇ ਹਨ।

ਗੁਰੂ ਦਸ਼ਮੇਸ਼ ਪਿਤਾ ਜੀ ਦੇ ਜੀਵਨ ਵਿਚ ਇਕ ਕਥਾ ਆਉਂਦੀ ਹੈ ਕਿ ਆਪ ਸਿੰਘਾਂ ਦੇ ਨਾਲ ਆਪਣੇ ਘੋੜੇ ਤੇ ਸਵਾਰ ਹੌਲੀ-ਹੌਲੀ ਚਲ ਰਹੇ ਸਨ। ਅੱਗੇ ਕੋਈ ਬਹੁਤ ਵੱਡਾ ਖੇਤ ਆ ਗਿਆ ਜਦੋਂ ਉਥੋਂ ਲੰਘਣ ਲੱਗੇ ਤਾਂ ਇਕ ਤਿਤਰ ਬਹੁਤ ਜ਼ੋਰ-ਜ਼ੋਰ ਦੀ ਬੋਲ ਰਿਹਾ ਸੀ। ਗੁਰੂ ਮਹਾਰਾਜ ਜੀ ਨੇ ਜਦੋਂ ਉਸ ਤਿਤਰ ਦੀ ਅਵਾਜ਼ ਸੁਣੀ ਤਾਂ ਆਪ ਨੇ ਇਕ ਸ਼ਬਦ ਪੜ੍ਹਿਆ-

***ਧਾਰਨਾ - ਭੂਮੀਆ ਭੂਮ ਉਪਰ ਨਿਤ ਲੁਝੈ,***
***ਛੋਡ ਚਲੇ ਤ੍ਰਿਸ਼ਨਾ ਨਹੀਂ ਬੁਝੇ- 2, 2.***
***ਛੋਡ ਚਲੇ ਤ੍ਰਿਸ਼ਨਾ ਨਹੀਂ ਬੁਝੇ - 2, 2.***
***ਭੂਮੀਆ ਭੂਮ ਉਪਰ ਨਿਤ ਲੁਝੈ.... - 2, 2.***

ਨਾਲ ਜਾਣ ਵਾਲੇ ਸਿੰਘ ਨੇ ਕਿਹਾ ਕਿ ਪਾਤਸ਼ਾਹ! ਸਾਨੂੰ ਵੀ ਇਸ ਸ਼ਬਦ ਦਾ ਰਹੱਸ ਦੱਸਣ ਦੀ ਕ੍ਰਿਪਾ ਕਰੋ ਕਿ ਆਪ ਨੇ ਇਸ ਮੌਕੇ ਤੇ ਇਹ ਸ਼ਬਦ ਕਿਉਂ ਪੜ੍ਹਿਆ? ਤਾਂ ਮਹਾਰਾਜ ਜੀ ਨੇ ਕਿਹਾ ਕਿ ਦੇਖੋ, ਇਹ ਤਿਤਰ ਕਿੰਨੇ ਜ਼ੋਰ ਨਾਲ ਬੋਲਦਾ ਹੈ, ਇਹ ਤਿੱਤਰ ਇਸ ਧਰਤੀ ਦਾ ਮਾਲਕ ਸੀ ਜਿਥੇ ਆਪਾਂ ਜਾ ਰਹੇ ਹਾਂ। ਭਾਵੇਂ ਇਹ ਥੇਹ ਬਣ ਗਿਆ, ਲੋਕ ਉਜੜ, ਪੁਜੜ ਗਏ ਹਨ ਪਰ ਇਹ ਤਿਤਰ ਇਸ ਥਾਂ ਨੂੰ ਨਹੀਂ ਛਡਦਾ। ਇਹਦੀ ਇਕ ਅੱਖ ਕਾਣੀ ਹੈ। ਤੁਸੀਂ ਐਂ ਕਰੋ ਸਾਰੇ ਘੇਰਾ ਪਾ ਲਓ ਅਤੇ ਇਸ ਨੂੰ ਜਿਉਂਦਾ ਫੜ ਕੇ ਸਾਡੇ ਸਾਮ੍ਹਣੇ ਲਿਆਓ। ਸਿੰਘਾਂ ਨੇ ਇਸ ਨੂੰ ਘੇਰਾ ਪਾ ਲਿਆ, ਇਹ ਛੁਪਦਾ ਫਿਰਦਾ ਹੈ, ਨਠਾ-ਨਠਾ ਕੇ ਥਕਾ ਦਿਤਾ ਕਿਉਂਕਿ ਤਿੱਤਰ ਤੇ ਮੋਰ ਦੀ ਉਡਾਰੀ ਬਹੁਤ ਘੱਟ ਹੋਇਆ ਕਰਦੀ ਹੈ। ਇਹ ਲੰਮੀ ਉਡਾਰੀ ਨਹੀਂ ਮਾਰ ਸਕਦੇ। ਜਦੋਂ ਗੁਰੂ ਮਹਾਰਾਜ ਜੀ ਦੇ ਪਾਸ ਲਿਆਂਦਾ ਗਿਆ ਤਾਂ ਸਿੰਘਾਂ ਨੇ ਦੇਖਿਆ ਕਿ ਇਹ ਤਾਂ ਸਚਮੁਚ ਹੀ ਇਕ ਅੱਖ ਤੋਂ ਕਾਣਾ ਹੈ, ਸਾਰਿਆਂ ਨੇ ਗੁਰੂ ਮਹਾਰਾਜ ਨੂੰ ਧੰਨ-ਧੰਨ ਕਰਕੇ ਨਮਸ਼ਕਾਰ ਕੀਤੀ। ਗੁਰੂ ਮਹਾਰਾਜ ਜੀ ਨੂੰ ਪੁਛਿਆ ਕਿ ਸੱਚੇ ਪਾਤਸ਼ਾਹ! ਇਹ ਤਾਂ ਕੋਈ ਕ੍ਰਿਪਾ ਹੀ ਹੋਈ ਹੈ ਕਿ ਇਹ ਤਿੱਤਰ ਆਪ ਨੇ ਮੰਗਵਾਇਆ ਹੈ, ਇਹ ਕੋਈ ਭਾਗਾਂ ਵਾਲਾ ਹੀ ਹੈ ਜਿਸ ਦਾ ਮੇਲ ਆਪ ਦੇ ਪਵਿੱਤਰ ਦਰਸ਼ਨ ਕਰਨ ਦਾ ਹੋਇਆ। ਆਪ ਹੀ ਜਾਣਦੇ ਹੋ ਇਸ ਗੱਲ ਨੂੰ, ਆਪ ਨਾਲ ਮੇਲ ਕਿਉਂ ਹੋਇਆ ਹੈ। ਉਸ ਵੇਲੇ ਗੁਰੂ ਮਹਾਰਾਜ ਜੀ ਕਹਿਣ ਲੱਗੇ, "ਪਿਆਰਿਓ! ਇਹ ਇਸ ਥਾਂ ਦਾ ਰਾਜਾ ਸੀ, ਬਹੁਤ ਸਮਾਂ ਹੋਇਆ, ਉਸ ਵੇਲੇ ਇਹ ਇਥੇ ਰਾਜ ਕਰਿਆ ਕਰਦਾ ਸੀ ਇਸ ਨੇ ਮਰ-ਮਰ ਕੇ ਬਹੁਤ ਸਾਰੇ ਸਰੀਰ ਧਾਰਨ ਕੀਤੇ ਪਰ ਇਹ ਕਿਸੇ ਹਾਲਤ ਵਿਚ ਆਪਣੀ ਰਾਜਧਾਨੀ ਨੂੰ ਨਹੀਂ ਛਡਦਾ, ਇਹ ਮੋਹ ਦਾ ਬੰਨ੍ਹਿਆ ਹੋਇਆ ਵਾਸ਼ਨਾ ਦੇ ਅਧੀਨ ਹੋਇਆ ਹੋਇਆ ਹੈ, ਹੁਣ ਇਸ ਨੇ ਦਰਸ਼ਨ ਕੀਤੇ ਹਨ ਇਹਦੇ ਇਹ ਭਾਗ ਹਨ। ਹੁਣ ਇਸ ਦੇ ਜੰਮਣ ਮਰਨ ਦਾ ਚੱਕਰ ਜੋ ਸੀ ਕੱਟਿਆ ਗਿਆ। ਇਸ ਤਰ੍ਹਾਂ ਮਹਾਰਾਜ ਜੀ ਨੇ ਉਸ ਤਿੱਤਰ ਦਾ ਉਧਾਰ ਕੀਤਾ। ਆਪ ਨੇ ਫੁਰਮਾਨ ਕੀਤਾ ਕਿ ਵਾਸ਼ਨਾ ਕਿੰਨੇ-ਕਿੰਨੇ ਜਨਮ ਆਦਮੀ ਦੇ ਅੰਦਰੋਂ ਜਾਂਦੀ ਨਹੀਂ।

ਇਸੇ ਤਰ੍ਹਾਂ ਨਾਲ ਗੁਰੂ ਮਹਾਰਾਜ ਜੀ ਇਕ ਹੋਰ ਨਗਰ ਵਿਚ ਜਾ ਰਹੇ ਸਨ, ਬਹੁਤ ਸਾਰੇ ਸਿੰਘ ਆਪ ਦੇ ਨਾਲ ਸਨ। ਗੁਰੂ ਮਹਾਰਾਜ ਜੀ ਮਾਲਵੇ ਵਿਚ ਅਲਪਾਣੇ ਪਿੰਡ ਪਹੁੰਚਦੇ ਹਨ, ਇਥੇ ਗੁਰੂ ਮਹਾਰਾਜ ਜੀ ਘੋੜਿਆਂ ਤੋਂ ਉਤਰੇ, ਸਾਥੀ ਸਿੰਘਾਂ ਨੇ ਜਲ ਪਾਣੀ ਛਕਿਆ। ਆਪ ਟਹਿਲਦੇ-ਟਹਿਲਦੇ ਇਕ ਥੇਹ ਉਪਰ ਚਲੇ ਗਏ। ਉਥੇ ਇਕ ਸੁੱਕੇ ਦਰਖਤ ਦੇ ਟਾਹਣੇ ਤੇ ਇਕ ਮੋਟਾ ਘੋਗੜ ਬੈਠਾ ਸੀ। ਗੁਰੂ ਮਹਾਰਾਜ ਜੀ ਨੇ ਤੀਰ ਮਾਰ ਕੇ ਉਸ ਨੂੰ ਮਾਰ ਦਿਤਾ। ਸਿੰਘਾਂ ਨੂੰ ਸੰਸਾ ਪੈ ਗਿਆ ਕਿ ਗੁਰੂ ਮਹਾਰਾਜ ਨੇ ਘੋਗੜ ਕਿਉਂ ਮਾਰ ਦਿਤਾ। ਸਾਰਿਆਂ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ ਆਪ ਨੇ ਘੋਗੜ ਨੂੰ ਕਿਉਂ ਮਾਰ ਦਿਤਾ? ਤਾਂ ਆਪ ਨੇ ਕਿਹਾ ਕਿ ਬਹੁਤ ਸਮਾਂ ਹੋਇਆ ਇਹ ਇਕ ਜਨਮ ਵਿਚ ਫੌਜਾਂ ਦਾ ਮਾਲਕ ਰਾਜਾ ਸੀ, ਇਹ ਗੁਰੂ ਘਰ ਦਾ ਸ਼ਰਧਾਲੂ ਸਿੱਖ ਸੀ। ਇਸ ਨਗਰ ਵਿਚ ਇਕ ਹੋਰ ਪ੍ਰੇਮੀ ਸਿੱਖ ਵਸਦਾ ਸੀ, ਉਸ ਨੇ ਗੁਰਸਿਖਾਂ

ਨੂੰ ਪ੍ਰਸ਼ਾਦਾ ਵਰਜਿਆ ਅਤੇ ਬਹੁਤ ਹੀ ਪ੍ਰੇਮ ਨਾਲ ਪੂਰੀ ਸ਼ਰਧਾ ਨਾਲ ਛਕਾਇਆ। ਜਦੋਂ ਅਰਦਾਸ ਹੋਈ ਤਾਂ ਤ੍ਰਿਪਤੀ ਦੀ ਭੇਟਾ ਗੁਰੂ ਨੂੰ ਪ੍ਰਾਪਤ ਹੁੰਦੀ ਹੈ ਇਸ ਨੇ ਰਾਜੇ ਨੂੰ ਭੀ ਬੁਲਾਇਆ ਸੀ। ਸੰਗਤ ਪੰਗਤ ਵਿਚ ਬੈਠੇ ਰਾਜੇ ਦੀ ਨਜ਼ਰ ਵਿਕਾਰੀ ਹੋ ਗਈ ਅਤੇ ਉਸ ਨੇ ਇਸ ਪ੍ਰੇਮੀ ਦੀ ਲੜਕੀ ਨੂੰ ਆਪਣੇ ਘਰ ਵਸਾਉਣ ਨੂੰ ਕਿਹਾ। ਪਰ ਸੁਸ਼ੀਲ ਕੰਨਿਆਂ ਨੇ ਆਪਣੇ ਧਰਮ ਨੂੰ ਪਛਾਣਿਆ ਅਤੇ ਸਾਰੀ ਗੱਲ ਵਿਚਾਰੀ ਕਿ ਜੇ ਮੈਂ ਇਸ ਰਾਜੇ ਨੂੰ ਨਾਂਹ ਕਰਦੀ ਹਾਂ ਤਾਂ ਇਹ ਰਾਜਾ ਹੋ ਸਕਦਾ ਹੈ ਮੇਰੇ ਮਾਤਾ ਪਿਤਾ ਨੂੰ ਕੋਈ ਦੰਡ ਦੇਵੇ ਅਤੇ ਮੈਨੂੰ ਜ਼ਬਰਦਸਤੀ ਹੀ ਚੁਕ ਕੇ ਲੈ ਜਾਵੇ। ਉਸ ਨੇ ਕਿਹਾ ਕਿ ਮੈਂ ਤੇਰੇ ਆਵਾਂਗੀ ਜ਼ਰੂਰ ਪਰ ਕਲ੍ਹ ਨੂੰ ਆਵਾਂਗੀ। ਉਸ ਨੇ ਸਾਰੀ ਗੱਲ ਵਿਚਾਰੀ, ਉਹ ਦੂਸਰੇ ਦਿਨ ਉਸ ਰਾਜੇ ਦੇ ਪਾਸ ਚਲੀ ਜਾਂਦੀ ਹੈ ਅਤੇ ਉਸ ਨੂੰ ਬਹੁਤ ਤਰੀਕਿਆਂ ਨਾਲ ਵਰਜਦੀ ਹੈ ਕਿ ਪਰਾਈਆਂ ਇਸਤ੍ਰੀਆਂ ਨੂੰ ਧੱਕੇ ਨਾਲ ਆਪਣੀ ਕਾਮ ਵਾਸ਼ਨਾ ਦਾ ਸ਼ਿਕਾਰ ਬਣਾਉਣਾ ਬਹੁਤ ਹੀ ਬੁਰੀ ਗੱਲ ਹੈ, ਦੇਖ ਰਾਜਨ ਤੂੰ ਗੁਰੂ ਦਾ ਸਿੱਖ ਹੈਂ। ਗੁਰੂ ਮਹਾਰਾਜ ਦਾ ਫੁਰਮਾਨ ਹੈ -

***ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ॥***

***ਭਾਈ ਗੁਰਦਾਸ ਜੀ, ਵਾਰ 6/8***

***ਦੇਖਿ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ॥***

***ਭਾਈ ਗੁਰਦਾਸ ਜੀ, ਵਾਰ 29/11***

ਗੁਰੂ ਕਦੇ ਵੀ ਇਸ ਗੱਲ ਦੀ ਆਗਿਆ ਨਹੀਂ ਦਿੰਦਾ ਕਿ ਬੇਗਾਨੀਆਂ ਲੜਕੀਆਂ ਦੀ ਪੱਤ ਲਾਹੀ ਜਾਵੇ। ਜਦੋਂ ਰਾਜਾ ਨਾ ਸਮਝਿਆ ਉਸ ਵੇਲੇ ਇਸ ਲੜਕੀ ਨੇ ਜ਼ਹਿਰ ਖਾ ਲਈ ਅਤੇ ਰਾਜੇ ਨੂੰ ਸਰਾਪ ਦੇ ਦਿਤਾ ਅਤੇ ਕਿਹਾ ਕਿ ਦੇਖ ਰਾਜਨ! ਰਾਜਾ ਪਿਤਾ ਸਮਾਨ, ਦੂਜੀਆਂ ਲੜਕੀਆਂ ਦੀ ਪਤਿ ਦਾ ਰਾਖਾ ਹੁੰਦਾ ਹੈ। ਮੈਂ ਤੇਰੇ ਤੋਂ ਆਪਣਾ ਸਤਿ ਬਚਾਉਣ ਲਈ ਜ਼ਹਿਰ ਖਾਧੀ ਹੈ, ਤੂੰ ਐਸੀ ਦੁਸ਼ਟ ਭਾਵਨਾ ਰੱਖਦਾ ਹੈਂ, ਤੂੰ ਕਾਮ ਵਾਸ਼ਨਾ ਵਿਚ ਅੰਨ੍ਹਾ ਹੋਇਆ ਹੋਇਆ ਵਿਸ਼ੇ ਰੂਪ ਗੰਦ ਖਾਣ ਦੀ ਵਾਸ਼ਨਾ ਦੇ ਅਧੀਨ ਹੋਇਆ ਮੇਰਾ ਸਤਿ ਤੋੜਨਾ ਚਾਹੁੰਦਾ ਹੈਂ, ਤੂੰ ਜਨਮਾਂ ਜਨਮਾਤਰਾਂ ਤਾਂਈ ਗੰਦ ਮੰਦ ਮਲੇਛ ਭੱਖੀ ਹੋਵੇਂ। ਜਾਹ, ਤੈਨੂੰ ਰੱਬ ਘੋਗੜ ਕਾਂ ਬਣਾਵੇ ਤਾਂ ਕਿ ਤੂੰ ਫੇਰ ਐਸਾ ਕਰਮ ਨਾ ਕਰੇਂ। ਗੁਰੂ ਮਹਾਰਾਜ ਨੇ ਸਿੰਘਾਂ ਨੂੰ ਦਸਿਆ ਕਿ ਉਸ ਕੁਮਾਰੀ ਕੰਨਿਆਂ (ਦੇਵੀ ਰੂਪ) ਦਾ ਸਰਾਪ ਲੱਗਿਆ, ਛੇਤੀਂ ਹੀ ਇਹ ਮਰ ਗਿਆ ਅਤੇ ਸੈਂਕੜੇ ਵਾਰ ਘੋਗੜ ਕਾਂ ਬਣ ਚੁਕਿਆ ਹੈ ਅਤੇ ਗੰਦ ਖਾਂਦਾ ਹੈ। ਕਿਉਂਕਿ ਗੁਰੂ ਪਿਆਰ ਵਿਚ ਰੱਤੇ ਹੋਏ ਗੁਰਸਿੱਖ ਦਾ ਬਚਨ ਕਦੇ ਵੀ ਅਣਥਾ ਨਹੀਂ ਹੁੰਦਾ ਉਹ ਜ਼ਰੂਰ ਫਲ ਦਿੰਦਾ ਹੈ -

***ਧਾਰਨਾ - ਭਾਵੇਂ ਚੰਦਰਮਾ ਨਾਸ਼ ਹੋ ਜਾਵੇ, ਸੰਤਾਂ ਦਾ ਬੋਲ ਨਾ ਟਲੇ।***
***ਮੇਰੇ ਪਿਆਰੇ, ਸੰਤਾਂ ਦਾ ਬੋਲ ਨਾ ਟਲੇ।***
***ਭਾਵੇਂ ਚੰਦਰਮਾ ਨਾਸ਼ ਹੋ ਜਾਵੇ,...........।***

***ਮਾਈ ਸਤਿ ਸਤਿ ਸਤਿ ਹਰਿ ਸਾਧਾ ਸਤਿ ਸਤਿ ਸਤਿ ਸਾਧਾ॥***
***ਬਚਨੁ ਗੁਰੂ ਜੋ ਪੂਰੈ ਕਹਿਓ ਮੈ ਛੀਕਿ ਗਾਂਠਰੀ ਬਾਧਾ॥***
***ਨਿਸਿ ਬਾਸੁਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ॥***
***ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ॥***
***ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ॥***
***ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ॥***
***ਰਾਜ ਬਿਨਾਸੀ ਤਾਮ ਬਿਨਾਸੀ ਸਾਤਕੁ ਭੀ ਬੇਨਾਧਾ॥***
***ਦ੍ਰਿਸਟਿਮਾਨ ਹੈ ਸਗਲ ਬਿਨਾਸੀ ਇਕਿ ਸਾਧ ਬਚਨ ਆਗਾਧਾ॥***
***ਆਪੇ ਆਪਿ ਆਪ ਹੀ ਆਪੇ ਸਭੁ ਆਪਨ ਖੇਲੁ ਦਿਖਾਧਾ॥***
***ਪਾਇਓ ਨ ਜਾਈ ਕਹੀ ਭਾਂਤਿ ਰੇ ਪ੍ਰਭੁ ਨਾਨਕ ਗੁਰ ਮਿਲਿ ਲਾਧਾ॥***

***ਪੰਨਾ - 1204***

ਕਿਉਂਕਿ ਇਹ ਗੁਰੂ ਦਾ ਸਿੱਖ ਰਿਹਾ ਸੀ, ਇਸ ਨੇ ਜਦੋਂ ਸਾਡੇ ਦਰਸ਼ਨ ਕੀਤੇ ਤਾਂ ਇਹ ਪਛਤਾਵੇ ਦੇ ਬੋਲ ਬੋਲਿਆ ਅਤੇ ਇਸ ਨੂੰ ਗਿਆਨ ਹੋਇਆ ਕਿ ਗੁਰੂ ਆਏ ਹਨ। ਸੋ ਇਸ ਘੋਗੜ ਨੇ ਹੁਣ ਬਹੁਤ ਸਜ਼ਾ ਪਾ ਲਈ, ਹੁਣ ਅਸੀਂ ਇਸ ਨੂੰ ਬੀਬੀ ਦੇ ਬਚਨ ਤੋਂ ਬਰੀ ਕਰ ਦਿਤਾ ਹੈ। ਹੁਣ ਇਹ ਜਨਮ ਪ੍ਰਾਪਤ ਕਰਕੇ ਨੇਕੀ ਕਰਕੇ ਕਰਮ, ਉਪਾਸ਼ਨਾ, ਗਿਆਨ, ਵਿਗਿਆਨ ਦੇ ਸਾਧਨ ਕਰਕੇ ਦਰਜਾ-ਬ-ਦਰਜਾ ਮੁਕਤੀ ਤਕ ਪਹੁੰਚ ਜਾਵੇਗਾ। ਐਸੇ ਬਚਨ ਸੁਣ ਕੇ ਸਾਰੇ ਗੁਰਸਿੱਖ ਗੁਰੂ ਮਹਾਰਾਜ ਜੀ ਦੇ ਚਰਨਾਂ ਵਿਚ ਬੇਨਤੀ ਕਰਨ ਲੱਗੇ ਕਿ ਜਿਵੇਂ ਤੁਸੀਂ ਭਾਈ ਜੋਗਾ ਸਿੰਘ ਨੂੰ ਬਚਾਇਆ ਹੈ ਇਸ ਤਰ੍ਹਾਂ ਪਾਤਸ਼ਾਹ! ਤੁਸੀਂ ਸਾਡੀ ਵੀ ਰਾਖੀ ਕਰੋ ਸਾਡਾ ਮਨ ਭੀ ਵਿਸ਼ਿਆਂ ਵਿਚ ਨਾ ਪਵੇ।

ਸੋ ਇਸ ਤਰ੍ਹਾਂ ਦੇ ਨਾਲ ਵਾਸ਼ਨਾ ਬਹੁਤ ਦੇਰ ਤਕ ਚਲਦੀ ਹੈ, ਬੜਾ ਭਾਰੀ ਬੰਧਨ ਹੈ।

*ਧਾਰਨਾ -ਆਸਾ ਨਾ ਮਰਦੀ ਜੀ, ਆਸਾ ਵਿਚ ਜੰਮ-ਜੰਮ ਮਰਦੈ - 2,2.*
*ਆਸਾ ਵਿਚ ਜੰਮ-ਜੰਮ ਮਰਦੈ - 2, 2.*
*ਆਸਾ ਨਾ ਮਰਦੀ ਜੀ............।*

*ਆਸਾ ਕਰਤਾ ਜਗੁ ਮੁਆ ਆਸਾ ਮਰੈ ਨ ਜਾਇ॥ ਪੰਨਾ - 517*

*ਆਸਾ ਮਨਸਾ ਏਹੁ ਸਰੀਰੁ ਹੈ ਅੰਤਰਿ ਜੋਤਿ ਜਗਾਏ॥*
*ਨਾਨਕ ਮਨਮੁਖਿ ਬੰਧੁ ਹੈ ਗੁਰਮੁਖਿ ਮੁਕਤਿ ਕਰਾਏ॥ ਪੰਨਾ - 559*

*ਧਾਰਨਾ -ਆਸਾ ਅੰਦਰ ਸਭ ਕੋ, ਕੋਇ ਨਿਰਾਸਾ ਹੋਇ।*
*ਕੋਇ ਨਿਰਾਸਾ ਹੋਇ - 2, 2.*
*ਆਸਾ ਅੰਦਰ ਸਭ ਕੋ,............।*

*ਆਸਾ ਅੰਦਰਿ ਸਭੁ ਕੋ ਕੋਇ ਨਿਰਾਸਾ ਹੋਇ।।*
*ਨਾਨਕ ਜੋ ਮਰਿ ਜੀਵਿਆ ਸਹਿਲਾ ਆਇਆ ਸੋਇ॥ ਪੰਨਾ - 956*

*ਆਸਾ ਅੰਦਰਿ ਜੰਮਿਆ ਆਸਾ ਰਸ ਕਸ ਖਾਇ॥*
*ਆਸਾ ਬੰਧਿ ਚਲਾਈਐ ਮੁਹੇ ਮੁਹਿ ਚੋਟਾ ਖਾਇ॥*
*ਪੰਨਾ - 61*

*ਜਬ ਲਗ ਮਨੁ ਬੈਕੁੰਠ ਕੀ ਆਸ॥*
*ਤਬ ਲਗ ਹੋਇ ਨਹੀ ਚਰਨ ਨਿਵਾਸ॥ ਪੰਨਾ - 1161*

ਸੋ ਇਸ ਦਾ ਇਲਾਜ ਸਮਰੱਥ ਗੁਰੂ ਤੋਂ ਸ਼ਬਦ ਪ੍ਰਾਪਤ ਹੋ ਕੇ ਜਦੋਂ ਪੂਰੀਆਂ ਮਾਨਸਿਕ ਅਤੇ ਸਰੀਰਕ ਰਹਿਤਾਂ ਰੱਖ ਕੇ ਕਮਾਈ ਕਰਦਾ ਹੈ, ਗੁਰੂ ਦੀ ਕ੍ਰਿਪਾ ਨਾਲ ਇਸ ਨੂੰ ਸਰੂਪ ਦਾ ਗਿਆਨ ਹੁੰਦਾ ਹੈ ਤਾਂ ਉਸ ਵੇਲੇ ਆਸਾ, ਮਨਸਾ, ਕਰਮ, ਧਰਮ ਸਾਰੀਆਂ ਅਗਿਆਨ ਦੇ ਪਲੜੇ ਪਈਆਂ ਨਿਰਾਰਥਕ ਵਸਤੂਆਂ ਦਿਸਦੀਆਂ ਹਨ। ਪੜ੍ਹੋ -

*ਧਾਰਨਾ -ਸ਼ਬਦ ਜਲਾਉਂਦਾ ਹੈ, ਆਸਾ ਤੇ ਮਨਸਾ ਤਾਈਂ -2, 2.*
*ਆਸਾ ਤੇ ਮਨਸਾ ਤਾਈਂ - 2, 2.*
*ਸ਼ਬਦ ਜਲਾਉਂਦਾ ਹੈ,............।*

*ਕਿਤੁ ਬਿਧਿ ਪੁਰਖਾ ਜਨਮੁ ਵਟਾਇਆ॥*
*ਕਾਹੇ ਕਉ ਤੁਝੁ ਇਹੁ ਮਨੁ ਲਾਇਆ॥*
*ਕਿਤੁ ਬਿਧਿ ਆਸਾ ਮਨਸਾ ਖਾਈ॥*
*ਕਿਤੁ ਬਿਧਿ ਜੋਤਿ ਨਿਰੰਤਰਿ ਪਾਈ॥*

*ਬਿਨੁ ਦੰਤਾ ਕਿਉ ਖਾਈਐ ਸਾਰੁ॥*
*ਨਾਨਕ ਸਾਚਾ ਕਰਹੁ ਬੀਚਾਰੁ॥* *ਪੰਨਾ - 940*

ਜਦੋਂ ਪੂਰਨ ਗਿਆਨ ਹੋ ਜਾਂਦਾ ਹੈ ਉਸ ਵੇਲੇ ਮਨੁੱਖ ਸਾਰੀਆਂ ਆਸ਼ਾਵਾਂ ਵਿਚੋਂ ਨਿਕਲ ਜਾਇਆ ਕਰਦਾ ਹੈ। ਮਾਇਆ ਐਨੀ ਪ੍ਰਬਲ ਹੈ ਕਿ ਜਨਮਾਂ ਜਨਮਾਂਤਰਾਂ ਤਕ ਵੀ ਇਸ ਦਾ ਨਾਸ਼ ਨਹੀਂ ਹੋਇਆ ਕਰਦਾ।

*ਧਾਰਨਾ - ਆਸਾ ਨਾ ਮਰਦੀ ਜੀ, ਆਸਾ ਵਿਚ ਜੰਮਦਾ ਮਰਦੈ - 2, 2.*
*ਆਸਾ ਵਿਚ ਜੰਮਦਾ ਮਰਦੈ - 2, 2.*
*ਆਸਾ ਨ ਮਰਦੀ ਜੀ, ............।*

ਆਸ਼ਾਵਾਂ, ਵਾਸ਼ਨਾਵਾਂ ਕਿੰਨੀਆਂ ਪ੍ਰਬਲ ਹੁੰਦੀਆਂ ਹਨ ਇਕ ਸਾਖੀ ਨਾਲ ਪਤਾ ਲਗ ਜਾਏਗਾ।

ਸ੍ਰੀ ਰਾਮ ਚੰਦਰ ਜੀ ਮਹਾਰਾਜ, ਵਸ਼ਿਸ਼ਟ ਜੀ, ਵਿਸ਼ਵਾਮਿਤਰ ਤੇ ਹੋਰ ਮਹਾਂਰਿਸ਼ੀ ਸਤਿਸੰਗ ਵਿਚ ਬੈਠੇ ਹਨ, ਬਚਨ ਬਿਲਾਸ ਹੋ ਰਹੇ ਹਨ। ਅਚਾਨਕ ਸ੍ਰੀ ਰਾਮ ਚੰਦਰ ਜੀ ਤਾੜੀ ਮਾਰ ਕੇ ਉਚੀ ਉਚੀ ਹੱਸਣ ਲਗ ਗਏ। ਸਭ ਦਾ ਧਿਆਨ ਓਧਰ ਆਕਰਸ਼ਿਤ ਹੋ ਗਿਆ। ਉਸ ਵੇਲੇ ਵਸ਼ਿਸ਼ਟ ਜੀ ਨੇ ਪੁਛਿਆ ਹੇ ਰਾਮ ਜੀ! ਆਪ ਐਨੇ ਜ਼ੋਰ ਦੀ ਹੱਸੇ ਓਂ, ਕਾਰਨ ਕੀ ਹੈ? ਅਸੀਂ ਆਲਾ ਦੁਆਲਾ ਦੇਖਿਆ ਹੈ ਕੋਈ ਕਾਰਨ ਸਾਨੂੰ ਤਾਂ ਨਜ਼ਰ ਨਹੀਂ ਆਇਆ?

ਸ੍ਰੀ ਰਾਮ ਚੰਦਰ ਜੀ ਕਹਿਣ ਲੱਗੇ ਕਿ ਵਸ਼ਿਸ਼ਟ ਜੀ ਅਸੀਂ ਤਾਂ ਇਸ ਕੀੜੇ ਨੂੰ ਦੇਖ ਕੇ ਹੱਸੇ ਹਾਂ। ਧਿਆਨ ਨਾਲ ਦੇਖਿਆ ਉਸ ਕੀੜੇ ਦੀਆਂ ਪਿਛਲੀਆਂ ਦੋ ਲੱਤਾਂ ਟੁਟੀਆਂ ਹੋਈਆਂ ਸੀ। ਪੇਟ ਦੇ ਭਾਰ ਦੀਵਾਰ ਦੇ ਉਪਰ ਚੜ੍ਹਨ ਦਾ ਯਤਨ ਕਰਦਾ ਹੈ, ਥੋੜ੍ਹਾ ਉਚਾ ਜਾਂਦਾ ਹੈ ਫੇਰ ਹੇਠਾਂ ਗਿਰ ਜਾਂਦਾ ਹੈ।

ਵਸ਼ਿਸ਼ਟ ਜੀ ਨੇ ਕਿਹਾ ਕਿ ਮਹਾਰਾਜ! ਇਹ ਤਾਂ ਕੋਈ ਹਸਣ ਦਾ ਕਾਰਨ ਨਹੀਂ ਹੋ ਸਕਦਾ ਕਿਉਂਕਿ ਇਸ ਕੀੜੇ ਦੀਆਂ ਲੱਤਾਂ ਟੁੱਟੀਆਂ ਹੋਈਆਂ ਨੇ ਇਸ ਕਰਕੇ ਇਹ ਦੀਵਾਰ ਤੇ ਚੜ੍ਹ ਨਹੀਂ ਸਕਦਾ ਤੇ ਗਿਰ ਜਾਂਦਾ ਹੈ। ਆਪ ਕ੍ਰਿਪਾ ਕਰਕੇ ਸਾਰਾ ਭੇਤ ਖੋਲ੍ਹ ਕੇ ਦੱਸੋ।

ਸ੍ਰੀ ਰਾਮ ਚੰਦਰ ਜੀ ਕਹਿਣ ਲੱਗੇ, "ਵਸ਼ਿਸ਼ਟ ਜੀ! ਇਹ ਜੋ ਕੀੜਾ ਹੈ, ਇਹ ਅੱਜ ਤੋਂ ਪਹਿਲਾਂ 14 ਵਾਰੀ ਸਵਰਗ ਦੇ ਰਾਜਾ ਇੰਦਰ ਦੇ ਤਖਤ ਤੇ ਇੰਦਰਲੋਕ ਦਾ ਰਾਜਾ ਬਣ ਚੁਕਿਆ ਹੈ। ਭੋਗ ਦੀ ਵਾਸ਼ਨਾ ਇਸ ਨੂੰ 84 ਲੱਖ ਜੂਨਾਂ ਦੇ ਚੱਕਰ ਵਿਚ ਸੁੱਟ ਦਿੰਦੀ ਹੈ ਫੇਰ ਮੁੜ ਕੇ 84 ਲੱਖ ਜੂਨੀਆਂ 'ਚੋਂ ਘੁੰਮਦਾ ਹੋਇਆ ਮਾਨਸ ਦੇਹੀ ਪ੍ਰਾਪਤ ਕਰਦਾ ਹੈ, ਫੇਰ ਮੁੜ ਕੇ ਤਪ ਕਰਦਾ ਹੈ, ਯੱਗ ਕਰਦਾ ਹੈ, ਯੱਗ ਕਰਕੇ ਫੇਰ ਇੰਦਰ ਦੇ ਤਖਤ ਤੇ ਬੈਠਦਾ ਹੈ, ਮੁੜ ਕੇ ਫੇਰ ਥੱਲੇ ਨੂੰ ਚਲ ਪੈਂਦਾ ਹੈ। ਅਸੀਂ ਇਸ ਮੂਰਖ ਦੀ ਮਤਿ ਦੇਖ ਕੇ ਹੱਸੇ ਹਾਂ ਕਿ ਪਰਮਪਦ ਦੀ ਪ੍ਰਾਪਤੀ ਕਰਕੇ ਸਾਰੇ ਦੁਖਾਂ ਤੋਂ ਸਦਾ ਲਈ ਬਰੀ ਹੋਣ ਵਾਲੀ ਅਵਸਥਾ ਦੀ ਪ੍ਰਾਪਤੀ ਕਰਨ ਬਾਰੇ ਨਹੀਂ ਸੋਚਦਾ।

ਵਾਸ਼ਨਾ ਦਾ ਬੰਨ੍ਹਿਆ ਹੋਇਆ ਜੀਵ ਜੰਮਦਾ ਹੈ ਤੇ ਮਰਦਾ ਹੈ। ਹਰੇਕ ਬੰਦੇ ਨੂੰ ਧਨ ਦੀ ਵਾਸ਼ਨਾ ਲੱਗੀ ਹੋਈ ਹੈ ਕਿ ਮੇਰੇ ਕੋਲ ਬਹੁਤਾ ਧਨ ਹੋ ਜਾਵੇ। ਜਿਹਨੇ ਕੋਠੀ ਪਾ ਲਈ ਉਹ ਕਹਿੰਦਾ ਹੈ ਮੇਰੇ ਕੋਲ ਸਵਾਰੀ ਹੋ ਜਾਏ, ਸਵਾਰੀ ਹੋ ਗਈ ਫੇਰ ਕਹਿੰਦਾ ਹੈ ਮੇਰੀ ਫੈਕਟਰੀ ਲੱਗ ਜਾਏ, ਫੈਕਟਰੀ ਲਗ ਗਈ ਕਹਿੰਦਾ ਹੈ ਮੈਂ ਵੱਡਿਆਂ ਸ਼ਹਿਰਾਂ ਵਿਚ ਜਾ ਕੇ ਕੋਠੀਆਂ ਖਰੀਦ ਲਵਾਂ, ਇਸ ਤਰ੍ਹਾਂ ਇਹ ਵਾਸ਼ਨਾ ਵਧਦੀ ਹੀ ਜਾਂਦੀ ਹੈ -

*ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥* *ਪੰਨਾ - 1*

*ਬਿਨਾ ਸੰਤੋਖ ਨਹੀ ਕੋਊ ਰਾਜੈ॥ ਸੁਪਨ ਮਨੋਰਥ ਬ੍ਰਿਥੇ ਸਭ ਕਾਜੈ॥*
*ਪੰਨਾ - 279*

ਸੋ ਦੂਸਰੀ ਵਾਸ਼ਨਾ ਹੋਇਆ ਕਰਦੀ ਹੈ ਪੁਤਰ ਦੀ। ਕਹਿੰਦਾ ਹੈ ਪੁੱਤਰ ਹੋ ਜਾਵੇ, ਪੁਤਰ ਹੋ ਜਾਵੇ, ਉਹਦੇ ਲਈ ਵੱਡੇ-ਵੱਡੇ ਕਰਮ ਕਰਦਾ ਹੈ।

ਤੀਸਰੀ ਹੋਇਆ ਕਰਦੀ ਹੈ ਦੇਹ ਵਾਸ਼ਨਾ - ਦੇਹ ਨੂੰ ਸ਼ਿੰਗਾਰਦਾ ਰਹਿੰਦਾ ਹੈ, ਦੇਹ ਨੂੰ ਮੈਂ ਮੰਨ ਕੇ ਆਪਣਾ ਆਪ ਆਤਮ ਸਰੂਪ ਭੁੱਲ ਕੇ ਇਸ ਵਾਸ਼ਨਾ ਵਿਚ ਪਿਆ ਰਹਿੰਦਾ ਹੈ, ਭੋਗਾਂ ਵਿਚ ਪਿਆ ਰਹਿੰਦਾ ਹੈ। ਇਸੇ ਤਰ੍ਹਾਂ ਚੌਥੀ ਸਾਸ਼ਤਰ ਵਾਸ਼ਨਾ, ਪੰਜਵੀਂ ਲੋਕ ਲਾਜ ਵਾਸ਼ਨਾ ਹੋਇਆ ਕਰਦੀ ਹੈ। ਸਾਸ਼ਤਰ ਵਾਸ਼ਨਾ 'ਚ ਕਿਤਾਬਾਂ ਪੜ੍ਹੀ ਜਾਂਦਾ ਹੈ। ਲੋਕ ਵਾਸ਼ਨਾ 'ਚ ਕੋਈ ਕੰਮ ਕਰਕੇ ਚਾਹੁੰਦਾ ਹੈ ਕਿ ਲੋਕ ਮੇਰੀ ਪ੍ਰਸੰਸਾ ਕਰਨ, ਮੈਨੂੰ ਬਹੁਤ ਚੰਗਾ ਕਹਿਣ। ਇਸ ਨੇ ਬਹੁਤ ਵਧੀਆ ਵਿਆਹ ਕੀਤਾ ਹੈ, ਬਹੁਤ ਵਧੀਆ ਇਸ ਦੀ ਕੋਠੀ ਹੈ। ਸੋ ਵਾਸ਼ਨਾ ਦੇ ਅਧੀਨ ਹੋਇਆ ਹੋਇਆ ਇਹ ਜੂਨੀਆਂ 'ਚ ਘੁੰਮਦਾ ਰਹਿੰਦਾ ਹੈ। ਕਾਰੋਬਾਰ ਦੀ ਵਾਸ਼ਨਾ, ਪੜ੍ਹਾਈ ਦੀ ਵਾਸ਼ਨਾ, ਅਨੁਸ਼ਠਾਨ ਵਾਸ਼ਨਾ। ਵਾਸ਼ਨਾਵਾਂ ਦਾ ਕੋਈ ਅੰਤ ਨਹੀਂ, ਬੇਅੰਤ ਵਾਸ਼ਨਾਵਾਂ ਨੇ; ਬੈਕੁੰਠ ਦੀ ਵਾਸ਼ਨਾ ਹੈ, ਸਵਰਗ ਦੀ ਵਾਸ਼ਨਾ ਹੈ -

***ਜਬ ਲਗ ਮਨ ਬੈਕੁੰਠ ਕੀ ਆਸ॥***
***ਤਬ ਲਗ ਹੋਇ ਨਹੀਂ ਚਰਨ ਨਿਵਾਸ॥*** ***ਪੰਨਾ - 1161***

ਸੋ -

***ਆਸਾ ਅੰਦਰਿ ਜੰਮਿਆ ਆਸਾ ਰਸ ਰਸ ਖਾਇ॥***
***ਆਸਾ ਬੰਧਿ ਚਲਾਇਐ ਮੁਹੇ ਮੁਹਿ ਚੋਟਾ ਖਾਇ॥*** ***ਪੰਨਾ - 61***

ਸੋ ਇਹ ਆਸਾ ਬੜਾ ਭਾਰੀ ਸੰਗਲ ਹੈ, ਜਿਹੜਾ ਗਿਆਨ ਨਹੀਂ ਹੋਣ ਦਿੰਦਾ। ਆਸਾ ਦਾ ਇਲਾਜ ਕੀ ਹੈ। ਉਹਦਾ ਇਲਾਜ ਮਹਾਰਾਜ ਜੀ ਦਸਦੇ ਹਨ -

***ਧਾਰਨਾ - ਸ਼ਬਦ ਜਲਾਉਂਦਾ ਹੈ, ਆਸਾ ਤੇ ਮਨਸਾ ਤਾਂਈ -2, 2.***
***ਆਸਾ ਤੇ ਮਨਸਾ ਤਾਂਈ - 2, 2.***
***ਸ਼ਬਦ ਜਲਾਉਂਦਾ ਹੈ,..........।***

ਸੋ ਸ਼ਬਦ ਦੀ ਪ੍ਰਾਪਤੀ ਤੋਂ ਬਿਨਾਂ ਇਹ ਵਾਸ਼ਨਾਵਾਂ ਜਲਿਆ ਨਹੀਂ ਕਰਦੀਆਂ। ਸਮਰੱਥ ਗੁਰੂ ਤੋਂ ਸ਼ਬਦ ਦੀ ਪ੍ਰਾਪਤੀ ਹੁੰਦੀ ਹੈ। ਜਦੋਂ ਪਹਿਲਾਂ ਦੱਸੀਆਂ ਹੋਈਆਂ ਰਹਿਤਾਂ ਦੇ ਮੁਤਾਬਿਕ ਇਹ ਸ਼ਬਦ ਦੀ ਕਮਾਈ ਕਰਦਾ ਹੈ, ਤਾਂ ਅੰਦਰਲਾ ਸ਼ਬਦ ਪ੍ਰਗਟ ਹੋ ਜਾਂਦਾ ਹੈ ਇਸ ਸ਼ਬਦ ਨੂੰ 'ਸੋ ਸ਼ਬਦ' ਵੀ ਆਖਿਆ ਜਾਂਦਾ ਹੈ। ਕਈ ਮਹਾਂਪੁਰਸ਼ ਇਸ ਨੂੰ 'ਸੋਹੰ ਹੰਸਾ' ਵੀ ਆਖਦੇ ਹਨ, ਕਈ ਯੋਗੀਰਾਜ ਇਸ ਨੂੰ ਓਅੰਕਾਰ ਦੀ ਧੁਨ ਆਖਦੇ ਹਨ।

ਗੁਰੂ ਨਾਨਕ ਪਾਤਸ਼ਾਹ ਸੁਮੇਰ ਪਰਬਤ ਉਪਰ ਜਾ ਕੇ ਸਿਧਾਂ ਨੂੰ ਮਿਲੇ, ਉਸ ਵੇਲੇ ਗੋਰਖਨਾਥ ਨੇ, ਉਸ ਦੇ ਅਨੁਆਈਆਂ ਨੇ ਬਹੁਤ ਪ੍ਰਸ਼ਨ ਕੀਤੇ ਜੋ ਸਿੱਧ ਗੋਸ਼ਟ ਵਿਚੋਂ ਵਿਚਾਰੇ ਜਾ ਸਕਦੇ ਹਨ, ਉਸ ਵਿਚ ਇਕ ਪ੍ਰਸ਼ਨ ਕੀਤਾ ਕਿ ਹੇ ਨਾਨਕ! ਇਹ ਤਾਂ ਦਸ -

***ਸੋ ਸ਼ਬਦ ਕਾ ਕਹਾ ਬਾਸੁ ਕਥੀਅਲੇ.............॥***

ਕਹਿਣ ਲੱਗੇ, "ਹੇ ਨਾਨਕ! ਉਹ ਸ਼ਬਦ ਕਿਥੇ ਵਸਦਾ ਹੈ ਜਿਸ ਨੇ ਸਾਰੇ ਸੰਸਾਰ ਨੂੰ ਧਾਰਿਆ ਹੋਇਆ ਹੈ, ਸਾਰੇ ਸੰਸਾਰ ਨੂੰ ਥੰਮਿਆ ਹੋਇਆ ਹੈ, ਉਹ ਓਅੰਕਾਰ ਕਿਥੇ ਰਹਿੰਦਾ ਹੈ? ਗੁਰੂ ਮਹਾਰਾਜ ਜੀ ਨੇ ਕਿਹਾ ਕਿ ਉਹ ਸ਼ਬਦ ਸੁੰਨ (ਏਕੰਕਾਰ) ਵਿਚ ਰਹਿੰਦਾ ਹੈ। ਉਨ੍ਹਾਂ ਨੇ ਫੇਰ ਪੁਛਿਆ ਕਿ ਜਦੋਂ ਏਕੰਕਾਰ ਵੀ ਨਹੀਂ ਸੀ ਉਸ ਵੇਲੇ ਉਹ ਸ਼ਬਦ ਕਿਥੇ ਰਹਿੰਦਾ ਸੀ? ਮਹਾਰਾਜ ਜੀ ਕਹਿਣ ਲੱਗੇ ਕਿ ਉਸ ਵੇਲੇ ਨਿਰੰਕਾਰ ਜੀ ਅਫੁਰ ਅਵਸਥਾ ਵਿਚ ਸੀ। ਭਾਈ ਗੁਰਦਾਸ ਜੀ ਸਪਸ਼ਟ ਕਰਦਿਆਂ ਫੁਰਮਾਨ ਕਰਦੇ ਹਨ -

***ਨਿਰੰਕਾਰ ਆਕਾਰ ਹੋਇ ਏਕੰਕਾਰ ਉਪਾਰ ਸਦਾਇਆ।***
***ਏਕੰਕਾਰਹੁੰ ਸਬਦ ਧੁਨ ਓਅੰਕਾਰ ਅਕਾਰ ਬਣਾਇਆ।***
***ਭਾਈ ਗੁਰਦਾਸ ਜੀ, ਵਾਰ 26/2***

ਇਹੋ ਸ਼ਬਦ ਇਸ ਮਨੁੱਖ ਦੇ ਦਸਮ ਦੁਆਰ ਵਿਚ ਪਰਤੱਖ ਹੁੰਦਾ ਹੈ। ਇਸ ਨੂੰ ਅਫੁਰ ਅਵਸਥਾ ਪ੍ਰਾਪਤ ਹੋ ਜਾਇਆ ਕਰਦੀ ਹੈ ਫੁਰਮਾਨ ਹੈ -

***ਧਾਵਤੁ ਥੰਮਿਆ ਸਤਿਗੁਰਿ ਮਿਲਿਐ ਦਸਵਾ ਦੁਆਰੁ ਪਾਇਆ॥***
***ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ***
***ਜਿਤੁ ਸਬਦਿ ਜਗਤੁ ਥੰਮਿ ਰਹਾਇਆ॥***
***ਤਹ ਅਨੇਕ ਵਾਜੇ ਸਦਾ ਅਨਦੁ ਹੈ ਸਚੇ ਰਹਿਆ ਸਮਾਏ॥***
***ਇਉ ਕਹੈ ਨਾਨਕੁ ਸਤਿਗੁਰਿ ਮਿਲਿਐ***
***ਧਾਵਤੁ ਥੰਮਿਆ ਨਿਜ ਘਰਿ ਵਸਿਆ ਆਏ॥ ਪੰਨਾ - 441***

ਉਸੇ ਥਾਂ ਉਪਰ ਨਾਮ ਦਾ ਵਾਸਾ ਵੀ ਆਖਦੇ ਹਨ -

***ਨਉਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥ ਦੇਹੀ ਮਹਿ ਇਸ ਕਾ ਬਿਸ੍ਰਾਮੁ॥***
***ਸੁੰਨ ਸਮਾਧਿ ਅਨਹਤ ਤਹ ਨਾਦ।। ਕਹਨੁ ਨ ਜਾਈ ਅਚਰਜ ਬਿਸਮਾਦ।।***
***ਪੰਨਾ - 293***

ਦਸਵੇਂ ਵਿਚ ਵਾਹਿਗੁਰੂ ਜੀ ਦਾ ਵਾਸਾ ਹੈ, ਉਥੇ ਹੀ ਇਸ ਸ਼ਬਦ ਦਾ ਵਾਸਾ ਹੈ -

***ਜਗਤੁ ਉਪਾਇ ਖੇਲੁ ਰਚਾਇਆ॥***
***ਪਵਣੈ ਪਾਣੀ ਅਗਨੀ ਜੀਉ ਪਾਇਆ॥***
***ਦੇਹੀ ਨਗਰੀ ਨਉ ਦਰਵਾਜੇ ਸੋ ਦਸਵਾ ਗੁਪਤੁ ਰਹਾਤਾ ਹੇ॥ ਪੰਨਾ - 1031***

ਸੋ ਇਸ ਤਰ੍ਹਾਂ ਦੇ ਨਾਲ ਜਦੋਂ ਨਿਰੰਕਾਰ ਆਪਣੇ ਸਰੂਪ ਵਿਚ ਸਥਿਤ ਸੀ ਉਸ ਵੇਲੇ ਨਿਰੰਕਾਰ ਨੇ ਏਕੰਕਾਰ ਜੀ ਦਾ ਰੂਪ ਧਾਰਿਆ ਅਤੇ ਏਕੰਕਾਰ ਤੋਂ ਸ਼ਬਦ ਹੋਇਆ, ਉਸ ਸ਼ਬਦ ਦਾ ਅਸੀਂ ਜ਼ਿਕਰ ਕਰਦੇ ਹਾਂ ਕਿ ਜਦੋਂ ਉਹ ਸ਼ਬਦ ਸਾਧਨਾ ਕਰਕੇ ਪ੍ਰਗਟ ਹੋ ਜਾਂਦਾ ਹੈ, ਉਸ ਵੇਲੇ ਵਾਸ਼ਨਾਵਾਂ ਸੜ ਜਾਇਆ ਕਰਦੀਆਂ ਹਨ। ਮਨ ਅ-ਮਨ ਹੋ ਜਾਂਦਾ ਹੈ, ਵਾਸ਼ਨਾ ਖ੍ਹੈ ਹੋ ਜਾਂਦੀ ਹੈ, ਤਤ੍ਵ ਗਿਆਨ ਪ੍ਰਗਟ ਹੋ ਜਾਂਦਾ ਹੈ, ਇਥੇ ਕੋਈ ਫੁਰਨਾ ਨਹੀਂ ਹੁੰਦਾ, ਅਖੰਡ ਸਮਾਧੀ ਲਗਦੀ ਹੈ।

***ਗੁਰਮੁਖਿ ਅੰਤਰ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ॥***
***ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ॥***
***ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸੁ॥ ਪੰਨਾ - 1414***

ਗੁਰਸਿੱਖ ਪਿਆਰੇ ਕਿਉਂਕਿ ਗ੍ਰਹਿਸਤੀ ਹਨ ਇਹ ਲੰਮੀਆਂ ਸਮਾਧੀਆਂ ਲਾ ਕੇ ਨਹੀਂ ਬੈਠਦੇ, ਇਨ੍ਹਾਂ ਨੇ ਬੇਅੰਤ ਕਾਰਜ ਹੁਕਮ ਵਿਚ ਕਰਨੇ ਹੁੰਦੇ ਹਨ। ਵਾਹਿਗੁਰੂ ਜੀ ਨੇ ਅੰਦਰ ਐਸੀ ਘੜੀ ਦਿਤੀ ਹੈ ਇਕ ਮਿੰਟ ਤੇ ਸਕਿੰਟ ਦਾ ਵੀ ਫਰਕ ਨਹੀਂ ਪੈਂਦਾ, ਇਹ ਪ੍ਰਤਿਆ ਕੇ ਦੇਖਿਆ ਹੈ।

ਇਕ ਵਾਰੀ ਮੈਂ ਕੈਵਲਰੀ (ਰਸਾਲੇ) ਵਿਚ ਨੌਕਰੀ ਕਰਦਾ ਸੀ ਤਾਂ ਉਸ ਵੇਲੇ ਮੈਨੂੰ ਦੋ ਵਜੇ ਆਪਣੇ ਕਮਾਂਡਰ ਦੇ ਘਰ ਅਖੰਡਪਾਠ ਵਿਚ ਜਾਣਾ ਸੀ। ਢਾਈ ਮੀਲ ਤੇ ਉਨ੍ਹਾਂ ਦੀ ਕੋਠੀ ਸੀ। ਰਾਤ ਨੂੰ ਫੁਰਨਾ ਕਰ ਲੈਂਦਾ ਸੀ ਕਿ ਐਨੇ ਵਜੇ ਉਠਣਾ ਹੈ। ਠੀਕ ਉਸੇ ਸਮੇਂ ਮੇਰੀ ਸਵੇਰੇ ਜਾਗ ਖੁਲ੍ਹ ਜਾਣੀ। ਮੈਂ ਉਸੇ ਵੇਲੇ ਉਠ ਕੇ ਇਸ਼ਨਾਨ ਕਰਕੇ, ਸਾਇਕਲ ਉਪਰ ਚਲ ਪੈਂਦਾ ਸੀ। ਜਦੋਂ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਗੇ ਜਾ ਕੇ ਸੀਸ ਨਿਵਾਉਣਾ ਤਾਂ ਉਪਰ ਲੱਗੀ ਘੜੀ ਵਲ ਦੇਖਣਾ ਠੀਕ 2 ਵੱਜੇ ਹੁੰਦੇ ਸੀ। ਸਾਰੇ ਹੈਰਾਨ ਸਨ ਕਿ ਇਹ ਕਿਵੇਂ ਟਾਈਮ ਤੇ ਆ ਜਾਂਦਾ ਹੈ। ਇਸ ਪਾਸ ਤਾਂ ਘੜੀ ਵੀ ਨਹੀਂ ਹੈ।

ਸੋ ਕੋਈ ਵੀ ਆਦਮੀ ਸ਼ੁਭ ਚਿਤ ਨਾਲ ਰਾਤ ਨੂੰ ਸੋਚ ਕੇ ਪੈ ਜਾਵੇ ਤਾਂ ਉਸੇ ਸਮੇਂ ਜਾਗ ਆ ਜਾਂਦੀ ਹੈ। ਬਾਕੀ ਉਠਣਾ ਨਾ ਉਠਣਾ ਉਸ ਦੀ ਆਪਣੀ ਮਰਜ਼ੀ ਹੁੰਦੀ ਹੈ। ਭਾਵੇਂ ਉਸੇ ਵੇਲੇ ਉਠ ਕੇ ਇਸ਼ਨਾਨ ਕਰ ਲਵੇ, ਭਾਵੇਂ ਸੁਸਤੀ ਕਰਕੇ ਪਿਆ ਰਹੇ ਇਹ ਤਾਂ ਆਪਣੀ ਮਰਜ਼ੀ ਹੈ। ਇਸੇ ਤਰ੍ਹਾਂ ਗੁਰਮੁਖ ਪਿਆਰੇ ਆਪਣੇ ਅੰਦਰ ਹੀ ਅਲਾਰਮ ਲਾ ਲੈਂਦੇ ਹਨ ਅਤੇ ਹੁਕਮ ਦੇ ਅੰਦਰ ਆਪਣੇ ਕਾਰਜ ਕਰਦੇ ਹਨ।

ਸੋ ਉਸ ਸ਼ਬਦ ਬਾਰੇ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

*ਨਿਰੰਕਾਰੁ ਆਕਾਰੁ ਹੋਇ ਏਕੰਕਾਰੁ ਅਪਾਰੁ ਸਦਾਇਆ॥*
*ਏਕੰਕਾਰਹੁੰ ਸਬਦ ਧੁਨਿ ਓਅੰਕਾਰ ਅਕਾਰੁ ਬਣਾਇਆ॥*
*ਭਾਈ ਗੁਰਦਾਸ ਜੀ, ਵਾਰ 26/2*

*ਪ੍ਰਥਮ ਓਅੰਕਾਰ ਤਿਨ ਕਹਾ ਸੋ ਧੁਨ ਪੂਰ ਜਗਤ ਮੋਹ ਰਹਾ।* *ਦਸਮ ਗ੍ਰੰਥ*

ਓਅੰਕਾਰ ਦੀ ਧੁਨ ਅਮਰ ਹੈ ਅਤੇ ਉਹ ਸਾਰੀ ਕੁਦਰਤ ਵਿਚ ਰਮੀ ਹੋਈ ਹੈ। ਬਹੁਤ ਜ਼ਿਆਦਾ ਸਾਧਨ ਕਰਨ ਉਪਰੰਤ ਉਹ ਧੁਨ ਦਰਖਤਾਂ ਵਿਚੋਂ, ਪਸ਼ੂਆਂ ਵਿਚੋਂ, ਬੰਦਿਆਂ ਵਿਚੋਂ ਆਮ ਸੁਣੀ ਜਾਂਦੀ ਹੈ। ਮਹਾਂਪੁਰਸ਼ਾਂ ਵਿਚ ਤਾਂ ਉਹ ਧੁਨ ਪੂਰੇ ਜ਼ੋਰ ਨਾਲ ਗਜਦੀ ਰਹਿੰਦੀ ਹੈ। ਉਸ ਦਾ ਕਿਸੇ ਵੀ ਸਰੀਰ ਤੋਂ ਅਭਾਵ ਨਹੀਂ ਹੋਇਆ ਕਰਦਾ। ਏਕੰਕਾਰ ਤੋਂ ਸ਼ਬਦ ਧੁਨ ਹੋਈ ਉਸ ਨੂੰ ਓਅੰਕਾਰ ਕਿਹਾ ਗਿਆ। ਪਹਿਲੇ ਅਚਾਰੀਆ ਉਸ ਨੂੰ 'ਓਅੰ' ਜਾਂ 'ਓਂ' ਕਹਿੰਦੇ ਸਨ ਜਿਸ ਤੋਂ ਸਾਰੇ ਆਕਾਰ ਬਣਾਏ ਗਏ। ਇਸ ਸ਼ਬਦ ਧੁਨ ਤੋਂ ਸਾਰੀ ਸ੍ਰਿਸ਼ਟੀ ਰਚੀ ਗਈ ਇਹ ਅਤਿ ਸੂਖਸ਼ਮ ਧੁਨ ਹਰ ਫਰਦੋ ਬਸ਼ਰ ਹਰ ਜੀਵ ਵਿਚ ਅਖੰਡ ਚਲ ਰਹੀ ਹੈ ਪਰ ਇਸ ਨੂੰ ਸੁਣਨ ਲਈ ਬਿਰਤੀ ਨੂੰ ਅਤਿ ਸੂਖਸ਼ਮ ਕਰਨਾ ਪੈਂਦਾ ਹੈ। ਅਨਹਦ ਸ਼ਬਦ ਨਾਲ ਜਦੋਂ ਨਾਮ ਦੀ ਅਰਾਧਨਾ ਕਰਦੇ ਹਾਂ ਉਸ ਵੇਲੇ ਸੂਖਸ਼ਮਤਾਈ ਬਹੁਤ ਗਹਿਰੀ ਹੋ ਜਾਂਦੀ ਹੈ ਜਦੋਂ ਸਾਡੀ ਬਿਰਤੀ ਇਸੇ ਸਰੀਰ ਵਿਚ ਗਹਿਰੀ ਚਲੀ ਜਾਂਦੀ ਹੈ ਤਾਂ ਓਅੰਕਾਰ ਦੀ ਧੁਨ ਲਗਾਤਾਰ ਸੁਣਦੀ ਹੈ।

*ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ॥*
*ਪੰਨਾ - 879*

ਜਦੋਂ ਉਹ ਧੁਨ ਪੈਦਾ ਹੋ ਜਾਂਦੀ ਹੈ, ਉਸ ਵੇਲੇ ਇਹ ਜਿਹੜੀਆਂ ਨਿਰਾਰਥਕ ਚੀਜ਼ਾਂ ਨੇ ਆਸਾ, ਮਨਸਾ, ਕਰਮ, ਧਰਮ ਸਭ ਅਗਿਆਨ ਦੇ ਪਲੜੇ ਵਿਚ ਮਾਨੋ ਨਿਰਾਰਥਕ ਵਸਤੂਆਂ ਦੇ ਵੱਟੇ ਪਾਏ ਹੋਏ ਹਨ। ਆਤਮਾ ਨਿਰਚਾਹ ਹੈ, ਉਸ ਨੂੰ ਕੋਈ ਵਾਸ਼ਨਾ ਨਹੀਂ ਹੈ। ਮੈਲੀਆਂ ਤੇ ਸ਼ੁਭ ਵਾਸ਼ਨਾਵਾਂ ਦੋਵੇਂ ਛੱਡੀਆਂ ਜਾਂਦੀਆਂ ਹਨ, ਆਤਮਾ ਨੂੰ ਕਿਸੇ ਦੀ ਵੀ ਲੋੜ ਨਹੀਂ ਹੈ। ਅੰਦਰ ਸ਼ਬਦ ਰੂਪੀ ਦੀਪਕ ਉਜਿਆਰਾ ਹੋ ਜਾਂਦਾ ਹੈ, ਅੰਦਰ ਗਿਆਨ ਦਾ ਪ੍ਰਕਾਸ਼ ਹੀ ਪ੍ਰਕਾਸ਼ ਹੋ ਜਾਂਦਾ ਹੈ। ਅਨੂਪ ਵਸਤੂ ਤਤ੍ਵ-ਤੂੰ ਦੀ ਪ੍ਰਾਪਤੀ ਹੋ ਜਾਂਦੀ ਹੈ ਫੇਰ ਉਸ ਨੂੰ ਆਪਣਾ ਆਪਾ ਹੀ ਨਜ਼ਰ ਆਉਂਦਾ ਹੈ, ਆਸਾ ਤੇ ਵਾਸ਼ਨਾਵਾਂ ਸਭ ਵਿਚ ਹੀ ਭਸਮ ਹੋ ਜਾਂਦੀਆਂ ਹਨ।

ਸੰਤ ਮਹਾਰਾਜ ਬਾਬਾ ਆਇਆ ਸਿੰਘ ਜੀ, ਬਾਬਾ ਕਰਮ ਸਿੰਘ ਜੀ ਮਹਾਰਾਜ ਤੋਂ ਬਾਦ ਹੋਏ ਹਨ। ਹੋਤੀ ਮਰਦਾਨ ਦੇ ਡੇਰੇ ਵਿਚ ਬਹੁਤ ਚੰਗੀਆਂ-ਚੰਗੀਆਂ ਗਊਆਂ ਸ਼ਰਧਾਲੂ ਭੇਟਾ ਕਰ ਜਾਇਆ ਕਰਦੇ ਸਨ ਅਤੇ ਉਨ੍ਹਾਂ ਦਾ ਦੁੱਧ ਘੀ ਦਰਸ਼ਨ ਕਰਨ ਵਾਲੀਆਂ ਸੰਗਤਾਂ ਨੂੰ ਲੰਗਰ ਵਿਚ ਵਰਤਾਇਆ ਜਾਂਦਾ ਸੀ। ਸਿੰਧ ਦਰਿਆ ਤੋਂ ਪਾਰ ਬਿਲੋਚਸਤਾਨ ਵਿਚ ਬਲੋਚ ਕੌਮ ਵਸਦੀ ਹੈ ਜਿਨ੍ਹਾਂ ਨੂੰ ਅਸੀਂ ਪਠਾਣ ਕਹਿ ਦਿੰਦੇ ਹਾਂ। ਉਹ ਰਾਤ ਨੂੰ ਆਏ ਤੇ ਗਊਆਂ ਖੋਲ੍ਹ ਕੇ ਲੈ ਗਏ। ਬਛੜੇ ਇਥੇ ਰਹਿ ਗਏ, ਸਵੇਰੇ ਇਹ ਆਪਣੀਆਂ ਮਾਵਾਂ ਨੂੰ ਰੰਭਣ ਲੱਗੇ। ਬਾਬਾ ਜੀ ਜਦੋਂ ਸਮਾਧੀ ਤੋਂ ਉਥਾਨ ਹੋਏ ਤਾਂ ਬਾਬਾ ਜੀ ਨੇ ਪੁਛਿਆ ਇਹ ਬਛੜੇ ਕਿਉਂ ਰੰਭਦੇ ਹਨ? ਉਸ ਵੇਲੇ ਸੇਵਾਦਾਰਾਂ ਨੇ ਕਿਹਾ ਕਿ ਬਾਬਾ ਜੀ! ਗਊਆਂ ਤਾਂ ਬਿਲੋਚ ਲੈ ਗਏ। ਬਾਬਾ ਜੀ ਕਹਿਣ ਲੱਗੇ, "ਪ੍ਰੇਮੀਓ! ਐਂ ਕਰੋ ਇਹ ਬਛਰੂ ਆਪਣੀਆਂ ਮਾਵਾਂ ਨੂੰ ਮਿਲਣਾ ਲੋਚਦੇ ਹਨ ਇਥੇ ਇਕੱਲੇ ਕੀ ਕਰਨਗੇ, ਪਿਛੇ-ਪਿਛੇ ਪੈੜਾਂ ਦੇਖਦੇ ਚਲੇ ਜਾਓ ਅਤੇ ਇਨ੍ਹਾਂ ਨੂੰ ਇਨ੍ਹਾਂ ਦੀਆਂ ਮਾਵਾਂ ਕੋਲ ਛੱਡ ਆਓ। ਉਹ ਗਰੀਬ ਆਦਮੀ ਹਨ, ਦੁੱਧ ਦੀ ਉਨ੍ਹਾਂ ਨੂੰ ਲੋੜ ਹੈ, ਉਹ ਲੈ ਗਏ, ਆਪਾਂ ਵੀ ਦੁਧ ਸੰਗਤਾਂ ਨੂੰ ਹੀ ਪਿਲਾਉਂਦੇ ਹਾਂ।

ਜਦੋਂ ਬਲੋਚ ਗਊਆਂ ਨੂੰ ਲਈਂ ਜਾ ਰਹੇ ਸਨ ਤਾਂ ਭਾਰਤ ਦੀ ਸਰਹੱਦ ਪਾਰ ਕਰਨ ਲੱਗੇ ਤਾਂ ਥਾਂ-ਥਾਂ ਤੇ ਫੌਜੀ ਚੌਂਕੀਆਂ ਸਨ, ਉਨ੍ਹਾਂ ਵਿਚ ਬਹੁਤ ਸਾਰੇ ਫੌਜੀ ਜਵਾਨ, ਆਫੀਸਰ ਹੋਤੀ ਮਰਦਾਨ ਆਇਆ ਕਰਦੇ ਸਨ। ਇਥੇ ਉਨ੍ਹਾਂ ਨੇ ਗਊਆਂ ਪਛਾਣ ਲਈਆਂ ਤੇ ਕਹਿਣ ਲੱਗੇ ਇਹ ਤਾਂ ਹੋਤੀ ਮਰਦਾਨ ਡੇਰੇ ਦੀਆਂ ਗਊਆਂ ਹਨ। ਉਨ੍ਹਾਂ ਨੇ ਬਲੋਚਾਂ ਨੂੰ ਫੜ ਲਿਆ ਅਤੇ ਗਊਆਂ ਸਮੇਤ ਡੇਰੇ ਲੈ ਗਏ। ਪੁਲਿਸ ਨੂੰ

ਇਤਲਾਹ ਦਿਤੀ। ਪੁਲਿਸ ਡੇਰੇ ਆ ਗਈ, ਬਛਰੂ ਸਾਰੇ ਮਾਵਾਂ ਨੂੰ ਮਿਲ ਗਏ, ਦੁੱਧ ਕੱਢ ਲਿਆ ਅਤੇ ਲੰਗਰ ਵਿਚ ਵਰਤਾਉਣ ਲਈ ਭੇਜ ਦਿਤਾ। ਐਨੇ ਨੂੰ ਪੁਲਿਸ ਇੰਸਪੈਕਟਰ ਪਹੁੰਚ ਜਾਂਦੇ ਹਨ ਤਾਂ ਬਾਬਾ ਜੀ ਨੂੰ ਪੁਛਿਆ ਕਿ ਤੁਹਾਡੀਆਂ ਹਨ ਗਊਆਂ? ਤਾਂ ਆਪ ਨੇ ਕਿਹਾ ਕਿ ਨਹੀਂ ਸਾਡੀਆਂ ਨਹੀਂ ਹਨ।

"ਫੇਰ ਇਹ ਕਿਸਦੀਆਂ ਹਨ?"

ਬਾਬਾ ਜੀ ਕਹਿਣ ਲੱਗੇ, "ਪਿਆਰਿਓ! ਸੰਗਤ ਨੂੰ ਪੁਛ ਲਓ, ਉਹ ਦਸ ਦੇਣਗੇ ਕਿ ਇਨ੍ਹਾਂ ਦਾ ਮਾਲਕ ਕੌਣ-ਕੌਣ ਸੀ। ਸਾਡੇ ਇਥੇ ਕਿੱਲਿਆਂ ਤੇ ਪ੍ਰੇਮੀ ਬੰਨ੍ਹ ਜਾਂਦੇ ਹਨ ਅਤੇ ਸਾਡੇ ਪ੍ਰੇਮੀ ਸੇਵਾ ਕਰਦੇ ਹਨ, ਚਾਰਾ ਪਾਉਂਦੇ ਹਨ ਅਤੇ ਦੁਧ ਕੱਢ ਕੇ ਸੰਗਤਾਂ ਨੂੰ ਹੀ ਵਰਤਾ ਦਿੰਦੇ ਹਨ। ਇਹ ਲੋੜਵੰਦ ਸੀ, ਵਿਚਾਰੇ ਆਏ ਤੇ ਆ ਕੇ ਲੈ ਗਏ। ਸੋ ਇੰਸਪੈਕਟਰ ਜੀ! ਜਿਨ੍ਹਾਂ ਕੋਲ ਵਾਧੂ ਸਨ ਉਹ ਖੁਰਲੀਆਂ ਤੇ ਬੰਨ੍ਹ ਗਏ, ਜਿਨ੍ਹਾਂ ਨੂੰ ਲੋੜ ਸੀ ਉਹ ਖੋਲ੍ਹ ਕੇ ਲੈ ਗਏ। ਇਸ ਵਿਚ ਸਾਡਾ ਕੁਝ ਵੀ ਨਹੀਂ ਲਗਦਾ।"

ਬਾਬਾ ਜੀ! ਅਸੀਂ ਤਾਂ ਇਸ ਉਪਰ ਕੇਸ ਬਣਾਉਣਾ ਹੈ, ਅਸੀਂ ਕਿਵੇਂ ਬਣਾਈਏ? ਬਾਬਾ ਜੀ ਕਹਿਣ ਲੱਗੇ, ਕਾਹਨੂੰ ਖੇਚਲ ਕਰਦੇ ਹੋ ਇਹ ਬਛਰੂ ਸਾਰੇ ਖੋਲ੍ਹ ਕੇ ਇਨ੍ਹਾਂ ਨੂੰ ਦੇ ਦੇਵੋ, ਇਹ ਲੈ ਜਾਣਗੇ। ਤੁਸੀਂ ਫੌਜ ਵਾਲਿਆਂ ਨੂੰ ਕਹਿ ਦਿਓ ਕਿ ਬਾਬਾ ਜੀ ਨੇ ਖੁਸ਼ੀ ਨਾਲ ਇਨ੍ਹਾਂ ਨੂੰ ਭੇਜਿਆ ਹੈ ਇਸ ਕਰਕੇ ਤੁਸੀਂ ਸਰਹੱਦ ਤੋਂ ਇਨ੍ਹਾਂ ਨੂੰ ਲੰਘ ਜਾਣ ਦਿਓ। ਪੁਲਿਸ ਵਾਲੇ ਚੁੱਪ ਕਰ ਰਹੇ ਕਿ ਇਥੇ ਤਾਂ ਕੋਈ ਮਾਲਕ ਹੀ ਨਹੀਂ ਹੈ।

ਇਹ ਜਿਹੜੇ ਬਲੋਚ ਸੀ ਫੇਰ ਵੀ ਇਨ੍ਹਾਂ ਦੇ ਅੰਦਰ ਆਤਮਾ ਤਾਂ ਸੀ ਹੀ ਨਾ। ਇਨ੍ਹਾਂ ਨੇ ਬਾਬਾ ਜੀ ਦੀ ਮੇਹਰਬਾਨੀ ਦੇਖ ਕੇ ਕਿਹਾ ਕਿ ਮਹਾਰਾਜ! ਸਾਡੀ ਭੁੱਲ ਦੀ ਖਿਮਾ ਕਰੋ। ਸੋ ਅਸੀਂ ਰੱਬ ਦੇ ਭੁਲਾਏ ਹੋਏ ਇਨ੍ਹਾਂ ਨੂੰ ਲੈ ਗਏ, ਹੁਣ ਤੁਸੀਂ ਗਊਆਂ ਇਥੇ ਹੀ ਰੱਖੋ। ਬਾਬਾ ਜੀ ਨੇ ਕਿਹਾ ਕਿ ਹੁਣ ਤੁਹਾਡੀ ਰਜ਼ਾ। ਬਾਬਾ ਜੀ ਨੇ ਕਿਹਾ ਕਿ ਪਿਆਰਿਓ! ਇਨ੍ਹਾਂ ਨੂੰ 20-20 ਸੇਰ ਪੱਕੇ ਚੌਲ ਤੋਲ ਕੇ ਦਿਓ।

ਸੋ ਇਹ ਦ੍ਰਿਸ਼ਟੀ ਹੁੰਦੀ ਹੈ ਉਨ੍ਹਾਂ ਨੇਤਰਾਂ ਦੀ ਜਿਨ੍ਹਾਂ ਦਾ ਮੋਤੀਆ ਬਿੰਦ ਉਤਰ ਜਾਂਦਾ ਹੈ। ਉਹ ਦੂਜਾ ਨਹੀਂ ਦੇਖਦੇ ਉਨ੍ਹਾਂ ਅੰਦਰ ਸ਼ਬਦ ਦੇ ਦੀਪਕ ਦਾ ਪ੍ਰਕਾਸ਼ ਹੋ ਜਾਂਦਾ ਹੈ।

***ਧਾਰਨਾ - ਰਹਿੰਦਾ ਹਨ੍ਹੇਰਾ ਹੈ ਸ਼ਬਦ ਦੇ ਬਾਝੋਂ ਅੰਦਰ-2, 2***
***ਸ਼ਬਦ ਦੇ ਬਾਝੋਂ ਅੰਦਰ - 2, 2.***
***ਰਹਿੰਦਾ ਹਨ੍ਹੇਰਾ ਹੈ,..........-2, 2.***

***ਬਿਨੁ ਸਬਦੈ ਅੰਤਰਿ ਆਨੇਰਾ॥***
***ਨ ਵਸਤੁ ਲਹੈ ਨ ਚੂਕੈ ਫੇਰਾ॥***
***ਸਤਿਗੁਰਿ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ***
***ਗੁਰੁ ਪੂਰੈ ਭਾਗਿ ਮਿਲਾਵਣਿਆ॥*** ***ਪੰਨਾ - 821***

ਗੁਰੂ ਨਾਨਕ ਪਾਤਸ਼ਾਹ ਜਦੋਂ ਸਿੱਧਾਂ ਨੂੰ ਕੈਲਾਸ਼ ਪਰਬਤ ਤੇ ਮਿਲੇ ਤਾਂ ਉਨ੍ਹਾਂ ਸਿੱਧਾਂ ਨੇ ਸਵਾਲ ਕੀਤਾ ਕਿ ਹੇ ਨਾਨਕ! ਤੂੰ ਕਹਿੰਦਾ ਹੈਂ ਕਿ ਗ੍ਰਹਿਸਤੀਆਂ ਨੂੰ ਮੈਂ ਪਾਰ ਉਤਾਰ ਦੇਵਾਂਗਾ; ਗ੍ਰਹਿਸਤੀਆਂ ਦੀਆਂ ਤਾਂ ਆਸ਼ਾਵਾਂ ਹੀ ਖਤਮ ਨਹੀਂ ਹੁੰਦੀਆਂ।

ਸਿਧਾਂਤ ਇਹ ਹੈ ਕਿ ਜਿਸ ਦੇ ਅੰਦਰੋਂ ਵਾਸ਼ਨਾਵਾਂ ਖਤਮ ਨਾ ਹੋਣ, ਆਸ਼ਾਵਾਂ ਦਾ ਠਾਠਾਂ ਮਾਰਦਾ ਦਰਿਆ ਖਤਮ ਨਾ ਹੋਵੇ ਉਹ ਕਿਸੇ ਤਰ੍ਹਾਂ ਨਾਲ ਵੀ ਭਿਆਨਕ ਸਾਗਰ ਨੂੰ ਪਾਰ ਨਹੀਂ ਕਰ ਸਕਿਆ ਕਰਦਾ। ਗ੍ਰਹਿਸਤੀਆਂ ਦੀਆਂ ਆਸ਼ਾਵਾਂ ਦੇਖੋ, ਪਹਿਲਾਂ ਕਹਿੰਦਾ ਹੈ ਕਿ ਮੇਰੇ ਪੁੱਤਰ ਨਹੀਂ ਹੋਇਆ, ਜੇ ਪੁੱਤਰ ਹੋ ਗਿਆ, ਫੇਰ ਕਹਿੰਦਾ ਹੈ ਕਿ ਇਹ ਬਿਮਾਰ ਨਾ ਹੋਵੇ, ਫੇਰ ਇਹਨੂੰ ਸਾਰੇ ਪਿਆਰ ਕਰਨ, ਇਹ ਪੜ੍ਹੇ ਬਹੁਤ ਵਧੀਆ, ਫੇਰ ਇਹਦੀ ਸਿਹਤ ਬਹੁਤ ਵਧੀਆ ਰਹੇ, ਇਸ ਦਾ ਵਿਆਹ ਚੰਗੇ ਅਮੀਰ ਘਰ ਵਿਚ ਹੋਵੇ, ਫੇਰ ਇਹਦੇ ਵੀ ਪੁੱਤਰ ਹੋ ਜਾਵੇ, ਫੇਰ ਉਹ ਵੀ ਇਹੀ ਕੰਮ ਕਰੇ; ਮੁਕਦਾ ਹੈ ਇਹ ਸਿਲਸਿਲਾ ਕਿਤੇ?

ਹੇ ਨਾਨਕ ਜੀ! ਅਜਿਹੀਆਂ ਵਾਸ਼ਨਾਵਾਂ ਵਾਲਿਆਂ ਨੂੰ ਤੁਸੀਂ ਕਿਸ ਤਰ੍ਹਾਂ ਪਾਰ ਉਤਾਰੋਂਗੇ? ਜਦੋਂ ਤਕ ਤਿਆਗ ਨਹੀਂ ਹੁੰਦਾ ਉਦੋਂ ਤਕ ਕਿਸ ਤਰ੍ਹਾਂ ਤਾਰੋਂਗੇ? ਗੁਰੂ ਮਹਾਰਾਜ ਜੀ ਕਹਿਣ ਲੱਗੇ, "ਸਿਧੋ! ਠੀਕ ਹੈ ਤੁਹਾਡੀ ਗੱਲ, ਪਰ ਮੈਂ ਆਪਣੇ ਗੁਰਸਿਖਾਂ ਨੂੰ ਤਾਰਨ ਲਈ ਸ਼ਬਦ ਦਾ ਪ੍ਰਕਾਸ਼ ਕੀਤਾ ਹੈ। ਸ਼ਬਦ ਦੇ ਨਾਲ ਇਹ ਵਾਸ਼ਨਾਵਾਂ ਜਲ ਜਾਣਗੀਆਂ ਫੇਰ ਇਨ੍ਹਾਂ ਦਾ ਜੋ ਜੀਵਨ ਹੋਵੇਗਾ ਉਹ ਪਰਾਲਬਧ ਤੇ ਸ਼ਾਕਰ ਰਹਿ ਕੇ ਹੁਕਮ ਮੁਤਾਬਿਕ ਹੋਵੇਗਾ। ਦੇਖੋ, ਜਿਵੇਂ ਸੱਪ ਦੀ ਕੁੰਜ ਬਾੜ ਤੇ ਪਾਈ ਹੋਵੇ ਉਹ ਹਵਾ ਦੇ ਵੇਗ ਨਾਲ ਹਿਲਦੀ ਰਹਿੰਦੀ ਹੈ ਇਵੇਂ ਇਨ੍ਹਾਂ ਵਿਚ ਵਾਸ਼ਨਾ ਕੋਈ ਨਹੀਂ ਹੋਵੇਗੀ ਪਰ ਇਹ ਪਰਾਲਬਧ ਦੇ ਵੇਗ ਨਾਲ ਸਾਰੇ ਕਾਰਜ ਹੁਕਮ ਵਿਚ ਕਰਨਗੇ।" ਸੋ ਅਸਲੀ ਸਵਾਲ ਜਵਾਬ ਇਸ ਤਰ੍ਹਾਂ ਹੈ -

*ਆਸਾ ਮਨਸਾ ਦੋਊ ਬਿਨਾਸਤ ਤ੍ਰਿਹੁ ਗੁਣ ਆਸ ਨਿਰਾਸ ਭਈ॥*
*ਤੁਰੀਆਵਸਥਾ ਗੁਰਮੁਖਿ ਪਾਈਐ ਸੰਤ ਸਭਾ ਕੀ ਓਟ ਲਹੀ॥ ਪੰਨਾ - 356*

ਹੇ ਨਾਨਕ! ਆਹ ਜਨਮ ਤੂੰ ਕਿਵੇਂ ਵਟਾ ਦਿਤਾ, ਗ੍ਰਿਹਸਤੀਆਂ ਨੂੰ ਕਿਵੇਂ ਬਦਲ ਦਿਤਾ? ਤੇਰਾ ਜਨਮ ਕਿਸ ਤਰ੍ਹਾਂ ਨਾਲ ਵਟ ਗਿਆ, ਤੂੰ ਕਿਹੜੀ ਚੀਜ਼ ਨਾਲ ਮਨ ਲਾਇਆ ਹੈ? ਆਸਾ ਤੇ ਮਨਸਾ ਨੂੰ ਕਿਵੇਂ ਤੂੰ ਖਾ ਲਿਆ? ਇਹ ਤਾਂ ਖਾਧੀ ਨਹੀਂ ਜਾਂਦੀ। ਸਿੱਧਾਂ ਨੇ ਵੱਡੀਆਂ-ਵੱਡੀਆਂ ਸਮਾਧੀਆਂ ਲਾਈਆਂ ਹਨ ਬਹੁਤ ਸਾਧਨਾਵਾਂ ਕੀਤੀਆਂ ਹਨ ਇਨ੍ਹਾਂ ਤੋਂ ਵੀ ਵਾਸ਼ਨਾ ਨਹੀਂ ਖਾਈ ਗਈ, ਤੂੰ ਤਾਂ ਗ੍ਰਿਹਸਤੀ ਹੈਂ ਕਿਹੜੇ ਵੇਲੇ ਤੂੰ ਸਾਧਨ ਕੀਤੇ?

*ਕਿਤ ਬਿਧਿ ਆਸਾ ਮਨਸਾ ਖਾਈ॥*
*ਕਿਤੁ ਬਿਧਿ ਜੋਤਿ ਨਿਰੰਤਰਿ ਪਾਈ।।*
*ਬਿਨੁ ਦੰਤਾ ਕਿਉ ਖਾਈਐ ਸਾਰੁ॥ ਪੰਨਾ - 940*

ਹੇ ਨਾਨਕ! ਜਿਹੜੇ ਬਚਨ ਅਸੀਂ ਕਹੇ ਹਨ ਇਹ ਸਮਝ ਕਿ ਇਹ ਕਰੜਾ ਫੌਲਾਦ ਹੈ, ਇਹ ਕਦੇ ਦੰਦਾਂ ਤੋਂ ਵੀ ਨਹੀਂ ਖਾਇਆ ਜਾ ਸਕਦਾ ਹੈ ਇਹ ਤਾਂ ਭਾਰੀ ਲੋਹਾ ਹਨ -

*ਨਾਨਕ ਸਾਚਾ ਕਰਹੁ ਬੀਚਾਰੁ॥ ਪੰਨਾ - 940*

ਹੇ ਨਾਨਕ! ਤੂੰ ਸੱਚੀ ਗੱਲ ਦੱਸ।

ਮਹਾਰਾਜ ਜੀ ਕਹਿਣ ਲੱਗੇ ਸਾਡਾ ਗੁਰੂ ਨਿਰੰਕਾਰ ਹੈ, ਅਸੀਂ ਦੁਨੀਆਦਾਰੀ ਦਾ ਆਪਣਾ ਜਨਮ ਖਤਮ ਕਰਕੇ ਵਾਹਿਗੁਰੂ ਦੇ ਘਰ ਵਿਚ ਬਦਲ ਲਿਆ ਹੈ -

*ਸਤਿਗੁਰ ਕੈ ਜਨਮੈ ਗਵਨ ਮਿਟਾਇਆ॥*
*ਅਨਹਦ ਰਾਤੇ ਇਹ ਮਨਿ ਲਾਇਆ॥ ਪੰਨਾ - 1188*

ਅਸੀਂ ਉਸ ਅਵਸਥਾ ਵਿਚ ਜਿਸ ਨੂੰ ਅਨਹਦ ਅਵਸਥਾ ਕਹਿੰਦੇ ਹਨ ਜੋ ਪ੍ਰਮ ਸੁੰਨ ਹੈ ਤੁਹਾਡੇ ਵਰਗੀ ਸੁੰਨ ਨਹੀਂ, ਸਾਡਾ ਸੁੰਨ ਜੋ ਮੈਂ ਕਹਿ ਰਿਹਾ ਹਾਂ ਉਹ ਸਤਿ ਚਿਤ ਅਨੰਦ ਹੈ, ਹੋਂਦ ਹੈ, **being** ਹੈ, ਉਹ 'ਨਹੀਂ' ਨਹੀਂ ਹੈ, ਅਸੀਂ ਉਸ ਪਰਮ ਸਤਾ ਉਤੇ ਆਪਣਾ ਮਨ ਲਾਇਆ ਹੋਇਆ ਹੈ। ਉਸ ਅਵਸਥਾ ਬਾਰੇ ਫੁਰਮਾਨ ਹੈ -

*ਅਨਹਦ ਸੁੰਨ ਰਤੇ ਸੇ ਕੈਸੇ॥*
*ਜਿਸ ਤੇ ਉਪਜੇ ਤਿਸ ਹੀ ਜੈਸੇ॥ ਪੰਨਾ - 943*

ਅਸੀਂ ਉਸ ਨਿਰੰਕਾਰ ਵਿਚ ਆਪਣਾ ਮਨ ਲਾਇਆ ਹੋਇਆ ਹੈ ਜੋ ਨਿਰੋਲ ਅਦ੍ਵੈਤ ਹੈ ਹੋਰ ਦੂਜਾ ਕੋਈ ਨਹੀਂ ਹੈ, ਉਹ ਆਪੇ ਆਪ ਹੈ। ਅਸੀਂ ਉਸ ਵਿਚ ਰਹਿੰਦੇ ਹਾਂ, ਇਹ ਆਸਾ ਤੇ ਮਨਸਾ ਸ਼ਬਦ ਨੇ ਖਤਮ ਕਰ ਦਿਤੀਆਂ। ਉਸ ਨਿਰੰਕਾਰ ਨੇ ਸਾਡੇ ਅੰਦਰ ਪੂਰਨ ਗਿਆਨ ਦੀ ਜੋਤ ਜਲਾ ਦਿਤੀ ਹੈ।

*ਮਨਸਾ ਆਸਾ ਸਬਦ ਜਲਾਈ॥ ਪੰਨਾ - 940*

ਉਸ ਜੋਤ ਨੇ ਤਿੰਨਾਂ ਗੁਣਾਂ ਨੂੰ ਖਤਮ ਕਰ ਦਿਤਾ। ਇਸ ਤਰ੍ਹਾਂ ਇਹ ਕਰੜਾ ਫੌਲਾਦ ਖਾ ਲਿਆ-

*ਤ੍ਰੈ ਗੁਣ ਮੇਟੇ ਖਾਈਐ ਸਾਰੁ॥*
*ਨਾਨਕ ਤਾਰੇ ਤਾਰਣਹਾਰੁ॥ ਪੰਨਾ - 940*

ਇਸ ਤਰ੍ਹਾਂ ਇਹ ਜੋ ਬੰਧਨ ਹੈ ਜਿਸ ਨੂੰ ਵਾਸ਼ਨਾਵਾਂ ਦਾ ਬੰਧਨ ਕਿਹਾ ਹੈ ਇਹਦਾ ਇਲਾਜ ਗੁਰੂ ਦਾ

ਪਿਛੇ ਬਹੁਤ ਵਿਸਥਾਰ ਦੇ ਨਾਲ ਵਿਚਾਰ ਹੋ ਚੁਕੀ ਹੈ ਕਿ ਇਸ ਸੰਸਾਰ ਦਾ ਅੰਤਮ ਸੱਚ ਕੀ ਹੈ? ਜੀਵ ਨੂੰ ਕਿਵੇਂ ਭੁਲੇਖਾ ਪੈ ਗਿਆ, ਇਥੋਂ ਤਕ ਬੇਹੋਸ਼ ਹੋ ਗਿਆ ਕਿ ਆਪਣੇ ਆਪ ਨੂੰ ਚੇਤਨ ਪੁਰਖ ਸਮਝਣ ਦੀ ਥਾਂ ਸੱਤਾਂ ਧਾਤਾਂ ਦਾ ਬਣਿਆ ਹੋਇਆ, ਪਿਤਾ ਮਾਤਾ ਤੇ ਰਕਤ ਤੇ ਬਿੰਦ ਤੋਂ ਰੂਪਮਾਨ ਹੋਇਆ, ਦੁਰਗੰਧ ਨਾਲ ਲਿਪਤ ਹੋਇਆ, ਗੋਰਾ-ਕਾਲਾ, ਰੂਪ-ਕਰੂਪ ਸਰੀਰ ਸਮਝਦਾ ਹੈ। ਵਾਹਿਗੁਰੂ ਜੀ ਨੇ ਜਦੋਂ ਆਪਣੇ ਆਪ ਤੋਂ ਆਪ ਹੀ ਰਚਨਾ ਰਚੀ ਉਸ ਵੇਲੇ ਸੰਸਾਰਕ ਖੇਲ੍ਹ ਕਰਨ ਵਾਸਤੇ ਆਪ ਨੇ ਮਾਇਆ ਦਾ ਪਸਾਰਾ ਕੀਤਾ। ਮਾਇਆ ਨੂੰ ਤਿੰਨ ਗੁਣਾਂ ਵਾਲੀ ਪ੍ਰਕ੍ਰਿਤੀ ਵੀ ਆਖਦੇ ਹਨ, ਵਾਹਿਗੁਰੂ ਜੀ ਵਿਚ ਦੁਖ ਨਾਮ ਦੀ ਕੋਈ ਚੀਜ਼ ਹੈ ਨਹੀਂ, ਕਲਪਨਾ ਹੀ ਨਹੀਂ ਕੀਤੀ ਜਾ ਸਕਦੀ। ਉਹ ਸਦੀਵ-ਸਦੀਵ ਇਕ ਰਸ ਰਹਿਣ ਵਾਲਾ ਪਰਮ ਤੱਤ ਹੈ ਇਸ ਦੇ ਵਿਪਰੀਤ ਮਾਇਆ ਦੇ ਤਿੰਨ ਗੁਣ - ਰਜੋ ਗੁਣ, ਤਮੋ ਗੁਣ, ਸਤੋ ਗੁਣ ਸਦਾ ਹੀ ਛਿਨ-ਛਿਨ ਪਿਛੋਂ ਇਸ ਵਿਚ ਪਰਿਵਰਤਨ ਲਿਆਉਂਦੇ ਹਨ। ਇਹ ਥਿਰ ਰਹਿਣ ਵਾਲੀ ਚੀਜ਼ ਨਹੀਂ ਹੈ ਅਸਾਡਾ ਰੁਖ ਆਪਣੇ ਅਸਲੀ ਆਪੇ ਨੂੰ ਛੱਡ ਕੇ ਦ੍ਰਿਸ਼ਟਮਾਨ ਦੇਹ ਵਲ ਹੋ ਗਿਆ ਹੈ ਅਤੇ ਲੱਖ ਜਤਨ ਕਰਨ ਤੇ ਵੀ ਅਸਾਡਾ ਮਨ ਨਹੀਂ ਮੰਨਦਾ ਕਿ ਮੈਂ ਚੇਤਨ ਵਿਸ਼ੇਸ਼ ਹਾਂ, ਚੇਤਨ ਵਿਸ਼ੇਸ਼ ਨੂੰ ਜੀਵ ਆਖਿਆ ਜਾਂਦਾ ਹੈ, ਇਹ ਜੀਵ ਸਮਝਣਾ ਵੀ ਇਕ ਭੁਲਾਵਾ ਹੈ, ਅਸਾਡਾ ਅਸਲ ਸਰੂਪ ਸਾਖੀ ਚੇਤਨ ਹੈ, ਜੋ ਬਿਲਕੁਲ ਇਕ ਰਸ ਰਹਿੰਦਾ ਹੋਇਆ ਸਾਰੀ ਪ੍ਰਕ੍ਰਿਤੀ ਨੂੰ ਕਿਰਿਆਸ਼ੀਲ ਕਰਕੇ ਇਕ ਖੇਲ੍ਹ, ਸਾਖੀ ਰੂਪ ਵਿਚ ਦੇਖ ਰਿਹਾ ਹੈ, ਉਸ ਨੂੰ ਹੀ ਆਤਮਾ ਕਿਹਾ ਜਾਂਦਾ ਹੈ।

ਕਈ ਮਤਾਂ ਦਾ ਖਿਆਲ ਹੈ ਕਿ ਹਰ ਬੰਦੇ ਦੀ ਆਤਮਾ ਵਖਰੀ ਹੈ ਅਤੇ ਇਸ ਸੰਸਾਰ ਵਿਚ ਅਰਬਾਂ ਖਰਬਾਂ ਅਣਗਿਣਤ ਆਤਮਾਵਾਂ ਹਨ। ਜਿਸ ਬੰਦੇ ਨੂੰ ਥੋੜ੍ਹਾ ਜਿਹਾ ਵੀ ਸਵੈ ਗਿਆਨ ਪ੍ਰਾਪਤ ਹੁੰਦਾ ਹੈ ਉਹ ਆਪਣੇ ਆਪ ਨੂੰ ਇਹੋ ਜਿਹਾ ਹੀ ਆਤਮਾ ਸਮਝਦਾ ਹੈ ਜੋ ਗੁਰਮਤਿ ਦੇ ਪ੍ਰਤੀਕੂਲ ਹੈ। ਗੁਰਮਤਿ ਸਪਸ਼ਟ ਰੂਪ ਵਿਚ ਦਸਦੀ ਹੈ ਜਿਸ ਤਰ੍ਹਾਂ ਕਿ ਪਹਿਲਾਂ ਦਸਿਆ ਜਾ ਚੁਕਿਆ ਹੈ ਕਿ ਇਹ ਸਰੀਰ ਧਰਮ ਕਮਾਉਣ ਵਾਸਤੇ ਮਿਲਿਆ ਹੈ ਇਸ ਵਿਚ ਵਾਹਿਗੁਰੂ ਜੀ ਨੇ ਆਪਣੀ ਅੰਸ ਸੰਮਿਲਤ ਕੀਤੀ ਹੋਈ ਹੈ। ਅੰਸ ਅਤੇ ਅੰਸੀ ਦਾ ਜਿਨਸੀ ਰੂਪ ਵਿਚ ਕੋਈ ਫਰਕ ਨਹੀਂ ਹੋਇਆ ਕਰਦਾ। ਅੰਸੀ ਚੇਤਨਤਾ ਦਾ ਵਿਸ਼ਾ ਹੈ। ਸਤਿ, ਚਿਤ, ਅਨੰਦ ਦੇ ਰੂਪ ਵਿਚ ਅਥਾਹ ਸਾਗਰ ਹੈ ਅਤੇ ਅੰਸ ਇਕ ਬੂੰਦ ਹੈ, ਬੂੰਦ ਅਤੇ ਸਾਗਰ ਦਾ ਜਿਨਸੀ ਰੂਪ ਵਿਚ ਕੋਈ ਫਰਕ ਨਹੀਂ ਹੋਇਆ ਕਰਦਾ। ਕਿਉਂਕਿ ਸਰੀਰ ਵਿਚ ਸ਼ਕਤੀ ਨਹੀਂ ਹੈ ਕਿ ਉਹ ਪਾਰਬ੍ਰਹਮ ਪ੍ਰਮੇਸ਼ਰ ਦੇ ਅਮਿਤ ਓਜ਼ ਨੂੰ ਆਪਣੇ ਵਿਚ ਸਮਾਅ ਸਕੇ। ਜਿਵੇਂ 100 ਵਾਟ ਦਾ ਬਲਬ ਆਪਣੀ ਸਮਰਥਾ ਤੋਂ ਵੱਧ 1000 ਵਾਟ ਦੀ ਬਿਜਲੀ ਦੀ ਸ਼ਕਤੀ ਨਹੀਂ ਸਹਾਰ ਸਕਦਾ, ਇਸ ਦੀ ਤਾਰ ਉਸੇ ਸਮੇਂ ਜਲ ਜਾਂਦੀ ਹੈ ਅਤੇ ਗਰਮੀ ਨਾਲ ਬਲਬ ਧਮਾਕਾ ਕਰਦਾ ਹੋਇਆ ਫਟ ਜਾਂਦਾ ਹੈ। ਸਰੀਰ ਸਿਰਫ ਅੰਸ ਮਾਤਰ ਚੇਤਨਤਾ ਦੀ ਸ਼ਕਤੀ ਨਾਲ ਕਿਰਿਆਸ਼ੀਲ ਹੁੰਦਾ ਹੈ। ਉਸ ਜੋਤ ਬਾਰੇ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਸਰੀਰ ਵਿਚ ਸੱਚੇ ਦੀ ਜੋਤ ਹੈ। ਇਥੇ ਇਕ ਬਹੁਤ ਵੱਡਾ ਭੁਲੇਖਾ ਪੈਂਦਾ ਹੈ ਕਿ ਕੀ ਇਹ ਜੋਤ ਤੇ ਵਾਹਿਗੁਰੂ ਜੀ ਅੱਡ-ਅੱਡ ਹਨ? ਜੇ ਅੱਡ-ਅੱਡ ਮੰਨ ਲਈਏ ਤਾਂ ਜਿਹੜੇ ਮਹਾਂਚਿੰਤਕਾਂ ਦਾ ਇਹ ਮਤ ਹੈ ਕਿ ਆਤਮਾਵਾਂ ਵਖਰੀਆਂ-ਵਖਰੀਆਂ ਹਨ ਤਾਂ ਇਸ ਸਿਧਾਂਤ ਨੂੰ ਮੰਨਣਾ ਪਵੇਗਾ। ਪਰ ਗੁਰੂ ਮਹਾਰਾਜ ਜੀ ਇਸ ਸਿਧਾਂਤ ਨੂੰ ਨਹੀਂ ਮੰਨਦੇ। ਆਪ ਦਾ ਫੁਰਮਾਨ ਹੈ ਕਿ ਕੇਵਲ ਇਕੋ ਸਤਿ ਜਾਂ ਸੱਚ ਜਿਸ ਨੂੰ ਆਪ ਜੀ ਨੇ -

***ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥***

***ਪੰਨਾ - 1***

ਕਹਿ ਕੇ ਅਸਾਨੂੰ ਜਣਾਇਆ ਹੈ ਉਹ ਖੰਡਤ ਨਹੀਂ ਹੋ ਸਕਦਾ, ਉਹ ਅਖੰਡ ਹੈ, ਉਸ ਦੇ ਕੋਈ ਟੁਕੜੇ ਨਹੀਂ ਕੀਤੇ ਜਾ ਸਕਦੇ। ਕੋਈ ਅੰਸ ਉਸਦੀ ਵਖਰੀ ਕੱਢ ਕੇ ਵਖਰੇਪਣ ਦੀ ਹੋਂਦ ਵਿਚ ਨਹੀਂ ਰਹਿ ਸਕਦੀ। ਉਹ ਹਰ ਹਾਲ ਵਿਚ ਆਪੇ ਹੀ ਆਪ ਹੈ ਜਿਵੇਂ ਕਿ ਇਸੇ ਸ਼ਬਦ ਦੇ ਅੰਦਰ ਗੁਰੂ ਮਹਾਰਾਜ ਜੀ ਨੇ ਅਸਾਨੂੰ ਪੂਰਨ ਨਿਸ਼ਚਾ ਦਿਵਾਉਣ ਵਾਸਤੇ ਬਹੁਤ ਹੀ ਗੁੰਝਲ ਰਹਿਤ ਸ਼ਬਦਾਂ ਵਿਚ ਫੁਰਮਾਨ ਕੀਤਾ ਹੈ ਕਿ ਇਸ ਜੋਤ ਨੂੰ ਕੋਈ ਪ੍ਰੇਮੀ ਗੁਰਮੁਖ ਦੀ ਮਦਦ ਨਾਲ ਪ੍ਰਾਪਤ ਕਰ ਸਕਦਾ ਹੈ ਜਿਵੇਂ ਰੇਤੇ ਦੇ ਢੇਰਾਂ ਥੱਲੇ ਆਇਆ ਹੋਇਆ ਖੂਹ ਖੋਤਿ ਕਰਕੇ ਪ੍ਰਾਪਤ ਕੀਤਾ ਜਾ ਸਕਦਾ ਹੈ ਜਿਵੇਂ ਕਿ ਫੁਰਮਾਨ ਹੈ -

***ਗੁਹਜ ਰਤਨ ਵਿਚਿ ਲੁਕਿ ਰਹੇ ਕੋਈ ਗੁਰਮੁਖਿ ਸੇਵਕੁ ਕਢੈ ਖੋਤਿ॥***

*ਪੰਨਾ – 309*

ਇਥੇ ਮਹਾਰਾਜ ਜੀ ਨੇ ਖੋਤਿ ਸ਼ਬਦ ਦੀ ਵਰਤੋਂ ਕੀਤੀ ਹੈ ਜਿਸਦੇ ਬਾਰੇ ਦਸਣਾ ਜ਼ਰੂਰੀ ਹੈ। ਖੋਤਿ ਇਕ ਕ੍ਰਿਆ ਹੁੰਦੀ ਹੈ ਜਿਸ ਦੇ ਬਾਰੇ ਇਸ ਤਰ੍ਹਾਂ ਹੈ ਕਿ ਇਕ ਜਾਤੀ ਹੈ ਜਿਸਨੂੰ ਓਡ ਆਖਦੇ ਹਨ। ਉਹ ਆਮ ਤੌਰ ਤੇ ਭੇਡਾਂ ਬਕਰੀਆਂ ਰਖ ਲਿਆ ਕਰਦੇ ਹਨ ਅਤੇ ਪਿੰਡਾਂ ਤੋਂ ਬਾਹਰ ਰਹਿੰਦੇ ਹਨ। ਉਹ ਧਰਤੀ ਦੇ ਅੰਦਰਲੇ ਭੇਤ ਜਾਣਦੇ ਹਨ। ਇਹ ਲੋਕ ਆਮ ਤੌਰ ਤੇ ਰੋੜੇ ਵੱਟੇ ਆਦਿਕ ਪੁੱਟ ਕੇ (ਖਣ) ਕੱਢਦੇ ਹਨ ਤੇ ਖੂਹ ਲਾਉਂਦੇ ਹਨ ਅਤੇ ਤਜਰਬੇ ਤੋਂ ਅੰਦਾਜ਼ਾ ਲਾ ਕੇ ਦਸ ਸਕਦੇ ਹਨ ਕਿ ਖਾਰਾ ਅਥਵਾ ਮਿੱਠਾ ਜਲ ਕਿਸ ਤਰ੍ਹਾਂ ਦੀ ਜ਼ਮੀਨ ਹੇਠੋਂ ਨਿਕਲਦਾ ਹੈ। ਲੋਕੀ ਇਨ੍ਹਾਂ ਦੀ ਮਦਦ ਪੁਰਾਣੇ (ਦੱਬੇ ਹੋਏ) ਖੂਹਾਂ ਨੂੰ ਲੱਭਣ ਵਿਚ ਭੀ ਬਹੁਤ ਲੈਂਦੇ ਹਨ। ਉਹ ਇਸ ਤਰ੍ਹਾਂ ਕਰਦੇ ਹਨ ਕਿ ਜਦੋਂ ਓਡਾਰ ਦਾ ਰੇਤਾ ਆ ਕੇ ਖੂਹ ਵਾਲੇ ਖੇਤਾਂ ਨੂੰ ਢਕ ਲੈਂਦਾ ਹੈ ਤਾਂ 20-30 ਸਾਲ ਉਥੇ ਟਿੱਬੇ ਲੱਗੇ ਰਹਿੰਦੇ ਹਨ। ਜਦੋਂ ਤੇਜ਼ ਹਵਾਵਾਂ ਨਾਲ ਟਿੱਬਾ ਅੱਗੇ ਚਲਦਾ ਹੈ ਤਾਂ ਪੂਰੀ ਤਰ੍ਹਾਂ ਨਾਲ ਕਰੜੀ ਧਰਤੀ ਨਹੀਂ ਨਿਕਲਿਆ ਕਰਦੀ। ਰੇਤੇ ਦੇ ਖੇਤ ਵਿਚ ਛੋਟੇ-ਛੋਟੇ ਢੇਰ ਲਗੇ ਰਹਿੰਦੇ ਹਨ। ਲੋਕੀ ਇਨ੍ਹਾਂ ਪਾਸ ਜਾਂਦੇ ਹਨ ਅਤੇ ਆਖਦੇ ਹਨ ਕਿ ਤੁਸੀਂ ਦੇਖੋ ਕਿ ਸਾਡੇ ਖੇਤ ਵਿਚ ਕੋਈ ਖੂਹ ਤਾਂ ਨਹੀਂ ਲੱਗਿਆ ਹੋਇਆ? ਉਸ ਵੇਲੇ ਇਹ ਬਕਰੀਆਂ ਲੈ ਕੇ ਉਨ੍ਹਾਂ ਨੂੰ ਬਿਲਕੁਲ ਸੰਘਣੀਆਂ ਕਰਕੇ ਤੋਰਦੇ ਹਨ। ਜਿਥੇ ਖੂਹ ਲੱਗਿਆ ਹੁੰਦਾ ਹੈ ਉਸ ਥਾਂ ਬੱਕਰੀ ਪੈਰ ਨਹੀਂ ਰਖਦੀ। ਬੱਕਰੀ ਨੂੰ ਇਸ ਗੱਲ ਦਾ ਗਿਆਨ ਹੈ ਕਿ ਹੇਠਾਂ ਤਕ ਧਰਤੀ ਇਕੋ ਜਿਹੀ ਨਹੀਂ ਹੈ। ਇਥੇ ਧਰਤੀ ਪੁਟ ਕੇ ਫੇਰ ਦੁਬਾਰਾ ਭਰੀ ਹੋਈ ਹੈ। ਬਕਰੀਆਂ ਉਸ ਥਾਂ ਤੇ ਗੋਲ ਘੇਰਾ ਬਣਾ ਕੇ ਲੰਘ ਜਾਂਦੀਆਂ ਹਨ। ਪੰਜ-ਚਾਰ ਵਾਰ ਇਸ ਤਰ੍ਹਾਂ ਕਰਨ ਨਾਲ ਪਤਾ ਲਗ ਜਾਂਦਾ ਹੈ ਕਿ ਐਨੇ ਥਾਂ ਪੈਰ ਨਹੀਂ ਰੱਖੇ ਹਨ। ਉਸ ਵੇਲੇ ਉਹ ਕਿਸਾਨਾਂ ਨੂੰ ਦਸ ਦਿੰਦੇ ਹਨ ਕਿ ਇਸ ਥਾਂ ਖੂਹ ਹੈ। ਆਮ ਤੌਰ ਤੇ ਲੋਕ ਉਨ੍ਹਾਂ ਨੂੰ ਹੀ ਕਹਿ ਦਿੰਦੇ ਹਨ ਕਿ ਤੁਸੀਂ ਮਜੂਰੀ ਲੈ ਲਵੋ ਜਾਂ ਠੇਕਾ ਲੈ ਲਵੋ, ਸਾਡਾ ਖੂਹ ਕੱਢ ਦੇਵੋ। ਤਾਂ ਉਹ ਪੂਰੇ ਨਿਸ਼ਚੇ ਨਾਲ ਥਾਂ ਪੁੱਟ ਕੇ ਖੂਹ ਕੱਢ ਕੇ ਨਿਰਮਲ ਜਲ ਉਨ੍ਹਾਂ ਦੇ ਖੇਤਾਂ ਵਿਚ ਦੇਣ ਲਈ ਦਿਖਾ ਦਿਆ ਕਰਦੇ ਸਨ। ਸੋ ਇਸ ਤਰ੍ਹਾਂ ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ ਕਿ ਕੋਈ ਮਹਾਂਪੁਰਸ਼ਾਂ ਦਾ ਪਿਆਰਾ ਮਹਾਂਪੁਰਸ਼ਾਂ ਦੀ ਮਦਦ ਲੈ ਕੇ ਆਪਣੇ ਅੰਦਰੋਂ ਜੋ ਪ੍ਰਭੂ ਦੀ ਜੋਤ ਛੁਪੀ ਹੋਈ ਹੈ ਉਸ ਨੂੰ ਕੱਢ ਲਿਆ ਕਰਦਾ ਹੈ। ਬਾਣੀ ਵਿਚ ਫੁਰਮਾਨ ਆਉਂਦਾ ਹੈ –

***ਘਰਿ ਰਤਨ ਲਾਲ ਬਹੁ ਮਾਣਕ ਲਾਦੇ***
***ਮਨੁ ਭ੍ਰਮਿਆ ਲਹਿ ਨ ਸਕਾਈਐ॥*** *ਪੰਨਾ – 1179*

ਇਸ ਸਰੀਰ ਵਿਚ ਨਾਮ ਰੂਪੀ ਰਤਨ ਸ਼ੁਭ ਗੁਣਾਂ ਰੂਪੀ ਲਾਲ ਅਤੇ ਅਤਿ ਉਤਮ ਵਿਚਾਰ ਦੇ ਮਾਣਕ ਭਰੇ ਪਏ ਹਨ ਪਰ ਮਨ ਭਟਕ ਰਿਹਾ ਹੈ, ਬਾਹਰੋਂ ਸ਼ਾਂਤੀ ਭਾਲ ਰਿਹਾ ਹੈ। ਉਸ ਨੂੰ ਪਤਾ ਨਹੀਂ ਹੈ ਕਿ ਜਿਸ ਚੀਜ਼ ਦੀ ਮੈਂ ਤਲਾਸ਼ ਕਰ ਰਿਹਾ ਹਾਂ ਉਹ ਚੀਜ਼ ਮੇਰੇ ਅੰਦਰ ਹੀ ਹੈ। ਸੋ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਜਦੋਂ ਇਹ ਜੀਵ ਭਟਕਦਾ ਹੋਇਆ ਸਤਿਗੁਰੂ ਦੀ ਸੰਗਤ ਵਿਚ ਜਾਂਦਾ ਹੈ, ਉਸ ਵੇਲੇ ਆਪਣੇ ਅੰਦਰਲੀਆਂ ਅਮੁੱਲ ਵਸਤਾਂ ਜਿਨ੍ਹਾਂ ਦਾ ਕੋਈ ਮੁੱਲ ਨਹੀਂ ਹੈ ਜਿਵੇਂ ਕਿ –

***ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ॥***
***ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ॥*** *ਪੰਨਾ – 81*

***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥ ਦੇਹੀ ਮਹਿ ਇਸ ਕਾ ਬਿਸ੍ਰਾਮੁ॥***
***ਸੁੰਨ ਸਮਾਧਿ ਅਨਹਤ ਤਹ ਨਾਦ॥ ਕਹਨੁ ਨ ਜਾਈ ਅਚਰਜ ਬਿਸਮਾਦ॥***

*ਪੰਨਾ – 293*

ਲੱਭ ਲਿਆ ਕਰਦਾ ਹੈ ਜਿਸ ਤਰ੍ਹਾਂ ਦੇ ਨਾਲ ਓਡ (ਬਾਹਰ ਵਸਣ ਵਾਲੀ ਖੂਹ ਲਾਉਣ ਵਾਲੀ ਜਾਤੀ) ਛੁਪਿਆ ਹੋਇਆ ਖੂਹ ਕੱਢ ਦਿੰਦੇ ਹਨ –

***ਜਿਉ ਓਡਾ ਕੂਪੁ ਗੁਹਜ ਖਿਨ ਕਾਢੈ ਤਿਉ ਸਤਿਗੁਰਿ ਵਸਤੁ ਲਹਾਈਐ॥*** *ਪੰਨਾ – 1179*

ਮਹਾਰਾਜ ਜੀ ਕਹਿੰਦੇ ਹਨ ਜਿਸ ਨੂੰ ਮਾਨਸ ਜਨਮ ਪ੍ਰਾਪਤ ਕਰਕੇ ਇਸ ਤਰ੍ਹਾਂ ਦਾ ਸਤਿਗੁਰੂ ਨਹੀਂ

ਮਿਲਿਆ ਜਿਹੜਾ ਘਰ ਵਿਚ ਘਰ ਦਿਖਾ ਦੇਵੇ ਅਤੇ ਪੰਚ ਸ਼ਬਦ ਦੀ ਧੁਨ ਸੁਣਵਾ ਦੇਵੇ, ਉਸ ਦਾ ਜਨਮ ਬ੍ਰਿਥਾ ਜਾ ਰਿਹਾ ਹੈ, ਜਿਉਂਣ ਤੇ ਧਿਰਕਾਰ ਹੈ। ਧਿਰਕਾਰ, ਜੇ ਸੌ ਵਾਰੀ ਫਿੱਟੇ ਮੂੰਹ ਕਹਿ ਦਿਓ ਤਾਂ ਇਕ ਵਾਰ ਧਿਰਕਾਰ ਕਹਿਣ ਦੇ ਬਰਾਬਰ ਹੈ। ਜੇ ਸੌ ਵਾਰੀ ਧ੍ਰਿਗ-ਧ੍ਰਿਗ ਕਹਿਣ ਦੀ ਥਾਂ ਇਕ ਵਾਰੀ ਬੁਜਾ ਕਹਿ ਦੇਈਏ ਤਾਂ ਸੌ ਵਾਰੀ ਧ੍ਰਿਗ-ਧ੍ਰਿਗ ਦੇ ਬਰਾਬਰ ਹੋਇਆ ਕਰਦਾ ਹੈ। ਸਿੰਧ ਵਿਚ ਜਦੋਂ ਕਿਸੇ ਨੂੰ ਬਹੁਤ ਭੈੜੀ ਗਾਲੀ ਦੇਣੀ ਹੁੰਦੀ ਤਾਂ ਪਿੱਠ ਕਰਕੇ ਪਿਛੇ ਨੂੰ ਹੱਥ ਮਰੋੜ ਕੇ ਬੁਜਾ ਕਹਿੰਦੇ ਸਨ। ਮਹਾਰਾਜ ਜੀ ਨੇ ਧਿਰਕਾਰ ਕਿਹਾ ਹੈ ਉਸ ਪ੍ਰਾਣੀ ਨੂੰ ਜਿਸ ਨੂੰ ਘਰ ਵਿਚ ਘਰ ਦਿਖਾ ਦੇਣ ਵਾਲਾ ਸਤਿਗੁਰੂ ਦਾ ਮਿਲਾਪ ਨਹੀਂ ਹੋਇਆ। ਜੋ ਪੰਚ ਸ਼ਬਦ ਧੁਨਕਾਰ ਸੁਣਾਉਣ ਦੀ ਸਮਰਥਾ ਰਖਦਾ ਹੈ। ਭਾਈ ਗੁਰਦਾਸ ਜੀ ਨੇ ਪੰਚ ਸ਼ਬਦ ੧ਓਂ ਨੂੰ ਆਖਿਆ ਹੈ ਕਿਉਂਕਿ ਇਹੀ ਸ਼ਬਦ ਆਦਿ ਸ਼ਬਦ ਹੈ ਇਹੀ ਸਰਬ ਦਾ ਗਿਆਨ ਹੈ।

***ਬੀਜ ਮੰਤ੍ਰ ਸਰਬ ਕੋ ਗਿਆਨੁ॥ ਪੰਨਾ - 274***

ਇਸੇ ਤੋਂ ਪਸਾਰਾ ਹੋਇਆ ਹੈ। ਸਾਰੇ ਪਸਾਰੇ ਨੇ ਸਮੇਂ ਸਿਰ ਇਸ ਸ਼ਬਦ ਦੀ ਧੁਨ ਵਿਚ ਹੀ ਸਮਾਅ ਜਾਣਾ ਹੈ ਜਿਥੇ ਬਾਰ-ਬਾਰ ਸ਼ਬਦ ਦਾ ਜ਼ਿਕਰ ਆਉਂਦਾ ਹੈ। ਇਹ ੧ਓਂ ਪੰਚ ਸ਼ਬਦ ਵਲ ਹੀ ਸੰਕੇਤ ਹੋਇਆ ਕਰਦਾ ਹੈ। ਇਥੇ ਪੰਚ ਗਿਣਤੀ ਦੇ ਪੰਜ ਨੂੰ ਨਹੀਂ ਆਖਿਆ ਗਿਆ। ਇਥੇ ਪੰਚ ਸ਼੍ਰੋਮਣੀ ਸ਼ਬਦ ਨੂੰ ਆਖਿਆ ਗਿਆ ਹੈ। ਸੋ ਫੁਰਮਾਨ ਹੈ -

***ਜਿਨ ਐਸਾ ਸਤਿਗੁਰੁ ਸਾਧੁ ਨ ਪਾਇਆ ਤੇ ਧ੍ਰਿਗੁ ਧ੍ਰਿਗੁ ਨਰ ਜੀਵਾਈਐ॥***
***ਜਨਮੁ ਪਦਾਰਥੁ ਪੁੰਨਿ ਫਲੁ ਪਾਇਆ ਕਉਡੀ ਬਦਲੈ ਜਾਈਐ॥***
***ਪੰਨਾ - 1179***

ਇਹ ਮਨੁੱਖਾ ਜਨਮ ਬਹੁਤ ਮੁਸ਼ਕਲ ਨਾਲ ਪ੍ਰਾਪਤ ਹੋਇਆ ਹੈ ਜਿਸ ਦੀ ਇਸ ਪ੍ਰਾਣੀ ਨੇ ਕੋਈ ਕਦਰ ਨਹੀਂ ਪਾਈ। ਖਾਣ-ਪੀਣ, ਪਹਿਨਣ, ਸਬੰਧੀਆਂ ਦੇ ਮੋਹ ਵਿਚ ਲਿਪਤ, ਖੁਸ਼ੀ ਗਮੀ ਮਹਿਸੂਸ ਕਰਦਿਆਂ, ਅੰਧਕਾਰ ਵਿਚ ਜਨਮ ਗਵਾ ਦਿੰਦਾ ਹੈ। ਮਹਾਰਾਜ ਜੀ ਕਹਿੰਦੇ ਹਨ ਇਹ ਤਾਂ ਬੜੇ ਪੁੰਨਾਂ ਦੇ ਫਲ ਬਦਲੇ ਪ੍ਰਾਪਤ ਹੋਇਆ ਹੈ ਇਉਂ ਸਮਝ ਲਓ ਕਿ ਕਰੋੜਾਂ ਦਾ ਹੀਰਾ ਤੂੰ ਕਉਡੀ ਬਦਲੇ ਵੇਚ ਦਿਤਾ।

ਸੰਪਰਦਾਈ ਮਹਾਂਪੁਰਸ਼ ਇਕ ਕਥਾ ਸੁਣਾਇਆ ਕਰਦੇ ਹਨ ਕਿ ਇਕ ਪ੍ਰੇਮੀ ਤੀਰਥ ਯਾਤਰਾ ਨੂੰ ਗਿਆ। ਉਸ ਨੇ ਇਕ ਲਾਲ ਆਪਣੇ ਉਪਰ ਲੈਣ ਵਾਲੇ ਕਪੜੇ ਵਿਚ ਬਹੁਤ ਮਜ਼ਬੂਤੀ ਨਾਲ ਸਿਉਂ ਲਿਆ ਕਿ ਔਖੇ ਵੇਲੇ ਇਸ ਲੱਖਾਂ ਦੇ ਲਾਲ ਨੂੰ ਵੇਚ ਕੇ ਔਖਿਆਈ ਵਿਚੋਂ ਲੰਘ ਜਾਵੇਗਾ। ਉਸ ਦਾ ਧਿਆਨ ਹਮੇਸ਼ਾ ਸਦਾ ਹੀ ਉਪਰ ਲੈਣ ਵਾਲੇ ਕਪੜੇ ਵਿਚ ਰਹਿੰਦਾ ਸੀ ਜਿਸ ਨੂੰ ਗੋਦੜੀ ਆਖਦੇ ਹਨ। ਆਮ ਤੌਰ ਤੇ ਗੋਦੜੀ ਉਸ ਨੂੰ ਆਖਿਆ ਜਾਂਦਾ ਹੈ ਜਿਸ ਵਿਚ ਵੱਖ-ਵੱਖ ਪੁਰਾਣੇ ਕਪੜਿਆਂ ਦੀਆਂ ਟਾਕੀਆਂ ਲੱਗੀਆਂ ਹੋਣ, ਇਹ ਦਰਵੇਸ਼ਾਂ ਦੇ ਤਿਆਗ ਦੀ ਨਿਸ਼ਾਨੀ ਹੈ ਪਰ ਗੁਰੂ ਮਹਾਰਾਜ ਜੀ ਨੇ ਸਾਨੂੰ ਗੋਦੜੀਆਂ ਦੀ ਵਰਤੋਂ ਕਰਨ ਲਈ ਨਹੀਂ ਕਿਹਾ। ਉਨ੍ਹਾਂ ਨੇ ਫੁਰਮਾਇਆ ਹੈ ਕਿ ਪਿਆਰਿਆ! ਤੂੰ ਉਦਮ ਕਰ, ਲੱਛਮੀ ਕਮਾ, ਭੁੰਚ, ਚੰਦਨ ਦੀਆਂ ਸੁਗੰਧੀਆਂ ਮਾਣ ਪਰ ਦੇਖੀਂ ਨਾਮ ਦੀ ਧੁਨ ਜੋ ਤੇਰੇ ਅੰਦਰ ਚਲ ਰਹੀ ਹੈ, ਨਾਮ ਦੀ ਪ੍ਰਚੰਡ ਜੋਤ ਜੋ ਤੇਰੇ ਅੰਦਰ ਪ੍ਰਜ੍ਵਲਤ ਹੈ ਅਤੇ ਰੋਸ਼ਨੀ ਦੇ ਰਹੀ ਹੈ, ਉਸ ਨੂੰ ਨਾ ਭੁੱਲ ਜਾਈਂ ਕਿਉਂਕਿ ਉਸ ਦੇ ਮੁਕਾਬਲੇ ਉਪਰ ਸਾਰੀ ਦੁਨੀਆਂ ਦੀਆਂ ਦੌਲਤਾਂ ਇਕ ਖੋਟੇ ਪੈਸੇ ਜਿੰਨੀ ਵੀ ਮਹਾਨਤਾ ਨਹੀਂ ਰਖਦੀਆਂ -

***ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ॥***
***ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ॥***
***ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥ ਪੰਨਾ - 14***

ਉਹ ਦਰਵੇਸ਼ ਤੀਰਥ ਯਾਤਰਾ ਤੋਂ ਮੁੜਿਆ ਤਾਂ ਇਕ ਠੱਗ ਟੋਲਾ ਭਾਂਪ ਗਿਆ ਕਿ ਇਸ ਦੀ ਗੋਦੜੀ ਵਿਚ ਕੋਈ ਕੀਮਤੀ ਚੀਜ਼ ਹੈ ਪਰ ਉਹ ਦਰਵੇਸ਼ ਕਦੇ ਭੀ ਗੋਦੜੀ ਵੱਖਰੀ ਨਹੀਂ ਸੀ ਹੋਣ ਦਿੰਦਾ। ਇਕ ਵਾਰੀ ਠੱਗਾਂ ਨੇ ਮਾਇਆ ਦੇ ਕੇ ਉਸਨੂੰ ਰਾਸ਼ਨ ਲੈਣ ਲਈ ਭੇਜਿਆ। ਜਦੋਂ ਜਾ ਕੇ ਹਿਸਾਬ ਜੋੜਿਆ

ਤਾਂ ਇਕ ਕਉਡੀ ਦਾ ਫਰਕ ਨਿਕਲਿਆ। ਉਸ ਦਰਵੇਸ਼ ਨੂੰ ਕਉਡੀ ਲਿਆਉਣ ਲਈ ਕਿਹਾ। ਉਹ ਕਾਹਲੀ ਵਿਚ ਗੋਦੜੀ ਦਾ ਖਿਆਲ ਭੁੱਲ ਕੇ ਕਉਡੀ ਪ੍ਰਾਪਤ ਕਰਨ ਲਈ ਲੱਗਿਆ ਝਗੜਾ ਕਰਨ। ਦੁਬਾਰਾ ਹਿਸਾਬ ਜੋੜਿਆ ਗਿਆ ਅਤੇ ਕਉਡੀ ਲੈ ਕੇ ਬਹੁਤ ਖੁਸ਼ ਹੋਇਆ। ਜਦੋਂ ਆਪਣੇ ਠਹਿਰਨ ਵਾਲੀ ਥਾਂ ਗਿਆ ਤਾਂ ਕੀ ਦੇਖਦਾ ਹੈ ਮੇਰੀ ਗੋਦੜੀ ਜਿਸ ਵਿਚ ਅਤਿ ਕੀਮਤੀ ਹੀਰਾ ਗੁਪਤ ਸਿਉਂਤਾ ਹੋਇਆ ਸੀ ਉਹ ਤਾਂ ਠੱਗ ਲੋਕ ਲੈ ਕੇ ਭੱਜ ਗਏ। ਹੁਣ ਕਿੰਨਾ ਕੁ ਪਛਤਾਵਾ ਹੋ ਰਿਹਾ ਹੋਣਾ ਹੈ ਇਸ ਦਾ ਕੋਈ ਅੰਦਾਜ਼ਾ ਨਹੀਂ। ਸੋ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਇਹ ਭੁੱਲੜ ਜੀਵ ਕਉਡੀ ਬਦਲੇ ਰਤਨ ਤਿਆਗ ਰਿਹਾ ਹੈ ਜਿਵੇਂ ਕਿ ਫੁਰਮਾਨ ਹੈ –

***ਕਉਡੀ ਬਦਲੈ ਤਿਆਗੈ ਰਤਨੁ॥ ਪੰਨਾ - 892***

ਕਿਉਂਕਿ ਜੀਵ ਦੇ ਅੰਦਰ ਜੋ ਟਹਿਕ ਹੈ, ਮਹਿਕ ਹੈ ਖੇੜਿਆਂ ਦੀ ਫੁਹਾਰ ਹੈ ਜਿਸ ਦੇ ਆਸਰੇ ਇਸ ਦਾ ਕਮਲ ਫੁੱਲ ਸਿੱਧਾ ਹੋ ਕੇ ਆਤਮ ਰਸ ਮਾਣ ਰਿਹਾ ਹੈ, ਉਹ ਕੇਵਲ ਨਾਮ ਦੀ ਹੋਂਦ ਕਰਕੇ ਹੈ, ਇਸ ਆਤਮਕ ਜੋਤੀ ਕਰਕੇ ਹੈ, ਪੰਚ ਸ਼ਬਦ ਦੀ ਸੰਗੀਤਕ ਧੁਨ ਕਰਕੇ ਹੈ ਪਰ ਜਦੋਂ ਇਹ ਜੀਵ ਖੋਟੀਆਂ ਚੀਜ਼ਾਂ ਦੀ ਚਮਕ ਦਮਕ ਦੇਖ ਕੇ ਭਰਮ ਜਾਂਦਾ ਹੈ ਜਿਸ ਵਿਚ ਮੋਤੀਆਂ ਦੇ ਮੰਦਰ ਰਤਨਾਂ ਨਾਲ ਜੜੇ ਹੋਏ, ਕਸਤੂਰੀ ਦੀਆਂ ਮਹਿਕਾਂ ਦਿੰਦੇ ਹੀਰੇ ਲਾਲਾਂ ਨਾਲ ਜੜ੍ਹੇ ਹੋਏ ਘਰ ਅਤੇ ਮਣੀਆਂ ਨਾਲ ਇਸਤ੍ਰੀਆਂ ਦੇ ਰੂਪ ਵਿਚ ਦਗ-ਦਗ ਕਰਦੇ ਹੁਸਨ ਵੇਖ ਕੇ, ਮੋਤੀਆਂ ਨਾਲ ਜੜ੍ਹੇ ਹੋਏ ਪਲੰਘ ਰਿੱਧੀਆਂ ਸਿੱਧੀਆਂ ਸ਼ਕਤੀਆਂ, ਤੰਤਰ, ਮੰਤਰ, ਜੰਤਰ ਦੀ ਸਿੱਧੀ ਵੇਖ ਕੇ ਅਤੇ ਰਾਜਸੀ ਸ਼ਕਤੀ ਪ੍ਰਾਪਤ ਕਰਕੇ ਉਸ ਜੋਤ ਨੂੰ ਆਪਣੇ ਅੰਦਰੋਂ ਗੁਆ ਬੈਠਦਾ ਹੈ ਉਹ ਦ੍ਰਿਸ਼ਟੀ ਆਉਣ ਤੋਂ ਹਟ ਜਾਂਦੀ ਹੈ। ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਪਿਆਰਿਆ! ਤੂੰ ਬਿਲਕੁਲ ਹੀ ਖੋਟੀ ਰਾਸ ਪ੍ਰਾਪਤ ਕਰਦਾ ਹੈਂ ਕਿਉਂਕਿ ਉਸ ਪ੍ਰਭੂ ਦੇ ਨਾਮ ਦੀ ਜੋਤ ਜਿਸ ਹਿਰਦੇ ਵਿਚ ਜਲਦੀ ਹੈ, ਲੱਖਾਂ ਖੁਸ਼ੀਆਂ ਦਾ ਅੰਮ੍ਰਿਤ ਉਸ ਦੇ ਅੰਦਰ ਝਰਦਾ ਹੈ। ਪਰ ਜਦੋਂ ਜੋਤੀ ਗਾਇਬ ਹੋ ਜਾਂਦੀ ਹੈ, ਨਾਮ ਧੁਨ ਬੰਦ ਹੋ ਜਾਂਦੀ ਹੈ ਤਾਂ ਇਹੀ ਕਮਲ ਫੁੱਲ ਹਿਰਦੇ ਦਾ ਖੇੜਾ ਬਖਸ਼ਣ ਦੀ ਥਾਂ ਜਲ ਕੇ ਸੁਆਹ ਬਣ ਜਾਂਦਾ ਹੈ। ਫੁਰਮਾਨ ਹੈ –

***ਹਰਿ ਬਿਨੁ ਜੀਉ ਜਲਿ ਬਲਿ ਜਾਉ॥***
***ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ॥ ਪੰਨਾ - 14***

ਇਥੇ ਸਾਰੇ ਸ਼ਬਦ ਦੀ ਵਿਚਾਰ ਕਰੋ। ਫੇਰ ਪਤਾ ਲਗ ਜਾਵੇਗਾ ਕਿ ਅਸਾਡੇ ਅੰਦਰ ਕਿੰਨੀਆਂ ਕੀਮਤੀ ਵਸਤਾਂ ਰਖੀਆਂ ਗਈਆਂ ਹਨ। ਇਸੇ ਕਰਕੇ ਮਹਾਰਾਜ ਜੀ ਨੇ ਦੋ ਵਾਰੀ ਕਿਹਾ ਕਿ ਤੇਰਾ ਜਨਮ ਧਿਰਕਾਰ-ਧਿਰਕਾਰ ਹੈ, ਤੂੰ ਕੌਡੀ ਬਦਲੇ ਐਡਾ ਕੀਮਤੀ ਜਨਮ ਗਵਾਈ ਬੈਠਾ ਹੈਂ। ਤੈਨੂੰ ਤਾਂ ਸਤਿਗੁਰੂ ਦੀ ਨਦਰ ਕਰਕੇ ਨਿਰਵਾਣ ਪਦ ਦੀ ਪ੍ਰਾਪਤੀ ਹੋਣੀ ਸੀ, ਸਾਰੇ ਦੁਖਾਂ ਦਾ ਖਾਤਮਾ ਹੋ ਜਾਣਾ ਸੀ, ਜਨਮ ਮਰਨ ਦਾ ਦੁਖ ਖਤਮ ਹੋ ਜਾਣਾ ਸੀ, ਆਪਣੇ ਸਰੋਤ ਵਿਚੋਂ ਜਿਥੋਂ ਵਿਛੜ ਕੇ ਤੂੰ ਘੁੰਮੇਟਣੀਆਂ ਖਾ ਰਿਹਾ ਹੈਂ ਉਸ ਵਿਚ ਸੰਮਿਲਤ ਹੋ ਜਾਣਾ ਸੀ ਪਰ ਤੂੰ ਐਡਾ ਮੂਰਖ ਨਿਕਲਿਆ ਕਿ ਤੂੰ ਉਹ ਸਮਾਂ ਹੱਥੋਂ ਗੁਆ ਲਿਆ।

ਆਪ-ਹੁਦਰੇ ਮਨੁੱਖ ਦੀ ਦੇਹ ਨਾਮ ਤੋਂ ਸਖਣੀ ਹੋਣ ਕਰਕੇ ਉਸ ਦਾ ਜੀਵਨ ਜੋ ਹੋਇਆ ਕਰਦਾ ਹੈ, ਉਹ ਉਦਾਸ, ਢਹਿੰਦੀ ਕਲਾ ਵਾਲਾ, ਕਦੇ ਖੁਸ਼ੀ ਨਾ ਮਾਨਣ ਵਾਲਾ, ਸੁੰਨਾ ਹੋਇਆ ਕਰਦਾ ਹੈ। ਉਹ ਨਸ਼ਿਆਂ ਦੀ ਮਦਦ ਨਾਲ ਬੇਹੋਸ਼ ਹੋ ਕੇ ਉਸ ਰਸ ਦੀ ਤਲਾਸ਼ ਕਰਦਾ ਹੈ ਪਰ ਉਸ ਨੂੰ ਨਹੀਂ ਪਤਾ ਕਿ ਨਸ਼ੇ ਨੂੰ ਮੈਂ ਨਹੀਂ ਭੋਗ ਰਿਹਾ ਨਸ਼ਾ ਮੈਨੂੰ ਭੋਗ ਜਾਵੇਗਾ। ਪ੍ਰਮੇਸ਼ਰ ਵਲ ਕਦੇ ਧਿਆਨ ਨਹੀਂ ਦਿੰਦਾ। ਮਹਾਰਾਜ ਜੀ ਕਹਿੰਦੇ ਹਨ ਪਿਆਰਿਆ! ਪੜ੍ਹਿਆ ਲਿਖਿਆ ਬਹੁਤ ਗੱਲਾਂ ਕਰਨ ਵਾਲਾ ਹੋ ਕੇ ਵੀ ਤੈਨੂੰ ਜਮਦੂਤਾਂ ਦੀ ਸਖਤ ਮਾਰ ਦਾ ਸਾਮ੍ਹਣਾ ਕਰਨਾ ਪੈਣਾ ਹੈ। ਉਸ ਵੇਲੇ ਮਾਤਾ, ਪਿਤਾ, ਦੋਸਤ, ਸਬੰਧੀ, ਰਿਸ਼ਤੇਦਾਰ ਕਿਸੇ ਨੇ ਸਾਥ ਨਹੀਂ ਦੇਣਾ –

***ਆਵਣ ਜਾਣੁ ਭਇਆ ਦੁਖੁ ਬਿਖਿਆ ਦੇਹ ਮਨਮੁਖ ਸੁੰਞੀ ਸੁੰਞੁ॥***
***ਰਾਮ ਨਾਮੁ ਖਿਨੁ ਪਲੁ ਨਹੀ ਚੇਤਿਆ ਜਮਿ ਪਕਰੇ ਕਾਲਿ ਸਲੰਞੁ॥***
***ਪੰਨਾ - 1179***

ਇਸ ਪ੍ਰਾਣੀ ਨੂੰ, ਇਸ ਜੀਵ ਨੂੰ ਵਿਸ਼ਵਾਸ਼ ਪੂਰਵਕ ਇਹ ਨਹੀਂ ਪਤਾ ਲਗਦਾ ਕਿ ਮੈਂ ਕੌਣ ਹਾਂ। ਇਸ ਬਿਰਤੀ ਨੂੰ ਅਸਿਮਿਤਾ ਕਲੇਸ਼ ਦੇ ਅਧੀਨ ਹੋਈ ਹੋਈ ਬਿਰਤੀ ਕਿਹਾ ਜਾਂਦਾ ਹੈ। ਅਸਿਮਿਤਾ ਕਲੇਸ਼ ਹੋਣ ਕਰਕੇ ਪੁਰਸ਼ ਆਪਣੇ ਆਪ ਨੂੰ ਸਰੀਰ ਮੰਨਦਾ ਹੈ। ਅਹੰਭਾਵ, ਹੰਗਤਾ ਤੇ ਮਮਤਾ ਦੇ ਵਿਚ ਲਿਪਤ ਹੋਇਆ ਹੋਇਆ ਆਪਣੇ ਅਸਲੀ ਸਰੂਪ ਨੂੰ ਨਹੀਂ ਮੰਨਦਾ ਭਾਵੇਂ ਉਹ ਕੋਈ ਆਪ ਕਥਾਕਾਰ ਹੈ, ਗਿਆਨੀ ਹੈ, ਭਾਵੇਂ ਪਰ ਸੰਤ ਕਹਾਉਂਦਾ ਹੈ, ਉਹ ਹੋਵੇ ਭਾਵੇਂ ਕੁਝ ਵੀ ਪਰ ਜਿਸ ਨੇ ਹੰਗਤਾ ਤੇ ਮਮਤਾ ਦੀ ਕੰਧ ਨਹੀਂ ਤੋੜੀ ਜੋ ਆਪਣੇ ਆਪ ਨੂੰ ਦੇਹ ਮੰਨਦਾ ਹੈ, ਗਿਆਨ ਦੀਆਂ ਸਾਰੀਆਂ ਪੁਸਤਕਾਂ ਪੜ੍ਹਦਾ ਹੈ ਅਤੇ ਵਿਦਿਆ ਅਧੀਨ ਮੂੰਹ ਤੋਂ ਕਹਿੰਦਾ ਹੈ ਕਿ ਮੈਂ ਆਤਮਾ ਹਾਂ ਅਤੇ ਦੇਹ ਦੇ ਸਬੰਧੀਆਂ ਨੂੰ ਆਪਣੇ ਸਬੰਧੀ ਮੰਨਦਾ ਹੈ, ਉਸ ਦੇ ਗਿਆਨ ਦੇ ਕਪਾਟ ਕਦੇ ਨਹੀਂ ਖੁਲ੍ਹਿਆ ਕਰਦੇ। ਸਾਧਨਾ ਹੀਣ ਹੋਣ ਕਰਕੇ ਉਸ ਦੇ ਅੰਦਰ ਇਹ ਨਿਸ਼ਚਾ ਹੀ ਨਹੀਂ ਆ ਸਕਿਆ ਕਰਦਾ ਕਿ ਮੈਂ ਦੇਹ ਨਹੀਂ ਹਾਂ। ਗੁਰਬਾਣੀ ਦੇ ਅਨੁਸਾਰ ਫੁਰਮਾਨ ਆਉਂਦਾ ਹੈ ਕਿ-

***ਕਬੀਰ ਨਿਰਮਲ ਬੂੰਦ ਅਕਾਸ ਕੀ ਪਰਿ ਗਈ ਭੂਮਿ ਬਿਕਾਰ॥***
***ਬਿਨੁ ਸੰਗਤਿ ਇਉ ਮਾਂਨਈਂ ਹੋਇ ਗਈ ਭਠ ਛਾਰ॥ ਪੰਨਾ - 1375***

ਪ੍ਰਕ੍ਰਿਤੀ ਦੇ ਨਾਲ ਇਹ ਚੇਤਨ ਕਿਰਨ ਰਲ ਕੇ ਆਪਣੇ ਆਪ ਨੂੰ ਭੁੱਲ ਗਈ ਕਿ ਮੈਂ ਕੌਣ ਹਾਂ, ਇਹ ਆਪਣੇ ਅਤਿ ਉਤਮ ਆਤਮ ਪਦ ਤੋਂ ਪਤਿਤ ਹੋ ਕੇ ਆਪਣੇ ਆਪ ਨੂੰ ਪੰਜਾਂ ਤੱਤਾਂ ਦੀ ਵਿਕਾਰਾਂ ਭਰੀ ਦੇਹ ਮੰਨਣ ਲਗ ਗਿਆ। ਇਸੇ ਕਰਕੇ ਹੀ ਫੁਰਮਾਨ ਹੈ -

***ਕਬੀਰ ਨਿਰਮਲ ਬੂੰਦ ਅਕਾਸ ਕੀ ਲੀਨੀ ਭੂਮਿ ਮਿਲਾਇ।।***
***ਅਨਿਕ ਸਿਆਨੇ ਪਚ ਗਏ ਨਾ ਨਿਰਵਾਰੀ ਜਾਇ।। ਪੰਨਾ - 1375***

ਬੇਅੰਤ ਫਿਲੋਸਫੀਆਂ ਆਈਆਂ, ਬੇਅੰਤ ਵਿਚਾਰ ਕਰਨ ਵਾਲੇ ਚਿੰਤਕ ਹੋਏ, ਗੱਲਾਂ ਨਾਲ ਉਨ੍ਹਾਂ ਨੇ ਅਸਮਾਨਾਂ ਦੇ ਭੇਤਾਂ ਨੂੰ ਜਾਨਣ ਦੀ ਕੋਸ਼ਿਸ਼ ਕੀਤੀ। ਵੱਡੇ-ਵੱਡੇ ਤਪੀਏ ਆਏ ਜਿਨ੍ਹਾਂ ਦੇ ਤਪ ਦੀਆਂ ਕਥਾਵਾਂ ਪ੍ਰਚਲਤ ਹਨ। ਰਾਵਣ ਵਰਗੇ ਜਿਨ੍ਹਾਂ ਨੇ ਸੀਸ ਕੱਟ-ਕੱਟ ਕੇ ਭੇਟ ਕੀਤੇ ਪਰ ਉਨ੍ਹਾਂ ਨੇ ਆਪਣੇ ਤਨ ਵਿਚ ਮਨ ਵਿਚ ਵਸਦੀ ਜੋਤ ਦਾ ਨਿਰੀਖਣ ਨਾ ਕੀਤਾ, ਆਪਣੇ ਆਪ ਨੂੰ ਸਰੀਰ ਹੀ ਸਮਝਦੇ ਚਲ ਗਏ। ਵੱਡੇ-ਵੱਡੇ ਤਪੀਏ ਦੇਹ ਅਧਿਆਸ ਨੂੰ ਤੋੜ ਨਾ ਸਕੇ। ਛੋਟੀਆਂ-ਛੋਟੀਆਂ ਗੱਲਾਂ ਤੋਂ ਨਰਾਜ਼ ਹੋ ਕੇ ਉਨ੍ਹਾਂ ਨੇ ਸਰਾਪ ਦਿਤੇ, ਵੱਖਰੇਪੁਣ ਰੱਖੇ, ਜਾਤੀ ਦਾ ਅਭਿਮਾਨ ਕੀਤਾ ਉਹ ਨਿਸ਼ਚੇਪੂਰਵਕ ਜਾਣਦੇ ਸਨ ਕਿ ਸੰਸਾਰ ਅੰਦਰ ਸਿਰਫ ਦੋ ਤੱਤ ਹਨ ਇਕ ਤੱਤ ਛਿਨ ਭੰਗਰ ਹੈ ਜਿਸ ਦਾ ਆਦਿ ਹੈ ਅਤੇ ਅੰਤ ਹੈ ਉਹ ਉਸੇ ਪ੍ਰਭੂ ਜੋਤ ਵਿਚੋਂ ਰੂਪਮਾਨ ਹੋਇਆ ਹੈ ਅਤੇ ਇਹ ਵੀ ਜਾਣਦੇ ਸਨ ਕਿ ਪ੍ਰਮੇਸ਼ਰ ਆਪ ਅਨੇਕ ਰੂਪ ਧਾਰ ਕੇ ਕਿਰਿਆ ਕਰ ਰਿਹਾ ਹੈ। ਜਾਣਦੇ ਤਾਂ ਸਨ ਪਰ ਬੁੱਝ ਨਹੀਂ ਸਕੇ, ਜਾਨਣ ਤੇ ਬੁਝਣ ਵਿਚ ਬਹੁਤ ਫਰਕ ਹੈ। ਜਾਨਣਾ ਬੁੱਧੀ ਮੰਡਲ ਦੀ ਗੱਲ ਹੈ ਅਤੇ ਬੁਝਣਾ ਆਤਮ ਮੰਡਲ ਦੀ ਅਨੁਭਵੀ ਸੂਝ ਹੈ। ਫੁਰਮਾਨ ਹੈ -

***ਸਨਕਾਦਿਕ ਨਾਰਦ ਮੁਨਿ ਸੇਖਾ॥***
***ਤਿਨ ਭੀ ਤਨ ਮਹਿ ਮਨੁ ਨਹੀ ਪੇਖਾ॥ ਪੰਨਾ - 330***

ਇਥੇ ਗੁਰੂ ਮਹਾਰਾਜ ਨੇ ਸਨਕ, ਸਨੰਦਨ, ਸਨਾਤਨ, ਸਨਤਕੁਮਾਰ ਜੋ ਬ੍ਰਹਮਾ ਦੇ ਪੁੱਤਰ ਸਨ ਜੋ ਆਪਣੇ ਸਰੀਰ ਨੂੰ ਕਾਲ ਦੇ ਅਧੀਨ ਨਹੀਂ ਆਉਣ ਦਿੰਦੇ ਸਨ ਅਤੇ ਸਦਾ ਹੀ ਛੋਟੇ ਬੱਚੇ ਬਣ ਕੇ ਵਿਚਰਦੇ ਸਨ ਉਨ੍ਹਾਂ ਨੂੰ ਸਨਕਾਦਿਕ ਕਿਹਾ ਹੈ। ਨਾਰਦਮੁਨੀ ਜੋ ਵਿਸ਼ਨੂੰ ਭਗਵਾਨ ਦਾ ਪੁੱਤਰ ਸੀ ਅਤੇ ਸ਼ੇਸ਼ ਨਾਗ ਜੋ ਵਿਸ਼ਨੂੰ ਭਗਵਾਨ ਦੀ ਸੇਜਾ ਵਜੋਂ ਅੱਠੇ ਪਹਿਰ ਸੇਵਾ ਕਰਦੇ ਅਤੇ ਦੋ ਹਜ਼ਾਰ ਰਾਮ ਦੇ ਨਵੇਂ ਨਾਮ ਉਚਾਰਦਾ ਹੈ, ਉਨ੍ਹਾਂ ਬਾਰੇ ਦਸਦੇ ਹਨ ਕਿ ਉਨ੍ਹਾਂ ਨੇ ਵੀ ਅੰਦਰ ਧਿਆਨ ਨਹੀਂ ਲਾਇਆ, ਬਾਹਰੋਂ ਆਪਣੇ ਸਰੂਪ ਨੂੰ ਦੇਖਦੇ ਸਨ ਪਰ ਆਪਣੇ ਆਤਮ ਸਰੂਪ ਨੂੰ ਨਹੀਂ ਜਾਣਿਆ, ਕੇਵਲ ਦੇਹ ਅਧਿਆਸ ਵਿਚ ਫਿਰਦੇ ਰਹੇ। ਇਸ ਮਨ ਦੀ ਖੋਜ ਕੀਤੇ ਤੋ ਹੀ ਆਪਣੇ ਸਰੂਪ ਦਾ ਗਿਆਨ ਹੁੰਦਾ ਹੈ, ਨਹੀਂ ਤਾਂ ਇਹ ਹੀ ਪਤਾ ਨਹੀਂ ਲਗਦਾ ਕਿ ਜਦੋਂ ਤਨ ਛੁਟ ਜਾਂਦਾ ਹੈ ਤਾਂ ਇਹ ਜੋਤ ਕਿਥੇ ਚਲੀ ਜਾਂਦੀ ਹੈ ਜਿਸ ਨੂੰ ਸ਼ਬਦ ਕਹਿ ਕੇ ਸੰਬੋਧਨ ਕੀਤਾ ਹੈ -

*ਸਨਕਾਦਿਕ ਨਾਰਦ ਮੁਨਿ ਸੇਖਾ॥ ਤਿਨ ਭੀ ਤਨ ਮਹਿ ਮਨੁ ਨਹੀ ਪੇਖਾ॥*
*ਇਸੁ ਮਨ ਕਉ ਕੋਈ ਖੋਜਹੁ ਭਾਈ॥ ਤਨ ਛੂਟੇ ਮਨੁ ਕਹਾ ਸਮਾਈ॥*

*ਪੰਨਾ - 330*

ਜਿਸ ਦਾ ਗੁਰੂ ਦੀ ਕ੍ਰਿਪਾ ਨਾਲ ਭਰਮ ਦਾ ਨਾਸ਼ ਹੋ ਗਿਆ ਹੈ ਉਸ ਨੇ ਆਪਣੇ ਆਤਮ ਸਰੂਪ ਦਾ ਸਾਖਸ਼ਾਤ ਕਰਕੇ ਇਹ ਜਾਣ ਲਿਆ ਹੈ ਕਿ ਇਥੇ ਵਾਹਿਗੁਰੂ ਤੋਂ ਬਿਨਾਂ ਹੋਰ ਕੋਈ ਹੈ ਨਹੀਂ। ਉਸ ਸਤਿ ਨੇ ਅਨੇਕ ਰੂਪ ਧਾਰੇ ਹਨ, ਵੇਦਾਂ ਵਿਚ ਵਾਹਿਗੁਰੂ ਜੀ ਨੂੰ ਸਤਿ ਰੂਪ ਕਿਹਾ ਹੈ। ਉਪਨਿਸ਼ਦਾਂ ਵਿਚ ਇਸੇ ਸਤਿ ਨੂੰ ਬ੍ਰਹਮ ਆਖਦੇ ਹਨ ਅਤੇ ਇਥੇ ਬ੍ਰਹਮਾ ਨੂੰ ਆਤਮਾ ਕਹਿ ਕੇ ਵਿਆਖਿਆ ਕੀਤੀ ਗਈ ਹੈ। ਸੋ ਇਸ ਤਰ੍ਹਾਂ ਦੇ ਨਾਲ ਇਹ ਨਿਰਮਲ ਬੂੰਦ ਹੈ। ਇਸ ਨੇ ਆਪਣੀ ਹੋਂਦ ਨਹੀਂ ਗਵਾਈ ਪਰ ਇਸ ਤੋਂ ਜੋ ਸਤਾ ਪ੍ਰਕ੍ਰਿਤੀ ਨੂੰ ਮਿਲੀ, ਪ੍ਰਕ੍ਰਿਤੀ ਵਿਚੋਂ ਜੋ ਹੰਗਤਾ ਤੇ ਮਮਤਾ ਵਾਲੀ ਬੁੱਧੀ ਨੂੰ ਚੇਤਨਤਾ ਮਿਲੀ, ਉਸ ਨੇ ਇਸ ਨੂੰ ਜੋਤ ਜਾਨਣ ਦੀ ਥਾਂ ਪੰਜਾਂ ਤੱਤਾਂ ਦੀ ਦੇਹ ਮੰਨ ਲਿਆ। ਗਿਆਨ ਦੇਣੇ, ਲੈਕਚਰ ਕਰਨੇ ਹੋਰ ਚੀਜ਼ ਹੈ ਪਰ ਆਤਮ ਤੱਤ ਨੂੰ ਬੁੱਝ ਲੈਣਾ ਵਿਸ਼ੇਸ਼ ਅਵਸਥਾ ਹੋਇਆ ਕਰਦੀ ਹੈ। ਅਸੀਂ ਸਦਾ ਹੀ ਭੁੱਲੇ ਰਹਿੰਦੇ ਹਾਂ। ਮੈਂ ਦੇਖਿਆ ਹੈ ਕਿ ਮਹਾਂਪੁਰਸ਼ ਉਂਞ ਤਾਂ ਕਾਫੀ ਉਚੀ ਅਵਸਥਾ ਰਖਦੇ ਹਨ ਪਰ ਕਈ ਵਾਰੀ ਐਸਾ ਬਚਨ ਕਹਿ ਦਿੰਦੇ ਹਨ ਕਿ ਮੈਂ ਪ੍ਰਮੇਸ਼ਰ ਨੂੰ ਮਿਲ ਕੇ ਫੇਰ ਹੀ ਕੋਈ ਬਚਨ ਕਰਾਂਗਾ, ਉਹ ਇਸ ਵਾਸਤੇ ਕਿਹਾ ਜਾਂਦਾ ਹੈ ਕਿ ਉਹ ਅਜੇ ਆਪਣੇ ਅੰਦਰੋਂ ਆਪਣੇ ਆਪ ਨੂੰ ਦੇਹ ਮੰਨਦੇ ਹਨ ਜਾਂ ਜੀਵ ਭਾਵ ਦੇ ਵਿਚ ਰਹਿੰਦੇ ਹਨ। ਜਿਸ ਨੂੰ ਆਤਮ ਗਿਆਨ ਹੋ ਗਿਆ, ਜਿਸ ਨੇ ਤੱਥ ਨੂੰ ਬੁੱਝ ਲਿਆ ਉਸ ਦੇ ਵਾਸਤੇ ਮਿਲਣਾ ਤੇ ਵਿਛੁੜਨਾ ਕੋਈ ਵੀ ਗੁੰਝਲ ਨਹੀਂ ਹੋਇਆ ਕਰਦੀ। ਕਿਉਂਕਿ ਆਤਮਾ ਸਦਾ ਆਪਣੇ ਆਪ ਨੂੰ ਮਿਲਿਆ ਹੋਇਆ ਹੈ। ਅਗਿਆਨ ਨੇ ਵਿਸ਼ੇਸ਼ ਚੇਤਨ ਵਿਚ ਇਕ ਭਰਮ ਪੈਦਾ ਕਰਕੇ ਵਖਰਾ ਜਣਾ ਦਿਤਾ ਹੈ। ਹੋਰ ਸੁਖਾਲੇ ਅਖਰਾਂ ਵਿਚ ਇਸ ਤਰ੍ਹਾਂ ਸਮਝ ਲਓ ਕਿ ਆਤਮਾ ਦੀ ਸਤਾ ਜੋ ਹਉਮੈ ਮੰਡਲ ਤੇ ਪੈ ਕੇ ਜੀਵ ਭਾਵ ਪੈਦਾ ਕਰਦੀ ਹੈ, ਉਹ ਜੀਵ ਆਪਣੇ ਆਪ ਨੂੰ ਪ੍ਰਭੂ ਤੋਂ ਵਿਛੜਿਆ ਹੋਇਆ ਸਮਝ ਕੇ ਵਖਰਾਪੁਣ ਮਹਿਸੂਸ ਕਰਦਾ ਹੈ ਪਰ ਜਦੋਂ ਤੱਤ ਗਿਆਨ ਪ੍ਰਤੱਖ ਰੂਪ ਵਿਚ ਹੋ ਜਾਵੇ ਉਸ ਵੇਲੇ ਆਤਮਾ ਨੇ ਕਿਸਨੂੰ ਮਿਲਣਾ ਹੈ, ਆਤਮਾ ਆਪ ਹੀ ਸਤਿ ਹੈ, ੧ਓ ਹੈ, ਨਿਰੰਕਾਰ ਹੈ ਜਿਵੇਂ ਕਿ ਫੁਰਮਾਨ ਹੈ -

*ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ॥*
*ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ॥* *ਪੰਨਾ - 290*

ਜਦੋਂ ਤੀਕਰ ਅਸੀਂ ਆਤਮ ਮੰਡਲ ਵਿਚ ਸਹੀ ਅਰਥਾਂ ਵਿਚ ਪ੍ਰਵੇਸ਼ ਨਹੀਂ ਕਰਦੇ ਉਨਾਂ ਚਿਰ ਸਾਨੂੰ ਆਪਣੇ ਆਪ ਨੂੰ ਧੋਖਾ ਦੇਣਾ ਨਹੀਂ ਚਾਹੀਦਾ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਜਦੋਂ ਤਕ ਇਸ ਵਿਚ ਮੇਰਾ ਹੈ, ਮੈਂ ਕਰਦਾ ਹਾਂ, ਮੇਰਾ ਪਰਿਵਾਰ ਹੈ, ਮੇਰੀ ਜਾਇਦਾਦ ਹੈ, ਮੇਰਾ ਡੇਰਾ ਹੈ, ਮੇਰੇ ਚੇਲੇ ਹਨ, ਮੇਰੀ ਬਹੁਤ ਇਜ਼ਤ ਹੈ, ਮੈਨੂੰ ਸਾਰੇ ਮੰਨਦੇ ਹਨ, ਮੈਂ ਬਹੁਤ ਅੱਛਾ ਬੋਲ ਸਕਦਾ ਹਾਂ, ਮੈਂ ਬਹੁਤ ਉਚਾ ਹਾਂ, ਮੈਂ ਬਹੁਤ ਵੱਡਾ ਤਿਆਗੀ ਹਾਂ, ਮੈਨੂੰ ਆਤਮ ਸਾਖਸ਼ਾਤਕਾਰ ਹੋ ਚੁਕਿਆ ਹੈ, ਐਉਂ ਸਮਝੋ ਕਿ ਅਜੇ ਤਕ ਉਸ ਨੂੰ ਕੁਝ ਵੀ ਪ੍ਰਾਪਤ ਨਹੀਂ ਹੋਇਆ। ਉਹ ਇਕ ਸਾਧਕ ਹੈ, ਮਾਰਗ ਤੇ ਚਲ ਰਿਹਾ ਹੈ, ਉਸ ਨੂੰ ਸਮਰਥ ਤੱਤ ਬੇਤੇ ਮਹਾਂਪੁਰਸ਼ ਦੀ ਮਦਦ ਦੀ ਲੋੜ ਹੈ। ਸਾਡੀ 'ਮੇਰੀ' ਜਦੋਂ ਫੈਲਦੀ ਹੈ ਇਹ ਜੜ੍ਹ ਚੀਜ਼ਾਂ ਨਾਲ ਲਿਪਤ ਹੋ ਜਾਂਦੀ ਹੈ, ਲਿਪਟ ਜਾਂਦੀ ਹੈ। ਉਦਾਹਰਣ ਦੇ ਤੌਰ ਤੇ ਇਕ ਬੰਦਾ ਇਹ ਕਹਿੰਦਾ ਹੈ ਕਿ ਮੈਂ ਆਤਮ ਤਤ ਨੂੰ ਪਛਾਣ ਕੇ ਆਤਮ ਸਰੂਪ ਹਾਂ, ਪਰ ਜੇ ਕੋਈ ਉਸ ਦੀ 'ਮੇਰੀ' ਦੇ **circle** ਵਿਚ ਵਿਘਨ ਪਾਵੇ ਤਾਂ ਉਸ ਦੇ ਮਨ ਵਿਚ ਦ੍ਵੈਤ ਦੀ ਲਹਿਰ ਉਤਪੰਨ ਹੋ ਜਾਂਦੀ ਹੈ ਕਿਉਂਕਿ ਅਜੇ ਉਹ ਅੰਦਰੋਂ ਰਾਗ ਦੀ ਭਾਵਨਾ ਖਤਮ ਨਹੀਂ ਕਰ ਸਕਿਆ। ਪਰ ਇਸਦਾ ਮਤਲਬ ਇਹ ਨਹੀਂ ਹੈ ਕਿ ਉਸ ਦੇ ਜੀਵਨ ਵਿਚ ਜੋ ਅਧਿਕਾਰ ਹਨ ਉਨ੍ਹਾਂ ਤੋਂ ਮੂੰਹ ਫੇਰ ਲਵੇ, ਇਹ ਗਲਤ ਹੈ। ਇਸ ਜੀਵਨ ਵਿਚ ਦੋ ਪੱਖ ਹਨ ਇਕ ਅਧਿਆਤਮਵਾਦ ਦਾ ਪੱਖ ਹੈ ਜੋ ਮਹਾਨ ਉਚਾ ਤੇ ਨਿਰਮਲ ਹੈ ਦੂਸਰਾ ਵਿਵਹਾਰ ਦਾ ਪੱਖ ਹੈ ਜਿਸ ਨੂੰ ਭਲੀਭਾਂਤ ਨੇਪਰੇ ਚਾੜ੍ਹ ਕੇ ਆਪ ਵੀ ਸੁਖੀ ਰਿਹਾ ਜਾ ਸਕਦਾ ਹੈ ਅਤੇ ਸੰਸਾਰ ਨੂੰ ਵੀ ਸੁੱਖ ਪਹੁੰਚਦਾ ਹੈ ਇਸੇ ਲਈ ਫੁਰਮਾਨ ਹੈ -

***ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥ ਪੰਨਾ - 62***

ਪਰ ਵਿਵਹਾਰ ਪੱਖ ਵਿਚ ਜੇ ਪ੍ਰਾਣੀ ਆਪਣੇ ਸਰੂਪ ਤੋਂ ਗਿਰਦਾ ਹੈ ਤਾਂ ਉਹ ਵਿਵਹਾਰ ਧਿਰਕਾਰ ਹੈ। ਜੇ ਉਹ ਇਕ ਨਾਟਕਕਾਰ ਵਾਂਗੂੰ ਆਪਣੀ ਕਲਾ ਨੂੰ ਫਲੀਭੂਤ ਪ੍ਰਗਟ ਕਰਨ ਲਈ ਨਾਟ ਕਰਦਾ ਹੈ ਅਤੇ ਆਪ ਅਲਿਪਤ ਰਹਿੰਦਾ ਹੈ ਤਾਂ ਉਸ ਦੀ ਪੱਕੀ ਅਵਸਥਾ ਹੈ, ਉਹ ਧੰਨ ਹੈ।

ਗੁਰੂ ਦਸ਼ਮੇਸ਼ ਪਿਤਾ ਜੀ ਨੂੰ ਪੀਰ ਬੁੱਧੂ ਸ਼ਾਹ ਨੇ ਪੁਛਿਆ ਕਿ ਪਾਤਸ਼ਾਹ! ਆਪ ਦੇ ਮੈਂ ਉਪਦੇਸ਼ ਸੁਣੇ ਹਨ ਜਿਸ ਤੋਂ ਮੇਰੇ ਮਨ ਵਿਚ ਇਕ ਸ਼ੰਕਾ ਪੈਦਾ ਹੋ ਗਿਆ ਹੈ ਕਿ ਆਪ ਪਰਮ ਬ੍ਰਹਮ ਹੁੰਦੇ ਹੋਏ ਆਪਣੇ ਸਿੰਘਾਂ ਨੂੰ ਲੜਾਈ ਦੀਆਂ ਮਸ਼ਕਾਂ ਕਰਾ ਰਹੇ ਹੋ। ਸ਼ਸਤਰ ਬਣ ਰਹੇ ਹਨ, ਆਪ ਨਰੋਏ ਸਰੀਰਾਂ ਵਾਲਿਆਂ ਨੂੰ ਉਤਸ਼ਾਹਤ ਕਰ ਰਹੇ ਹੋ, ਯੁੱਧ ਦੇ ਢੰਗ ਦਸ ਰਹੇ ਹੋ। ਇਹ ਸਾਰੀ ਕ੍ਰਿਆ ਤਾਂ ਦ੍ਵੈਤ ਦੇ ਮੰਡਲ ਵਿਚ ਹੋਣੀ ਸੰਭਵ ਹੈ, ਅਦ੍ਵੈਤ ਵਿਚ ਤਾਂ ਵੈਰੀ-ਮਿਤਰ, ਆਪਣੇ-ਬਿਗਾਨੇ ਦਾ ਵਜੂਦ ਵੀ ਨਹੀਂ ਹੋਣਾ ਚਾਹੀਦਾ। ਗੁਰੂ ਮਹਾਰਾਜ ਜੀ ਨੇ ਕਿਹਾ ਕਿ ਬੁੱਧੂ ਸ਼ਾਹ! ਤੂੰ ਠੀਕ ਕਹਿ ਰਿਹਾ ਹੈਂ ਕਿਉਂਕਿ ਤੈਨੂੰ ਆਤਮ ਗਿਆਨ ਤਾਂ ਹੋ ਗਿਆ ਪਰ ਹੁਕਮ ਦੀ ਕ੍ਰਿਆ ਦੀ ਸੋਝੀ ਨਹੀਂ ਪਈ। ਇਸ ਸੰਸਾਰ ਵਿਚ ਜੋ ਕੁਝ ਵੀ ਹੋ ਰਿਹਾ ਹੈ ਭਾਵੇਂ ਅਰਬਾਂ ਖਰਬਾਂ ਜੀਵਾਂ, ਵਜੂਦਾਂ, ਅਕਾਰਾਂ ਦੀਆਂ ਉਤਪਤੀਆਂ ਹੋ ਰਹੀਆਂ ਹਨ, ਭਾਵੇਂ ਸਾਰਾ ਕੁਝ ਹੀ ਵਿਨਾਸ਼ ਹੋ ਰਿਹਾ ਹੈ ਇਹ ਸਾਰਾ ਹੁਕਮ ਦੇ ਅਧੀਨ ਚਲ ਰਿਹਾ ਹੈ। ਇਸੇ ਕਰਕੇ ਬਾਣੀ ਵਿਚ ਫੁਰਮਾਨ ਹੈ -

***ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥ ਪੰਨਾ - 1***

ਦੂਸਰੀ ਗੱਲ ਹੋਰ ਸਪਸ਼ਟ ਤੌਰ ਤੇ ਸਮਝਣ ਲਈ ਇਸ ਤਰ੍ਹਾਂ ਹੈ ਕਿ ਇਸ ਸੰਸਾਰ ਵਿਚ ਪਰਮ ਤੱਤ ਤਾਂ ਵਾਹਿਗੁਰੂ ਜੀ ਆਤਮ ਸਰੂਪ ਵਿਚ ਆਪ ਹੀ ਹਨ। ਪ੍ਰਕ੍ਰਿਤੀ ਜਿਸਨੂੰ ਮਾਇਆ ਆਖਦੇ ਹਨ ਇਹ ਜੜ੍ਹ ਤਤ੍ਵ ਹੈ। ਇਸ ਵਿਚ ਰਾਗ, ਦ੍ਵੈਸ਼, ਵੈਰ ਤੇ ਮਿਤ੍ਰ ਭਾਵ ਆਪਣੇ ਬਿਗਾਨੇ ਦਾ ਅਨੁਭਵ ਹਉਮੈ ਸ਼ਕਤੀ ਕਰਕੇ ਪ੍ਰਕ੍ਰਿਤੀ ਵਿਚ ਹੈ। ਪ੍ਰਕ੍ਰਿਤੀ ਦੇ ਤਿੰਨ ਗੁਣ, ਰਜੋ ਗੁਣ, ਤਮੋ ਗੁਣ ਅਤੇ ਸਤੋ ਗੁਣ ਉਥੱਲ ਪੁਥੱਲ ਕਰ ਰਹੇ ਹਨ। ਸਾਖੀ ਚੇਤਨ ਦਾ ਪ੍ਰਤੀਬਿੰਬ ਇਸ ਤ੍ਰਿਗੁਣੀ ਮਾਇਆ ਤੇ ਪੈਂਦਾ ਹੈ ਅਤੇ ਗੁਣਾਂ ਦਾ ਸੰਤੁਲਨ ਵਿਚ ਨਾ ਰਹਿਣਾ ਪ੍ਰਕ੍ਰਿਤੀ ਵਿਚ ਹਿਲਜੁਲ ਪੈਦਾ ਕਰਦਾ ਹੈ। ਤਿੰਨਾਂ ਗੁਣਾਂ ਦੇ ਅਸਰ ਅਧੀਨ ਸਭ ਜੀਵਾਂ ਦਾ ਸੁਭਾਵ ਬਣਦਾ ਹੈ ਸੁਭਾਵ ਵਖੋ ਵਖਰੇ ਹਨ, ਕਿਸੇ ਵਿਚ ਤਮੋ ਗੁਣ ਵੱਧ ਹੈ ਤੇ ਕਿਸੇ ਵਿਚ ਸਤੋ ਗੁਣ ਵੱਧ ਹੈ, ਤਿੰਨਾਂ ਗੁਣਾਂ ਅਧੀਨ ਵੱਖੋ-ਵੱਖਰੇ ਸੁਭਾਵ ਜੀਵ ਦੇ ਹਨ। ਇਹ ਸੁਭਾਵ ਆਪਸ ਵਿਚ ਨਹੀਂ ਮਿਲਦੇ, ਇਸ ਕਰਕੇ ਸਾਰੀ ਹਿਲਜੁਲ ਗੁਣਾਂ ਅਧੀਨ ਹੈ ਸੋ ਪੀਰ ਜੀ, ਅਸੀਂ ਦ੍ਰਿਸ਼ਟਾ ਰੂਪ ਵਿਚ ਤੱਕਣਹਾਰ ਹਾਂ, ਕਲੇਸ਼ਾਂ ਵਿਚ ਪੈਣ ਵਾਲੇ ਜੀਵ ਨਹੀਂ ਹਾਂ। ਸੋ ਇਹ ਸਾਰੇ ਮਾਇਆ ਦੇ ਕਾਰਜ ਤੱਤਾਂ ਤੋਂ ਪ੍ਰਾਪਤ ਸੁਭਾਵ ਅਧੀਨ ਆਪੇ ਹੀ ਹੋ ਰਹੇ ਹਨ।

ਅਸੀਂ ਕੁਝ ਨਹੀਂ ਕਰ ਰਹੇ, ਜਿਵੇਂ ਤੂੰ ਦੇਖ ਰਿਹਾ ਹੈ, ਇਸ ਤਰ੍ਹਾਂ ਅਸੀਂ ਦੇਖ ਰਹੇ ਹਾਂ ਜੋ ਹੁਕਮ ਦੀ ਕ੍ਰਿਆ ਸਾਡੇ ਅੰਦਰ ਵੀ ਚਲ ਰਹੀ ਹੈ, ਤੇਰੇ ਅੰਦਰ ਵੀ ਚਲ ਰਹੀ ਹੈ, ਇਨ੍ਹਾਂ ਸਿੰਘਾਂ ਅੰਦਰ ਵੀ ਚਲ ਰਹੀ ਹੈ। ਅਸੀਂ ਉਸ ਨੂੰ ਦ੍ਰਿਸ਼ਟਾ ਰੂਪ ਵਿਚ ਦੇਖ ਰਹੇ ਹਾਂ। ਕਿਸੇ ਵੀ ਚੀਜ਼ ਵਿਚ ਹਾਰ- ਜਿੱਤ, ਪ੍ਰਾਪਤੀ-ਅਪ੍ਰਾਪਤੀ, ਹਾਣ-ਲਾਭ, ਘਾਟੇ-ਵਾਧੇ ਦਾ ਅਸਾਨੂੰ ਕੋਈ ਲੇਪ ਨਹੀਂ ਹੈ। ਅਗਿਆਨੀ ਪੁਰਸ਼ ਅਸਾਡੀ ਅਵਸਥਾ ਨੂੰ ਨਾ ਸਮਝਦੇ ਹੋਏ ਇਸ ਸਾਰੀ ਹੋ ਰਹੀ ਕ੍ਰਿਆ ਨੂੰ ਆਪਣੇ ਬੁੱਧੀ ਮੰਡਲ ਵਿਚ ਖਿੱਚ ਕੇ ਅਸਾਡੇ ਤੱਤ ਸਰੂਪ ਵਿਚ ਲਿਪਤ ਕਰ ਰਹੇ ਹਨ, ਅਸੀਂ ਨਿਰਲੇਪ ਹਾਂ ਅਤੇ ਇਹ ਸਮਝ ਰਹੇ ਹਨ ਕਿ ਅਸੀਂ ਅਗਿਆਨੀਆਂ ਵਾਂਗੂੰ ਸਕੀਮਾਂ ਬਣਾ ਬਣਾ ਕਰ ਰਹੇ ਹਾਂ।

ਸੋ ਜੋ ਉਪਰਲੀ ਵਿਚਾਰ ਹੈ ਉਸ ਨੂੰ ਧਿਆਨ ਦੇ ਨਾਲ ਸਮਝੋ। ਜਿਸ ਵਿਸ਼ੇ ਬਾਰੇ ਆਪਾਂ ਵਿਚਾਰ ਕਰ ਰਹੇ ਹਾਂ ਉਹ ਬਹੁਤ ਹੀ ਗਹਿਨ ਵਿਸ਼ਾ ਹੈ। ਇਹ ਅਧਿਆਤਮਕ ਅਨੁਭਵ ਵਿਦਿਆ ਦੀਆਂ ਪ੍ਰਾਪਤੀਆਂ ਤੋਂ ਨਹੀਂ ਆਇਆ ਕਰਦੀ, ਇਸ ਦੇ ਵਾਸਤੇ ਯੋਗ ਘਾਲ ਕਮਾਈ ਦੀ ਅਤਿਅੰਤ ਲੋੜ ਹੈ। ਯੋਗ ਚਿੱਤ ਬਿਰਤੀਆਂ ਦੇ ਨਿਰੋਧ ਨੂੰ ਆਖਦੇ ਹਨ। ਉਸ ਪ੍ਰਮ ਸ਼ਾਂਤ ਅਵਸਥਾ ਨੂੰ ਆਖਦੇ ਹਨ ਜਿਥੇ ਅੰਤਸ਼ਕਰਣ ਗੰਗਾ ਦੇ ਨੀਰ ਵਰਗਾ ਨਿਰਮਲ ਹੋ ਜਾਂਦਾ ਹੈ ਅਤੇ ਅਤਿ ਉਚੇ ਆਤਮ ਤੱਤ ਬ੍ਰਹਮ, ਸਤਿ, ਏਕੰਕਾਰ ਦੀ ਸੋਝੀ ਉਸਦੇ ਅੰਦਰ ਉਤਪੰਨ ਹੁੰਦੀ ਹੈ। ਇਹ ਇੰਦ੍ਰੀਆਂ ਦਾ ਵਿਸ਼ਾ ਨਹੀਂ ਹੈ। ਜੋ ਸਾਨੂੰ ਦਿਮਾਗ ਮਿਲਿਆ

ਹੈ ਇਸ ਦੀ ਅੰਤਮ ਹਦ ਬੁੱਧੀ ਮੰਡਲ ਵਿਚ ਸਮਾਪਤ ਹੋ ਜਾਂਦੀ ਹੈ। ਬੁੱਧੀ ਜੜ੍ਹ ਹੈ। ਜਦੋਂ ਤਕ ਇਹ ਬੁੱਧੀ ਬਦਲ ਕੇ ਸਿੱਧ ਤੇ ਸੁਧ ਦੀ ਅਵਸਥਾ ਪ੍ਰਾਪਤ ਨਹੀਂ ਕਰ ਲੈਂਦੀ। ਉਸ ਵੇਲੇ ਤਕ ਆਤਮ ਤਤ ਦੀ ਬੂਝ ਨਹੀਂ ਹੋ ਸਕਦੀ। ਉਸ ਵਾਸਤੇ ਸਮਰੱਥ ਗੁਰੂ, ਬ੍ਰਹਮ ਨੇਸ਼ਟੀ, ਬ੍ਰਹਮ ਬਕਤਾ, ਬ੍ਰਹਮ ਸ੍ਰੋਤਰੀ ਮਹਾਂਪੁਰਸ਼ ਦੀ ਸੰਗਤ ਦੀ ਹਰ ਸਮੇਂ ਲੋੜ ਹੈ। ਜਿਸ ਅਵਸਥਾ ਵਿਚੋਂ ਅਸੀਂ ਲੋਕ ਲੰਘ ਰਹੇ ਹਾਂ, ਇਹ ਇਕ ਮੂਰਛਤ ਅਵਸਥਾ ਹੈ, ਤੱਤ ਅਵਸਥਾ ਨਹੀਂ ਹੈ। ਇਹ ਅਵਿਦਿਆ ਦਾ ਭੁਲਾਵਾ ਹੈ ਜਾਂ ਐਉਂ ਕਹੋ ਅਗਿਆਨ ਦਾ ਨਸ਼ਾ ਜਾਂ ਹਉਮੈ ਦਾ ਅੰਧਕਾਰ ਹੈ।

*ਮਾਇਆ ਭੁਇਅੰਗਮੁ ਸਰਪੁ ਹੈ ਜਗੁ ਘੇਰਿਆ ਬਿਖੁ ਮਾਇ।।*
*ਬਿਖੁ ਕਾ ਮਾਰਣੁ ਹਰਿ ਨਾਮੁ ਹੈ ਗੁਰ ਗਰੁੜ ਸਬਦੁ ਮੁਖਿ ਪਾਇ॥*
***ਪੰਨਾ - 1415***

ਮਾਇਆ ਦੇ ਸਰਪ ਨੇ ਇਸ ਜੀਵ ਨੂੰ ਡੰਗ ਮਾਰਿਆ ਹੋਇਆ ਹੈ। ਇਹ ਸਾਖੀ ਚੇਤਨ ਤੋਂ ਜੀਵ ਚੇਤਨ, ਇਥੋਂ ਵੀ ਪਤਿਤ ਹੋ ਕੇ ਆਪਣੇ ਆਪ ਨੂੰ ਦੇਹ ਮੰਨ ਰਿਹਾ ਹੈ। ਸਰੀਰ ਦੇ ਕਰਮਾਂ ਨੂੰ ਪੱਕੀ ਤਰ੍ਹਾਂ ਆਪਣੇ ਨਾਲ ਕਰਤਾ ਭਾਵ ਧਾਰ ਕੇ ਚੰਬੇੜੀ ਬੈਠਾ ਹੈ, ਇਸ ਅਵਸਥਾ ਤੋਂ ਉਪਰ ਨਹੀਂ ਉਠਦਾ। ਇਸ ਅੰਧਕਾਰ ਨੂੰ ਦੂਰ ਕਰਨ ਵਾਸਤੇ ਸੰਸਾਰ ਵਿਚ ਪੀਰ, ਪੈਗੰਬਰ, ਔਲੀਏ, ਰਿਸ਼ੀ ਮੁਨੀ ਅਨੇਕ ਤੱਤ ਬੇਤੇ ਮਹਾਂਪੁਰਸ਼ ਆਏ ਪਰ ਇਹ ਭੁੱਲਿਆ ਹੋਇਆ ਜੀਵ ਆਪਣੇ ਅਤਿ ਪਤਿਤ ਹੋਏ ਅੰਧਕਾਰਮਈ ਵਾਤਾਵਰਨ ਵਿਚੋਂ ਨਿਕਲਣਾ ਨਹੀਂ ਚਾਹੁੰਦਾ। ਇਸ ਦੀ ਸੁਰਤੀ ਮਾਇਆ ਵਿਚੋਂ ਨਿਕਲ ਹੀ ਨਹੀਂ ਸਕਦੀ। ਅੱਜ ਦਾ ਜੋ ਯੁੱਗ ਚਲ ਰਿਹਾ ਹੈ ਇਸ ਵਿਚੋਂ ਅਭਿਆਸ ਤੋਂ ਹੀਣੇ ਕੇਵਲ ਪੁਸਤਕਾਂ ਪੜ੍ਹੇ ਹੋਏ ਆਪਣੇ ਅਧੂਰੇ ਵਿਚਾਰ ਕਾਗਜ਼ਾਂ ਦੀ ਚਿਟਿਆਈ ਉਤੇ ਕਾਲੇ ਅੱਖਰਾਂ ਦੇ ਰੂਪ ਵਿਚ ਲਿਖ-ਲਿਖ ਕੇ ਅੰਧਕਾਰ ਦੀਆਂ ਫੁਹਾਰਾਂ ਵਾਂਗੂ ਸੰਸਾਰ ਨੂੰ ਦੂਸ਼ਿਤ ਕਰ ਰਹੇ ਹਨ। ਇਹ ਅਜੀਬ ਰਿਵਾਜ ਚਲ ਪਿਆ ਹੈ ਕਿ ਜਿਹੜੀਆਂ ਪੁਸਤਕਾਂ ਪਹਿਲਾਂ ਲਿਖੀਆਂ ਜਾ ਚੁਕੀਆਂ ਹਨ ਉਨ੍ਹਾਂ ਦੇ ਹਵਾਲੇ ਦੇ ਦੇ ਕੇ ਇਕ ਆਪਣੀ ਪੁਸਤਕ ਦਾ ਗੰਧਲ ਪਹਿਲੇ ਪੁਸਤਕ ਗੰਧਲ ਵਿਚ ਹੋਰ ਜਮ੍ਹਾਂ ਕਰ ਦਿੰਦੇ ਹਨ। ਇਸ ਤਰ੍ਹਾਂ ਤੱਤ ਅਲੋਪ ਹੁੰਦਾ ਜਾ ਰਿਹਾ ਹੈ। ਇਹ ਜੀਵ ਤੱਤ ਬੇਤੇ ਮਹਾਂਪੁਰਸ਼ ਦੀ ਅਣਹੋਂਦ ਕਾਰਨ ਮਾਇਆ ਦੀਆਂ ਘੁੰਮੇਟਣੀਆਂ ਦੇ ਵਿਚ ਭੁੱਲ ਰਿਹਾ ਹੈ। ਇਸ ਨੂੰ ਕੋਈ ਸੋਝੀ ਨਹੀਂ ਆ ਰਹੀ ਕਿ ਮੈਂ ਕੀ ਕਰਾਂ ਤੇ ਕੀ ਨਾ ਕਰਾਂ ਕਿਉਂਕਿ ਇਸ ਦੇ ਵਿਚ ਸ਼ਰਧਾ ਦੀ ਅਤਿਅੰਤ ਘਾਟ ਹੈ। ਬੈਰਾਗ ਨੇੜੇ ਤੇੜੇ ਨਹੀਂ, ਪੂਰੀ ਤਰ੍ਹਾਂ ਨਾਲ ਕਊਆ ਰੂਪ ਧਾਰ ਕੇ ਚੁੰਚ ਗਿਆਨ ਦਾ ਪਸਾਰਾ ਪਸਾਰ ਰਿਹਾ ਹੈ ਜਿਵੇਂ ਕਿ -

*ਜਗੁ ਕਊਆ ਮੁਖਿ ਚੁੰਚ ਗਿਆਨੁ॥*
*ਅੰਤਰਿ ਲੋਭੁ ਝੂਠੁ ਅਭਿਮਾਨੁ॥*
*ਬਿਨੁ ਨਾਵੈ ਪਾਜੁ ਲਹਗੁ ਨਿਦਾਨਿ॥* ***ਪੰਨਾ - 832***

ਆਤਮ ਵਿਚਾਰ ਇਸ ਦੇ ਅੰਦਰ ਪ੍ਰਵੇਸ਼ ਹੀ ਨਹੀਂ ਕਰ ਸਕਦੀ। ਫੇਰ ਇਹ ਸਾਧਨ ਸੰਪੰਨ ਕਿਵੇਂ ਬਣੇਗਾ? ਇਹ ਬਹੁਤ ਹੀ ਅਣਹੋਣੀ ਗੱਲ ਹੈ। ਵਾਹਿਗੁਰੂ ਜੀ ਕ੍ਰਿਪਾ ਕਰਨ, ਅਸਾਨੂੰ ਮੇਲ ਕਰਾਉਣ ਉਸ ਗੁਰਮੁਖ ਦਾ ਜਿਸ ਨੇ ਆਪ ਅੰਦਰੋਂ ਤੱਤ ਨੂੰ ਪਛਾਣ ਲਿਆ ਹੈ ਅਤੇ ਆਪ ਬ੍ਰਹਮ ਰੂਪ ਹੋ ਚੁਕਿਆ ਹੈ ਅਤੇ ਸਰਬਤ੍ਰ ਦਾ ਰੂਪ ਹੋ ਕੇ ਇਸ ਭਾਵ ਵਿਚ ਆਏ ਹੋਏ ਜਗਿਆਸੂ ਦਾ ਕ੍ਰਿਪਾ ਕਰਕੇ ਉਧਾਰ ਕਰੇ।

ਇਸੇ ਲੜੀ ਵਿਚ ਪਿਛੇ ਆਪਾਂ ਵਿਚਾਰ ਕਰ ਆਏ ਹਾਂ। ਇਹ ਜੀਵ ਆਪਣੇ ਆਪ ਨੂੰ ਜੀਵ ਸਮਝਣ ਤੋਂ ਅਸਮਰਥ ਹੋਇਆ ਹੋਇਆ ਆਪਣੇ ਆਪ ਨੂੰ ਪੰਜਾਂ ਤੱਤਾਂ ਦਾ ਬਣਿਆ ਹੋਇਆ ਸਰੀਰ ਸਮਝਦਾ ਹੈ। ਇਹ ਐਡੀ ਵੱਡੀ ਹੀ ਗਲਤੀ ਹੈ ਜਿਵੇਂ ਕੋਈ ਬਹੁਤ ਸੋਹਣੀ ਕੋਠੀ ਵਿਚ ਬੈਠਾ ਹੋਇਆ ਵਾਸੀ ਆਪਣੇ ਆਪ ਨੂੰ ਸਮੁੱਚੀ ਕੋਠੀ ਸਮਝਦਾ ਹੋਵੇ ਅਤੇ ਆਪਣਾ ਪਰੀਚਾ ਦੇਣ ਦੀ ਥਾਂ ਆਪਣੀ ਕੋਠੀ ਦਾ ਹੀ ਪਰੀਚਾ ਦੇਵੇ। ਕੋਠੀ ਦਾ ਰੰਗ ਰੂਪ ਦੇਖ ਕੇ ਆਪਣੇ ਨਾਲ ਜੋੜੇ, ਕੋਠੀ ਦਾ ਨੰਬਰ ਆਪਣੇ ਨਾਲ ਜੋੜ ਕੇ ਕਹੇ ਕਿ ਮੈਂ ਐਨਾ ਨੰਬਰ ਹਾਂ। ਇਹ ਗੱਲ ਬਿਲਕੁਲ ਸਾਧਾਰਣ ਹੈ, ਸੁਣਨ ਵਾਲੇ ਹਸ ਪੈਣਗੇ। ਇਸ ਬੰਦੇ ਨੂੰ ਪਤਾ ਨਹੀਂ ਕਿ ਮੈਂ ਕੋਠੀ ਦਾ ਨੰਬਰ ਨਹੀਂ ਹਾਂ। ਮੈਂ ਇਸਦਾ ਵਾਸੀ ਹਾਂ, ਮਕੀਂਅ ਹਾਂ।

ਇਸ ਤਰ੍ਹਾਂ ਕੋਈ ਬੰਦਾ ਸੜਕ ਉਪਰ ਆਪਣੀ ਬਹੁਤ ਸੋਹਣੀ ਕਾਰ ਵਿਚ ਜਾ ਰਿਹਾ ਹੈ। ਜਦੋਂ

ਕੋਈ ਉਸ ਨੂੰ ਪੁਛੇ ਕਿ ਤੂੰ ਕੌਣ ਹੈਂ ਅਤੇ ਉਹ ਇਹ ਗੱਲ ਕਹੇ ਮੈਂ ਮਰਸਡੀਜ਼ ਹਾਂ, ਮੈਂ ਅਪੋਲੋ ਹਾਂ, ਮੈਂ ਸੀਲੋ ਹਾਂ, ਮੈਂ ਫੀਏਟ ਹਾਂ ਮੈਂ ਅੰਬੈਸਡਰ ਹਾਂ, ਮੈਂ ਜੀਪ ਹਾਂ, ਮੈਂ ਸੂਮੋ ਹਾਂ। ਕਿੰਨੀ ਹਾਸੋਹੀਣੀ ਅਣਜਾਣਤਾ ਦੀ ਗੱਲ ਹੈ ਕਿ ਆਪਣੇ ਆਪ ਦਾ ਪਰੀਚਾ ਦੇਣ ਦੀ ਥਾਂ ਆਪਣੀ ਸਵਾਰੀ ਦਾ ਪਰੀਚਾ ਦੇ ਰਿਹਾ ਹੈ। ਇਸੇ ਤਰ੍ਹਾਂ ਨਾਲ ਜੇ ਕੋਈ ਹਾਥੀ ਜਾਂ ਘੋੜੇ, ਬੈਲਗੱਡੀ ਤੇ ਚੜ੍ਹ ਕੇ ਸਫਰ ਕਰ ਰਿਹਾ ਹੈ ਤਾਂ ਪੁਛਣ ਤੇ ਆਪਣਾ ਪਰੀਚਾ ਦੇਵੇ ਕਿ ਮੈਂ ਬੈਲਗੱਡੀ ਹਾਂ, ਮੈਂ ਊਠ ਹਾਂ, ਮੈਂ ਘੋੜਾ ਹਾਂ, ਐਨੀ ਹੀ ਅਗਿਆਨਤਾ ਇਸ ਜੀਵ ਵਿਚ ਆਈ ਹੋਈ ਹੈ। ਇਸ ਤਰ੍ਹਾਂ ਦੇ ਨਾਲ ਇਹ ਪੜ੍ਹਿਆ ਲਿਖਿਆ ਵੱਡੀਆਂ-ਵੱਡੀਆਂ ਡਿਗਰੀਆਂ ਪ੍ਰਾਪਤ ਕਰਦਾ ਹੋਇਆ ਜਦੋਂ ਵੀ ਆਪਣਾ ਪਰੀਚਾ ਦੇਵੇਗਾ ਤਾਂ ਆਪਣੇ ਸਰੀਰ ਦਾ ਹੀ ਪਰੀਚਾ ਦੇਵੇਗਾ। ਸਰੀਰ ਪੰਜਾਂ ਤੱਤਾਂ ਦਾ ਬਣਿਆ ਹੋਇਆ ਇਕ ਬਹੁਤ ਹੀ ਕੁਦਰਤ ਦਾ ਅਜੂਬਾ ਹੈ ਜਿਸ ਵਿਚ ਪੱਚੀ ਪ੍ਰਕ੍ਰਿਤੀਆਂ ਤੋਂ ਬਣੀਆਂ ਹੋਈਆਂ, ਪੰਜ ਗਿਆਨ ਇੰਦ੍ਰੀਆਂ, ਪੰਜ ਕਰਮ ਇੰਦ੍ਰੀਆਂ, ਪੰਜ ਪ੍ਰਾਣ, ਬੇਅੰਤ ਰਕਤ ਚਲਣ ਦੀਆਂ ਨਾੜੀਆਂ ਇਸ ਖ਼ੂਬਸੂਰਤ ਦੇਹੀ ਨੂੰ ਜੀਵਤ ਰਖ ਰਹੀਆਂ ਹਨ ਅਤੇ ਸਮੁੱਚਾ ਪੰਜਾਂ ਤੱਤਾਂ ਦਾ ਸਰੀਰ ਬਣ ਕੇ ਇਕ ਬਹੁਤ ਹੀ ਸੁੰਦਰ ਵਜੂਦ ਬਣ ਜਾਇਆ ਕਰਦਾ ਹੈ। ਇਸ ਵਿਚ ਰਹਿਣ ਵਾਲਾ ਜੀਵ ਜਦੋਂ ਅਗਿਆਨ ਵਸ ਹੋ ਕੇ ਆਪਣੀ ਸੁਰਤੀ ਦੇ ਪਤਨ ਹੋਣ ਕਾਰਨ ਆਪਣੇ ਆਪ ਨੂੰ ਪੰਜਾਂ ਤੱਤਾਂ ਦੀ ਮਲਮੂਤਰ ਅਨੇਕ ਕਿਸਮ ਦੀਆਂ ਜ਼ਹਿਰਾਂ ਨਾਲ ਭਰੀ ਹੋਈ ਦਿਸ ਰਹੀ ਸੁੰਦਰ ਦੇਹ ਮੰਨਦਾ ਹੈ ਤਾਂ ਉਸ ਸਮੇਂ ਇਸ ਦੇ ਅਣਜਾਣਪੁਣੇ ਦੀ ਹਦ ਹੀ ਹੋ ਜਾਂਦੀ ਹੈ, ਇਹ ਸਮਝਾਇਆ ਹੋਇਆ ਸਮਝਦਾ ਨਹੀਂ ਹੈ। ਦੇਹ ਦੇ ਧਰਮਾਂ ਨੂੰ ਆਪਣੇ ਆਤਮ ਸਰੂਪ ਦੇ ਧਰਮ ਮੰਨਣਾ ਸ਼ੁਰੂ ਕਰ ਦਿੰਦਾ ਹੈ। ਦੇਹ ਮਰਦੀ ਹੈ, ਜੰਮਦੀ ਹੈ ਇਹ ਜੀਵ ਵੀ ਕਹਿੰਦਾ ਹੈ ਕਿ ਮੇਰਾ ਜਨਮ ਜੂਨ ਦੇ ਮਹੀਨੇ 25 ਜੂਨ 1920 ਨੂੰ ਹੋਇਆ ਹੈ, ਜਾਂ ਦਸੰਬਰ 1950 ਨੂੰ ਹੋਇਆ ਹੈ, ਬਰਸੀਆਂ ਦੀਆਂ ਤਰੀਕਾਂ ਮਿਥੀਆਂ ਜਾਂਦੀਆਂ ਹਨ। ਮਰਣਹਾਰ ਤੇ ਨਾਸ਼ਵਾਨ ਦੇਹ ਨੂੰ ਜੰਮਣ ਮਰਨ ਵਾਲੀ ਦੇਹ ਨੂੰ ਆਪਾ ਗਿਣਦਾ ਹੈ। ਉਹ ਵੀ ਐਡੀ ਹੀ ਭੁੱਲ ਕਰਦਾ ਹੈ, ਦੇਹ ਦੀ ਬਣਤਰ ਮਾਤਾ ਦੇ ਗਰਭ ਵਿਚ ਬਣਦੀ ਹੈ ਅਤੇ ਇਕ ਸੁੰਦਰ ਘਾੜਤ ਘੜੀ ਜਾਂਦੀ ਹੈ, ਜੀਵ ਦਾ ਇਸ ਵਿਚ ਪ੍ਰਵੇਸ਼ ਹੋ ਕੇ ਇਹ ਜਿਉਂਦੀ ਕਹਾਉਂਦੀ ਹੈ। ਗਰਭ ਤੋਂ ਬਾਹਰ ਆ ਕੇ ਇਹ ਆਪਣੇ ਆਪ ਨੂੰ ਪੂਰੀ ਤਰ੍ਹਾਂ ਭੁੱਲ ਜਾਂਦਾ ਹੈ ਅਤੇ ਸਦਾ ਹੀ ਆਪਣੇ ਆਪ ਨੂੰ ਮਲਮੂਤਰ ਰੂਪੀ ਦੁਰਗੰਧ ਭਰੀ ਦੇਹ ਹੀ ਸਮਝਦਾ ਹੈ। ਜੀਵ ਆਤਮਾ ਨਾ ਕਦੇ ਬੱਚਾ ਹੁੰਦਾ ਹੈ, ਨਾ ਕਦੇ ਜੁਆਨ ਹੁੰਦਾ ਹੈ, ਨਾ ਹੀ ਕਦੇ ਬੁੱਢਾ ਹੁੰਦਾ ਹੈ, ਇਹ ਜੀਵ ਸਰੀਰ ਧਾਰਨ ਕਰਕੇ ਚੰਗੇ ਮੰਦੇ ਕਰਮ ਕਰਦਾ ਹੈ ਅਤੇ ਇਨ੍ਹਾਂ ਕਰਮਾਂ ਦਾ ਫਲ ਭੋਗਣ ਲਈ ਅਨੰਤ ਕਾਲ ਤੋਂ ਇਸ ਜੀਵ ਦਾ ਸਫਰ ਸ਼ੁਰੂ ਹੋਇਆ ਹੋਇਆ ਹੈ। ਇਹ ਜੀਵ ਮਰਦਾ ਨਹੀਂ ਹੈ ਮਰਦਾ ਤਾਂ ਸਰੀਰ ਹੈ। ਦੇਹ ਦੀਆਂ ਤਿੰਨਾਂ ਅਵਸਥਾਵਾਂ ਬਾਲਕ, ਜੁਆਨੀ ਅਤੇ ਬਿਰਧ ਜੀਵ ਆਪਣੇ ਵਿਚ ਸਮਝਦਾ ਹੈ। ਜਦੋਂ ਵੀ ਕਹੇਗਾ ਕਿ ਮੈਂ ਹੁਣ ਜਵਾਨ ਹੋ ਗਿਆ, ਮੈਂ ਬੱਚਾ ਨਹੀਂ ਹਾਂ। ਮੈਂ ਹੁਣ ਬੁੱਢਾ ਹੋ ਗਿਆ ਹਾਂ, ਮੈਂ ਜਵਾਨ ਨਹੀਂ ਹਾਂ ਕਿ ਮੈਂ ਜਵਾਨਾਂ ਵਾਲੇ ਕੰਮ ਕਰਾਂ। ਦੇਹ ਦੇ ਧਰਮਾਂ ਨੂੰ ਆਪਣੇ ਮੰਨ ਕੇ ਕਹਿੰਦਾ ਹੈ ਕਿ ਮੈਂ ਦੁਖੀ ਹਾਂ, ਮੈਂ ਸੁਖੀ ਹਾਂ, ਮੈਂ ਕਾਲਾ ਹਾਂ, ਮੈਂ ਗੋਰਾ ਹਾਂ, ਮੈਂ ਸਿੱਖ ਹਾਂ, ਮੈਂ ਹਿੰਦੂ ਹਾਂ, ਮੈਂ ਈਸਾਈ ਹਾਂ, ਮੈਂ ਜੈਨੀ ਹਾਂ, ਮੈਂ ਬੋਧੀ ਹਾਂ, ਮੈਂ ਮੁਸਲਮਾਨ ਹਾਂ ਅਤੇ ਹੋਰ ਅਨੇਕਾਂ ਕਿਸਮਾਂ ਦੇ ਅਧਿਆਸ ਇਸ ਦੇ ਰੋਮ-ਰੋਮ ਵਿਚ ਸਮਾਅ ਜਾਇਆ ਕਰਦੇ ਹਨ। ਇਨ੍ਹਾਂ ਅਸਰਾਂ ਦੇ ਅਧੀਨ ਆਈ ਹੋਈ ਸੁਰਤ ਪੂਰੀ ਤਰ੍ਹਾਂ ਬੇਹੋਸ਼ ਸੁਰਤ ਹੋਇਆ ਕਰਦੀ ਹੈ। ਗੁਰੂ ਮਹਾਰਾਜ ਜੀ ਨੇ ਤਾਂ ਇਸ ਨੂੰ ਹਉਮੈ ਦੀ ਸੁਰਤ ਕਹਿ ਕੇ ਸੰਖੇਪ ਰੂਪ ਵਿਚ ਦਰਸਾਅ ਦਿਤਾ ਅਤੇ ਨਾਲ ਹੀ ਫੁਰਮਾਨ ਕਰਦਿਆਂ ਕਿਹਾ ਹੈ -

***ਭੋਲਿਆ ਹਉਮੈ ਸੁਰਤਿ ਵਿਸਾਰਿ॥*** ***ਪੰਨਾ - 1168***

ਤੇਰਾ ਕੋਈ ਸਬੰਧੀ ਨਹੀਂ ਹੈ, ਤੇਰਾ ਕੋਈ ਪੁਤਰ ਨਹੀਂ ਹੈ, ਕੋਈ ਧੀ ਨਹੀਂ ਹੈ, ਕੁਝ ਵੀ ਨਹੀਂ, ਇਹ ਇਕ ਹਉਮੈ ਮੰਡਲ ਵਿਚ ਆਈ ਹੋਈ ਬੇਹੋਸ਼ ਸੁਰਤ ਕਲਪਤ ਸਬੰਧ ਥਾਪ ਰਹੀ ਹੈ। ਸਰੀਰ ਦੇ ਤਾਂ ਇਹ ਸਾਰੇ ਸਬੰਧੀ ਹਨ ਹੀ, ਸਰੀਰ ਮਾਤਾ ਪਿਤਾ ਦੇ ਰਕਤ ਬਿੰਦ ਤੋਂ ਪੈਦਾ ਹੋਇਆ ਉਸੇ ਵਰਗ ਤੋਂ ਪੈਦਾ ਹੋਏ ਭਾਈ, ਭਰਾ, ਇਸ ਹਉਮੈ ਦੇ ਮੰਡਲ ਵਿਚ ਸਰੀਰ ਦੇ ਸਬੰਧੀ ਹਨ। ਦੁਸ਼ਮਣ, ਮਿਤਰ, ਆਪਣੇ ਬੇਗਾਨੇ, ਚੰਗੇ ਮੰਦੇ ਇਹ ਸਭ ਹਉਮੈ ਵਿਚ ਬੇਹੋਸ਼ ਹੋਏ ਜੀਵ ਦੇ ਸਹਜ ਖੇਲ੍ਹ ਦਾ ਪਸਾਰਾ ਹੈ ਜਿਸ ਖੇਲ੍ਹ ਦੇ ਵਿਚ ਇਹ ਜੀਵ ਪੂਰੀ ਤਰ੍ਹਾਂ ਨਾਲ ਬੇਹੋਸ਼ੀ ਦੀ ਆਖਰੀ ਹਦ ਵਿਚ ਪਹੁੰਚ ਕੇ ਆਪਣੇ ਆਪ ਨੂੰ ਭੁਲਾ ਬੈਠਾ ਹੈ। ਇਸ ਨੇ ਆਪਣੇ ਅਸਲੀ ਸਰੂਪ ਨੂੰ ਜਾਨਣਾ ਹੀ ਕੀ ਹੈ? ਇਹ ਤਾਂ ਆਪਣੇ ਆਪ ਨੂੰ ਜੇ ਇਹ

ਵੀ ਸਮਝ ਲਵੇ ਕਿ ਮੈਂ ਜੀਵ ਆਤਮਾ ਹਾਂ ਤਾਂ ਵੀ ਬਹੁਤ ਦੂਰ ਦੀ ਗੱਲ ਹੈ। ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਭੋਲਿਆ! ਤੂੰ ਜੀਵ ਆਤਮਾ ਨਹੀਂ ਹੈਂ, ਤੂੰ ਆਤਮਾ ਹੈਂ, ਤੂੰ ਜੋਤ ਸਰੂਪ ਹੈਂ, ਤੂੰ ਅਗਿਆਨ ਦੇ ਵਸ ਪਿਆ ਹੋਇਆ ਹਉਮੈ ਦਾ ਵੇੜਿਆ ਹੋਇਆ ਜੀਵ ਆਤਮਾ ਆਪਣੇ ਆਪ ਨੂੰ ਨਾ ਸਮਝ, ਤੂੰ ਆਤਮਾ ਹੈਂ ਅਤੇ ਆਪਣੇ ਆਤਮ ਰੂਪ ਨੂੰ ਪਛਾਣ। ਤੂੰ ਕਿਤੋਂ ਆਉਂਦਾ ਨਹੀਂ, ਕਿਤੇ ਜਾਂਦਾ ਨਹੀਂ, ਤੂੰ ਕੋਈ ਕਰਮ ਨਹੀਂ ਕਰਦਾ, ਤੇਰੀ ਸਤੱਾ ਦੇ ਨਾਲ ਕਰਮ ਹੁਕਮ ਦੇ ਅਧੀਨ ਆਪਣੇ ਆਪ ਹੀ ਹੋ ਰਹੇ ਹਨ। ਪਰ ਜਦੋਂ ਇਕ ਨਵੀਂ ਸੂਝ ਇਸ ਪ੍ਰਮ ਉਚ ਅਵਸਥਾ ਤੋਂ ਪਤਿਤ ਹੋ ਕੇ ਆਪਣੇ ਆਪ ਨੂੰ ਵਖਰਾ ਸਮਝਦੀ ਹੈ ਤਾਂ ਆਪਣੀ ਹੋਂਦ ਦਾ ਅਧਿਆਸ ਪੱਕ ਜਾਣ ਕਰਕੇ ਆਪਣੇ ਆਪ ਨੂੰ ਉਸ ਆਤਮ ਤੱਤ ਨਾਲੋਂ ਪੂਰੀ ਤਰ੍ਹਾਂ ਨਿਆਰਾ ਸਮਝਦਾ ਹੈ। ਆਪਣੇ ਆਪ ਨੂੰ ਜੀਵ ਆਤਮਾ ਕਹਿੰਦਾ ਹੈ। ਜੀਵ ਆਤਮਾ ਦੀ ਕਿਉਂਕਿ ਆਪਣੀ ਕਲਪਤ ਦੁਨੀਆਂ ਦੀ ਹੋਂਦ ਪ੍ਰਤੀਤ ਦੇਣ ਲਗ ਜਾਂਦੀ ਹੈ ਉਹ ਇਸ ਕਲਪਤ ਹੋਂਦ ਵਾਸਤੇ ਉਡਾਰੀਆਂ ਮਾਰਦਾ ਹੈ। ਦੁਖ ਸੁਖ ਦੇ ਫਲ ਖਾਂਦਾ ਹੈ। ਜਨਮ ਮਰਨ ਦੇ ਚੱਕਰ ਵਿਚ ਘੁੰਮੇਟਣੀਆਂ ਖਾਂਦਾ ਹੈ, ਸੰਜੋਗ ਤੇ ਵਿਜੋਗ ਦੇ ਦੁੱਖ ਭੋਗਦਾ ਹੈ, ਆਤਮਾ ਪਰਮ ਅਨੰਦ ਹੈ ਸੰਸਾਰ ਦੀ ਸਾਰੀ ਖੇਲ੍ਹ ਹੁਕਮ ਵਿਚ ਹੋ ਰਹੀ ਹੈ। ਆਤਮਾ ਕੇਵਲ ਸੱਤਾ ਦੇ ਰਹੀ ਹੈ। ਮਾਇਕ ਸੰਸਾਰ ਦੀ ਹੋਂਦ ਇਸ ਆਤਮ ਤੱਤ ਦੀ ਪ੍ਰਤੀਬਿੰਬਕ ਸੱਤਾ ਨਾਲ ਹੀ ਕਾਇਮ ਹੈ। ਗੁਰੂ ਮਹਾਰਾਜ ਜੀ ਇਸ ਜੀਵ ਆਤਮਾ ਬਾਰੇ ਫੁਰਮਾਨ ਕਰਦੇ ਹਨ ਕਿ –

***ਪੰਖੀ ਬਿਰਖ ਸੁਹਾਵੜੇ ਊਡਹਿ ਚਹੁ ਦਿਸਿ ਜਾਹਿ॥***
***ਜੇਤਾ ਊਡਹਿ ਦੁਖ ਘਣੇ ਨਿਤ ਦਾਝਹਿ ਤੈ ਬਿਲਲਾਹਿ॥ ਪੰਨਾ – 66***

ਇਸ ਤਰ੍ਹਾਂ ਵੀ ਫੁਰਮਾਨ ਹੈ –

***ਨਾਨਕੁ ਤਰਵਰੁ ਏਕੁ ਫਲੁ ਦੁਇ ਪੰਖੇਰੂ ਆਹਿ॥***
***ਆਵਤ ਜਾਤ ਨ ਦੀਸਹੀ ਨਾ ਪਰ ਪੰਖੀ ਤਾਹਿ॥ ਪੰਨਾ – 550***

ਇਸ ਸਰੀਰ ਅੰਦਰ ਜੋ ਆਤਮ ਤੱਤ ਹੈ ਉਹ ਕੋਈ ਕ੍ਰਿਆ ਖੁਦ ਨਹੀਂ ਕਰਦਾ। ਸਾਰੀਆਂ ਕ੍ਰਿਆਵਾਂ ਉਸ ਚੇਤਨ ਤੱਤ ਦੇ ਪ੍ਰਤੀਬਿੰਬ ਤੋਂ ਹੁਕਮ ਵਿਚ ਆਪ ਹੀ ਹੋ ਰਹੀਆਂ ਹਨ, ਹੁਕਮ ਭੀ ਉਸ ਤੋਂ ਹੋ ਰਹੀ ਕ੍ਰਿਆ ਦਾ ਸਹਜ ਰੂਪ ਹੈ। ਇਹ ਆਪ ਪੂਰਾ ਹੈ ਇਸ ਦੀ ਹੁਕਮ ਕ੍ਰਿਆ ਭੀ ਪੂਰੀ ਹੈ। ਉਸ ਨੂੰ ਕਿਸੇ ਕ੍ਰਿਆ ਦਾ ਲਗਾਓ ਨਹੀਂ ਹੈ ਪਰ ਇਹ ਜਿਹੜਾ ਜੀਵ ਆਤਮਾ ਰੂਪੀ ਪੰਖੀ ਪੰਖੇਰੂ ਦੇ ਰੂਪ ਵਿਚ ਆਪਣੇ ਆਪ ਨੂੰ ਆਤਮ ਤੱਤ ਦੀ ਸਤਾ ਦੇ ਆਧਾਰ ਤੇ ਵਖਰਾ ਸਮਝ ਕੇ ਕ੍ਰਿਆਸ਼ੀਲ ਹੁੰਦਾ ਹੈ, ਉਹ ਪ੍ਰਕ੍ਰਿਤੀ ਜੋ ਜੜ੍ਹ ਰੂਪ ਹੈ, ਦੁਖ ਰੂਪ ਹੈ, ਨਾਸ਼ ਰੂਪ ਹੈ, ਛਿਨ ਭੰਗਰ ਹੈ, ਸਤਿ ਨਹੀਂ ਹੈ, ਉਸ ਨਾਲ ਮਿਲ ਕੇ ਸਾਰੀ ਕ੍ਰਿਆ ਨੂੰ ਆਪਣੇ ਨਾਲ ਸਬੰਧਿਤ ਕਰ ਲੈਂਦਾ ਹੈ ਕਿ ਇਹ ਕੰਮ ਮੈਂ ਕਰਦਾ ਹਾਂ। ਕਰਮਾਂ ਦਾ ਫਲ ਭੋਗਣ ਲਈ ਉਸ ਨੂੰ ਬਾਰ-ਬਾਰ ਜੰਮਣਾ ਮਰਨਾ ਪੈਂਦਾ ਹੈ, ਫੇਰ ਉਹ ਦੁਖੀ ਹੁੰਦਾ ਹੈ। ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਜੋ ਆਤਮਾ ਪੰਖੀ ਇਸ ਸਰੀਰ ਵਿਚ ਅਤੇ ਸਾਰੇ ਸਰੀਰਾਂ ਵਿਚ, ਸਾਰੀਆਂ ਸ੍ਰਿਸ਼ਟੀਆਂ ਵਿਚ ਹਰ ਘਟ ਵਿਚ ਵਿਆਪਕ ਹੈ ਉਹ ਸਮਸ਼ਟੀ (**Whole**) ਹੈ, ਵਿਅਸ਼ਟੀ (**Separate**) ਨਹੀਂ ਹੈ। ਇਸ ਵਿਅਸ਼ਟੀ ਹੋਣ ਦਾ ਭੁਲੇਖਾ ਮਾਇਆ ਅਤੇ ਹਉਮੈ ਦੇ ਪ੍ਰਭਾਵ ਕਰਕੇ ਪ੍ਰਤੀਤ ਦੇ ਰਿਹਾ ਹੈ ਅਤੇ ਇਹੀ ਇਕੋ ਸਾਖੀ ਚੇਤਨ ਦੇਹੀ ਅੰਦਰ ਪ੍ਰਤੀਬਿੰਬਤ ਹੋ ਕੇ ਜੀਵ ਭਾਵ ਵਿਚ ਪੱਕੇ ਤੌਰ ਤੇ ਆਪਣੀ ਹੋਂਦ ਕਾਇਮ ਕਰਕੇ ਕਰਮ ਫਲ ਭੋਗਣ ਲਈ ਉਡਾਰੀਆਂ ਮਾਰਦਾ ਹੈ। ਆਤਮਾ ਸਦਾ ਹੀ ਸਤਿ ਚਿਤ ਅਨੰਦ ਆਪਣੇ ਪੂਰਨ ਗਿਆਨ ਆਪਣੇ ਆਦਿ ਰੂਪ ਵਿਚ ਸਥਿਤ ਰਹਿੰਦੀ ਹੈ, ਆਤਮਾ ਹੀ ਬ੍ਰਹਮ ਹੈ, ਆਤਮਾ ਹੀ ਵਾਹਿਗੁਰੂ ਹੈ, ਆਤਮਾ ਹੀ ਸਤਿ ਹੈ, ਨਾਉਂ ਵਖਰੇ-ਵਖਰੇ ਹੋਣ ਕਰਕੇ ਭੁਲੇਖਾ ਲਗ ਜਾਂਦਾ ਹੈ। ਸੋ ਗੁਰੂ ਮਹਾਰਾਜ ਜੀ ਦਸਦੇ ਹਨ ਕਿ ਤੂੰ ਆਪਣੇ ਸਰੂਪ ਦੀ ਪਛਾਣ ਕਰ –

***ਪੰਚ ਤਤੁ ਮਿਲਿ ਕਾਇਆ ਕੀਨੀ॥ ਤਿਸ ਮਹਿ ਰਾਮ ਰਤਨੁ ਲੈ ਚੀਨੀ॥***
***ਆਤਮ ਰਾਮੁ ਰਾਮੁ ਹੈ ਆਤਮ ਹਰਿ ਪਾਈਐ ਸਬਦਿ ਵੀਚਾਰਾ ਹੇ॥***
***ਪੰਨਾ – 1030***

ਮਹਾਤਮਾ ਦਸਦੇ ਹਨ ਕਿ ਸਰੀਰ ਦੀ ਛਾਇਆ ਵਿਚ, ਸਰੀਰ ਪ੍ਰਤੀਬਿੰਬ ਵਿਚ ਇਹ ਆਤਮ ਸਤਾ

ਤੋਂ ਪ੍ਰਕਿਰਤੀ ਦੇ ਸੰਜੋਗ ਨਾਲ ਭਾਸਦੀ ਚੇਤਨ ਸਤਾ ਆਪਣਾ ਰੂਪ ਦੇਖਣ ਲਈ ਅਹੰਬੁਧ ਧਾਰਨ ਕਰਦਾ ਹੈ। ਮਹਾਂਪੁਰਸ਼ ਕਹਿੰਦੇ ਹਨ ਕਿ ਤੇਰੀ ਅਹੰਬੁੱਧੀ ਨੇ ਜੋ ਇਕ ਕਲਪਤ ਅਧਿਆਸ ਤੇਰੇ ਵਿਚ, ਜੀਵ ਰੂਪ ਵਿਚ, ਪੱਕੀ ਤਰ੍ਹਾਂ ਦਿਖਾ ਦਿਤਾ ਹੈ, ਉਹ ਮਹਾਂਅਗਿਆਨ ਹੈ, ਦੁਖਾਂ ਨੂੰ ਪੈਦਾ ਕਰਨ ਵਾਲਾ ਹੈ। ਮਹਾਂਪੁਰਸ਼ ਇਸ ਨੂੰ ਸੰਬੋਧਨ ਕਰਦੇ ਹੋਏ ਫੁਰਮਾਨ ਕਰਦੇ ਹਨ ਕਿ ਹੇ ਜੀਵ! ਤੂੰ ਆਪਣੇ ਜੀਵ ਭਾਵ ਨੂੰ ਤਿਆਗ ਕੇ ਸਤਿ ਅਵਸਥਾ ਜੋ ਆਤਮ ਹੋਂਦ ਹੈ ਉਸ ਨੂੰ ਤੂੰ ਆਪਣੀ ਹੋਂਦ ਸਮਝ। ਤੂੰ ਨਿਰਵਿਕਲਪ ਹੈਂ, ਤੂੰ ਬ੍ਰਹਮ ਹੈਂ, ਤੂੰ ਸਤਿ ਹੈਂ।

ਮਹਾਂਪੁਰਸ਼ਾਂ ਦੀ ਸੰਗਤ ਕਰਕੇ ਆਪਣੇ ਆਪ ਦੀ ਸੋਝੀ ਵਿਚ ਆ ਕਿਉਂਕਿ ਗੁਰੂ ਮਹਾਰਾਜ ਜੀ ਤਾਂ ਬਾਰ-ਬਾਰ ਉਚੀਆਂ ਅਵਾਜ਼ਾਂ ਦੇ ਕੇ ਇਸ ਤੱਤ ਨੂੰ ਜਿਸ ਨੂੰ ਸੱਚ ਆਖਿਆ ਜਾਂਦਾ ਹੈ ਜਿਸਨੂੰ 'ਆਦਿ ਸਚੁ ਜੁਗਾਦਿ ਸਚੁ' ਵੀ ਕਿਹਾ ਜਾਂਦਾ ਹੈ ਉਹ ਇਸ ਸਰੀਰ ਵਿਚ ਹੈ ਜਿਵੇਂ ਕਿ ਫੁਰਮਾਨ ਹੋਇਆ ਹੈ -

*ਇਹੁ ਸਰੀਰੁ ਸਭੁ ਧਰਮੁ ਹੈ ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ॥*
*ਗੁਹਜ ਰਤਨ ਵਿਚਿ ਲੁਕਿ ਰਹੇ ਕੋਈ ਗੁਰਮੁਖਿ ਸੇਵਕੁ ਕਢੈ ਖੋਤਿ॥*
*ਸਭੁ ਆਤਮ ਰਾਮੁ ਪਛਾਣਿਆ ਤਾਂ ਇਕੁ ਰਵਿਆ ਇਕੋ ਓਤਿ ਪੋਤਿ॥*
*ਇਕੁ ਦੇਖਿਆ ਇਕੁ ਮੰਨਿਆ ਇਕੋ ਸੁਣਿਆ ਸ੍ਰਵਣ ਸਰੋਤਿ॥*
*ਜਨ ਨਾਨਕ ਨਾਮੁ ਸਲਾਹਿ ਤੂ ਸਚੁ ਸਚੇ ਸੇਵਾ ਤੇਰੀ ਹੋਤਿ॥ ਪੰਨਾ - 309*

ਇਸ ਸਰੀਰ ਵਿਚ ਰਾਮ ਰਤਨ ਰੂਪੀ ਆਤਮਾ ਦੀ ਪਰੀਪੂਰਨ ਸੱਤਾ ਹੋਣ ਕਰਕੇ ਪ੍ਰਕ੍ਰਿਤੀ ਕ੍ਰਿਆਸ਼ੀਲ ਹੋ ਰਹੀ ਹੈ। ਇਸ ਤੱਥ ਨੂੰ ਹੋਰ ਸੁਖਾਲੇ ਤਰੀਕੇ ਨਾਲ ਸਮਝਾਉਣ ਵਾਸਤੇ ਐਂ ਸਮਝ ਲਵੋ ਜਿਵੇਂ ਸੂਰਜ ਦੀ ਕਿਰਨ ਕਿਸੇ ਕਮਰੇ ਵਿਚੋਂ ਝੀਥ ਰਾਹੀਂ ਦਾਖਲ ਹੁੰਦੀ ਪ੍ਰਤੀਤ ਦੇਵੇ ਅਤੇ ਕਮਰੇ ਵਿਚ ਆ ਕੇ ਆਪਣਾ ਪਛੋਕੜ ਭੁੱਲ ਜਾਵੇ। ਉਸ ਦੀ ਸ਼ਕਤੀ ਵਖਰਾਪੁਣ ਧਾਰਨ ਕਰਕੇ ਕ੍ਰਿਆਸ਼ੀਲ ਹੋ ਜਾਵੇ ਤਾਂ ਉਹ ਸੂਰਜ ਨਾਲੋਂ ਵਖਰੀ ਹੋਈ ਹੋਈ ਪ੍ਰਤੀਤ ਦਿੰਦੀ ਹੈ। ਇਹ ਇਕ ਪ੍ਰਕ੍ਰਿਤਕ ਉਦਾਹਰਣ ਹੈ, ਇਹ ਆਤਮ ਮੰਡਲ ਵਿਚ ਪੂਰੀ ਤਰ੍ਹਾਂ ਕਹੀ ਨਹੀਂ ਜਾ ਸਕਦੀ। ਪਰ ਜਿਥੇ ਤਕ ਆਪਣੇ ਵਿਸ਼ੇ ਦਾ ਸਬੰਧ ਹੈ, ਉਹ ਇਹ ਹੈ ਕਿ ਪ੍ਰਕ੍ਰਿਤੀ ਨਾਲ ਸਾਖੀ ਚੇਤਨ ਦੀ ਸਤਾ ਮਿਲ ਕੇ ਚੇਤਨ ਜੀਵ ਕਹਾਉਂਦੀ ਹੈ ਜਾਂ ਜੀਵ ਆਤਮਾ ਕਹਾਉਂਦੀ ਹੈ, ਜੀਵ ਆਤਮਾ ਆਪਣੇ ਅਸਲੀ ਘਰ ਵਲ ਨੂੰ ਜਾਣ ਦੀ ਥਾਂ ਹੇਠਾਂ ਤਿਲਕਣਾ ਸ਼ੁਰੂ ਕਰ ਦਿੰਦੀ ਹੈ। ਪਹਿਲਾ ਅਨੁਭਵ ਇਸ ਨੂੰ ਅਨੰਦ ਦਾ ਆਇਆ ਕਰਦਾ ਹੈ। ਇਹ ਤਾਂ ਆਪ ਹੀ ਅਨੰਦ ਸਰੂਪ ਸੀ ਪਰ ਪ੍ਰਕ੍ਰਿਤੀ ਨਾਲ ਮਿਲ ਕੇ ਇਸ ਨੂੰ ਇਹ ਮਹਿਸੂਸ ਹੋਇਆ ਕਿ ਅਨੰਦ ਪ੍ਰਕ੍ਰਿਤੀ ਵਿਚੋਂ ਆ ਰਿਹਾ ਹੈ ਜਿਵੇਂ ਇਸ ਸਰੀਰ ਵਿਚ ਭੋਗ ਅਨੁਭਵ ਤਾਂ ਪਹਿਲਾਂ ਹੀ ਹੈ ਪਰ ਜਦੋਂ ਕਿਸੇ ਵਿਸ਼ੇ ਨੂੰ ਭੋਗਦਾ ਹੈ ਤਾਂ ਉਸ ਨੂੰ ਇਸ ਤਰ੍ਹਾਂ ਪ੍ਰਤੀਤ ਦਿੰਦਾ ਹੈ ਕਿ ਇਸ ਵਿਸ਼ੇ ਵਿਚੋਂ ਅਨੰਦ ਆ ਰਿਹਾ ਹੈ। ਇਕ ਹੋਰ ਤਰੀਕੇ ਨਾਲ ਮਹਾਂਪੁਰਸ਼ ਫੁਰਮਾਇਆ ਕਰਦੇ ਹਨ ਕਿ ਕੋਈ ਕੁੱਤਾ ਹੱਡਾ ਰੋੜੀ ਵਿਚੋਂ ਕਿਸੇ ਪਸ਼ੂ ਦੀ ਹੱਡੀ ਚੁੱਕ ਲਿਆਇਆ। ਉਸ ਨੂੰ ਦੰਦਾਂ ਨਾਲ ਜ਼ੋਰ ਲਾ ਲਾ ਕੇ ਤੋੜਨ ਦਾ ਯਤਨ ਕਰਦਾ ਹੈ ਜਿਸ ਨਾਲ ਉਸ ਦੇ ਦੰਦਾਂ ਵਿਚੋਂ ਖੂਨ ਨਿਕਲ ਕੇ ਉਸ ਦੀ ਜੀਭ ਨੂੰ ਲੱਗਦਾ ਹੈ। ਉਹ ਹੱਡੀ ਚੱਬੀ ਜਾਂਦਾ ਹੈ ਉਸ ਨੂੰ ਝੂਠਾ ਹੀ ਅਨੁਭਵ ਹੋ ਰਿਹਾ ਹੈ ਕਿ ਖੂਨ ਦਾ ਸੁਆਦ ਉਸਨੂੰ ਹੱਡੀ ਵਿਚੋਂ ਆ ਰਿਹਾ ਹੈ ਜਦੋਂ ਕਿ ਇਹ ਖੂਨ ਉਸ ਦੇ ਆਪਣੇ ਹੀ ਦੰਦਾਂ ਵਿਚੋਂ ਨਿਕਲ ਰਿਹਾ ਸੀ। ਇਸੇ ਤਰ੍ਹਾਂ ਭੋਗਾਂ ਦੀ ਦੁਨੀਆਂ ਵਿਚ ਜੀਵ ਅਨੇਕ ਵਿਸ਼ਿਆਂ ਨੂੰ ਭੋਗਦਾ ਹੈ ਕਿਉਂਕਿ ਇਸ ਦੀ ਅਸਲੀ ਹੋਂਦ ਆਤਮਾ ਸਤਿ ਚਿਤ ਅਨੰਦ ਹੈ। ਉਹ ਅਨੰਦ ਇਸੇ ਤਰ੍ਹਾਂ ਨਾਲ ਇਸ ਜੀਵ ਨੂੰ ਪ੍ਰਕ੍ਰਿਤੀ ਦੇ ਨਾਲ ਸਬੰਧਤ ਹੋਣ ਨਾਲ ਮਹਿਸੂਸ ਹੋਇਆ। ਇਸ circle ਵਿਚੋਂ, ਇਸ ਅਵਸਥਾ ਵਿਚੋਂ ਇਸ ਦਾ ਪਤਨ ਹੋ ਗਿਆ ਅਤੇ ਇਸ ਜੀਵ ਚੇਤਨ ਉਪਰ ਅਨੰਦ ਦਾ ਪੜਦਾ ਪੈ ਗਿਆ। ਬੁੱਧੀ ਦੀ ਇਕੱਲਤਾ ਵਿਚ ਫੁਰਨੇ ਉਠਨ ਲੱਗੇ ਅਤੇ ਫੁਰਨਿਆਂ ਦਾ ਪੜਦਾ ਪੈ ਕੇ ਹੋਰ ਹੇਠਾਂ ਉਤਰ ਗਿਆ, ਫੁਰਨਿਆਂ ਤੋਂ ਅੱਗੇ ਪ੍ਰਾਣ ਸੱਤਾ ਨੇ ਇਸ ਵਿਚ ਹਿਲਜੁਲ ਸ਼ੁਰੂ ਕੀਤੀ। ਇਸ ਆਤਮ ਤੱਤ ਰੂਪੀ ਜੀਵ ਭਾਵ ਨੇ ਆਪਣੇ ਆਪ ਨੂੰ ਛੱਡ ਕੇ ਪ੍ਰਾਣਾਂ ਦੇ ਮੰਡਲ ਵਿਚ ਪ੍ਰਾਣ ਹੀ ਸਮਝਿਆ। ਪ੍ਰਾਣਾਂ ਤੋਂ ਅੱਗੇ ਹੋਰ ਹੇਠਾਂ ਤਿਲਕਿਆ ਅਤੇ ਪ੍ਰਕਿਰਤੀ ਦੇ ਹਨ੍ਹੇਰ ਘੁੱਪ ਵਿਚ ਘਿਰਿਆ ਹੋਇਆ ਚੇਤਨ ਸਤਾ ਰੂਪੀ ਪ੍ਰਕਾਸ਼ ਆਪਣੀ ਸੂਝ ਗੁਆ ਬੈਠਾ ਅਤੇ ਹੁਣ ਸਰੀਰ ਨਾਲ ਸੰਮਿਲਤ ਹੋ ਕੇ ਇਸ ਨੇ ਆਪਣੇ

ਆਪ ਨੂੰ ਪੰਜ ਤੱਤਾਂ ਦੀ ਦੇਹ ਹੀ ਸਮਝ ਕੇ ਪੱਕੇ ਤੌਰ ਤੇ ਸਰੀਰ ਹੀ ਸਮਝ ਲਿਆ। ਹੁਣ ਲੱਖਾਂ ਹੀ ਮਹਾਤਮਾ, ਪੀਰ, ਪੈਗੰਬਰ, ਔਲੀਏ ਇਸ ਨੂੰ ਬਾਣੀ ਰਾਹੀਂ ਦਸ ਰਹੇ ਹਨ ਕਿ ਐ ਜੀਵ! ਤੂੰ ਤਾਂ ਐਨਾ ਹੇਠਾਂ ਉਤਰ ਆਇਆ ਹੈਂ ਕਿ ਤੂੰ ਆਪਣੇ ਆਪ ਨੂੰ ਪੰਜਾਂ ਤੱਤਾਂ ਦੀ ਬਣੀ ਦੇਹ ਸਮਝਣਾ ਸ਼ੁਰੂ ਕਰ ਦਿਤਾ। ਤੂੰ ਪੰਜਾਂ ਤੱਤਾਂ ਦੀ ਦੇਹ ਨਹੀਂ ਹੈ। ਤੂੰ ਪ੍ਰਾਣ ਨਹੀਂ ਹੈਂ ਤੂੰ ਫੁਰਨੇ ਕਰਨ ਵਾਲਾ ਮਨ ਨਹੀਂ ਹੈ ਇਹ ਅੰਨ ਤੋਂ ਬਣਿਆ ਸਰੀਰ ਹੈਂ, ਤੂੰ ਫੁਰਨੇ ਕਰਨ ਵਾਲਾ ਮਨ ਨਹੀਂ ਹੈ ਇਹ ਅਨੰਦ ਤੋਂ ਬਣਿਆ ਸਰੀਰ ਫਿਰ ਪ੍ਰਾਣ ਅਤੇ ਫੁਰਨੇ ਰੂਪੀ ਮਨ ਤੇਰੇ ਸਰੂਪ ਉਪਰ ਪਰਦੇ ਪਏ ਹੋਏ ਹਨ 'ਤੇਰੀ' ਭੀ ਪਰਦਾ ਹੈ, ਤੇਰਾ ਵਿਸ਼ੇ ਆਨੰਦ ਭੀ ਪਰਦਾ ਹੈ, ਤੂੰ ਚਿਤਵਨੀ ਕਰਨ ਵਾਲਾ ਚਿਤ ਨਹੀਂ ਹੈ, ਤੂੰ ਹੰਗਤਾ ਮਮਤਾ ਵਿਚ ਭੁੱਲਿਆ ਜੀਵ ਆਤਮਾ ਨਹੀਂ ਹੈਂ। ਜੀਵ ਆਤਮਾ ਤੋਂ ਪਹਿਲਾਂ ਤੂੰ ਨਿਰੋਲ ਆਤਮਾ ਹੈਂ। ਤੂੰ ਆਪਣੇ ਮੂਲ ਨੂੰ ਪਛਾਣ। ਅਸਲੀ ਸਰੂਪ ਪ੍ਰਮਾਤਮ ਸਰੂਪ ਹੈ ਜਿਸ ਤਰ੍ਹਾਂ ਕਿ ਵਖਰਾ-ਵਖਰਾ ਸਮਝਾਉਣ ਲਈ ਬਾਣੀ ਵਿਚ ਫੁਰਮਾਇਆ ਹੋਇਆ ਹੈ-

***ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲ ਪਛਾਣੁ॥***
***ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ॥ ਪੰਨਾ - 441***

ਇਥੇ ਵਖਰੇ ਭਾਵ ਦੇ ਸ਼ਬਦ ਜਿਸ ਨੂੰ ਭੇਦਵਾਦੀ ਸ਼ਬਦ ਜਾਂ ਭੇਦਵਾਦੀ ਬਚਨ ਆਖਿਆ ਜਾਂਦਾ ਹੈ ਇਸ ਕਰਕੇ ਕਹੇ ਜਾਂਦੇ ਹਨ ਕਿ ਇਹ ਹੰਗਤਾ ਮਮਤਾ ਦੇ ਵਖਰੇ ਭਾਵ ਵਿਚ ਆਇਆ ਜੀਵ ਆਤਮਾ ਅਜੇ ਅਭੇਦਵਾਦੀ ਬਚਨ ਸੁਣਨ, ਮੰਨਣ ਤੋਂ ਅਸਮਰਥ ਹੈ। ਇਹ ਆਪਣੇ ਆਪ ਨੂੰ ਆਤਮਾ ਸਮਝਣ, ਮੰਨਣ ਦੇ ਸਮਰੱਥ ਨਹੀਂ ਹੋਇਆ। ਅਵਸਥਾ ਨੂੰ ਸਮਝਾਉਣ ਲਈ ਭੇਦਵਾਦੀ ਬਚਨ ਕਹੇ ਜਾਂਦੇ ਹਨ। ਜਿਸ ਦੇ ਅੰਦਰੋਂ ਅਗਿਆਨ ਦੂਰ ਹੋ ਕੇ ਆਤਮ ਸਾਖਸ਼ਾਤਕਾਰ ਹੋ ਗਿਆ ਉਸ ਨੂੰ ਨਾ ਕਿਸੇ ਹੋਰ ਉਪਦੇਸ਼ ਦੀ ਲੋੜ ਹੈ, ਨਾ ਉਹਦੇ ਵਾਸਤੇ ਕੋਈ ਕਰਮ ਹੀ ਬਾਕੀ ਰਹਿੰਦਾ ਹੈ। ਜੇ ਕੁਝ ਕਰਦਾ ਹੈ ਤਾਂ ਉਹ ਕਰਦਾ ਹੋਇਆ ਵੀ ਕੁਝ ਨਹੀਂ ਕਰ ਰਿਹਾ ਹੁੰਦਾ। ਉਹ ਦ੍ਰਿਸ਼ਟਾ ਰੂਪ ਦੇ ਅੰਦਰ ਸਾਖੀ ਚੇਤਨ ਦੇ ਰੂਪ ਵਿਚ ਇਸ ਹੋ ਰਹੀ ਕ੍ਰਿਆ ਨੂੰ ਤਕ ਰਿਹਾ ਹੈ ਆਪ ਕੁਝ ਨਹੀਂ ਕਰ ਰਿਹਾ। ਸੋ ਅਭੇਦ ਅਵਸਥਾ ਦੇ ਮੰਡਲ ਵਿਚ ਭੇਦਵਾਦੀ ਬਚਨ ਭੁਲੇਖਾ ਪਾਉਂਦੇ ਹਨ। ਜੀਵਨ ਦੇ ਦੋ ਪੱਖ ਹਨ, ਇਕ ਆਤਮ ਮੰਡਲ ਦੇ ਕਾਰਜ ਹਨ, ਦੂਸਰੇ ਇਸੇ ਆਤਮ ਮੰਡਲ ਦੇ ਪ੍ਰਕਾਸ਼ ਵਿਚ ਵਿਵਹਾਰਕ ਮੰਡਲ ਦੀ ਕ੍ਰਿਆ ਹੈ। ਵਿਵਹਾਰ ਆਪਣੀ ਥਾਂ ਉਪਰ ਭੇਦਵਾਦੀ ਹੋਂਦ ਰਖਦਾ ਹੈ ਪਰ ਗਿਆਨਵਾਨ ਨੂੰ ਪਤਾ ਹੈ ਕਿ ਉਹ ਭੇਦਵਾਦੀ ਦ੍ਰਿਸ਼ ਦੇਖ ਕੇ ਭੀ ਆਪਣੀ ਅਦ੍ਵੈਤ ਅਵਸਥਾ ਨੂੰ ਤਜਿਆ ਨਹੀਂ ਕਰਦਾ।

ਤੱਤ ਸ਼ਬਦ ਦੀ ਵਿਚਾਰ ਕਰਕੇ ਇਸ ਪਤਨ ਹੋਏ ਹੋਏ ਜੀਵ ਉਪਰ ਇਹ ਸਤਿ ਅਵਸਥਾ ਦੇ ਭੇਦ ਤੱਤ ਬੇਤੇ ਮਹਾਂਪੁਰਸ਼ ਦੀ ਕ੍ਰਿਪਾ ਹੋਣ ਉਪਰੰਤ ਖੁਲ੍ਹਦੇ ਹਨ। ਗੁਰੂ ਮਹਾਰਾਜ ਜੀ ਇਸ ਬਾਰੇ ਫੁਰਮਾਨ ਕਰਦੇ ਹਨ ਕਿ ਇਹ ਕਥਾ ਬਹੁਤ ਹੀ ਉਪਮਾ ਸਹਿਤ ਹੈ ਅਤੇ ਅਨੂਪ ਹੈ। ਇਹ ਜੋ ਜੀਵ ਹੈ ਜਿਸ ਨੂੰ ਪਰਾਤਮਾ ਕਹਿ ਕੇ ਸੰਬੋਧਨ ਕੀਤਾ ਗਿਆ ਹੈ ਉਹ ਦਰਅਸਲ ਪਾਰਬ੍ਰਹਮ ਦਾ ਆਪਣਾ ਹੀ ਰੂਪ ਹੈ, ਇਹ ਆਤਮ ਤੱਤ ਨਾ ਕਦੇ ਬੁੱਢਾ ਹੁੰਦਾ ਹੈ, ਨਾ ਕਦੇ ਬਾਲਕ ਹੈ। ਇਸ ਨੂੰ ਕਿਸੇ ਕਿਸਮ ਦਾ ਦੁਖ ਨਹੀਂ ਹੈ, ਨਾ ਜਮਾਂ ਦੇ ਜਾਲ ਵਿਚ ਫਸਦਾ ਹੈ, ਨਾ ਕਿਤੋਂ ਆਉਂਦਾ ਹੈ, ਨਾ ਕਿਤੇ ਜਾਂਦਾ ਹੈ, ਪੂਰਨ ਰੂਪ ਵਿਚ ਪਰੀਪੂਰਨ ਹੈ। ਸਮੇਂ ਤੋਂ ਪਹਿਲਾਂ ਵੀ ਸੀ, ਜਦੋਂ ਦੇਸ਼ ਕਾਲ ਵਸਤੂ ਦਾ ਪ੍ਰਕਾਸ਼ ਹੋਇਆ, ਉਸ ਵੇਲੇ ਵੀ ਆਪ ਹੀ ਸੀ, ਹੁਣ ਵੀ ਇਹ ਆਪ ਹੀ ਹੈ, ਜਦੋਂ ਦ੍ਰਿਸ਼ਟਮਾਨ ਅਲੋਪ ਹੋ ਜਾਵੇਗਾ, ਫੇਰ ਵੀ ਉਹ ਆਪ ਹੀ ਹੋਵੇਗਾ। ਇਸ ਨੂੰ ਨਾ ਸਰਦੀ ਲਗਦੀ ਹੈ, ਨਾ ਗਰਮੀ ਲਗਦੀ ਹੈ, ਇਸ ਦਾ ਨਾ ਕੋਈ ਦੁਸ਼ਮਣ ਹੈ, ਨਾ ਮਿਤ੍ਰ ਹੈ, ਕਿਉਂਕਿ ਇਹ ਆਪੇ ਹੀ ਆਪ ਹੈ ਦੂਸਰਾ ਕੋਈ ਨਹੀਂ ਹੈ ਜਿਸ ਨੂੰ ਗੁਰੂ ਨਾਨਕ ਪਾਤਸ਼ਾਹ ਨੇ ਬਿਨਾਂ ਸੰਕੋਚ ਕੀਤਿਆਂ ਪ੍ਰਗਟ ਕੀਤਾ ਹੈ -

***ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥***
***ਪੰਨਾ - 1***

ਇਹ ਤੱਤ ਨਾ ਕਦੇ ਖੁਸ਼ੀ ਦੇ ਹੰਡੋਲਿਆਂ ਉਪਰ ਝੂਟੇ ਲੈਂਦਾ ਹੈ, ਨਾ ਕਦੇ ਗਮੀ ਦੇ ਗਹਿਰੇ ਟੋਏ ਵਿਚ ਗਿਰਦਾ ਹੈ ਕਿਉਂਕਿ ਇਹ ਆਪ ਹੀ ਹੈ। ਆਪ ਹੀ ਇਸ ਨੇ ਆਪਣੀ ਖੇਲ੍ਹ ਰਚਾਈ ਹੈ, ਇਸ ਦਾ ਕੋਈ ਮਾਂ ਬਾਪ ਨਹੀਂ ਹੈ। ਇਹ ਆਦਿ ਜੁਗਾਦੀ ਆਪ ਹੀ ਹੈ। ਇਹ ਆਦਿ ਤੋਂ ਵੀ ਪਹਿਲਾਂ ਜੇ ਕੋਈ ਹੋਰ

ਸਮਾਂ ਹੋਵੇ ਉਸ ਤੋਂ ਪਹਿਲਾਂ ਵੀ ਆਪ ਹੀ ਸੀ। ਇਸ ਕਰਕੇ ਆਦਿ ਅੱਖਰ ਕਹਿਣਾ ਵੀ ਬਹੁਤ ਸੰਕਟ ਵਿਚ ਪਾਉਂਦਾ ਹੈ ਕਿਉਂਕਿ ਇਸ ਵਿਚ ਆਦਿ, ਜੁਗਾਦਿ, ਭੂਤ, ਭਵਿਖਤ, ਵਰਤਮਾਨ ਕਲਪਤ ਕਰਨੇ ਕੇਵਲ ਪ੍ਰਕ੍ਰਿਤਕ ਮੰਡਲ ਦੀਆਂ ਗੱਲਾਂ ਹਨ। ਆਤਮ ਮੰਡਲ ਵਿਚ ਕੋਈ ਸਮਾਂ ਨਹੀਂ ਹੋਇਆ ਕਰਦਾ ਕਿਉਂਕਿ ਇਸਦੀ ਹਸਤੀ ਅਕਾਲ ਹੈ, ਇਸੇ ਕਰਕੇ ਇਹ ਕਥਾ ਅਸਚਰਜ ਹੈ ਅਤੇ ਅਨੂਪ ਹੈ, ਅਗੰਮ ਹੈ, ਅਗੋਚਰ ਹੈ। ਕੋਈ ਪਾਪ ਪੁੰਨ ਦਾ ਲੇਪ ਇਸ ਸਤਿ ਨੂੰ ਲੱਗਿਆ ਨਹੀਂ ਕਰਦਾ। ਅਗਿਆਨਤਾ ਦੇ ਕਾਰਨ ਮਨੁੱਖ ਦੁਖ ਸੁਖ ਉਠਾਉਂਦਾ ਹੈ ਪਰ ਆਤਮਾ ਨਿਰੋਲ ਰੂਪ ਵਿਚ ਪਾਪ ਪੁੰਨ ਦੇ ਅਸਰਾਂ ਤੋਂ ਉਤੇ ਰਹਿੰਦਾ ਹੈ ਅਤੇ ਹਰ ਇਕ ਦੇ ਸਰੀਰ ਅੰਦਰ ਸਦਾ ਚੇਤੰਨ ਰੂਪ ਵਿਚ ਰਹਿੰਦਾ ਹੈ। ਤਿੰਨ ਗੁਣੀ ਮਾਇਆ ਨੂੰ ਇਸੇ ਨੇ ਅਵਿਦਿਆ ਦੇ ਕਾਰਨ ਪੈਦਾ ਕੀਤਾ ਹੈ। ਅਗਿਆਨਤਾ ਦੇ ਕਾਰਨ ਮਹਾ ਮਾਇਆ ਇਸੇ ਦਾ ਪ੍ਰਤੀਬਿੰਬ ਹੈ। ਪ੍ਰਕ੍ਰਿਤਕ ਸ਼ਕਤੀ ਆਪਣੇ ਸੁਭਾਅ ਦੇ ਮੁਤਾਬਿਕ ਵਰਤ ਰਹੀ ਹੈ ਪਰ ਆਤਮ ਤੱਤ ਕਿਸੇ ਤੋਂ ਛਲਿਆ ਨਹੀਂ ਜਾਂਦਾ। ਇਹ ਤੱਤ ਅਬਿਨਾਸ਼ੀ ਹੈ ਜਿਸਦੇ ਭੇਤ ਨੂੰ ਜਾਨਣਾ ਅਸੰਭਵ ਹੈ ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ -

***ਨਹੀਂ ਜਾਨ ਜਾਈ ਕਛੂ ਰੂਪ ਰੇਖੰ॥ ਕਹਾਂ ਬਾਸੁ ਤਾਂ ਕੋ, ਫਿਰਿ ਕਉਨ ਭੇਖੰ॥***
***ਕਹਾ ਨਾਮ ਤਾਂ ਕੈ ਕਹਾਂ ਕੈ ਕਹਾਵੈ॥ ਕਹਾ ਕੈ ਬਖਾਨੋ ਕਹੇ ਮੋ ਨ ਆਵੈ॥***

***ਅਕਾਲ ਉਸਤਤਿ***

ਇਹ ਅਭੇਦ ਹੈ ਅਤੇ ਸਦਾ ਹੀ ਇਸ ਦਾ ਸੁਭਾਅ ਦਿਆਲੂ ਹੈ, ਇਸ ਦੀ ਅਵਸਥਾ ਬਾਰੇ ਕੋਈ ਵੀ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਅਸੀਂ ਤਾਂ ਬਲਿਹਾਰ ਜਾਂਦੇ ਹਾਂ, ਇਸ ਪਸਾਰੇ ਨੂੰ ਦੇਖ ਕੇ। ਇਸ ਤੱਤ ਦੇ ਸਬੰਧ ਵਿਚ ਅਨੁਭਵ ਇਸ ਤਰ੍ਹਾਂ ਹੈ -

***ਅਚਰਜ ਕਥਾ ਮਹਾ ਅਨੂਪ॥ ਪ੍ਰਾਤਮਾ ਪਾਰਬ੍ਰਹਮ ਕਾ ਰੂਪੁ॥***
***ਨਾ ਇਹੁ ਬੂਢਾ ਨਾ ਇਹੁ ਬਾਲਾ॥ ਨਾ ਇਸੁ ਦੂਖੁ ਨਹੀ ਜਮ ਜਾਲਾ॥***
***ਨਾ ਇਹੁ ਬਿਨਸੈ ਨਾ ਇਹੁ ਜਾਇ।। ਆਦਿ ਜੁਗਾਦੀ ਰਹਿਆ ਸਮਾਇ॥***
***ਨਾ ਇਸੁ ਉਸਨੁ ਨਹੀ ਇਸੁ ਸੀਤੁ॥ ਨਾ ਇਸੁ ਦੁਸਮਨੁ ਨਾ ਇਸੁ ਮੀਤੁ॥***
***ਨਾ ਇਸੁ ਹਰਖੁ ਨਹੀ ਇਸੁ ਸੋਗੁ॥ ਸਭ ਕਿਛੁ ਇਸ ਕਾ ਇਹੁ ਕਰਨੈ ਜੋਗੁ॥***
***ਨਾ ਇਸੁ ਬਾਪੁ ਨਹੀ ਇਸੁ ਮਾਇਆ॥ ਇਹੁ ਅਪਰੰਪਰੁ ਹੋਤਾ ਆਇਆ॥***
***ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ॥ ਘਟ ਘਟ ਅੰਤਰਿ ਸਦ ਹੀ ਜਾਗੈ॥***
***ਤੀਨਿ ਗੁਣਾ ਇਕ ਸਕਤਿ ਉਪਾਇਆ॥ ਮਹਾ ਮਾਇਆ ਤਾ ਕੀ ਹੈ ਛਾਇਆ॥***
***ਅਛਲ ਅਛੇਦ ਅਭੇਦ ਦਇਆਲ॥ ਦੀਨ ਦਇਆਲ ਸਦਾ ਕਿਰਪਾਲ॥***
***ਤਾ ਕੀ ਗਤਿ ਮਿਤਿ ਕਛੂ ਨ ਪਾਇ॥ ਨਾਨਕ ਤਾ ਕੈ ਬਲਿ ਬਲਿ ਜਾਇ॥***

***ਪੰਨਾ - 868***

ਦ੍ਵੈਤ ਭਾਵ ਵਿਚ ਆਇਆ ਹੋਇਆ ਜੀਵ ਜਦੋਂ ਮਹਾਂਪੁਰਸ਼ਾਂ ਦੀ ਸੰਗਤ ਕਰਦਾ ਹੈ ਉਨ੍ਹਾਂ ਦੇ ਤੱਤ ਬਚਨ ਸੁਣ ਕੇ, ਸਾਧਨ ਸਾਧਦਾ ਹੋਇਆ ਆਤਮ ਤੱਤ ਨੂੰ ਸਾਖਸ਼ਾਤ ਕਰ ਲੈਂਦਾ ਹੈ ਤਾਂ ਉਸ ਦੇ ਵਿਚ ਜੋ ਵਖਰਾਪੁਣ ਹੋਣ ਕਰਕੇ ਮਿਥਿਆ ਜੀਵ ਭਾਵ ਪ੍ਰਗਟ ਹੋਇਆ ਪ੍ਰਤੀਤ ਦਿੰਦਾ ਸੀ ਉਹ ਪੂਰਨ ਰੂਪ ਵਿਚ ਖਤਮ ਹੋ ਜਾਇਆ ਕਰਦਾ ਹੈ। ਹੁਣ ਦੋ ਨਹੀਂ ਰਹੇ ਇਕ ਹੀ ਹੋ ਗਿਆ, ਆਪੇ ਆਪ ਹੀ ਹੋ

ਗਿਆ ਅਤੇ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ –

*ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥*
*ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ॥ ਪੰਨਾ – 421*

ਇਹ ਅੰਮ੍ਰਿਤ ਬਿਰਖ ਬ੍ਰਹਮ ਆਪ ਹੀ ਸੀ ਜਾਂ ਐਉਂ ਕਹੋ ਕਿ ਆਦਿ ਸਚੁ ਆਪ ਹੀ ਸੀ ਇਸ ਨੂੰ ਫਲ ਵੀ ਸਤਿ ਦਾ ਲਗਦਾ ਹੈ। ਸੋ ਇਸ ਕਰਕੇ ਜਿਸ ਦੇ ਅੰਦਰੋਂ ਦ੍ਵੈਤ ਭਾਵ ਖਤਮ ਹੋ ਗਿਆ, ਉਹ ਪਰਮਾਤਮਾ ਦਾ ਹੀ ਰੂਪ ਹੋ ਕੇ ਵਾਹਿਗੁਰੂ ਵਿਚ ਸਮਾਅ ਗਿਆ। ਇਹ ਕਹਿਣ ਸੁਣਨ ਵਾਸਤੇ ਜੋ ਲਿਖਿਆ ਪੜ੍ਹਿਆ ਜਾਂਦਾ ਹੈ ਇਸ ਵਿਚ ਦ੍ਵੈਤ ਦੀ ਬੁੱਧੀ, ਦ੍ਵੈਤ ਦੇ ਅੱਖਰ, ਦ੍ਵੈਤ ਦੀ ਬੋਲੀ ਕੰਮ ਕਰ ਰਹੀ ਹੁੰਦੀ ਹੈ ਪਰ ਉਹ ਅਦ੍ਵੈਤ ਦੀਆਂ ਟੋਹਾਂ ਲਾ ਕੇ ਅਨੁਭਵ ਵਿਚ ਅਵਸਥਾ ਪ੍ਰਗਟ ਕਰਨ ਦਾ ਯਤਨ ਕਰ ਰਹੀ ਹੁੰਦੀ ਹੈ ਵੈਸੇ ਇਕੋ ਆਤਮਾ ਪਰੀਪੂਰਨ ਹੈ। ਆਤਮ ਮੰਡਲ ਦੀ ਬੋਲੀ ਵਿਚ ਨਾ ਕੋਈ ਗਿਆਨ ਹੈ, ਨਾ ਅਗਿਆਨ ਹੈ ਸੁਤੇ ਹੀ ਇਕ ਕਾਰਜ ਹੋ ਰਿਹਾ ਪ੍ਰਤੀਤ ਦਿੰਦਾ ਹੈ ਉਹ ਸਹਿਜ ਅਵਸਥਾ ਹੈ। ਜਿਨ੍ਹਾਂ ਦੇ ਅਗਿਆਨ ਦਾ ਨਾਸ਼ ਹੋ ਗਿਆ ਉਨ੍ਹਾਂ ਨੂੰ ਨਾ ਕੋਈ ਗਿਆਨੀ ਦਿਸਦਾ ਹੈ ਨਾ ਅਗਿਆਨੀ ਦਿਸਦਾ ਹੈ ਜਿਵੇਂ ਕਿ–

*ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ॥*
*ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ॥*
*ਪੰਨਾ – 610*

ਗੁਰੂ ਮਹਾਰਾਜ ਜੀ ਨੇ ਜੋ ਇਸ ਸਬੰਧ ਵਿਚ ਫੁਰਮਾਨ ਕੀਤਾ ਹੈ ਉਹ ਹੈ –

*ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥*
*ਏਕੋ ਅੰਮ੍ਰਿਤ ਬਿਰਖੁ ਹੈ ਫਲੁ ਅੰਮ੍ਰਿਤੁ ਹੋਈ॥*
*ਅੰਮ੍ਰਿਤ ਫਲੁ ਜਿਨੀ ਚਾਖਿਆ ਸਚਿ ਰਹੇ ਅਘਾਈ॥*
*ਤਿੰਨਾ ਭਰਮੁ ਨ ਭੇਦੁ ਹੈ ਹਰਿ ਰਸਨ ਰਸਾਈ॥ ਪੰਨਾ – 421*

ਇਥੇ ਹੁਕਮ ਦੀ ਖੇਡ ਹੁੰਦੀ ਪ੍ਰਤੀਤ ਹੋ ਰਹੀ ਹੈ ਜਿਵੇਂ ਕਿ –

*ਹੁਕਮਿ ਸੰਜੋਗੀ ਆਇਆ ਚਲੁ ਸਦਾ ਰਜਾਈ॥*
*ਅਉਗਣਿਆਰੇ ਕਉ ਗੁਣੁ ਨਾਨਕੈ ਸਚੁ ਮਿਲੈ ਵਡਾਈ॥ ਪੰਨਾ – 421*

ਧਾਰਨਾ ਇਸ ਤਰ੍ਹਾਂ ਪੜ੍ਹ ਲਓ –

*ਧਾਰਨਾ – ਪ੍ਰਮਾਤਮ ਸੋਈ ਜੀ – 2, 2.*
*ਜਿਨੀ ਆਤਮ ਚੀਨਿਆ – 2, 4.*
*ਪ੍ਰਮਾਤਮ ਸੋਈ ਜੀ – 2, 2.*

*ਆਤਮ ਰਾਮੁ ਸਰਬ ਮਹਿ ਪੇਖੁ॥ ਪੂਰਨ ਪੂਰਿ ਰਹਿਆ ਪ੍ਰਭ ਏਕੁ॥*
*ਰਤਨੁ ਅਮੋਲੁ ਰਿਦੇ ਮਹਿ ਜਾਨੁ॥ ਅਪਨੀ ਵਸਤੁ ਤੂ ਆਪਿ ਪਛਾਨੁ॥*
*ਪੰਨਾ – 892*

ਸਭ ਵਿਚ ਰਮੇ ਹੋਏ ਵਾਹਿਗੁਰੂ ਨੂੰ ਦੇਖ ਕਿਉਂਕਿ ਉਹ ਸਭ ਵਿਚ ਰਮਿਆ ਹੋਇਆ ਆਪ ਹੀ ਅਨੇਕ ਰੂਪ ਧਾਰ ਕੇ ਖੇਲ੍ਹ ਕਰ ਰਿਹਾ ਹੈ। ਇਸ ਸਰੀਰ ਅੰਦਰ ਨਾਮ ਰੂਪ ਹੋ ਕੇ ਰਮ ਰਿਹਾ ਹੈ। ਇਸ ਭੇਤ ਨੂੰ ਮਹਾਂਪੁਰਸ਼ਾਂ ਨੂੰ ਮਿਲ ਕੇ ਉਨ੍ਹਾਂ ਦੀ ਕ੍ਰਿਪਾ ਦਾ ਪਾਤਰ ਹੋ ਕੇ ਪਛਾਣ, ਵੱਡੇ ਭਾਗ ਹੋਣ ਤਾਂ ਐਸੇ ਤੱਤ ਬੇਤੇ ਮਹਾਂਪੁਰਸ਼ ਦਾ ਮਿਲਾਪ ਹੁੰਦਾ ਹੈ ਪਰ ਇਸ ਆਦਮੀ ਦਾ ਐਸਾ ਸੁਭਾਅ ਹੈ ਕਿ ਚਾਰੇ ਵੇਦ, ਛੇ ਸ਼ਾਸਤਰ, ਕੁਰਾਨ ਸਰੀਫ, ਬਾਈਬਲ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਅਨੇਕਾਂ ਆਤਮ ਮੰਡਲ ਦੇ ਗ੍ਰੰਥ ਸੁਣ ਕੇ ਵੀ ਇਹ ਕੰਨਾਂ ਤੋਂ ਬੋਲਾ ਹੀ ਰਹਿੰਦਾ ਹੈ। ਤੱਤ ਬੇਤੇ ਮਹਾਂਪੁਰਸ਼ ਦੇ ਬਚਨਾਂ ਦਾ ਪ੍ਰਕਾਸ਼ ਹੋਣ ਦੇ ਬਾਵਜੂਦ ਵੀ ਇਸ ਨੂੰ ਸੰਸਾਰ ਵਿਚ ਹਨ੍ਹੇਰਾ ਹੀ ਦਿਸਦਾ ਹੈ, ਇਹ ਆਤਮ ਤੱਤ ਰੂਪ ਰਤਨਾਂ ਦੀ ਥਾਂ ਤੇ

ਵਿਸ਼ੇ ਵਿਕਾਰਾਂ ਰੂਪੀ ਘਾਹ ਫੂਸ ਵਿਚ ਪਰਚਿਆ ਰਹਿੰਦਾ ਹੈ।

*ਆਤਮ ਰਾਮੁ ਸਰਬ ਮਹਿ ਪੇਖੁ॥ ਪੂਰਨ ਪੂਰਿ ਰਹਿਆ ਪ੍ਰਭ ਏਕੁ॥*
*ਰਤਨੁ ਅਮੋਲੁ ਰਿਦੇ ਮਹਿ ਜਾਨੁ॥ ਅਪਨੀ ਵਸਤੁ ਤੂ ਆਪਿ ਪਛਾਨੁ॥*
*ਪੀ ਅੰਮ੍ਰਿਤੁ ਸੰਤਨ ਪਰਸਾਦਿ॥ ਵਡੇ ਭਾਗ ਹੋਵਹਿ ਤਉ ਪਾਈਐ*
*ਬਿਨੁ ਜਿਹਵਾ ਕਿਆ ਜਾਣੈ ਸੁਆਦੁ॥ ਅਠ ਦਸ ਬੇਦ ਸੁਨੇ ਕਹ ਡੋਰਾ॥*
*ਕੋਟਿ ਪ੍ਰਗਾਸ ਨ ਦਿਸੈ ਅੰਧੇਰਾ॥ ਪਸੂ ਪਰੀਤਿ ਘਾਸ ਸੰਗਿ ਰਚੈ॥*
*ਜਿਸੁ ਨਹੀ ਬੁਝਾਵੈ ਸੋ ਕਿਤੁ ਬਿਧਿ ਬੁਝੈ॥ ਜਾਨਣਹਾਰੁ ਰਹਿਆ ਪ੍ਰਭੁ ਜਾਨਿ॥*
*ਓਤਿ ਪੋਤਿ ਭਗਤਨ ਸੰਗਾਨਿ॥ ਬਿਗਸਿ ਬਿਗਸਿ ਅਪੁਨਾ ਪ੍ਰਭੁ ਗਾਵਹਿ॥*
*ਨਾਨਕ ਤਿਨ ਜਮ ਨੇੜਿ ਨ ਆਵਹਿ॥ ਪੰਨਾ - 892*

*ਧਾਰਨਾ - ਜਲ ਥਲ ਮਹੀਅਲਿ ਪੂਰਿਆ,*
*ਸੁਆਮੀ ਸਿਰਜਨਹਾਰ- 2 , 2.*
*ਸੁਆਮੀ ਸਿਰਜਨਹਾਰ, ਸੁਆਮੀ ਸਿਰਜਨਹਾਰ।*
*ਜਲ ਥਲ ਮਹੀਅਲਿ ਪੂਰਿਆ,.........।*

*ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ॥*
*ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ॥ ਪੰਨਾ - 296*

ਕਾਫੀ ਦੇਰ ਤੋਂ ਆਪ ਬਹੁਤ ਗੂੜ੍ਹ ਤੱਤ ਦੀ ਵਿਆਖਿਆ ਸਰਵਣ ਕਰ ਰਹੇ ਹੋਂ ਜਿਸ ਕਥਾ ਨੂੰ ਅਕਥ ਕਥਾ ਕਿਹਾ ਗਿਆ ਹੈ। ਉਧਰ ਧਿਆਨ ਦੇਵੋ ਭਾਈ ਤਿਲੋਕਾ ਜੀ ਰਾਜਕੁਮਾਰੀ ਨੂੰ ਕਹਿ ਰਹੇ ਹਨ ਕਿ ਵਾਹਿਗੁਰੂ ਜੀ ਹਰ ਥਾਂ ਉਤੇ ਪਰੀਪੂਰਨ ਹਨ। ਤੇਰਾ ਸਰੂਪ ਸਰੀਰ ਨਹੀਂ ਇਹ ਇਕ ਤੇਰੇ ਅਸਲੀ ਸਰੂਪ ਉਪਰ ਪੜਦਾ ਹੈ। ਤੂੰ ਜੀਵ ਆਤਮਾ ਵੀ ਨਹੀਂ ਹੈਂ, ਪਰ ਤੂੰ ਐਨਾ ਕਰ ਕਿ ਆਪਣੇ ਆਪ ਨੂੰ ਸਰੀਰ ਮੰਨਣ ਦੀ ਥਾਂ ਇਸ ਵਿਚ ਰਹਿਣ ਵਾਲੀ ਮੰਨ ਲੈ ਇਸ ਨੂੰ ਹੀ ਜੀਵ ਆਤਮਾ ਕਹਿੰਦੇ ਹਨ। ਇਹ ਗੱਲ ਮੈਂ ਇਸ ਕਰਕੇ ਕਹਿ ਰਿਹਾ ਹਾਂ ਕਿ ਤੈਨੂੰ ਅਜੇ ਆਤਮ ਸੂਝ ਦੀ ਗਿਆਤ ਨਹੀਂ ਹੈ, ਤੂੰ ਆਪਣੇ ਆਪ ਨੂੰ ਆਤਮ ਸਰੂਪ ਮੰਨਣ ਦੀ ਥਾਂ ਜੀਵ ਆਤਮਾ ਹੀ ਮੰਨਦੀ ਰਹਿ। ਮੇਰਾ ਸਰੀਰ ਚਲਿਆ ਜਾਣਾ ਹੈ, ਤੂੰ ਰੋਣਾ ਨਹੀਂ, ਆਪਣਾ ਘਾਤ ਨਹੀਂ ਕਰਨਾ ਕਿਉਂਕਿ ਇਸ ਤਰ੍ਹਾਂ ਤੇਰੇ ਅੰਦਰ ਅਗਿਆਨ ਦਾ ਹਨੇ੍ਰਾ ਛਾ ਜਾਵੇਗਾ। ਆਤਮ ਘਾਤ ਕਰਕੇ ਤੂੰ ਮੈਨੂੰ ਮਿਲ ਨਹੀਂ ਸਕੇਂਗੀ ਕਿਉਂਕਿ ਤੂੰ ਇਸ ਗੱਲ ਦੇ ਉਪਰ ਬਹੁਤ ਦ੍ਰਿੜ੍ਹ ਹੈਂ ਕਿ ਮੈਨੂੰ ਤੁਸੀਂ ਆਪਣੇ ਨਾਲ ਲੈ ਚਲੋ। ਮੈਂ ਤੈਨੂੰ ਤੇਰੀ ਬੋਲੀ ਵਿਚ ਦਸਣ ਦਾ ਯਤਨ ਕਰ ਰਿਹਾ ਹਾਂ ਕਿ ਮੇਰਾ ਦੇਸ਼ ਪ੍ਰਮਾਤਮ ਮੰਡਲ ਹੈ। ਅਜੇ ਤੂੰ ਸਮਝ ਨਹੀਂ ਸਕੇਂਗੀ। ਜੇ ਮੈਂ ਇਹ ਗੱਲ ਕਹਿ ਦੇਵਾਂ ਕਿ ਉਸ ਦੇਸ਼ ਵਿਚ ਦੋ ਨਹੀਂ ਰਹਿ ਸਕਿਆ ਕਰਦੇ, ਇਕੋ ਹੀ ਰਹਿ ਸਕਦਾ ਹੈ। ਉਸ ਨੂੰ ਪ੍ਰਮਾਤਮਾ ਕਹਿੰਦੇ ਹਨ। ਇਸ ਜੀਵ ਦਾ ਜਦੋਂ ਅਗਿਆਨ ਨਾਸ਼ ਹੋ ਜਾਂਦਾ ਹੈ ਤਾਂ ਇਸ ਨੂੰ ਪਤਾ ਲਗ ਜਾਂਦਾ ਹੈ ਕਿ ਮੈਂ ਵਖਰਾਂ ਨਹੀਂ ਹਾਂ, ਇਹ ਤਾਂ ਪ੍ਰਮਾਤਮਾ ਵਾਹਿਗੁਰੂ ਜੀ ਆਪ ਹੀ ਹਨ ਜੋ ਸਾਰੀਆਂ ਘਟਾਂ ਵਿਚ ਰਮੇਂ ਹੋਏ ਹਨ ਅਤੇ ਇਹ ਸਿਰਜਣਹਾਰ ਸੁਆਮੀ ਜਲਾਂ ਵਿਚ, ਥਲਾਂ ਵਿਚ, ਅਸਮਾਨ ਵਿਚ, ਅਸਮਾਨ ਤੇ ਧਰਤੀ ਦੇ ਵਿਚਾਲੇ ਖਾਲੀ ਥਾਂ, ਕੋਈ ਐਸੀ ਥਾਂ ਨਹੀਂ ਹੈ ਜਿਥੇ ਵਾਹਿਗੁਰੂ ਜੀ ਨਾ ਹੋਣ। ਇਸ ਕਰਕੇ ਮੈਂ ਇਹ ਗੱਲ ਤੈਨੂੰ ਪ੍ਰਗਟ ਨਹੀਂ ਕਰ ਰਿਹਾ ਕਿ ਮੇਰਾ ਅਸਲੀ ਰੂਪ ਕੀ ਹੈ। ਇਸ ਗੱਲ ਦਾ ਗਿਆਨ ਤੈਨੂੰ ਉਸ ਵੇਲੇ ਪ੍ਰਗਟ ਹੋਵੇਗਾ ਜਦੋਂ ਤੂੰ ਮੇਰੇ ਦੱਸੇ ਰਸਤੇ ਉਪਰ ਚਲੇਂਗੀ ਜੋ ਮੇਰੇ ਸਤਿਗੁਰੂ ਨੇ ਮੇਰੇ ਤੋਂ ਕਰਾਇਆ ਹੈ। ਉਸ ਵੇਲੇ ਉਹ ਆਪ ਹੀ ਤੈਨੂੰ ਇਸ ਭੇਤ ਤੋਂ ਜਾਣੂੰ ਕਰਾਉਣਗੇ ਫੇਰ ਤੇਰਾ ਤੇ ਮੇਰਾ ਸਦੀਵੀ ਮੇਲ ਹੋ ਜਾਵੇਗਾ। ਹੁਣ ਤੂੰ ਐਨਾ ਹੀ ਸਮਝ ਕਿ ਤੂੰ ਪੰਜ ਤੱਤ ਦੀ ਬਣੀ ਹੋਈ ਦੇਹ ਨਹੀਂ ਹੈਂ। ਜੇ ਮੈਂ ਤੈਨੂੰ ਇਕ ਗੱਲ ਸਮਝਾਉਣ ਦਾ ਯਤਨ ਕਰਾਂ ਤਾਂ ਮੈਨੂੰ ਉਮੀਦ ਹੈ ਕਿ ਤੇਰੀ ਬੁੱਧੀ ਬਹੁਤ ਗਹਿਰਾ ਸੋਚਣ ਲਗ ਗਈ ਹੈ ਤੂੰ ਮੇਰੀ ਗੱਲ ਸਮਝ ਜਾਵੇਂਗੀ। ਤੂੰ ਮੈਨੂੰ ਇਕ ਗੱਲ ਦਸ, ਆਹ ਸਾਮ੍ਹਣੇ ਜੋ ਮਿੱਟੀ ਦਾ ਬਰਤਨ

ਪਿਆ ਹੈ ਇਹ ਕੀ ਹੈ? ਰਾਜਕੁਮਾਰੀ ਨੇ ਕਿਹਾ ਕਿ ਇਹ ਇਕ ਘੜਾ ਹੈ। ਉਹ ਕਹਿਣ ਲੱਗੇ, "ਇਹ ਅੰਦਰ ਜਿਹੜੀ ਖਾਲੀ ਥਾਂ ਹੈ ਉਸ ਦਾ ਤੈਨੂੰ ਪਤਾ ਲਗਦਾ ਹੈ?" ਝੱਟ ਹੀ ਕਹਿਣ ਲੱਗੀ, "ਇਹ ਤਾਂ ਕੋਈ ਔਖੀ ਗੱਲ ਹੀ ਨਹੀਂ, ਇਹ ਖਾਲੀ ਥਾਂ ਤਾਂ ਸਭ ਨੂੰ ਦਿਸਦਾ ਹੈ।" ਆਪ ਕਹਿਣ ਲੱਗੇ, "ਸ਼ਾਬਾਸ਼! ਹੁਣ ਤੂੰ ਐਂ ਦਸ ਜਿਸ ਕਮਰੇ ਵਿਚ ਮੈਂ ਪਿਆ ਹਾਂ, ਤੂੰ ਬੈਠੀ ਹੈਂ ਇਸ ਵਿਚ ਕੋਈ ਖਾਲੀ ਥਾਂ ਦਿਸਦੀ ਹੈ?" ਝੱਟ ਹੀ ਫੇਰ ਬੋਲ ਪਈ ਕਿ ਇਹ ਵੀ ਕੋਈ ਪੁਛਣ ਵਾਲੀਆਂ ਗੱਲਾਂ ਹਨ? ਕਹਿਣ ਲੱਗੇ, "ਬੀਬਾ! ਮੇਰੀ ਗੱਲ ਸਮਝ, ਇਹ ਮੈਂ ਦੋ ਖਾਲੀ ਥਾਵਾਂ ਦੀ ਗੱਲ ਕੀਤੀ ਹੈ ਇਸ ਨੂੰ ਆਕਾਸ਼ ਆਖਦੇ ਹਨ। ਹੁਣ ਤੂੰ ਮੈਨੂੰ ਦਸ ਕਿ ਘੜੇ ਵਿਚ ਅਕਾਸ਼ ਹੈ, ਮਕਾਨ ਦੀ ਖਾਲੀ ਥਾਂ ਵਿਚ ਅਕਾਸ਼ ਹੈ?" ਕਹਿਣ ਲੱਗੀ, "ਭਲੇ ਪੁਰਸ਼! ਇਹ ਤਾਂ ਬੱਚਿਆਂ ਨਾਲ ਕਰਨ ਵਾਲੀਆਂ ਗੱਲਾਂ ਹਨ। ਇਹ ਤਾਂ ਦਿਸਦਾ ਹੀ ਹੈ ਕਿ ਘੜੇ ਵਿਚ ਅਕਾਸ਼ ਹੈ, ਮਕਾਨ ਵਿਚ ਅਕਾਸ਼ ਹੈ।" ਕਹਿਣ ਲੱਗੇ, "ਬੀਬਾ! ਬਾਹਰ ਦੇਖਿਆ ਹੋਣਾ ਹੈ ਕਿ ਬੱਦਲ ਹੋਏ ਹੋਏ ਹਨ। ਬੱਦਲਾਂ ਦੇ ਹੇਠਾਂ ਜਿਹੜੀ ਖਾਲੀ ਥਾਂ ਹੈ ਉਹ ਵੀ ਅਕਾਸ਼ ਹੀ ਹੈ ਨਾ।" ਕਹਿਣ ਲੱਗੀ ਹਾਂ, ਬਿਲਕੁਲ ਠੀਕ। ਤਿਲੋਕਾ ਜੀ ਨੇ ਕਿਹਾ, "ਰਾਜਕੁਮਾਰੀ ਜੀ! ਬੱਦਲ ਹਟ ਜਾਣ ਤਾਂ ਵੀ ਸਾਰਾ ਹੀ ਅਕਾਸ਼ ਨਜ਼ਰ ਆਵੇਗਾ?" ਨਾਲ ਹੀ ਕਹਿਣ ਲੱਗੀ ਕਿ ਇਹ ਤਾਂ ਕੋਈ ਗੱਲ ਕਰਨ ਵਾਲੀ ਹੀ ਨਹੀਂ, ਇਹ ਤਾਂ ਪਤਾ ਹੀ ਹੈ। ਉਹ ਕਹਿਣ ਲੱਗੇ ਕਿ ਇਹ ਅੱਡ-ਅੱਡ ਹਨ ਜਾਂ ਅਕਾਸ਼ ਹੀ ਹੈ। ਫੇਰ ਕਹਿਣ ਲੱਗੇ ਜੇ ਘੜਾ ਤੋੜ ਦੇਈਏ, ਮਕਾਨ ਦੀ ਛੱਤ ਤੇ ਕੰਧਾਂ ਢਹਿ ਜਾਣ, ਬੱਦਲ ਦੂਰ ਚਲੇ ਜਾਣ ਫੇਰ ਕੀ ਕਹੇਂਗੀ? ਰਾਜਕੁਮਾਰੀ ਥੋੜ੍ਹਾ ਸੋਚਣ ਲੱਗੀ ਫੇਰ ਕਹਿਣ ਲੱਗੀ, "ਮਹਾਂਪੁਰਸ਼ੋ! ਕਹਿਣਾ ਕੀ ਹੈ ਜਦੋਂ ਇਹ ਸਾਰਾ ਹੈ ਹੀ ਅਕਾਸ਼ ਘੜੇ ਵਿਚ ਵੀ ਖਾਲੀ ਥਾਂ ਹੈ, ਅਸਮਾਨ ਵਿਚ ਵੀ ਖਾਲੀ ਥਾਂ ਹੈ, ਕਮਰੇ ਵਿਚ ਖਾਲੀ ਥਾਂ ਹੈ ਇਹ ਤਾਂ ਸਾਰਾ ਅਕਾਸ਼ ਹੀ ਹੋਇਆ।" ਉਸ ਵੇਲੇ ਭਾਈ ਤਿਲੋਕਾ ਜੀ ਨੇ ਕਿਹਾ ਕਿ ਬੀਬਾ! ਹੁਣ ਮੈਂ ਤੇਰੇ ਨਾਲ ਇਕ ਗੱਲ ਕਰਦਾ ਹਾਂ ਕਿ ਜਿਸ ਤਰ੍ਹਾਂ ਦੇ ਨਾਲ ਇਹ ਖਾਲੀ ਥਾਂ ਅਕਾਸ਼ ਪਰੀਪੂਰਨ ਹੈ, ਰਮਿਆ ਹੋਇਆ ਹੈ, ਜਿਸ ਨੂੰ ਮੈਂ ਵਾਹਿਗੁਰੂ ਕਹਿੰਦਾ ਹੈ, ਪਰਮੇਸ਼ਰ ਕਹਿੰਦਾ ਹਾਂ ਉਹ ਇਸ ਅਕਾਸ਼ ਵਾਂਗੂੰ ਸਾਰਿਆਂ ਦੇ ਅੰਦਰ ਬਾਹਰ ਰਮਿਆ ਹੋਇਆ ਹੈ। ਉਹ ਜਿਉਂਦੀ ਜਾਗਦੀ, ਪਿਆਰ ਕਰਨ ਵਾਲੀ ਹਸਤੀ ਹੈ। ਉਸੇ ਨੂੰ ਹੀ ਮੈਂ ਆਤਮਾ-ਆਤਮਾ ਕਹਿ ਕੇ ਸਮਝਾਉਂਦਾ ਰਹਿੰਦਾ ਹਾਂ ਕਿਉਂਕਿ ਤੇਰੀ ਬੁੱਧੀ ਨੇ ਇਹ ਸ਼ਬਦ ਦਾ ਬੋਝ ਚੁੱਕ ਨਹੀਂ ਸੀ ਸਕਣਾ, ਜੇ ਪਹਿਲਾਂ ਹੀ ਮੈਂ ਤੈਨੂੰ ਇਹ ਗੱਲ ਕਹਿੰਦਾ। ਹੁਣ ਤੂੰ ਮੇਰੀ ਗੱਲ ਦਾ ਯਕੀਨ ਕਰੇਂਗੀ? ਕਹਿਣ ਲੱਗੀ, "ਹੇ ਸ੍ਰੇਸ਼ਟ ਪੁਰਸ਼! ਮੈਂ ਜਦੋਂ ਤੋਂ ਤੈਨੂੰ ਮਿਲੀ ਹਾਂ, ਮੇਰੀ ਤਾਂ ਕੋਈ ਸੋਚ ਵਖਰੀ ਰਹੀ ਹੀ ਨਹੀਂ। ਮੈਂ ਤਾਂ ਜੋ ਤੂੰ ਕਹਿੰਦਾ ਹੈਂ ਸੱਚ ਹੀ ਮੰਨ ਰਹੀ ਹਾਂ ਕਿਉਂਕਿ ਮੈਨੂੰ ਇਹ ਭਰੋਸਾ ਹੋ ਗਿਆ ਹੈ ਕਿ ਤੂੰ ਕੋਈ ਆਮ ਬੰਦਾ ਨਹੀਂ ਹੈਂ, ਤੂੰ ਕੋਈ ਅਕਾਸ਼ਾਂ ਵਿਚੋਂ ਉਤਰਿਆ ਹੋਇਆ ਦੇਵਤਾ ਹੈਂ ਜਿਨ੍ਹਾਂ ਬਾਰੇ ਪੰਡਤ ਜੀ ਕਥਾ ਵਿਚ ਦੇਵਤਿਆਂ ਦੀਆਂ ਸਾਖੀਆਂ ਸੁਣਾਇਆ ਕਰਦੇ ਸਨ। ਤੂੰ ਤਾਂ ਨਿਰਾ ਹੀ ਪਿਆਰ ਦਾ ਵਜੂਦ ਹੈਂ, ਤੈਨੂੰ ਤੱਕ ਕੇ ਤੇਰੇ ਚਿਹਰੇ ਦੀ ਮੁਸਕਾਨ ਦੇਖ ਕੇ ਬਹੁਤ ਪਿਆਰਾ ਵਜੂਦ ਲਗ ਰਿਹਾ ਹੈ। ਤੂੰ ਜੋ ਕੁਝ ਵੀ ਕਹਿੰਦਾ ਹੈਂ, ਉਹ ਬਿਲਕੁਲ ਸੱਚ ਬੋਲ ਰਿਹਾ ਹੈਂ, ਮੈਨੂੰ ਅਣਜਾਣ ਨੂੰ ਨਹੀਂ ਪਤਾ ਕਿਉਂਕਿ ਮੈਂ ਮਾਂ ਬਾਪ ਦੇ ਪਿਆਰ ਵਿਚ ਹੀ ਰੱਤੀ ਰਹੀ ਜਾਂ ਘੋੜਿਆਂ ਤੇ ਸਹੇਲੀਆਂ ਨੂੰ ਲੈ ਕੇ ਜੰਗਲਾਂ ਵਿਚ ਚੀਤਾ ਮਾਰ ਲਿਆ, ਸ਼ੇਰ ਮਾਰ ਲਿਆ ਜਾਂ ਸਹੇਲੀਆਂ ਨਾਲ ਨਦੀ ਵਿਚ ਇਸ਼ਨਾਨ ਕਰ ਲਿਆ ਜਾਂ ਪੰਡਤ ਜੀ ਜਦੋਂ ਕਥਾ ਕਰਦੇ ਹੋਣ ਤਾਂ ਪਿਤਾ ਜੀ ਨੇ ਕਹਿਣਾ ਕਿ ਬੇਟੀ ਕਥਾ ਸੁਣ ਤਾਂ ਮੈਂ ਸੁਣ ਲਿਆ ਕਰਦੀ ਹਾਂ। ਉਹ ਕਦੇ ਦੇਵਤਿਆਂ ਦੀਆਂ ਗੱਲਾਂ ਕਰਦੇ ਹਨ, ਕਦੇ ਰਾਜਿਆਂ ਰਾਣਿਆਂ ਦੀਆਂ ਵੀ ਗੱਲਾਂ ਸੁਣਾਉਂਦੇ ਹਨ। ਹੋਰ ਕੁਝ ਮੈਨੂੰ ਪਤਾ ਹੀ ਨਹੀਂ ਸੀ। ਜਿਹੜੇ ਬਚਨ ਮੈਂ ਤੇਰੇ ਤੋਂ ਸੁਣੇ ਹਨ ਉਹ ਤਾਂ ਮੈਂ ਕਦੇ ਖਿਆਲ ਵਿਚ ਹੀ ਨਹੀਂ ਲਿਆਂਦੇ। ਹੁਣ ਤੇਰੇ ਬਚਨ ਸੁਣ ਕੇ ਮੈਨੂੰ ਇਹ ਪਤਾ ਲਗ ਗਿਆ ਕਿ ਜਿਸ ਸਰੀਰ ਨੂੰ ਆਪਣਾ ਆਪ ਸਮਝਦੀ ਰਹੀ ਉਹ ਸਰੀਰ ਮੇਰਾ ਵਾਹਨ ਸੀ, ਜਿਸ ਤਰ੍ਹਾਂ ਮੈਂ ਬੱਘੀ ਤੇ ਚੜ੍ਹ ਕੇ ਸੈਰ ਲਈ ਜਾਇਆ ਕਰਦੀ ਹਾਂ ਜਾਂ ਘੋੜੇ ਤੇ ਚੜ੍ਹ ਕੇ ਮੈਂ ਜੰਗਲਾਂ ਵਿਚ, ਬੇਲਿਆਂ ਵਿਚ, ਰੋਹੀਆਂ ਵਿਚ ਘੁੰਮਦੀ ਹਾਂ। ਮੈਂ ਆਪਣੇ ਆਪ ਨੂੰ ਵਖਰਾ ਜਾਣ ਲਿਆ ਕਿ ਮੈਂ ਇਹੋ ਜਿਹੀ ਚੀਜ਼ ਹਾਂ ਜੋ ਨਾ ਕਦੇ ਮਰਦੀ ਹੈ, ਨਾ ਜੰਮਦੀ ਹੈ। ਮੈਂ ਵਿਸ਼ਵਾਸ਼ ਕਰਦੀ ਹਾਂ ਕਿ ਜੋ ਤੂੰ ਕਹਿੰਦਾ ਹੈਂ ਉਹ ਬਿਲਕੁਲ ਸਹੀ ਗੱਲ ਕਹਿੰਦਾ ਹੈਂ। ਉਸ ਵੇਲੇ ਭਾਈ ਤਿਲੋਕਾ ਜੀ ਨੇ ਕਿਹਾ, "ਰਾਜਕੁਮਾਰੀ! ਤੁਸੀਂ ਮੇਰੀ ਅਕਾਸ਼ ਵਾਲੀ ਗੱਲ ਤਾਂ ਸਮਝ ਗਏ ਨਾ। ਹੁਣ ਮੈਂ ਤੁਹਾਨੂੰ ਦਸਦਾ ਹਾਂ ਕਿ ਸਾਰੀ ਸ੍ਰਿਸ਼ਟੀ ਨੂੰ ਬਣਾਉਣ ਵਾਲਾ ਪ੍ਰਮੇਸ਼ਰ ਹੈ, ਜਿਸ ਨੂੰ ਬ੍ਰਹਮ ਵੀ ਕਹਿੰਦੇ ਹਨ। ਉਸ ਨੂੰ ਹੀ ਆਤਮਾ ਕਹਿੰਦੇ ਹਨ, ਉਹ ਕਿਸੇ ਵਿਚ ਰਲਿਆ ਨਹੀਂ ਕਰਦਾ, ਕਿਸੇ ਘੇਰੇ ਵਿਚ ਨਹੀਂ ਆਉਂਦਾ, ਉਸ ਨੂੰ ਕੋਈ ਡੁਬੋ ਨਹੀਂ ਸਕਦਾ, ਮਾਰ

ਨਹੀਂ ਸਕਦਾ, ਟੁਕੜੇ-ਟੁਕੜੇ ਨਹੀਂ ਕਰ ਸਕਦਾ ਉਹ ਸਦਾ ਇਕ ਰਸ ਪਰੀਪੂਰਨ ਰਹਿੰਦੇ ਹਨ, ਉਨ੍ਹਾਂ ਦੀ ਆਪਣੀ ਸ਼ਕਤੀ ਰਾਹੀਂ ਆਪੇ ਰਚੀ ਖੇਲ੍ਹ ਕਰਕੇ ਵਖਰੇ-ਵਖਰੇ ਵਜੂਦ ਨਜ਼ਰ ਆ ਰਹੇ ਹਨ। ਪਰ ਇਹ ਹਰਕਤ ਤਾਂ ਹੀ ਕਰਦੇ ਹਨ ਜਦੋਂ ਉਸ ਸ਼ਕਤੀ ਜਿਸ ਨੂੰ ਪ੍ਰਮਾਤਮਾ ਕਹਿੰਦੇ ਹਨ ਦਾ ਸੰਜੋਗ ਹੁੰਦਾ ਹੈ। ਉਸ ਸ਼ਕਤੀ ਨੂੰ ਤੂੰ ਅਕਾਸ਼ ਸਮਝ ਲੈ। ਪਰ ਇਹ ਗਲਤੀ ਨਾ ਕਰੀ ਅਕਾਸ਼ ਤਾਂ ਨਿਰਜਿੰਦ ਹੈ, ਉਹ ਸ਼ਕਤੀ ਜਿੰਦ ਹੈ। ਉਹ ਸਤਿ ਹੈ, ਚੇਤਨ ਹੈ ਅਤੇ ਪੂਰੀ ਤਰ੍ਹਾਂ ਅਨੰਦ ਹੈ। ਉਹ ਨਿਰਾ ਹੀ ਪਿਆਰ ਹੈ। ਝੱਟ ਹੀ ਬੋਲ ਉਠੀ ਕਿ ਐ ਭਲੇ ਪੁਰਸ਼! ਕਿਤੇ ਉਹ ਇਹੀ ਪਿਆਰ ਤਾਂ ਨਹੀਂ ਹੈ ਜਿਸ ਨੂੰ ਮੇਰੇ ਮਾਂ ਬਾਪ ਕਹਿ ਰਹੇ ਹਨ ਕਿ ਤੈਨੂੰ ਉਸ ਪ੍ਰਦੇਸੀ ਨਾਲ ਪਿਆਰ ਹੋ ਗਿਆ। ਭਾਈ ਤਿਲੋਕਾ ਜੀ ਕਹਿਣ ਲੱਗੇ ਕਿ ਰਾਜਕੁਮਾਰੀ! ਤੂੰ ਜੋ ਆਪਣੇ ਮਾਂ ਬਾਪ ਦੀ ਗੱਲ ਕਰਦੀ ਹੈਂ, ਇਸ ਪਿਆਰ ਵਿਚ ਗਰਜ ਛੁਪੀ ਹੁੰਦੀ ਹੈ ਇਸ ਵਿਚ ਲਾਭ ਤੇ ਹਿਤ ਛੁਪੇ ਹੋਏ ਹੁੰਦੇ ਹਨ ਜਿਨ੍ਹਾਂ ਦਾ ਪਤਾ ਨਹੀਂ ਲਗਦਾ। ਇਹ ਹੈ ਤਾਂ ਪਿਆਰ ਹੀ, ਪਰ ਪਿਆਰ ਦਾ ਸਭ ਤੋਂ ਹੇਠਲਾ ਡੰਡਾ ਹੈ ਜਿਸਨੂੰ ਅਸੀਂ ਮੋਹ ਕਹਿੰਦੇ ਹਾਂ। ਜਿਸ ਪਿਆਰ ਦੀ ਤੂੰ ਗੱਲ ਕਰਦੀ ਹੈਂ ਇਹ ਸਚਮੁਚ ਹੀ ਪਿਆਰ ਹੈ ਕਿਉਂਕਿ ਮੈਂ ਇਕ ਗਰੀਬ ਬੰਦਾ, ਜ਼ਖਮੀ ਹਾਲਤ ਵਿਚ ਜਿਸ ਦਾ ਮਾਇਕ ਤੌਰ ਤੇ ਤੁਹਾਡੇ ਨਾਲ ਕੋਈ ਮੁਕਾਬਲਾ ਨਹੀਂ, ਤੁਹਾਡੇ ਘਰ ਵਿਚ ਕਿੰਨੇ ਦਿਨਾਂ ਤੋਂ ਪਿਆ ਹਾਂ। ਫੇਰ ਤੂੰ ਮੇਰੀ ਸੇਵਾ ਕਰਦੀ ਹੈਂ ਅਤੇ ਸੇਵਾ ਕਰਦੇ ਕਰਦੇ ਕਈ ਵਾਰੀ ਤੇਰੇ ਨੇਤਰਾਂ ਵਿਚੋਂ ਜਲ ਆ ਜਾਂਦਾ ਹੈ। ਇਹ ਅਫਸੋਸ ਦੇ ਹੰਝੂ ਨਹੀਂ ਹੋਇਆ ਕਰਦੇ ਇਹ ਉਨ੍ਹਾਂ ਤੋਂ ਵਖਰੇ ਹੋਇਆ ਕਰਦੇ ਹਨ। ਇਹ ਇਕ ਪਿਆਰ ਦਾ ਰੂਪ ਹੈ। ਸੋ ਇਹੀ ਪਿਆਰ ਸਾਰੇ ਸੰਸਾਰ ਵਿਚ ਫੈਲਿਆ ਹੋਇਆ ਹੈ। ਉਹ ਪਿਆਰ ਰੂਪ ਹੋ ਕੇ ਹੀ ਜੀਵਾਂ ਨੂੰ ਸੰਭਾਲ ਰਿਹਾ ਹੈ। ਮੈਂ ਵੀ ਉਸ ਦੇ ਪਿਆਰ ਵਿਚ ਬੱਝਿਆ ਹੋਇਆ ਹਾਂ। ਮੈਂ ਇਸ ਪਿਆਰ ਰੂਪ ਵਾਹਿਗੁਰੂ ਦੇ ਸਤਿਗੁਰੂ ਗੁਰੂ ਨਾਨਕ ਪਾਤਸ਼ਾਹ ਜੋ ਸੰਸਾਰ ਦਾ ਉਧਾਰ ਕਰ ਰਹੇ ਹਨ, ਨੂੰ ਪਿਆਰ ਕਰਦਾ ਹਾਂ। ਜੇ ਤੂੰ ਉਨ੍ਹਾਂ ਨੂੰ ਪਿਆਰ ਨਾਲ ਖਿਚੇਂ ਤਾਂ ਤੈਨੂੰ ਪਤਾ ਲਗੇ ਕਿ ਉਹ ਤਾਂ ਨਿਰਾ ਹੀ ਪਿਆਰ ਹਨ, ਮੇਰਾ ਪਿਆਰ ਤਾਂ ਕੁਝ ਵੀ ਨਹੀਂ, ਉਹ ਵਜੂਦ ਹੀ ਪਿਆਰ ਦਾ ਹਨ। ਤੈਨੂੰ ਮੈਥੋਂ ਭੀ ਵਧ ਪਿਆਰੇ ਲਗਣਗੇ। ਉਹ ਨਿਰਾ ਪਿਆਰ ਹੀ ਹਨ।

ਹੁਣ ਮੈਂ ਅਸਲੀ ਗੱਲ ਕਹਿੰਦਾ ਹਾਂ ਕਿ ਮੈਂ ਜਿਹੜੀ ਤੈਨੂੰ ਅਕਾਸ਼ ਦੀ ਗੱਲ ਕਹੀ ਸੀ, ਹੈ ਤਾਂ ਅਕਾਸ਼ ਹੀ ਨਾ ਪਰ ਘੜੇ ਦੀ ਬਿਆਧੀ ਹੋਣ ਕਰਕੇ ਘੜੇ ਦਾ ਅਕਾਸ਼, ਮਕਾਨ ਦੀ ਛੱਤ ਤੇ ਕੰਧਾਂ ਹੋਣ ਕਰਕੇ ਮਠਾ ਅਕਾਸ਼, ਬੱਦਲ ਹੋਏ ਹੋਣ ਕਰਕੇ ਮੇਘਾ ਅਕਾਸ਼ ਅਤੇ ਜਦੋਂ ਬੱਦਲ ਹੱਟ ਕੇ ਮਹਾਂ ਅਕਾਸ਼ ਦੇਖਿਆ, ਬਿਆਧੀਆਂ ਦੂਰ ਹੋ ਗਈਆਂ ਇਸ ਅਕਾਸ਼ ਵਾਂਗੂੰ ਹੀ ਸਭ ਕਿਛੁ ਜਾਨਣਹਾਰ ਨਿਰੀ ਪਿਆਰ ਦੀ ਮੂਰਤਿ ਆਤਮਾ ਹੀ ਹੈ। ਇਸੇ ਤਰ੍ਹਾਂ ਉਹ ਪ੍ਰਮਾਤਮਾ ਜਲਾ-ਥਲਾਂ, ਖਾਲੀ ਤੇ ਭਰੀਆਂ ਥਾਵਾਂ ਵਿਚ ਆਪ ਹੀ ਪਸਰਿਆ ਹੋਇਆ ਹੈ। ਇਸ ਨੂੰ ਅਸੀਂ ਏਕੰਕਾਰ ਜੀ ਆਖਦੇ ਹਾਂ। ਉਹ ਨਿਰੀ ਜਿੰਦ ਹਨ, ਤੇਰੀ ਜਿੰਦ ਵੀ ਓਹੀ ਹਨ, ਮੇਰੀ ਵੀ ਤੇ ਸੰਸਾਰ ਦੀ ਜਿੰਦ ਵੀ ਓਹੀ ਹਨ। ਜਿਹੜੇ ਤੂੰ ਜੰਗਲਾਂ ਵਿਚ ਜਾਨਵਰਾਂ ਨੂੰ ਦੇਖਦੀ ਸੀ, ਮਾਰਦੀ ਸੀ ਉਨ੍ਹਾਂ ਸਭ ਦੀ ਜਿੰਦ ਵੀ ਓਹੀ ਹਨ। ਉਹ ਬਹੁਤ ਹੀ ਪਿਆਰੇ ਹਨ, ਮੈਂ ਵੀ ਉਨ੍ਹਾਂ ਕੋਲ ਹੀ ਜਾਣਾ ਹੈ। ਪਰ ਮੈਂ ਉਥੇ ਜਾ ਕੇ ਵਖਰਾ ਨਹੀਂ ਰਹਿਣਾ। ਉਨ੍ਹਾਂ ਦਾ ਹੀ ਰੂਪ ਹੋ ਜਾਣਾ ਹੈ। ਤੈਨੂੰ ਖੁਸ਼ ਹੋਣਾ ਚਾਹੀਦਾ ਹੈ ਕਿ ਮੈਂ ਜੋ ਨਿਰਾ ਪਿਆਰ ਹੈ ਉਸ ਵਿਚ ਸਮਾਅ ਜਾਣਾ ਹੈ। ਇਹ ਗੱਲ ਤੇਰੇ ਸਮਝ ਵਿਚ ਨਹੀਂ ਆਉਣੀ, ਪਰ ਜਦੋਂ ਤੂੰ ਬਾਰ-ਬਾਰ ਅਭਿਆਸ ਕਰੇਗੀ ਉਸ ਵੇਲੇ ਸਭ ਕੁਝ ਤੇਰੇ ਅੰਦਰੋਂ ਹੀ ਪ੍ਰਗਟ ਹੋ ਜਾਵੇਗਾ। ਮੈਂ ਤੈਨੂੰ ਉਹ ਰਸਤਾ ਦਸਾਂਗਾ ਜਿਸ ਨੂੰ ਆਤਮ ਮਾਰਗ ਕਹਿੰਦੇ ਹਨ ਜਿਸਤੇ ਚਲ ਕੇ ਤੂੰ ਮੈਨੂੰ ਮਿਲ ਜਾਵੇਂਗੀ। ਹੁਣ ਮੈਂ ਤੈਨੂੰ ਗੱਲ ਸਮਝਾਉਂਦਾ ਹਾਂ, ਤੂੰ ਧਿਆਨ ਦੇ ਨਾਲ ਸੁਣ। ਮੇਰੇ ਤੋਂ ਹੁਣ ਪੂਰੇ ਜ਼ੋਰ ਨਾਲ ਬੋਲ ਨਹੀਂ ਹੁੰਦਾ। ਮੈਨੂੰ ਪਤਾ ਹੈ ਕਿ ਸਰੀਰ ਦੀਆਂ ਸ਼ਕਤੀਆਂ ਦਿਨੋ ਦਿਨ ਘਟ ਹੋ ਰਹੀਆਂ ਹਨ। ਇਕ ਦਿਨ ਇਸ ਨੇ ਗੱਲ ਵੀ ਨਹੀਂ ਕਰਨੀ। ਇਹ ਸਰੀਰ ਅਤੇ ਇਸ ਵਿਚ ਜੋ ਆਤਮ ਤੱਤ ਹੈ ਇਹ ਕਰਮਾਂ ਦੇ ਸੰਜੋਗ ਨਾਲ ਇਕੱਠੇ ਹੋਏ ਹਨ।

***ਧਾਰਨਾ - ਕਿਰਤ ਸੰਜੋਗੀ ਭਏ ਇਕਤ੍ਰਾ ਕਰਤੇ ਭੋਗ ਬਿਲਾਸਾ ਹੇ - 2, 2.***

***ਕਰਤੇ ਭੋਗ ਬਿਲਾਸਾ ਹੇ - 2, 4.***<br>***ਕਿਰਤ ਸੰਜੋਗੀ ਭਏ ਇਕਤ੍ਰਾ.........।***

*ਸੰਗੀ ਜੋਗੀ ਨਾਰਿ ਲਪਟਾਨੀ॥ ਉਰਝਿ ਰਹੀ ਰੰਗ ਰਸ ਮਾਣੀ॥*
*ਕਿਰਤ ਸੰਜੋਗੀ ਭਏ ਇਕਤ੍ਰਾ ਕਰਤੇ ਭੋਗ ਬਿਲਾਸਾ ਹੇ॥*
*ਜੋ ਪਿਰੁ ਕਰੈ ਸੁ ਧਨ ਤਤੁ ਮਾਨੈ॥ ਪਿਰੁ ਧਨਹਿ ਸੀਗਾਰਿ ਰਖੈ ਸੰਗਾਨੈ॥*
*ਮਿਲਿ ਏਕਤ੍ਰ ਵਸਹਿ ਦਿਨੁ ਰਾਤੀ ਪ੍ਰਿਉ ਦੇ ਧਨਹਿ ਦਿਲਾਸਾ ਹੇ॥*
*ਧਨ ਮਾਗੈ ਪ੍ਰਿਉ ਬਹੁ ਬਿਧਿ ਧਾਵੈ॥ ਜੋ ਪਾਵੈ ਸੋ ਆਣਿ ਦਿਖਾਵੈ॥*
*ਏਕ ਵਸਤੁ ਕਉ ਪਹੁਚਿ ਨ ਸਾਕੈ ਧਨ ਰਹਤੀ ਭੂਖ ਪਿਆਸਾ ਹੇ॥*
*ਪੰਨਾ - 1072*

ਜੀਵ ਅਤੇ ਦੇਹ ਦਾ ਸਬੰਧ ਕਰਮ ਅਤੇ ਕਿਰਤ, ਸੰਜੋਗ ਅਤੇ ਵਿਜੋਗ ਦੇ ਅਟੱਲ ਹੁਕਮ ਰਾਹੀਂ ਹੋਇਆ ਕਰਦਾ ਹੈ। ਭਾਈ ਤਿਲੋਕਾ ਜੀ ਕਹਿਣ ਲੱਗੇ ਕਿ ਰਾਜਕੁਮਾਰੀ ਜੀ! ਮੈਂ ਬਹੁਤ ਦਿਨਾਂ ਤੋਂ ਇਕੋ ਬਚਨ ਕਰ ਰਿਹਾ ਹਾਂ ਜਿਸ ਨੂੰ ਤੁਸੀਂ ਸਤਿ ਕਰਕੇ ਮੰਨ ਲਿਆ ਤਾਂ ਇਸ ਦੇ ਫਲਸਰੂਪ ਸਾਰੇ ਦੁਖਾਂ ਦਾ ਖਾਤਮਾ ਹੋ ਜਾਵੇਗਾ। ਮੈਂ ਤੁਹਾਨੂੰ ਸਮਝਾਉਣ ਦਾ ਯਤਨ ਕਰਦਾ ਹਾਂ ਕਿ ਤੁਸੀਂ ਪੰਜ ਤੱਤ ਦਾ ਸਰੀਰ ਨਹੀਂ ਹੋ। ਮੈਂ ਸਮਝਦਾ ਹਾਂ ਕਿ ਤੁਹਾਨੂੰ ਹੁਣ ਤਾਂ ਪੂਰੀ ਤਰ੍ਹਾਂ ਸਮਝ ਆ ਗਿਆ ਹੋਣਾ ਹੈ ਕਿ ਤੂੰ ਆਤਮਾ ਹੈਂ? ਰਾਜਕੁਮਾਰੀ ਝੱਟ ਹੀ ਕਹਿਣ ਲੱਗੀ, "ਭਲੇ ਪੁਰਸ਼ੋ! ਮੈਨੂੰ ਤਾਂ ਕੁਝ ਵੀ ਸਮਝ ਵਿਚ ਨਹੀਂ ਆਇਆ ਪਰ ਮੈਂ ਆਤਮਾ ਦਾ ਅੱਖਰ ਜ਼ਰੂਰ ਸਿੱਖ ਲਿਆ ਹੈ। ਪਹਿਲਾਂ ਮੈਂ ਆਪਣਾ ਨਾਮ ਦਸਿਆ ਕਰਦੀ ਸੀ, ਹੁਣ ਮੈਂ ਕਹਿ ਦਿਆ ਕਰਾਂਗੀ ਕਿ ਮੈਂ ਆਤਮਾ ਹਾਂ। ਪਰ ਮੈਂ ਸੱਚ ਆਖਦੀ ਹਾਂ ਕਿ ਮੈਨੂੰ ਨਹੀਂ ਸਮਝ ਵਿਚ ਆਇਆ ਕਿ ਮੈਂ ਕੀ ਹਾਂ? ਪਰ ਮੈਨੂੰ ਕੁਝ ਚਾਨਣਾ ਜਿਹਾ ਹੋ ਗਿਆ ਹੈ, ਹੁਣ ਮੈਂ ਆਪਣੇ ਆਪ ਨੂੰ ਇਹ ਰਾਜਕੁਮਾਰੀ ਨਹੀਂ ਸਮਝਦੀ, ਹੁਣ ਮੈਂ ਵਸਤਰਾਂ ਸਮੇਤ ਆਪਣੇ ਵਜੂਦ ਨੂੰ ਆਤਮਾ ਹੀ ਮੰਨਦੀ ਹਾਂ। ਜਦੋਂ ਮੈਂ ਸ਼ੀਸ਼ੇ ਦੇ ਸਾਮ੍ਹਣੇ ਖੜ੍ਹੀ ਹੁੰਦੀ ਹਾਂ ਮੈਨੂੰ ਬੜੀ ਖੁਸ਼ੀ ਹੁੰਦੀ ਹੈ ਕਿ ਮੈਨੂੰ ਪਤਾ ਲਗ ਗਿਆ ਹੈ ਕਿ ਮੈਂ ਰਾਜਕੁਮਾਰੀ ਨਹੀਂ, ਆਤਮਾ ਹਾਂ। ਇਸ ਤੋਂ ਅੱਗੇ ਮੈਨੂੰ ਸਮਝਣ ਦੀ ਲੋੜ ਹੀ ਨਹੀਂ।

ਹੇ ਸ੍ਰੇਸ਼ਟ ਪੁਰਸ਼! ਮੈਨੂੰ ਤਾਂ ਜੇ ਕੋਈ ਗੱਲ ਸਮਝ ਵਿਚ ਆਈ ਹੈ ਉਹ ਇਹ ਹੈ ਕਿ ਮੈਂ ਪਿਆਰ ਚਾਹੁੰਦੀ ਹਾਂ, ਇਸ ਤੋਂ ਅੱਗੇ ਹੋਰ ਮੈਨੂੰ ਕੋਈ ਸਮਝਣ ਦੀ ਲੋੜ ਨਹੀਂ। ਮੈਂ ਤਾਂ ਹੁਣ ਪਿਆਰ ਬਿਨਾਂ ਜਿਉਂ ਨਹੀਂ ਸਕਦੀ। ਤੂੰ ਮੈਨੂੰ ਇਕੱਲੀ ਛੱਡ ਕੇ ਨਾ ਜਾਈਂ। ਹੁਣ ਵੈਦ ਕਹਿੰਦੇ ਹਨ ਕਿ ਜ਼ਖਮ ਠੀਕ ਹੋ ਰਿਹਾ ਹੈ। ਮੈਨੂੰ ਬਹੁਤ ਖੁਸ਼ੀ ਹੋ ਰਹੀ ਹੈ ਅਤੇ ਮੈਂ ਅੰਦਰੋਂ ਅਰਦਾਸ ਕਰਦੀ ਹਾਂ ਕਿ ਐ ਪ੍ਰਦੇਸੀ ਜੀ! ਤੁਸੀਂ ਰਾਜ਼ੀ ਹੋ ਕੇ ਚਲੇ ਨਾ ਜਾਣਾ। ਮੈਂ ਤੁਹਾਨੂੰ ਆਪਣੇ ਅੰਦਰਲੀਆਂ ਭਾਵਨਾ ਦਸਦੀ ਹਾਂ ਕਿ ਤੁਸੀਂ ਛੇਤੀ-ਛੇਤੀ ਰਾਜ਼ੀ ਹੋ ਜਾਵੋਂ, ਮੈਂ ਤੁਹਾਨੂੰ ਸ਼ਾਹੀ ਵਸਤਰ ਪਹਿਨਾ ਕੇ ਇਕ ਪਾਸੇ ਤਲਵਾਰ ਪਹਿਨਾਵਾਂ ਅਤੇ ਦੂਜੇ ਪਾਸੇ ਤੀਰਾਂ ਦੇ ਭੱਥਿਆਂ ਸਮੇਤ ਕਮਾਨ ਲਟਕਾਵਾਂ। ਜੋ ਸਾਡੇ ਤਬੇਲੇ ਵਿਚ ਸਭ ਤੋਂ ਚੰਗਾ ਘੋੜਾ ਹੈ ਉਸ ਦੇ ਸੋਨੇ ਵਾਲੀ ਕਾਠੀ ਪੁਆ ਕੇ, ਚਾਂਦੀ ਦੀਆਂ ਛਣ-ਛਣ ਕਰਦੀਆਂ ਝਾਜਰਾਂ ਪਹਿਨਾ ਕੇ ਤੁਹਾਨੂੰ ਉਸ ਉਪਰ ਬਿਠਾਵਾਂ। ਫੇਰ ਆਪਾਂ ਜੰਗਲ ਵਿਚ ਚੱਲੀਏ, ਤੁਹਾਨੂੰ ਸਾਰਾ ਜੰਗਲ ਦਿਖਾਵਾਂ, ਤੁਸੀਂ ਸ਼ੇਰ, ਚੀਤੇ ਦੇਖੋ, ਜੰਗਲ ਦੀ ਖੂਬਸੂਰਤੀ ਦੇਖੋ। ਫੇਰ ਮੈਂ ਤੁਹਾਨੂੰ ਬਹੁਤ ਹੀ ਸ਼ਰਮਿੰਦੀ ਹੋਈ-ਹੋਈ ਉਥੇ ਲੈ ਕੇ ਜਾਵਾਂ ਜਿਥੇ ਮੈਂ ਤੁਹਾਨੂੰ ਸ਼ੇਰ ਸਮਝ ਕੇ ਬਾਣ ਮਾਰਿਆ ਸੀ। ਮੇਰੇ ਤੋਂ ਉਹ ਖੁਸ਼ੀਆਂ ਸਾਂਭੀਆਂ ਨਹੀਂ ਜਾਂਦੀਆਂ ਜੋ ਮੇਰੇ ਸਾਮ੍ਹਣੇ ਆ ਰਹੀਆਂ ਹਨ। ਮੈਂ ਕੀ ਦਸਾਂ, ਮੈਨੂੰ ਕੁਝ ਵੀ ਪਤਾ ਹੀ ਨਹੀਂ ਲਗ ਰਿਹਾ। ਮੈਨੂੰ ਐਉਂ ਲਗਦਾ ਹੈ ਕਿ ਤੇਰੇ ਤੋਂ ਵਿਛੜ ਕੇ ਸ਼ਾਇਦ ਜਿਉਂਦੀ ਨਾ ਰਹਾਂ। ਮੇਰੇ ਅੰਦਰ ਇਕ ਹੌਲ ਪੈ ਜਾਂਦਾ ਹੈ ਕਿ ਇਹ ਪ੍ਰਦੇਸੀ ਰਾਜ਼ੀ ਹੋ ਕੇ ਆਪਣੇ ਘਰ ਨੂੰ ਨਾ ਚਲਿਆ ਜਾਵੇ। ਮੈਨੂੰ ਕੁਝ ਵੀ ਨਹੀਂ ਸਮਝ ਆ ਰਹੀ ਮੈਂ ਕੀ ਕਰਾਂ। ਪਹਿਲਾਂ ਮੈਨੂੰ ਮਾਂ ਬਾਪ ਨਾਲ ਬਹੁਤ ਪਿਆਰ ਸੀ, ਮੈਂ ਨੱਠ-ਨੱਠ ਕੇ ਉਨ੍ਹਾਂ ਦੀ ਗੋਦੀ ਵਿਚ ਬੈਠਦੀ ਸੀ। ਪਰ ਮੈਨੂੰ ਤੂੰ ਐਨੇ ਉਚੇ ਪਿਆਰ ਦੇ ਮੰਡਲ ਵਿਚ ਪਹੁੰਚਾ ਦਿਤਾ ਹੈ, ਮੈਨੂੰ ਲਗਦਾ ਹੈ ਕਿ ਸਾਰੇ ਸੰਸਾਰ ਵਿਚ ਪਿਆਰ ਹੀ ਪਿਆਰ ਹੈ। ਜੰਗਲੀ ਬੂਟਿਆਂ, ਫੁਲਾਂ, ਆਬਸ਼ਾਰਾਂ, ਮਾਂ-ਬਾਪ, ਘੋੜੇ-ਘੋੜੀਆਂ, ਹਾਥੀ ਹੋਰ ਸਾਰੇ ਜੀਵ ਮੈਂ ਹੀ ਹਾਂ। ਮੈਨੂੰ ਆਪਣਾ ਆਪ ਲਗਦੇ ਹਨ। ਹੁਣ ਮੇਰੀ ਸੁਰਤ ਉਸ ਤਰ੍ਹਾਂ ਦੀ ਨਹੀਂ ਰਹੀ ਜਿਹੋ ਜਿਹੀ ਪਹਿਲਾਂ ਸੀ। ਮੈਂ ਇਕ ਬੇਨਤੀ ਕਰਦੀ ਹਾਂ ਕਿ ਮੈਂ ਤੇਰਾ ਦਰਸ਼ਨ ਦੇਖ ਕੇ ਹੀ ਜਿਉਂਦੀ ਹਾਂ। ਜਦੋਂ ਤੂੰ ਬੇਹੋਸ਼ ਹੋ ਜਾਂਦਾ ਹੈਂ, ਮੈਂ ਟਿਕਟਕੀ ਲਗਾ ਕੇ ਇਸ ਗੱਲ ਦੀ ਪ੍ਰਤੀਤ ਕਰਦੀ ਹਾਂ ਕਿ ਤੂੰ ਹੁਣ ਅੱਖ ਝਪਕੇਂਗਾ, ਹੁਣ ਨੇਤਰ ਖੋਲ੍ਹੇਂਗਾ ਅਤੇ ਚਿਹਰੇ ਤੇ ਮੁਸਕਰਾਹਟ ਆ ਕੇ ਮੁਖ ਤੋਂ ਵਾਹਿ.......ਗੁਰੂ......., ਕਹੇਂਗਾ। ਉਹ ਸਮਾਂ ਮੈਨੂੰ ਕਿੰਨਾ ਚੰਗਾ ਲਗਦਾ ਹੈ ਜਿਸ ਦੇ ਬਾਰੇ ਮੈਨੂੰ ਦਸਣਾ ਨਹੀਂ ਆਉਂਦਾ। ਮੇਰੇ

ਅੰਦਰ ਮੱਲੋ-ਮੱਲੀ ਇਹ ਭਾਵਨਾ ਪੈਦਾ ਹੁੰਦੀ ਹੈ ਕਿ ਤੁਸੀਂ ਛੇਤੀ ਤੋਂ ਛੇਤੀ ਤੰਦਰੁਸਤ ਹੋਵੋਂ। ਮੈਂ ਇਕ ਬੇਨਤੀ ਕਰਦੀ ਹਾਂ ਕਿ ਦੇਖੀਂ ਕਿਤੇ ਮੈਨੂੰ ਛੱਡ ਕੇ ਨਾ ਚਲੇ ਜਾਣਾ। ਛੱਡ ਕੇ ਜਾਣ ਨਾਲੋਂ ਕਿਤੇ ਚੰਗਾ ਹੈ ਕਿ ਮੈਨੂੰ ਤੁਸੀਂ ਆਪਣੇ ਹੱਥੀ ਹੀ ਖਤਮ ਕਰ ਦੇਵੋਂ। ਮੈਨੂੰ ਆਪਣੇ ਦੋਸ਼ ਦੀ ਸਜ਼ਾ ਭੀ ਮਿਲ ਜਾਵੇਗੀ ਤੇ ਮਰ ਕੇ ਵਿਛੋੜੇ ਦੇ ਸਲ੍ਹ ਸਹਿਣ ਤੋਂ ਭੀ ਬਚ ਜਾਵਾਂਗੀ। ਮੈਂ ਤੇਰੇ ਸਾਮ੍ਹਣੇ ਰਾਜਕੁਮਾਰੀ ਨਹੀਂ, ਮੈਂ ਇਕ ਦਾਸੀ ਹਾਂ ਜਿਸ ਨੇ ਇਕ ਬਹੁਤ ਭਾਰੀ ਗੁਨਾਹ ਕੀਤਾ, ਤੈਨੂੰ ਬਾਣ ਮਾਰ ਕੇ ਕਿੰਨੇ ਦੁਖ ਵਿਚ ਪਾਇਆ। ਮੈਂ ਪੂਰੀ ਤਰ੍ਹਾਂ ਨਿਰਮਾਣ ਹੋ ਗਈ ਹਾਂ, ਮੇਰੇ ਮਨ ਵਿਚ ਕਿੰਨਾ ਚਾਓ ਹੈ ਕਿ ਮੈਂ ਤੇਰੀ ਚਾਕਰ ਬਣ ਕੇ ਕਾਰ ਕਮਾਵਾਂ। ਮੇਰੇ ਮਾਤਾ ਪਿਤਾ ਤੈਨੂੰ ਦੇਖ ਕੇ ਕਿੰਨੇ ਖੁਸ਼ ਹੋਣਗੇ। ਜਦੋਂ ਇਨ੍ਹਾਂ ਚਾਵਾਂ ਮਲ੍ਹਾਰਾਂ ਵਿਚ ਝਰਨ੍ਹਾਟਾਂ ਖਾਂਦੀ ਤਾਂ ਮੇਰੇ ਅੰਦਰ ਇਕ ਡਬੋ ਜਿਹਾ ਭੀ ਪੈ ਜਾਂਦਾ ਹੈ ਅਤੇ ਸਹਿਮ ਨਾਲ ਮੈਂ ਸੁੰਘੜ ਜਾਂਦੀ ਹਾਂ ਕਿ ਜੇ ਇਹ ਪ੍ਰਦੇਸੀ ਰਾਜ਼ੀ ਹੋ ਕੇ ਚਲਿਆ ਗਿਆ ਫਿਰ ਮੇਰਾ ਕੀ ਹਾਲ ਹੋਵੇਗਾ, ਮੈਂ ਤਾਂ ਉਸੇ ਸਮੇਂ ਇਸ ਬ੍ਰਿਹੋਂ ਸੱਟ ਨਾਲ ਮਰ ਜਾਵਾਂਗੀ।

ਹੇ ਭਲੇ ਪੁਰਸ਼! ਮੈਂ ਤੇਰੀ ਬੇਹੋਸ਼ੀ ਵਿਚ ਪਹਿਰਾਂ ਬੱਧੀ ਤੇਰੀ ਚਾਰਪਾਈ ਪਾਸ ਬੈਠੀ ਰਹਿੰਦੀ ਹਾਂ ਮੇਰੇ ਮਾਂ ਬਾਪ ਆਉਂਦੇ ਹਨ ਉਹ ਦੇਖਦੇ ਹਨ। ਮੈਂ ਸੁਣਿਆ ਹੈ ਕਿ ਮੇਰੇ ਰਾਠ ਪਿਤਾ ਜੀ ਮੇਰੀ ਮਾਤਾ ਨੂੰ ਕਹਿ ਰਹੇ ਸੀ ਕਿ ਕਾਕੀ ਨੂੰ ਇਸ ਪ੍ਰਦੇਸੀ ਨਾਲ ਪਿਆਰ ਹੋ ਗਿਆ ਹੈ। ਇਸ ਨੇ ਬਹੁਤ ਦੁਖ ਮੰਨਣਾ ਹੈ ਜੇ ਇਹ ਸਰੀਰ ਛੱਡ ਗਿਆ। ਮੈਂ ਵੈਦ ਜੀ ਨੂੰ ਕਿਹਾ ਹੈ ਕਿ ਮਹਿੰਗੇ ਤੋਂ ਮਹਿੰਗਾ ਕੁਸ਼ਤਾ ਲਿਆ ਕੇ ਇਸ ਨੂੰ ਦਿਓ, ਇਹ ਤੁਰਨ ਫਿਰਨ ਲਗ ਜਾਵੇ।

ਭਾਈ ਤਿਲੋਕਾ ਜੀ ਨੇ ਸਾਰੇ ਬਚਨ ਸੁਣੇ ਅਤੇ ਸਮਝ ਗਏ ਕਿ ਇਸ ਭੋਲੀ ਲੜਕੀ ਨੂੰ ਮੇਰੇ ਵਜੂਦ ਨਾਲ ਪਿਆਰ ਹੋ ਗਿਆ। ਇਹ ਮੈਨੂੰ ਸਮਝ ਨਹੀਂ ਸਕੀ ਪਰ ਸ਼ੁਕਰ ਹੈ ਕਿ ਇਸਦੇ ਪਿਆਰ ਵਿਚ ਪਵਿਤਰਤਾ ਹੈ, ਸ਼ੁਧਤਾ ਹੈ, ਉਚ ਆਚਰਣਤਾ ਹੈ, ਇਹੀ ਪਿਆਰ ਜਦੋਂ ਨਾਮ ਸਿਮਰਨ ਵਲ ਪਲਮੇਗਾ ਤਾਂ ਪਿਆਰ ਦੇ ਖਿਚੇ ਹੋਏ ਗੁਰੂ ਨਾਨਕ ਪਾਤਸ਼ਾਹ ਇਥੇ ਜ਼ਰੂਰ ਆਉਣਗੇ। ਭਾਈ ਤਿਲੋਕਾ ਜੀ ਬੋਲੇ ਕਿ ਬੀਬਾ! ਤੇਰੀਆਂ ਮੈਂ ਸਾਰੀਆਂ ਭਾਵਨਾਵਾਂ ਸਮਝੀਆਂ ਹਨ ਪਰ ਤੂੰ ਜੋ ਮੇਰੇ ਤੋਂ ਬਚਨ ਲੈਂਦੀ ਹੈਂ ਕਿ ਤੂੰ ਮੈਨੂੰ ਛੱਡ ਕੇ ਨਾ ਜਾਈਂ, ਬੀਬਾ! ਮੈਂ ਤਾਂ ਹੁਕਮੀ ਬੰਦਾ ਹਾਂ। ਮੇਰੇ ਸਤਿਗੁਰੂ ਦਾ ਬਚਨ ਮੇਰੇ ਸੰਸਾਰ ਤੋਂ ਜਾਣ ਦਾ ਹੈ। ਇਕ ਗੱਲ ਯਾਦ ਰੱਖੀਂ, ਮੈਂ ਸਰੀਰ ਛੱਡ ਕੇ ਵੀ ਜਿਉਂਦਾ ਰਹਿਣਾ ਹੈ ਪਰ ਜੋ ਅੱਖ ਤੇਰੇ ਕੋਲ ਹੈ ਇਨ੍ਹਾਂ ਨਾਲ ਮੈਂ ਤੈਨੂੰ ਨਜ਼ਰ ਨਹੀਂ ਆਉਣਾ। ਮੈਂ ਤੇਰੇ ਅੰਦਰ ਵੀ ਹੋਵਾਂਗਾ ਅਤੇ ਬਾਹਰ ਵੀ ਹੋਵਾਂਗਾ ਪਰ ਜੇ ਤੂੰ ਮੈਨੂੰ ਮਿਲਣਾ ਹੈ ਤਾਂ ਮੈਂ ਤੈਨੂੰ ਦਸਦਾ ਹਾਂ ਕਿ ਨਾ ਹੀ ਮੈਂ ਸਰੀਰ ਵਿਚ ਰਲਿਆ ਹੋਇਆ ਪਾਣੀ ਹਾਂ, ਨਾ ਹੀ ਮੈਂ ਤੱਤਾਂ ਵਿਚੋਂ ਅਗਨੀ ਤੱਤ ਹਾਂ, ਨਾ ਹੀ ਮੈਂ ਹਵਾ ਹਾਂ, ਮੈਂ ਤਾਂ ਜੋਤ ਸਰੂਪ ਹਾਂ, ਮੇਰਾ ਨਾਸ਼ ਕਦੇ ਨਹੀਂ ਹੋਣਾ। ਮੈਂ ਸਦੀਵ-ਸਦੀਵ ਹਾਂ ਪਰ ਇਕ ਗੱਲ ਯਾਦ ਰੱਖ, ਇਸ ਦੇਹ ਵਾਲੇ ਸਰੀਰ ਜਿਸ ਵਿਚ ਤੂੰ ਐਨਾ ਪਿਆਰ ਪਾ ਬੈਠੀ ਹੈਂ ਇਸ ਨੇ ਬਿਨਸ ਜਾਣਾ ਹੈ। ਇਸ ਵਿਚੋਂ ਹੁਕਮ ਦੇ ਨਾਲ ਮੈਂ ਨਿਕਲ ਜਾਣਾ ਹੈ। ਮੈਂ ਨਿਰੋਲ ਜੋਤ ਹਾਂ, ਮੈਂ ਪਰਮ ਜਿੰਦ ਨਾਲ ਰਲਿਆ ਹੋਇਆ ਪਰਮ ਆਪਾ ਹਾਂ। ਜੋਤ ਸਦੀਵੀ ਹੋਂਦ ਹੋਇਆ ਕਰਦੀ ਹੈ, ਇਹ ਸਦਾ ਕਾਇਮ ਰਹਿੰਦੀ ਹੈ, ਇਕ ਰਸ ਰਹਿੰਦੀ ਹੈ, ਸਤਿ ਹੈ, ਚੇਤਨ ਹੈ, ਪੂਰਨ ਅਨੰਦ ਹੈ। ਜਿਹੜੇ ਪਿਆਰ ਦਾ ਅਨੁਭਵ ਤੂੰ ਕਰ ਰਹੀ ਹੈਂ, ਇਹ ਤੇਰੇ ਅੰਦਰ ਜੋ ਆਤਮਾ ਹੈ ਉਸਦਾ ਪ੍ਰਕਾਸ਼ ਛੇਤੀ ਹੀ ਹੋਣ ਵਾਲਾ ਹੈ। ਤੈਨੂੰ ਉਹ ਅੱਖ ਮਿਲ ਜਾਣੀ ਹੈ, ਉਹ ਪਿਆਰ ਜਿਸ ਨੂੰ ਤੂੰ ਦਰਖਤਾਂ ਦੇ ਪਤਿਆ ਵਿਚ, ਪਾਣੀਆਂ ਦੀਆਂ ਆਬਸ਼ਾਰਾਂ ਵਿਚ, ਬੁਲਬੁਲ ਦੇ ਗੀਤਾਂ ਵਿਚ, ਕੋਇਲ ਦੇ ਪਿਆਰ ਭਰੇ ਗੀਤਾਂ ਵਿਚ, ਹਰ ਚੀਜ਼ ਵਿਚ ਅਨੁਭਵ ਕਰ ਸਕੇਗੀ। ਜਦੋਂ ਉਹ ਅੱਖ ਤੈਨੂੰ ਮਿਲ ਗਈ, ਉਹ ਕੰਨ ਤੈਨੂੰ ਮਿਲ ਗਏ ਉਸ ਵੇਲੇ ਤੂੰ ਉਥੇ ਹੀ ਆ ਜਾਵੇਂਗੀ ਜਿਥੇ ਜਾ ਕੇ ਮੈਂ ਰਹਿਣਾ ਹੈ। ਉਥੇ ਦ੍ਵੈਸ਼ ਨਹੀਂ ਹੈ, ਝੂਠ ਕੋਈ ਨਹੀਂ ਹੈ। ਉਥੇ ਜਾ ਕੇ ਇਕ ਹੋ ਜਾਣਾ ਹੈ। ਤੂੰ ਮੈਨੂੰ ਸਰੀਰ ਕਰਕੇ ਨਾ ਦੇਖ, ਮੈਂ ਇਹਦੇ ਵਿਚ ਰਹਿੰਦਾ ਹਾਂ, ਉਸਨੂੰ ਪਛਾਣ। ਤੂੰ ਵੀ ਆਪਣਾ ਆਪ ਸਰੀਰ ਕਰਕੇ ਨਾ ਦੇਖ, ਤੂੰ ਇਸ ਵਿਚ ਰਹਿਣ ਵਾਲੀ ਹੈਂ। ਤੂੰ ਮੇਰਾ ਬਚਨ ਮੰਨੀ ਜਿਸ ਰਸਤੇ ਰਾਹੀਂ ਮੈਂ ਇਥੇ ਪਹੁੰਚਿਆ ਹਾਂ, ਉਹ ਮੈਂ ਤੈਨੂੰ ਦਸਾਂਗਾ। ਉਸ ਰਸਤੇ ਤੇ ਦ੍ਰਿੜ੍ਹਤਾ ਨਾਲ ਚੱਲੀਂ।

ਪਰ ਅਜੀਬ ਗੱਲ ਹੋ ਰਹੀ ਹੈ। ਉਹ ਬਾਰ-ਬਾਰ ਕਹਿ ਰਹੀ ਹੈ ਕਿ ਮੈਨੂੰ ਛੱਡ ਕੇ ਨਾ ਜਾਈਂ, ਭਾਈ ਤਿਲੋਕਾ ਜੀ ਗਿਆਨ ਦ੍ਰਿਸ਼ਟੀ ਨਾਲ ਉਸ ਨੂੰ ਸਮਝਾਉਣ ਦਾ ਯਤਨ ਕਰ ਰਹੇ ਹਨ।

ਉਸ ਵੇਲੇ ਆਪ ਨੇ ਸਮਝਾਉਣ ਲਈ ਕਿਹਾ ਕਿ ਇਹ ਜੋ ਸਰੀਰ ਹੈ ਇਹ ਪੰਜ ਤੱਤਾਂ ਦਾ ਬਣਿਆ ਹੋਇਆ ਹੈ। ਜਦੋਂ ਇਸ ਵਿਚ ਰੂਹ ਦਾਖਲ ਹੋ ਜਾਂਦੀ ਹੈ ਜਿਸਨੂੰ ਅਸੀਂ ਜੀਵ ਆਤਮਾ ਆਖਦੇ ਹਾਂ, ਇਹ ਸਰੀਰ, ਇਹ ਦੇਹ ਉਸਦੇ ਦੁਆਲੇ ਲਿਪਟ ਜਾਂਦੀ ਹੈ। ਦੋ ਰੂਪ ਤੋਂ ਇਕ ਰੂਪ ਹੋ ਜਾਂਦੇ ਹਨ ਉਸ ਜੀਵ ਨੂੰ ਉਸ ਦੀ ਸੱਤਾ ਰਾਹੀਂ ਦੇਹ ਵਿਚ ਆਉਣ ਵਾਲੇ ਭੋਗਾਂ ਬਿਲਾਸਾਂ ਦੇ ਅਨੰਦ ਦੀ ਖਿੱਚ ਪ੍ਰਗਟ ਕਰਦੀ ਹੈ। ਉਸ ਨੂੰ ਕਹਿੰਦੀ ਹੈ ਕਿ ਤੈਨੂੰ ਦਿਸਦਾ ਨਹੀਂ ਹੈ ਪਰ ਦੇਖ ਤੂੰ ਮੇਰਾ ਸਾਥੀ ਬਣਿਆ ਹੈਂ ਤੇ ਮੈਂ ਤੈਨੂੰ ਅੱਖਾਂ ਰਾਹੀਂ ਕਿੰਨੇ ਦ੍ਰਿਸ਼ ਦਿਖਾ ਰਹੀ ਹਾਂ, ਕਿੰਨੀਆਂ ਖੂਬਸੂਰਤ ਵਾਦੀਆਂ ਦਿਖਾ ਰਹੀ ਹਾਂ, ਕੰਨਾਂ ਰਾਹੀਂ ਕਿੰਨੇ ਮਿੱਠੇ ਗੀਤ ਸੁਣਾ ਰਹੀ ਹਾਂ, ਰਸਨਾ ਰਾਹੀਂ ਕਿੰਨੇ ਸੋਹਣੇ-ਸੋਹਣੇ ਸੁਆਦੂ ਭੋਜਨਾਂ ਦਾ ਅਨੁਭਵ ਕਰਾ ਰਹੀ ਹਾਂ। ਨਾਸਕਾ ਰਾਹੀਂ ਕਿੰਨੀਆਂ ਸੁਗੰਧੀਆਂ ਦਾ ਅਨੁਭਵ ਕਰਾ ਰਹੀ ਹਾਂ, ਆਪਣੇ ਸਪਰਸ਼ ਰਾਹੀਂ ਤੈਨੂੰ ਕਿੰਨੇ ਅਨੰਦ ਵਿਚ, ਮਧੁਰਤਾ ਵਿਚ ਲਿਜਾ ਰਹੀ ਹਾਂ। ਮੇਰੇ ਵਿਚ ਕਿੰਨੇ ਭੋਗ ਹਨ, ਹਰ ਤਰ੍ਹਾਂ ਨਾਲ ਮੈਂ ਤੇਰੀ ਸੇਵਾ ਕਰ ਰਹੀ ਹਾਂ ਪਰ ਇਕ ਗੱਲ ਤੂੰ ਮੇਰੀ ਮੰਨ ਕਿ ਮੇਰੀਆਂ ਇਨ੍ਹਾਂ ਸੇਵਾਵਾਂ ਦੀ ਕਦਰ ਕਰ, ਮੈਂ ਤੇਰੇ ਉਤੋਂ ਘੋਲ ਘੁਮਾਈ ਹੋ ਰਹੀ ਹਾਂ, ਮੈਂ ਤੈਨੂੰ ਆਪਣਾ ਸਰੂਪ ਹੀ ਬਣਾ ਲਿਆ ਹੈ। ਮੈਨੂੰ ਬਹੁਤ ਖੁਸ਼ੀ ਹੁੰਦੀ ਹੈ ਜਦੋਂ ਮੈਂ ਤੈਨੂੰ ਦੇਖਦੀ ਹਾਂ ਕਿ ਤੂੰ ਮੇਰੇ ਨਾਲ ਘੁਲ ਮਿਲ ਗਿਆ ਹੈਂ। ਮੈਨੂੰ ਕਿੰਨੀ ਪ੍ਰਸੰਨਤਾ ਹੁੰਦੀ ਹੈ ਜਦੋਂ ਤੂੰ ਕਹਿੰਦਾ ਹੈ ਕਿ ਮੈਂ ਦੇਹ ਹਾਂ। ਮੈਨੂੰ ਇਸ ਗੱਲ ਦੀ ਬਹੁਤ ਖੁਸ਼ੀ ਹੁੰਦੀ ਹੈ ਕਿ ਮੇਰੇ ਤੇ ਤੇਰੇ ਵਿਚ ਫਰਕ ਨਹੀਂ ਹੈ। ਪਰ ਮੇਰੇ ਅੰਦਰ ਇਕ ਡਰ ਚਲ ਰਿਹਾ ਹੈ ਕਿ ਤੂੰ ਮੈਨੂੰ ਛੱਡ ਕੇ ਚਲਿਆ ਜਾਵੇਂਗਾ। ਮੈਨੂੰ ਛੱਡ ਕੇ ਨਾ ਜਾਈਂ ਮੈਂ ਤੇਰੀ ਬਾਂਦੀ ਹਾਂ, ਜੋ ਕਹੇਗਾ ਉਹ ਮੈਂ ਕਾਰ ਕਰਨ ਨੂੰ ਤਿਆਰ ਹਾਂ।

ਪਰ ਉਹ ਜੀਵ ਕਦੇ-ਕਦੇ ਮਹਾਂਪੁਰਸ਼ਾਂ ਦੀ ਸੰਗਤ ਵਿਚ ਜਾ ਕੇ ਆਪਣੇ ਆਪ ਨੂੰ ਦੇਹ ਤੋਂ ਵਖਰਾ ਵਜੂਦ ਮੰਨ ਲੈਂਦਾ ਹੈ ਅਤੇ ਇਹ ਵੀ ਜਾਣ ਜਾਂਦਾ ਹੈ ਕਿ ਮੈਂ ਕਰਮ ਅਤੇ ਕਿਰਤ ਦਾ ਬੰਨ੍ਹਿਆ ਹਾਂ, ਸੰਜੋਗ ਤੇ ਵਿਜੋਗ ਦੇ ਨਿਯਮ ਅਧੀਨ ਹੁਕਮ ਵਿਚ ਆਉਂਦਾ ਹਾਂ ਅਤੇ ਹੁਕਮ ਵਿਚ ਚਲਿਆ ਜਾਂਦਾ ਹਾਂ। ਭਾਵ ਮੈਂ ਦੇਹ ਦੇ ਭੋਗਾਂ ਦੇ ਵਿਚ ਲਿਪਤ ਹੋਇਆ ਹੋਇਆ ਆਪਣੇ ਆਪ ਨੂੰ ਇਹ ਵੀ ਕਹਿ ਦਿੰਦਾ ਹਾਂ ਕਿ ਮੈਂ ਮਰ ਜਾਣਾ ਹੈ, ਮੈਂ ਦੇਹ ਛੱਡ ਜਾਣੀ ਹੈ ਅਤੇ ਇਹ ਵੀ ਮੈਂ ਤਾਂ ਕਹਿੰਦਾ ਹਾਂ ਜੇ ਕੋਈ ਤੱਤ ਬੇਤਾ ਮਹਾਂਪੁਰਸ਼ ਮੈਨੂੰ ਦੇਹਵਾਦ ਤੋਂ ਛੁਡਾ ਕੇ ਮੇਰੇ ਅਸਲੀ ਸਰੂਪ ਦਾ ਗਿਆਨ ਕਰਾ ਦੇਵੇ। ਸੋ ਇਹ ਜੀਵ ਦੇਹ ਦੀਆਂ ਕੀਤੀਆਂ ਬੇਨਤੀਆਂ ਸੁਣ ਕੇ ਹਸ ਪੈਂਦਾ ਹੈ। ਇਹ ਜਾਣਦਾ ਹੈ ਕਿ ਮੈਂ ਚਲੇ ਜਾਣਾ ਹੈ, ਦੇਹੀ ਨੂੰ ਇਸ ਗੱਲ ਦਾ ਭੇਤ ਨਹੀਂ ਦਿੰਦਾ। ਜਦੋਂ ਹੁਕਮ ਵਿਚ ਬੁਲਾ ਲਿਆ ਜਾਂਦਾ ਹੈ, ਉਸ ਵੇਲੇ ਇਹ ਦੇਹ ਨੂੰ ਛੱਡਣ ਦੀ ਤਿਆਰੀ ਕਰਦਾ ਹੈ। ਇਹ ਸੁੰਦਰ ਦੇਹ ਬੇਨਤੀਆਂ ਕਰਦੀ ਹੈ ਕਿ ਮੈਂ ਤੇਰੇ ਵਾਸਤੇ ਸਾਰੀ ਜ਼ਿੰਦਗੀ ਕੁਰਬਾਨ ਕਰ ਦਿਤੀ, ਕਿੰਨੇ ਵਿਸ਼ਿਆਂ ਦੇ ਅਨੰਦ ਭੋਗਾਏ, ਅੱਖੀਆਂ ਰਾਹੀਂ ਕਿੰਨਾ ਕੁਝ ਦਿਖਾਇਆ, ਕੰਨਾਂ ਰਾਹੀਂ ਕਿੰਨੇ ਸੋਹਣੇ ਗੀਤ ਸੁਣਾਏ, ਜਿਹਭਾ ਰਾਹੀਂ ਤਰ੍ਹਾਂ-ਤਰ੍ਹਾਂ ਦੇ ਸੁਆਦ ਚਖਾਏ, ਨਾਸਕਾ ਰਾਹੀਂ ਕਿੰਨੀ ਸੁਗੰਧੀ ਅਤੇ ਸਪਰਸ਼ ਰਾਹੀਂ ਕਿੱਡੇ ਵੱਡੇ ਭੋਗਾਂ ਵਿਚ ਤੈਨੂੰ ਅਨੰਦ ਕਰਾਇਆ। ਪਰ ਤੂੰ ਮੇਰੀ ਕਦਰ ਨਹੀਂ ਜਾਣੀ। ਤੂੰ ਮੈਨੂੰ ਕਦੇ ਭਰੋਸਾ ਨਹੀਂ ਦਿਵਾਇਆ ਕਿ ਮੈਂ ਤੈਨੂੰ ਛੱਡ ਕੇ ਨਹੀਂ ਜਾਵਾਂਗਾ। ਉਸ ਵੇਲੇ ਜੀਵ ਹਸਦਾ ਹੈ ਕਿ ਮੈਂ ਤਾਂ ਕਈ ਦੇਹਾਂ ਵਿਚ ਅਨੰਦ ਮਾਣਦਾ ਫਿਰਿਆ ਹਾਂ। ਦੁਖ ਭੀ ਦੇਖੇ ਹਨ, ਸੁਖਾਂ ਦੇ ਝੂਟੇ ਭੀ ਲਏ ਹਨ। ਉਹ ਦੇਹ ਕਹਿੰਦੀ ਹੈ ਕਿ ਤੇਰੇ ਆਸਰੇ ਹੀ ਮੇਰੀਆਂ ਅੱਖਾਂ ਦੇਖਦੀਆਂ ਹਨ, ਤੇਰੇ ਆਸਰੇ ਹੀ ਮੈਂ ਸਰੀਰਕ ਭੋਗ ਭੋਗਦੀ ਹਾਂ, ਤੇਰੇ ਆਸਰੇ ਹੀ ਮੇਰਾ ਮਾਣ ਹੈ, ਮੇਰੀ ਕੀਮਤ ਹੈ, ਜੇ ਤੂੰ ਹੈਂ ਤਾਂ ਮੇਰੇ ਸਾਰੇ ਅੰਗ ਅਮੁੱਲ ਹਨ, ਤੇਰੇ ਬਿਨਾਂ ਨਾ ਮੇਰੀਆਂ ਅੱਖਾਂ ਨੇ ਵੇਖਣਾ ਹੈ, ਨਾ ਕੰਨਾਂ ਨੇ ਸੁਣਨਾ ਹੈ, ਮੇਰੀ ਸੁੰਦਰਤਾ ਖਿਨ ਵਿਚ ਮੁਰਝਾ ਜਾਣੀ ਹੈ, ਮੈਨੂੰ ਛੇਤੀ ਤੋਂ ਛੇਤੀ ਮੇਰੇ ਨਾਲ ਪਿਆਰ ਕਰਨ ਵਾਲੇ ਸਬੰਧੀਆਂ ਨੇ ਘਰੋਂ ਕੱਢ ਕੇ ਮਸਾਣਾਂ ਵਿਚ ਲੈ ਜਾਣਾ ਹੈ। ਦੇਖ ਪਿਆਰਿਆ! ਤੇਰੇ ਬਿਨਾਂ ਮੈਂ ਮਿਟੀ ਬਣ ਜਾਣਾ ਹੈ, ਮੈਨੂੰ ਕਿਸੇ ਨੇ ਜਲਾ ਦੇਣਾ ਹੈ, ਕਿਸੇ ਨੇ ਪਾਣੀ ਵਿਚ ਰੋੜ੍ਹ ਦੇਣਾ ਹੈ ਅਤੇ ਕਿਸੇ ਨੇ ਕਾਵਾਂ ਕੁਤਿਆਂ ਦੇ ਖਾਣ ਨੂੰ ਸੁੱਟ ਦੇਣਾ ਹੈ। ਮੇਰਾ ਬੁਰਾ ਹਾਲ ਹੋ ਜਾਵੇਗਾ, ਤੂੰ ਮੇਰੇ ਪਰਉਪਕਾਰਾਂ ਨੂੰ ਕਦੇ ਤਾਂ ਯਾਦ ਰੱਖ ਤੇ ਕਦੇ ਤਾਂ ਕਹਿ ਕਿ ਮੈਂ ਤੈਨੂੰ ਛੱਡ ਕੇ ਨਹੀਂ ਜਾਂਦਾ।

ਉਸ ਵੇਲੇ ਜੀਵ ਹਸਦਾ ਹੈ ਕਿਉਂਕਿ ਉਹ ਜਾਣਦਾ ਹੈ ਕਿ ਮੈਂ ਇਸ ਦੇਹ ਵਿਚ ਸਦਾ ਨਹੀਂ ਰਹਿਣਾ। ਮੈਂ ਚਲਿਆ ਜਾਣਾ ਹੈ, ਇਸ ਦੇਹ ਨੂੰ ਨਾ ਹੀ ਆਤਮ ਵਸਤੂ ਦਾ ਗਿਆਨ ਹੈ, ਨਾ ਹੀ ਇਹ ਜੀਵ ਆਤਮਾ ਵਸਤੂ ਤਕ ਪਹੁੰਚ ਸਕਦਾ ਹੈ। ਉਹ ਵੀ ਦੇਹ ਛੱਡ ਕੇ ਭਟਕਦਾ ਫਿਰਦਾ ਹੈ, ਕਦੇ ਕੋਈ ਦੇਹ ਧਾਰਦਾ ਹੈ, ਕਦੇ ਕੋਈ। ਇਸ ਨੂੰ ਦੇਹੀ ਵਿਚ ਸਮਾਏ ਹੋਏ ਨਾਮ ਦਾ ਪਤਾ ਨਹੀਂ ਚਲਦਾ ਅਤੇ

ਵਾਸ਼ਨਾਵਾਂ ਦੀਆਂ ਪੈਦਾ ਕੀਤੀਆਂ ਭੁੱਖਾਂ ਅਤੇ ਪਿਆਸਾਂ ਨਾਲ ਪੀੜਤ ਹੈ। ਇਹ ਦੇਹ ਬਚਪਨ ਤੋਂ ਜੁਆਨੀ ਵਿਚ ਆਈ, ਜੁਆਨੀ ਤੋਂ ਬੁਢੇਪੇ ਵਿਚ ਚਲੀ ਗਈ। ਇਸ ਦੇ ਸਾਥੀ ਇਸ ਨੂੰ ਛੱਡਣ ਲਗ ਗਏ। ਕੰਨਾਂ ਤੋਂ ਘੱਟ ਸੁਣਨ ਲਗ ਗਿਆ। ਜੀਭਾ ਤੋਂ ਥਥਲਾ ਕੇ ਬੋਲਣ ਲਗ ਗਿਆ। ਹੱਥ ਪੈਰ ਕੰਬਣ ਲਗ ਗਏ, ਇਸ ਦੇਹੀ ਨੂੰ ਪਤਾ ਲਗ ਗਿਆ ਕਿ ਮੇਰੀ ਬੇਬਸੀ ਦੇਖ ਕੇ ਇਹ ਜੀਵ ਭੀ ਮੈਨੂੰ ਛੱਡ ਕੇ ਚਲਿਆ ਜਾਵੇਗਾ। ਇਸਤ੍ਰੀ ਰੂਪ ਦੇਹੀ ਬੇਨਤੀ ਕਰਦੀ ਹੈ ਕਿ ਮੇਰੇ ਵਿਚ ਨਾਮ ਸਮਾਇਆ ਹੋਇਆ ਹੈ, ਤੂੰ ਉਸ ਦਾ ਅਨੰਦ ਮਾਣ ਫੇਰ ਤੈਨੂੰ ਬਹੁਤੀਆਂ ਦੇਹਾਂ ਵਿਚ ਜਾਣ ਦੀ ਲੋੜ ਨਹੀਂ ਰਹੇਗੀ। ਮੈਂ ਤੈਨੂੰ ਸਤਿਸੰਗ ਵਿਚ ਲੈ ਜਾਂਦੀ ਹਾਂ, ਉਥੇ ਤੂੰ ਤੱਤ ਬੇਤੇ ਮਹਾਂਪੁਰਸ਼ਾਂ ਦੇ ਬਚਨ ਸੁਣ ਕੇ ਆਤਮ ਵਸਤੂ ਨੂੰ ਪ੍ਰਾਪਤ ਕਰ। ਮੈਂ ਤੈਨੂੰ ਵਿਸ਼ਿਆਂ ਵਿਚ ਲਾ ਛੱਡਿਆ, ਇਹ ਮੇਰੀ ਬੜੀ ਭਾਰੀ ਭੁੱਲ ਸੀ, ਹੁਣ ਮੇਰੇ ਸਾਥੀ ਮੈਨੂੰ ਛੱਡ ਗਏ। ਕੀ ਕਰਾਂ ਬੇਵਸ ਹਾਂ।

***ਚਬਣ ਚਲਨ ਰਤੰਨ ਸੇ ਸੁਣੀਅਰ ਬਹਿ ਗਏ॥***
***ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ।।*** ***ਪੰਨਾ - 1381***

ਹੁਣ ਮੈਨੂੰ ਲਗਦਾ ਹੈ ਕਿ ਤੂੰ ਵੀ ਮੈਨੂੰ ਛੱਡ ਜਾਵੇਂਗਾ ਮੈਨੂੰ ਅਫਸੋਸ ਵੀ ਹੈ ਕਿ ਮੈਂ ਤੈਨੂੰ ਦੁਨੀਆਂ ਦੇ ਅਜੂਬੇ ਦਿਖਾਉਣ ਵਿਚ ਲਾ ਛੱਡਿਆ। ਤੇਰੇ ਕੰਨਾਂ ਨੂੰ ਗੀਤ ਸੁਣਨ ਵਿਚ ਲਾ ਛੱਡਿਆ। ਤੈਨੂੰ ਭੋਗਾਂ ਵਿਚ ਲਾ ਛੱਡਿਆ, ਪਰ ਮੈਂ ਹੁਣ ਕੀ ਕਰਾਂ? ਤੇਰੇ ਤੋਂ ਬਗੈਰ ਮੈਂ ਮਿਟੀ ਦੀ ਢੇਰੀ ਹਾਂ। ਮੇਰੇ ਵਿਚ ਬਹੁਤ ਕੀਮਤੀ ਚੀਜ਼ਾਂ ਨਾਮ ਵਰਗੀਆਂ ਸਨ, ਤੂੰ ਉਹ ਪ੍ਰਾਪਤ ਕਰਨੀਆਂ ਸਨ।

***ਨਉਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥ ਦੇਹੀ ਮਹਿ ਇਸ ਕਾ ਬਿਸ੍ਰਾਮੁ॥***
***ਸੁੰਨ ਸਮਾਧਿ ਅਨਹਤ ਤਹ ਨਾਦ॥ ਕਹਨੁ ਨ ਜਾਈ ਅਚਰਜ ਬਿਸਮਾਦ॥***
***ਪੰਨਾ-293***

ਉਸ ਜੀਵ ਨੇ ਕਿਹਾ ਕਿ ਸੱਚੀ ਗੱਲ ਮੈਂ ਤੈਨੂੰ ਦਸਾਂ ਮੈਂ ਰਸਾਂ ਵਿਚ ਲਿਪਤ ਹੋ ਗਿਆ, ਮੈਂ ਖੁੰਝ ਗਿਆ, ਜੋ ਚੀਜ਼ ਮੈਂ ਲੈਣ ਆਇਆ ਸੀ ਉਸ ਤੋਂ ਮੈਂ ਵਾਂਝਾ ਰਹਿ ਗਿਆ ਪਰ ਹੁਣ ਮੈਂ ਚਲੇ ਜਾਣਾ ਹੈ। ਮੈਂ ਹੁਕਮੀ ਬੰਦਾ ਹਾਂ ਜਿਸ ਠਾਕੁਰ ਦਾ ਮੈਂ ਚਾਕਰ ਹਾਂ ਉਹ ਬੇਮੁਹਤਾਜ ਹੈ, ਉਸ ਨੇ ਜਿੰਨੇ ਦਿਨ ਤੇਰੇ ਨਾਲ ਰਖਣਾ ਹੈ ਮੈਂ ਰਹਾਂਗਾ, ਜਦੋਂ ਸੱਦ ਲਿਆ ਮੈਂ ਉਠ ਕੇ ਚਲਿਆ ਜਾਵਾਂਗਾ।

ਦੇਹੀ ਨੂੰ ਇਨ੍ਹਾਂ ਸੱਚੇ ਬਚਨਾਂ ਦੀ ਸਮਝ ਨਹੀਂ ਆਉਂਦੀ। ਉਹ ਫੇਰ ਬਾਰ-ਬਾਰ ਇਸ ਨੂੰ ਆਪਣੇ ਨਾਲ ਰਹਿਣ ਲਈ ਕਹਿੰਦੀ ਹੈ ਪਰ ਜੀਵ ਹਾਸਾ ਕਰਕੇ ਗਿਣਦਾ ਹੈ। ਇਸ ਤਰ੍ਹਾਂ ਕਰਦੇ ਕਰਦੇ ਜੀਵ ਨੂੰ ਹੁਕਮ ਆ ਗਿਆ, ਜੀਵ ਨੇ ਦੇਹੀ ਨੂੰ ਦਸਿਆ ਵੀ ਨਹੀਂ ਕਿ ਤੂੰ ਪਿਛੋਂ ਉਦਾਸ ਨਹੀਂ ਹੋਣਾ। ਉਸ ਨੂੰ ਪਤਾ ਹੈ ਕਿ ਮੇਰੇ ਜਾਂਦਿਆਂ ਹੀ ਇਸ ਨੇ ਮਿਟੀ ਦੀ, ਸੁਆਹ ਦੀ ਢੇਰੀ ਬਣ ਜਾਣਾ ਹੈ। ਸੋ ਜੀਵ ਛੱਡ ਕੇ ਚਲਿਆ ਜਾਂਦਾ ਹੈ ਇਹ ਮਿੱਟੀ ਬਣ ਜਾਂਦੀ ਹੈ।

ਉਸ ਵੇਲੇ ਭਾਈ ਤਿਲੋਕਾ ਜੀ ਨੇ ਕਿਹਾ ਕਿ ਰਾਜਕੁਮਾਰੀ ਜੀ! ਤੁਸੀਂ ਅਸਲੀਅਤ ਨੂੰ ਸਮਝੋ ਮੈਂ ਤੁਹਾਨੂੰ ਦੇਹੀ, ਰੂਹ ਦੇ ਸੰਜੋਗ ਅਤੇ ਵਿਜੋਗ ਦਾ ਪ੍ਰਸੰਗ ਦਸਿਆ ਹੈ। ਅਸਾਨੂੰ ਇਹ ਜਨਮ ਸਤਿਗੁਰੂ ਦੀ ਸੇਵਾ ਕਰਨ ਵਾਸਤੇ ਪ੍ਰਾਪਤ ਹੋਇਆ ਹੈ। ਮਨਮੁਖ ਤਾਂ ਦੁਖ ਦਾ ਖੇਤ ਹੋਇਆ ਕਰਦਾ ਹੈ, ਮੈਂ ਬਲਿਹਾਰ ਜਾਂਦਾ ਹਾਂ ਆਪਣੇ ਸਤਿਗੁਰੂ ਤੋਂ, ਉਹ ਸੁਖਾਂ ਦਾ ਦਾਤਾ ਇਥੇ ਵੀ ਬਹੁੜੇਗਾ, ਤੂੰ ਬਚਨ ਦੀ ਕਮਾਈ ਕਰ। ਮੇਰੇ ਸਤਿਗੁਰੂ ਜੀ ਘਟ-ਘਟ ਵਿਚ ਵਿਆਪਕ ਪ੍ਰਭੂ ਦਾ ਰੂਪ ਹਨ ਉਹ ਤੈਨੂੰ ਉਥੇ ਹੀ ਪਹੁੰਚਾ ਦੇਣਗੇ ਜਿਥੇ ਜਾ ਕੇ ਮੈਂ ਰਹਿਣਾ ਵਸਣਾ ਹੈ। ਫੁਰਮਾਨ ਹੈ -

***ਏਕ ਵਸਤੁ ਕਉ ਪਹੁਚਿ ਨ ਸਾਕੈ ਧਨ ਰਹਤੀ ਭੂਖ ਪਿਆਸਾ ਹੇ॥***
***ਧਨ ਕਰੈ ਬਿਨਉ ਦੋਊ ਕਰ ਜੋਰੈ॥ ਪ੍ਰਿਅ ਪਰਦੇਸਿ ਨ ਜਾਹੁ ਵਸਹੁ ਘਰਿ ਮੋਰੈ॥***
***ਐਸਾ ਬਣਜੁ ਕਰਹੁ ਗ੍ਰਿਹ ਭੀਤਰਿ ਜਿਤੁ ਉਤਰੈ ਭੂਖ ਪਿਆਸਾ ਹੇ॥***
***ਸਗਲੇ ਕਰਮ ਧਰਮ ਜੁਗ ਸਾਧਾ॥ ਬਿਨੁ ਹਰਿ ਰਸ ਸੁਖੁ ਤਿਲੁ ਨਹੀ ਲਾਧਾ॥***

*ਭਈ ਕ੍ਰਿਪਾ ਨਾਨਕ ਸਤਸੰਗੇ ਤਉ ਧਨ ਪਿਰ ਅਨੰਦ ਉਲਾਸਾ ਹੇ॥*
*ਧਨ ਅੰਧੀ ਪਿਰੁ ਚਪਲੁ ਸਿਆਨਾ॥ ਪੰਚ ਤਤੁ ਕਾ ਰਚਨ ਰਚਾਨਾ॥*
*ਜਿਸੁ ਵਖਰ ਕਉ ਤੁਮ ਆਏ ਹਹੁ ਸੋ ਪਾਇਓ ਸਤਿਗੁਰ ਪਾਸਾ ਹੇ॥*
*ਧਨ ਕਹੈ ਤੂ ਵਸੁ ਮੈ ਨਾਲੇ॥ ਪ੍ਰਿਅ ਸੁਖਵਾਸੀ ਬਾਲ ਗੁਪਾਲੇ॥*
*ਤੁਝੈ ਬਿਨਾ ਹਉ ਕਿਤ ਹੀ ਨ ਲੇਖੈ ਵਚਨੁ ਦੇਹਿ ਛੋਡਿ ਨ ਜਾਸਾ ਹੇ॥*
*ਪਿਰਿ ਕਹਿਆ ਹਉ ਹੁਕਮੀ ਬੰਦਾ॥ ਓਹੁ ਭਾਰੋ ਠਾਕੁਰੁ ਜਿਸੁ ਕਾਣਿ ਨ ਛੰਦਾ॥*
*ਜਿਚਰੁ ਰਾਖੈ ਤਿਚਰੁ ਤੁਮ ਸੰਗਿ ਰਹਣਾ ਜਾ ਸਦੇ ਤ ਊਠਿ ਸਿਧਾਸਾ ਹੇ॥*
*ਜਉ ਪ੍ਰਿਅ ਬਚਨ ਕਹੇ ਧਨ ਸਾਚੇ॥ ਧਨ ਕਛੂ ਨ ਸਮਝੈ ਚੰਚਲਿ ਕਾਚੇ॥*
*ਬਹੁਰਿ ਬਹੁਰਿ ਪਿਰ ਹੀ ਸੰਗੁ ਮਾਗੈ ਓਹੁ ਬਾਤ ਜਾਨੈ ਕਰਿ ਹਾਸਾ ਹੇ॥*
*ਆਈ ਆਗਿਆ ਪਿਰਹੁ ਬੁਲਾਇਆ॥ ਨਾ ਧਨ ਪੁਛੀ ਨ ਮਤਾ ਪਕਾਇਆ॥*
*ਊਠਿ ਸਿਧਾਇਓ ਛੂਟਰਿ ਮਾਟੀ ਦੇਖੁ ਨਾਨਕ ਮਿਥਨ ਮੋਹਾਸਾ ਹੇ।।*
*ਰੇ ਮਨ ਲੋਭੀ ਸੁਣਿ ਮਨ ਮੇਰੇ॥ ਸਤਿਗੁਰੁ ਸੇਵਿ ਦਿਨੁ ਰਾਤਿ ਸਦੇਰੇ॥*
*ਬਿਨੁ ਸਤਿਗੁਰ ਪਚਿ ਮੂਏ ਸਾਕਤ ਨਿਗੁਰੇ ਗਲਿ ਜਮ ਫਾਸਾ ਹੇ॥*
*ਮਨਮੁਖਿ ਆਵੈ ਮਨਮੁਖਿ ਜਾਵੈ॥ ਮਨਮੁਖਿ ਫਿਰਿ ਫਿਰਿ ਚੋਟਾ ਖਾਵੈ॥*
*ਜਿਤਨੇ ਨਰਕ ਸੇ ਮਨਮੁਖਿ ਭੋਗੈ ਗੁਰਮੁਖਿ ਲੇਪੁ ਨ ਮਾਸਾ ਹੇ॥*
*ਗੁਰਮੁਖਿ ਸੋਇ ਜਿ ਹਰਿ ਜੀਉ ਭਾਇਆ॥ ਤਿਸੁ ਕਉਣੁ ਮਿਟਾਵੈ ਜਿ ਪ੍ਰਭਿ ਪਹਿਰਾਇਆ।।*
*ਸਦਾ ਅਨੰਦੁ ਕਰੇ ਆਨੰਦੀ ਜਿਸੁ ਸਿਰਪਾਉ ਪਇਆ ਗਲਿ ਖਾਸਾ ਹੇ॥*
*ਹਉ ਬਲਿਹਾਰੀ ਸਤਿਗੁਰ ਪੂਰੇ॥ ਸਰਣਿ ਕੇ ਦਾਤੇ ਬਚਨ ਕੇ ਸੂਰੇ॥*
*ਐਸਾ ਪ੍ਰਭੁ ਮਿਲਿਆ ਸੁਖਦਾਤਾ ਵਿਛੁੜਿ ਨ ਕਤ ਹੀ ਜਾਸਾ ਹੇ॥*
*ਗੁਣ ਨਿਧਾਨ ਕਿਛੁ ਕੀਮ ਨ ਪਾਈ॥ ਘਟਿ ਘਟਿ ਪੂਰਿ ਰਹਿਓ ਸਭ ਠਾਈ॥*
*ਨਾਨਕ ਸਰਣਿ ਦੀਨ ਦੁਖ ਭੰਜਨ ਹਉ ਰੇਣ ਤੇਰੇ ਜੋ ਦਾਸਾ ਹੇ॥*
*ਪੰਨਾ - 1073*

ਸਾਧਸੰਗਤ ਜੀ! ਆਪ ਨੇ ਗੁਰਬਾਣੀ ਅਨੁਸਾਰ ਦੇਹ ਅਤੇ ਜੀਵ ਆਤਮਾ ਦੇ ਸਬੰਧ ਬਾਰੇ ਗੁਰੂ ਮਹਾਰਾਜ ਦੀ ਬਾਣੀ ਰਾਹੀਂ ਸਰਵਣ ਕੀਤਾ ਕਿ ਰੂਹ ਅਤੇ ਜੀਵ ਦਾ ਮਿਲਾਪ ਕਿਰਤ ਤੇ ਸੰਜੋਗ ਨਾਲ ਹੁੰਦਾ ਹੈ। ਕਿਹੋ ਜਿਹਾ ਸਰੀਰ ਕਿਸ ਰੂਹ ਨੂੰ ਮਿਲਣਾ ਹੈ ਇਹ ਇਕ ਗੁੰਝਲ ਹੈ। ਜੀਵ ਸਰੀਰ ਛੱਡ ਕੇ ਕਿਥੇ ਚਲਿਆ ਜਾਂਦਾ ਹੈ, ਕਿਥੇ ਰਹਿੰਦਾ ਹੈ, ਕਿਥੋਂ ਆਉਂਦਾ ਹੈ ਇਹ ਕਹਿਣਾ ਬਹੁਤ ਮੁਸ਼ਕਲ ਹੈ -

*ਕਿਥਹੁ ਉਪਜੈ ਕਹ ਰਹੈ ਕਹ ਮਾਹਿ ਸਮਾਵੈ॥*
*ਜੀਅ ਜੰਤ ਸਭਿ ਖਸਮ ਕੇ ਕਉਣੁ ਕੀਮਤਿ ਪਾਵੈ॥ ਪੰਨਾ - 1193*

ਇਕ ਸਰੀਰ 'ਚੋਂ ਨਿਕਲ ਕੇ ਦੂਜਾ ਸਰੀਰ ਕਿਹੋ ਜਿਹਾ ਮਿਲਦਾ ਹੈ ਇਹ ਸਾਡੇ ਵਾਸਤੇ ਬੁਝਾਰਤਾਂ ਹੀ ਹਨ। ਪਰ ਜਦੋਂ ਅਸੀਂ ਗੁਰ ਇਤਿਹਾਸ ਨੂੰ ਵਾਚਦੇ ਹਾਂ ਤਾਂ ਸਾਨੂੰ ਕੁਝ ਸੰਕੇਤ ਮਿਲਦੇ ਹਨ ਜਿਨ੍ਹਾਂ ਰਾਹੀਂ ਸਾਨੂੰ ਨਿਰਣੇਪੂਰਵਕ ਸੋਝੀ ਹੁੰਦੀ ਹੈ ਕਿ ਇਹ ਜੀਵ ਸਰੀਰ ਰਾਹੀਂ ਕਰਮ ਬੀਜਦਾ ਹੈ, ਹਉਮੈ ਦੇ ਅਧੀਨ ਕਰਮ ਕਰਦਾ ਹੈ, ਕੁਝ ਚੰਗੇ ਕਰਮ ਵੀ ਕਰਦਾ ਹੈ ਅਤੇ ਕੁਝ ਮਾੜੇ ਕਰਮ ਵੀ ਕਰਦਾ ਹੈ। ਜਿਹੜੇ ਕਰਮ ਇਹ ਕਰ ਰਿਹਾ ਹੁੰਦਾ ਹੈ ਉਨ੍ਹਾਂ ਨੂੰ ਕ੍ਰਿਆਮਾਨ ਕਰਮ ਆਖਦੇ ਹਨ। ਕ੍ਰਿਆਮਾਨ ਕਰਮਾਂ ਦੀ ਗੱਠੜੀ ਬੰਨ੍ਹ ਕੇ ਇਹ ਪਰਲੋਕ ਨੂੰ ਜਾਂਦਾ ਹੈ -

*ਨਾਨਕ ਸੁਤੀ ਪੇਈਐ ਜਾਣੁ ਵਿਰਤੀ ਸੰਨਿ॥*
*ਗੁਣਾ ਗਵਾਈ ਗੰਠੜੀ ਅਵਗਣ ਚਲੀ ਬੰਨਿ॥* *ਪੰਨਾ - 23*

ਉਹ ਕਰਮ ਉਸਦੇ ਲੇਖੇ ਪੱਤੇ ਵਿਚ ਜਮ੍ਹਾਂ ਹੋ ਜਾਇਆ ਕਰਦੇ ਹਨ। ਉਨ੍ਹਾਂ ਦਾ ਨਾਮ ਕ੍ਰਿਆਮਾਨ ਕਰਮਾਂ ਦੀ ਥਾਂ ਤੇ ਸਟੋਰ ਵਿਚ ਜਮ੍ਹਾਂ ਪਏ ਕਰਮ ਹੁੰਦਾ ਹੈ ਜਿਸਨੂੰ ਸੰਚਿਤ ਕਰਮ ਕਹਿੰਦੇ ਹਨ। ਉਸ ਤੋਂ ਬਾਅਦ ਉਸ ਦੀ ਕਿਰਤ ਦੇ ਮੁਤਾਬਿਕ ਕਰਮਾਂ ਦਾ ਫਲ ਭੁਗਤਾਉਣ ਲਈ ਨਵੇਂ ਸਰੀਰ ਵਿਚ ਭੇਜਿਆ ਜਾਂਦਾ ਹੈ। ਜੋ ਕਰਮ ਨਾਲ ਭੇਜੇ ਜਾਂਦੇ ਹਨ ਉਨ੍ਹਾਂ ਨੂੰ ਪਰਾਲਬਧ ਕਰਮ ਕਿਹਾ ਜਾਂਦਾ ਹੈ। ਕਰਮ ਕਰਨੇ ਤਾਂ ਆਦਮੀ ਦੇ ਹੱਥ ਵਿਚ ਹਨ ਕਿਉਂਕਿ ਹਉਮੈ ਮੰਡਲ ਵਿਚ ਹੋਣ ਕਰਕੇ ਇਹ ਹੁਕਮ ਦੀ ਸੋਝੀ ਤੋਂ ਅਗਿਆਤ ਹੁੰਦਾ ਹੈ ਅਤੇ ਮੰਨਦਾ ਹੈ ਕਿ ਮੈਂ ਕਰਮ ਕਰਦਾ ਹਾਂ, ਇਹ ਕਰਮਾਂ ਦਾ ਫਲ ਆਪਣੇ ਕੋਲ ਰੱਖ ਲੈਂਦਾ ਹੈ। ਜਦੋਂ ਕਰਮਾਂ ਦਾ ਫਲ ਜੀਵ ਦੇ ਨਾਲ ਨਵੀਂ ਦੇਹ ਵਿਚ ਪ੍ਰਵੇਸ਼ ਕਰਕੇ ਮਿਲਦਾ ਹੈ ਉਸ ਨੂੰ ਪ੍ਰਾਲਬਧ ਕਰਮ ਕਹਿੰਦੇ ਹਨ। ਉਹ ਸਭ ਇਸ ਨੂੰ ਭੋਗਣੇ ਪੈਂਦੇ ਹਨ।

*ਭੋਗੇ ਬਿਨ ਭਾਗੇ ਨਹੀ ਕਰਮ ਗਤੀ ਬਲਵਾਨ।*

ਗੁਰੂ ਪਾਤਸ਼ਾਹ ਵੀ ਐਸਾ ਹੀ ਫੁਰਮਾਨ ਕਰਦੇ ਹਨ ਕਿ ਇਹ ਜੀਵ ਜਿਹੋ ਜਿਹੇ ਕਰਮ ਕਰਦਾ ਹੈ, ਓਨਾਂ ਚੰਗਾ ਮੰਦਾ ਫਲ ਵੱਢਣਾ ਪੈਂਦਾ ਹੈ। ਆਪਣੇ ਕਰਮਾਂ ਦੀ ਸਜ਼ਾ ਭੁਗਤਣ ਸਮੇਂ ਦੂਜਿਆਂ ਨੂੰ ਦੋਸ਼ ਦਿੰਦਾ ਹੈ।

*ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥*
*ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥* *ਪੰਨਾ - 433*

ਇਥੇ ਮੈਂ ਆਪ ਦੀ ਗਿਆਤ ਵਾਸਤੇ ਗੁਰ ਇਤਿਹਾਸ ਅਤੇ ਗੁਰਬਾਣੀ ਰਾਹੀਂ ਜੋ ਸੰਕੇਤ ਜੀਵ ਦੇ ਸਫਰ ਬਾਰੇ ਕਿਤੇ-ਕਿਤੇ ਪ੍ਰਗਟ ਹੋਏ ਹਨ ਉਹ ਮੈਂ ਬੇਨਤੀ ਕਰਦਾ ਹਾਂ।

ਗੁਰ ਇਤਿਹਾਸ ਦੇ ਅੰਦਰ ਕਿਤੇ ਕਿਤੇ ਐਸੀਆਂ ਸਾਖੀਆਂ ਆਉਂਦੀਆਂ ਹਨ ਜਿਨ੍ਹਾਂ ਤੋਂ ਇਸ ਗੋਹਝ ਵਿਸ਼ੇ ਦੇ ਗੁਪਤ ਵਰਤਾਰੇ ਤੋਂ ਪੜਦਾ ਉਠਿਆ ਹੋਇਆ ਹੁੰਦਾ ਹੈ ਜਿਵੇਂ ਕਿ ਗੁਰੂ ਨਾਨਕ ਪਾਤਸ਼ਾਹ ਦੇ ਸਬੰਧ ਵਿਚ ਇਕ ਕਥਾ ਆਉਂਦੀ ਹੈ।

ਗੁਰੂ ਮਹਾਰਾਜ ਜੀ (ਗੁਰੂ ਨਾਨਕ ਪਾਤਸ਼ਾਹ ਜੀ) ਲਾਹੌਰ ਦੇ ਨੇੜੇ ਹੀ ਰਾਵੀ ਦੇ ਕੰਢੇ ਇਕ ਹਰਿਆਵਲੇ ਸੁਹਾਵਣੇ ਤੇ ਸੁਥਰੇ ਥਾਂ ਤੇ ਸੰਗਤਾਂ ਦਾ ਉਧਾਰ ਕਰ ਰਹੇ ਸਨ, ਲਾਹੌਰ ਵਿਚ ਸੰਗਤਾਂ ਨੂੰ ਪਤਾ ਚਲਿਆ ਤਾਂ ਉਹ ਆਪਣੇ ਕਲਿਆਣ ਹਿਤ ਅੰਮ੍ਰਿਤ ਵੇਲੇ ਉਠ ਕੇ ਗੁਰੂ ਮਹਾਰਾਜ ਜੀ ਦੀ ਚਰਨ ਸ਼ਰਨ ਆ ਜਾਂਦੇ ਸਨ। ਪਹਿਲਾਂ ਆਪ ਦੇ ਪਵਿੱਤਰ ਮੁਖਾਰਬਿੰਦ ਤੋਂ ਕੀਰਤਨ ਸਰਵਣ ਕਰਦੇ ਸਨ ਉਸ ਪਿਛੋਂ ਗੁਰੂ ਜੀ ਸਤਿ ਬਚਨ ਤੱਤ ਗਿਆਨ ਦੇ ਭੰਡਾਰੇ ਬਖਸ਼ਦੇ ਸਨ। ਆਪ ਦੀ ਕੀਰਤੀ ਅਤੇ ਸੋਭਾ ਦਿਨੋ ਦਿਨ ਫੈਲਦੀ ਗਈ ਉਸੇ ਸ਼ਹਿਰ ਦੇ ਅੰਦਰ ਇਕ ਬਹੁਤ ਵੱਡਾ ਕਰੋੜੀਆ (ਕਰੋੜਾਂ ਪਤੀ) ਰਹਿੰਦਾ ਸੀ। ਉਸ ਨੇ ਆਪਣੇ ਮਹਿਲ ਦੇ ਉਤੇ ਸੱਤ ਧ੍ਵਜਾ (ਝੰਡੇ) ਲਾਏ ਹੋਏ ਸਨ ਜੋ ਇਹ ਦਸਦੇ ਸਨ ਕਿ ਸੱਤ ਕਰੋੜ ਜਾਇਦਾਦ ਦਾ ਮਾਲਕ ਹੈ। ਪਿਛਲੇ ਸਮਿਆਂ ਵਿਚ ਇਹ ਗੱਲਾਂ ਆਮ ਹੀ ਹੋਇਆ ਕਰਦੀਆਂ ਸੀ। ਆਪਣੀ ਅਮੀਰੀ ਦਾ ਪ੍ਰਗਟਾਅ ਕਰਨ ਲਈ ਮਕਾਨਾਂ ਉਪਰ ਖਾਸ ਰੰਗ ਦੇ ਝੰਡੇ ਲਾ ਲਿਆ ਕਰਦੇ ਸਨ ਕੁਝ ਝੰਡੇ ਦਸ ਦਿਆ ਕਰਦੇ ਸਨ ਕਿ ਇਹ ਹਜ਼ਾਰੀ ਹੈ, ਲੱਖੀ ਹੈ, ਕਰੋੜੀ ਹੈ। ਕਰੋੜਾਂ ਰੁਪਿਆ ਵਾਲਿਆਂ ਦੀਆਂ ਹੁੰਡੀਆਂ ਦੇਸ਼ਾਂ ਵਿਦੇਸ਼ਾਂ ਵਿਚ ਚਲਿਆ ਕਰਦੀਆਂ ਸਨ। ਸਾਰਾ ਪੈਸਾ ਵਣਜ ਵਪਾਰ ਵਿਚ ਲਗਿਆ ਕਰਦਾ ਸੀ। ਉਸ ਨੇ ਵੀ ਗੁਰੂ ਨਾਨਕ ਪਾਤਸ਼ਾਹ ਬਾਰੇ ਸੁਣਿਆ। ਉਹ ਆਪਣੇ ਨੌਕਰ ਨੂੰ ਨਾਲ ਲੈ ਕੇ ਅੰਮ੍ਰਿਤ ਵੇਲੇ ਰਾਵੀ ਕੰਢੇ ਗੁਰ ਦਰਬਾਰ ਵਿਚ ਪਹੁੰਚਿਆ, ਅਮੀਰ ਸੀ, ਉਥੇ ਪਹੁੰਚਣ ਲਈ ਬੱਘੀ ਲੈ ਕੇ ਪਹੁੰਚਿਆ। ਬੜੇ ਪਿਆਰ ਦੇ ਨਾਲ ਗੁਰੂ ਮਹਾਰਾਜ ਦੇ ਪਵਿੱਤਰ ਮੁਖਾਰਬਿੰਦ ਤੋਂ ਕੀਰਤਨ ਸਰਵਣ ਕਰਿਆ ਅਤੇ ਫੇਰ ਪ੍ਰਵਚਨ ਸ੍ਰਵਣ ਕੀਤੇ। ਉਸ ਦੇ ਮਨ ਵਿਚ ਐਨਾ ਪਿਆਰ ਜਾਗਿਆ ਕਿ ਉਹ ਗੁਰੂ ਦਾ ਹੋ ਕੇ ਹੀ ਰਹਿ ਗਿਆ। ਸੰਗਤਾਂ ਗੁਰੂ ਮਹਾਰਾਜ ਜੀ ਨੂੰ ਨਮਸਕਾਰ ਕਰਕੇ ਆਗਿਆ ਲੈ ਕੇ ਆਪਣੇ ਘਰਾਂ ਨੂੰ ਪਰਤ ਰਹੀਆਂ ਸਨ। ਇਹ ਦੁਨੀਚੰਦ ਸੇਠ ਉਥੇ ਕਾਫੀ ਦੇਰ ਬੈਠਾ ਰਿਹਾ। ਜਦੋਂ ਭੀੜਾਂ ਘਟੀਆਂ ਤਾਂ ਇਸ ਨੇ ਬੜੀ ਅਧੀਨਗੀ ਨਾਲ ਬੇਨਤੀ ਕੀਤੀ ਕਿ ਪਾਤਸ਼ਾਹ! ਮੇਰੇ ਪਿਤਾ ਦਾ ਸ਼ਰਾਧ ਹੈ। ਆਪ ਉਸ ਵਿਚ

ਸ਼ਾਮਲ ਹੋਵੋ ਤਾਂ ਕਿ ਮੇਰੇ ਪਿਤਾ ਦੀ ਕਲਿਆਣ ਹੋਵੇ। ਆਪ ਜਾਣਦੇ ਹੀ ਹੋ ਕਿ ਲਾਇਕ ਪੁਤਰਾਂ ਦੇ ਸਿਰ ਪਿਤਰ ਦੰਡ ਹੋਇਆ ਕਰਦਾ ਹੈ ਜੋ ਪੁਤਰਾਂ ਨੂੰ ਦੇਣਾ ਹੀ ਪੈਂਦਾ ਹੈ, ਉਸ ਦੀ ਕਲਿਆਣ ਲਈ ਸ਼ਰਾਧ ਕੀਤੇ ਜਾਂਦੇ ਹਨ। ਕਲ੍ਹ ਨੂੰ ਆਪ ਦਾਸ ਦੇ ਘਰ ਪਧਾਰੋ, ਹੁਕਮ ਹੋਵੇ ਤਾਂ ਮੈਂ ਆਪ ਜੀ ਦੀ ਸਵਾਰੀ ਲਈ ਬੱਘੀ ਭੇਜ ਦੇਵਾਂ ਜਾਂ ਮੈਂ ਖੁਦ ਹਾਜ਼ਰ ਹੋ ਜਾਵਾਂ। ਗੁਰੂ ਮਹਾਰਾਜ ਜੀ ਸੁਣ ਕੇ ਕਹਿਣ ਲੱਗੇ ਭਾਈ ਦੁਨੀਚੰਦ ਜੀ! ਕੋਈ ਗੱਲ ਨਹੀਂ ਅਸੀਂ ਬਲਿਹਾਰੀ ਕੁਦਰਤ ਵਸਿਆ ਦੇ ਦਰਸ਼ਨ ਕਰਦੇ ਰਾਵੀ ਦੇ ਕੰਢੇ ਟਹਿਲਦੇ ਆਪ ਹੀ ਪਹੁੰਚ ਜਾਵਾਂਗੇ, ਤੂੰ ਫਿਕਰ ਨਾ ਕਰ ਇਹ ਜੋ ਤੂੰ ਆਪਣੇ ਪਿਤਾ ਦੀ ਕਲਿਆਣ ਵਾਸਤੇ ਗੱਲ ਕਰੀ ਹੈ ਇਹ ਲਾਇਕ ਪੁੱਤਰਾਂ ਦਾ ਫਰਜ਼ ਹੋਇਆ ਕਰਦਾ ਹੈ ਕਿ ਆਪਣੇ ਪਿਤਾ ਦਾ, ਦਾਦੇ ਦਾ ਦਾਨ ਕਰਕੇ ਉਧਾਰ ਕਰੇ। ਭਾਈ ਦੁਨੀਚੰਦ! ਇਥੋਂ ਤਕ ਵਾਹਿਗੁਰੂ ਜੀ ਨੇ ਜੀਵ ਦੇ ਭਲੇ ਦੀ ਰਿਆਇਤ ਦਿਤੀ ਹੋਈ ਹੈ ਕਿ ਜਿਸ ਕੁਲ ਵਿਚ ਇਕ ਬ੍ਰਹਮਗਿਆਨੀ ਪ੍ਰਗਟ ਹੋ ਜਾਵੇ ਉਸ ਕੁਲ ਦੀਆਂ ਇਕ ਸੌ ਇਕ ਕੁਲਾਂ ਤਰ ਜਾਇਆ ਕਰਦੀਆਂ ਹਨ।

ਸਾਧਸੰਗਤ ਜੀ! ਇਨ੍ਹਾਂ ਕੁਲਾਂ ਬਾਰੇ ਪਹਿਲਾਂ ਵੀ ਕਈ ਵਾਰੀ ਦਸਿਆ ਜਾ ਚੁਕਿਆ ਹੈ ਉਹ ਇਸ ਤਰ੍ਹਾਂ ਹੈ -

***ਕੁਲਮ ਪਵਿਤ੍ਰਮ ਜਨਨੀ ਕ੍ਰਿਤਾਰਥਾ ਬਸੁੰਧਰਾ ਪੁਣਜਵਤੀ ਚ ਤੇਨ।***
***ਅਪਾਰ ਸੰਵਿਤ ਸੁਖ ਸਾਗਰੇ ਅਸਮਿਨ ਲੀਨੰ ਪਰੇ ਬ੍ਰਹਮਣੀ ਯਸਜ ਚੇਤਹ।***
***(ਸਕੰਦ ਪੁਰਾਣ)***

ਉਸ ਨਾਮ ਜਪਣ ਵਾਲੇ ਪੁਰਸ਼ ਦੀ ਕੁਲ ਪਵਿੱਤਰ ਤੇ ਮਾਤਾ ਕ੍ਰਿਤ-ਕ੍ਰਿਤ ਹੋ ਜਾਂਦੀ ਹੈ। ਜਿਥੇ ਉਸ ਦਾ ਜਨਮ ਹੁੰਦਾ ਹੈ, ਜਿਥੇ ਜਾ ਕੇ ਉਹ ਵਸਦਾ ਹੈ, ਉਹ ਧਰਤੀ ਵੀ ਬੜੇ ਭਾਗਾਂ ਵਾਲੀ ਹੁੰਦੀ ਹੈ ਐਸਾ ਵੀ ਦਸਦੇ ਹਨ -

***ਬ੍ਰਹਮਵਿਤ ਮਾਤ੍ਰੇਣ ਏਕੋਤ੍ਰ ਸ਼ਤੰ ਕੁਲੰ ਤਾਰਯਤੀ।*** ***(ਪੈਂਗਲੋ ਉਪਨਿਸ਼ਦ)***

ਅਨੁਭਵੀ ਤੱਤ ਬੇਤੇ ਮਹਾਂਪੁਰਸ਼ਾਂ ਨੇ ਇਸ ਤਰ੍ਹਾਂ ਵੀ ਲਿਖਿਆ ਹੈ -

***ਪਿਤਾ ਸਾਚ ਚੌਬੀਸ ਬੀਸ ਮਾਤਾ ਕੇ ਜਾਨੋ।***
***ਖੋੜਸ ਤੁਲਾ ਮਹਾਨ ਦੁਆਦਸ ਸੁਤਾ ਪਛਾਨੋ।***
***ਏਕਾਦਸ ਕੁਲ ਭੈਣ ਦਸ ਭੂਆ ਕੇ ਲੇਖੇ।***
***ਮਾਤ ਭੈਣ ਕੁਲ ਆਠ ਸ਼ਤ੍ਰੂੀ ਸਿੰਮ੍ਰਤੀ ਪੇਖੇ।***

ਸੋ ਮਾਤਾ ਪਿਤਾ ਦੀ ਸਹਾਇਤਾ ਲਈ ਪ੍ਰਲੋਕ ਵਾਸਤੇ ਅਸਾਡੀ ਪੁਰਾਤਨ ਸਭਿਅਤਾ ਵਿਚ ਅਜਿਹੀਆਂ ਰੀਤਾਂ ਆਮ ਹੋਇਆ ਕਰਦੀਆਂ ਸਨ। ਇਹ ਗੱਲ ਵਖਰੀ ਹੈ ਕਿ ਸਮੇਂ ਲੰਘਣ ਨਾਲ ਸ਼ਰਾਧ ਵਗੈਰਾ ਇਕ ਰਸਮ ਬਣ ਗਈ, ਜਿਨ੍ਹਾਂ ਦਾ ਫਲ ਮਿਲਣਾ ਮੁਸ਼ਕਲ ਹੋ ਗਿਆ ਸੀ ਇਸੇ ਕਰਕੇ ਕਬੀਰ ਜੀ ਨੇ ਫੁਰਮਾਨ ਕੀਤਾ ਹੈ -

***ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ॥***
***ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ॥ ਪੰਨਾ - 332***

ਅਤੇ ਰਸਮੀ ਤੌਰ ਤੇ ਸ਼ਰਾਧ ਮਨਾਉਣ ਵਾਸਤੇ ਕਈ ਤਰ੍ਹਾਂ ਦੇ ਬਚਨ ਹਨ -

***ਜੇ ਮੁਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ॥***
***ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ॥***
***ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ॥***
***ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ॥ ਪੰਨਾ - 472***

ਮਾਂ ਬਾਪ, ਮਹਾਂਪੁਰਸ਼ਾਂ ਦੀ ਯਾਦ ਵਿਚ ਅਸੀਂ ਵੀ ਕੀਰਤਨ ਸਮਾਗਮ, ਅਖੰਡਪਾਠ ਕਰਾਉਂਦੇ ਹਾਂ ਅਤੇ ਸੰਗਤ ਅਰਦਾਸ ਕਰਦੀ ਹੈ ਕਿ ਇਸ ਦਾ ਫਲ ਵਿਛੜੀ ਹੋਈ ਰੂਹ ਨੂੰ ਜਿਥੇ ਕਿਤੇ ਵੀ ਉਹ ਹੈ ਉਸ ਨੂੰ ਮਿਲ ਜਾਵੇ। ਇਹ ਨਿਰਾਰਥਕ ਗੱਲ ਨਹੀਂ ਹੋਇਆ ਕਰਦੀ ਜੇ ਪੂਰੀ ਵਿਧੀ ਤੇ ਸੱਚ ਨੂੰ ਸਾਮ੍ਹਣੇ ਰੱਖ ਕੇ ਕੀਤੀ ਜਾਵੇ।

ਇਸੇ ਸਬੰਧ ਵਿਚ ਇਕ ਵਾਰਤਾ **Readers Digest** ਨਾਮਕ ਮੈਗਜ਼ੀਨ ਵਿਚ 1951 ਵਿਚ ਛਪੀ ਸੀ ਜੋ ਲੰਡਨ ਦੇ ਇਕ ਅੰਗਰੇਜ਼ ਵਲੋਂ ਸੀ। ਉਸਨੇ ਲਿਖਿਆ ਕਿ ਮੇਰੇ ਪਿਤਾ ਜੀ ਚੜ੍ਹਾਈ ਕਰ ਗਏ ਸਨ, ਉਹ ਚੰਗੇ ਅਮੀਰ ਸਨ। ਮੈਨੂੰ ਬਹੁਤ ਵੱਡੀ ਜਾਇਦਾਦ ਦਾ ਮਾਲਕ ਆਪਣੀ **will** ਕਰਕੇ ਬਣਾ ਗਏ। ਮ੍ਰਿਤੂ ਤੋਂ ਪੂਰੇ ਦੋ ਮਹੀਨੇ ਪਿਛੋਂ ਉਹ ਮੇਰੇ ਸੁਪਨੇ ਵਿਚ ਆਏ ਅਤੇ ਉਨ੍ਹਾਂ ਨੇ ਮੇਰੇ ਨਾਲ ਗੱਲਬਾਤ ਕਰਨੀ ਸ਼ੁਰੂ ਕਰ ਦਿਤੀ। ਮੈਨੂੰ ਨਾ ਤਾਂ ਪੂਰੀ ਤਰ੍ਹਾਂ ਸੁਪਨਾ ਹੀ ਆ ਰਿਹਾ ਸੀ ਨਾ ਮੈਂ ਪੂਰੀ ਤਰ੍ਹਾਂ ਜਾਗ ਰਿਹਾ ਸੀ ਪਰ ਜੋ ਕੁਝ ਹੋ ਰਿਹਾ ਸੀ ਉਹ ਮੈਨੂੰ ਪੂਰੀ ਤਰ੍ਹਾਂ ਨਾਲ ਸੁਣ ਰਿਹਾ ਸੀ। ਇਹ ਭੀ ਸਰੀਰਕ ਚੇਤਨਤਾ ਦੀ ਕੋਈ ਅਵਸਥਾ ਹੀ ਸੀ ਜੋ ਪਹਿਲਾਂ ਕਦੇ ਮੇਰੇ ਤਜਰਬੇ ਵਿਚ ਨਹੀਂ ਆਈ ਸੀ। ਆਪ ਕਹਿਣ ਲੱਗੇ ਕਿ ਬੇਟਾ! ਮੈਂ ਤੈਨੂੰ ਬਹੁਤ ਵੱਡੀ ਜਾਇਦਾਦ ਦਾ ਮਾਲਕ ਬਣਾਇਆ ਹੈ। ਮੈਂ ਹਾਂ ਵਿਚ ਉਤਰ ਦਿੰਦੇ ਨੇ ਧੰਨਵਾਦ ਕੀਤਾ। ਉਨ੍ਹਾਂ ਨੇ ਕਿਹਾ, "ਬੇਟਾ! ਮੈਂ ਤੇਰੇ ਤੋਂ ਕੁਝ ਮਦਦ ਲੈਣੀ ਚਾਹੁੰਦਾ ਹਾਂ, ਗੱਲ ਇਸ ਤਰ੍ਹਾਂ ਹੈ ਕਿ ਮੈਂ ਮਰਨ ਪਿਛੋਂ ਇਕ ਅਜਿਹੇ ਸਵਰਗ ਵਿਚ ਪਹੁੰਚ ਗਿਆ ਹਾਂ ਜਿਥੇ ਸੁਖ ਤਾਂ ਬਹੁਤ ਹੈ ਪਰ ਹਨ੍ਹੇਰ ਘੁਪ ਹੈ। ਮੇਰੇ ਤੋਂ ਦੂਰ ਇਕ ਹੋਰ ਰੂਹ ਸਵਰਗ ਵਿਚ ਰਹਿੰਦੀ ਹੈ। ਉਸ ਦੇ ਕੋਲ ਪ੍ਰਕਾਸ਼ ਹੈ, ਮੈਂ ਉਸ ਦੇ ਪਾਸ ਗਿਆ, ਉਸ ਨੂੰ ਮੈਂ ਕਿਹਾ ਕਿ ਮੇਰੇ ਕੋਲ ਪ੍ਰਕਾਸ਼ ਕਿਉਂ ਨਹੀਂ ਹੈ? ਉਸ ਨੇ ਉਤਰ ਦਿੰਦਿਆ ਕਿਹਾ ਕਿ ਤੂੰ ਸੰਸਾਰ ਵਿਚ ਦਾਨ ਤਾਂ ਕੀਤਾ ਹੈ ਜਿਸ ਦੇ ਫਲਸਰੂਪ ਤੈਨੂੰ ਅਜਿਹੀ ਥਾਂ ਮਿਲ ਗਈ ਪਰ ਤੂੰ ਪ੍ਰਮੇਸ਼ਰ ਦਾ ਨਾਮ ਨਹੀਂ ਜਪਿਆ ਕਿਉਂਕਿ ਇਸ ਲੋਕ ਵਿਚ ਸੂਰਜ ਤੋਂ ਚਾਨਣਾ ਨਹੀਂ ਮਿਲਦਾ, ਚੰਦਰਮਾ ਤਾਰਿਆਂ ਤੋਂ ਚਾਨਣਾ ਨਹੀਂ ਮਿਲਦਾ, ਬਿਜਲੀ ਤੋਂ ਚਾਨਣਾ ਨਹੀਂ ਮਿਲਦਾ ਜੇ ਚਾਨਣਾ ਮਿਲਦਾ ਹੈ ਤਾਂ ਉਹ ਪ੍ਰਭੂ ਦੇ ਨਾਮ ਤੋਂ ਪ੍ਰਾਪਤ ਹੁੰਦਾ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ -

***ਜਿਹ ਪੈਡੈ ਮਹਾ ਅੰਧ ਗੁਬਾਰਾ॥ ਹਰਿ ਕਾ ਨਾਮੁ ਸੰਗਿ ਉਜਿਆਰਾ॥***

***ਪੰਨਾ - 264***

ਹੁਣ ਤਾਂ ਤੈਨੂੰ ਸਮਾਂ ਹਨ੍ਹੇਰੇ ਵਿਚ ਹੀ ਕੱਟਣਾ ਪਵੇਗਾ ਪਰ ਇਕ ਗੱਲ ਜੇ ਤੂੰ ਕਰਾ ਲਵੇਂ ਤਾਂ ਤੇਰੀ ਮਦਦ ਵੀ ਹੋ ਸਕਦੀ ਹੈ। ਉਹ ਇਸ ਤਰ੍ਹਾਂ ਹੈ ਕਿ ਕੋਈ ਤੇਰਾ ਪੁੱਤਰ, ਸਬੰਧੀ ਤੇਰੇ ਨਮਿਤ ਦੋ ਮਹੀਨੇ ਲਗਾਤਾਰ ਇਕ ਚਿਤ ਹੋ ਕੇ ਨਾਮ ਜਪੇ ਅਤੇ ਉਸਦਾ ਫਲ ਤੈਨੂੰ ਅਰਪ ਦੇਵੇ ਤਾਂ ਪ੍ਰਕਾਸ਼ ਹੋ ਸਕਦਾ ਹੈ।

ਮੇਰਾ ਪਿਤਾ ਕਹਿਣ ਲੱਗਿਆ ਕਿ ਬੇਟਾ! ਕੀ ਤੂੰ ਮੇਰੀ ਮਦਦ ਕਰ ਸਕਦਾ ਹੈਂ? ਪਿਤਾ ਦੀ ਗੱਲ ਸੁਣ ਕੇ ਮੈਨੂੰ ਬਹੁਤ ਅਸਚਰਜਤਾ ਹੋਈ ਕਿ ਮੇਰਾ ਪਿਤਾ ਹਨ੍ਹੇਰੇ ਵਿਚ ਰਹਿੰਦਾ ਹੈ, ਦੁਖ ਪਾ ਰਿਹਾ ਹੈ। ਮੈਂ ਕਿਹਾ, "ਪਿਤਾ ਜੀ! ਮੈਂ ਅੱਜ ਹੀ ਛੁੱਟੀ ਲਵਾਂਗਾ ਅਤੇ ਕਿਸੇ ਇਕਾਂਤ ਥਾਂ ਬੈਠ ਕੇ ਬਾਈਬਲ ਦੇ ਅਨੁਸਾਰ ਪਾਦਰੀ ਤੋਂ ਪੁਛ ਕੇ ਭਜਨ ਬੰਦਗੀ ਕਰਾਂਗਾ। ਮੈਂ ਦੋ ਮਹੀਨੇ ਦੀ ਛੁਟੀ ਲੈ ਲਈ। ਮੈਂ ਦੋ ਮਹੀਨੇ ਟਿਕ ਕੇ ਭਗਤੀ ਕੀਤੀ, ਇਬਾਦਤ ਕੀਤੀ ਉਪਰੰਤ ਮੈਂ ਇਸਦਾ ਫਲ ਆਪਣੇ ਪਿਤਾ ਨੂੰ ਅਰਪ ਦਿਤਾ। ਰਾਤ ਨੂੰ ਮੇਰੇ ਪਿਤਾ ਜੀ ਫੇਰ ਸੁਪਨੇ ਵਿਚ ਆਏ। ਮੇਰੇ ਚੰਗੀ ਤਰ੍ਹਾਂ ਯਾਦ ਹੈ ਉਹ ਨਾ ਤਾਂ ਸੁਪਨਾ ਸੀ ਨਾ ਜਾਗਦਾ ਸੀ, ਜਾਗਣ ਅਤੇ ਸੌਣ ਦੇ ਵਿਚ ਵਿਚਾਲੇ ਜੋ ਮੇਰੀ ਹਾਲਤ ਸੀ ਉਸ ਵਿਚ ਆਏ ਉਨ੍ਹਾਂ ਨੇ ਕਿਹਾ ਬੇਟਾ! ਤੇਰਾ ਮੈਂ ਅਹਿਸਾਨ ਕਦੇ ਨਹੀਂ ਭੁਲਾਂਗਾ ਕਿਉਂਕਿ ਮੇਰੇ ਪਾਸ ਪ੍ਰਕਾਸ਼ ਆ ਗਿਆ ਹੈ, ਮੈਂ ਬਹੁਤ ਹੀ ਸੁਖ ਆਰਾਮ ਮਹਿਸੂਸ ਕਰ ਰਿਹਾ ਹਾਂ। ਹੁਣ ਮੈਂ ਤੈਨੂੰ ਇਕ ਗੱਲ ਦਸਦਾ ਹਾਂ, ਅਸੀਂ ਲੋਕ ਜਾਣਦੇ ਹਾਂ ਤੁਹਾਡੇ ਲੋਕਾਂ ਨੂੰ ਨਹੀਂ ਪਤਾ ਲਗਦਾ ਕਿ ਜੋ ਕਦਮ ਪੁਟਿਆ ਹੈ ਉਸ ਤੋਂ ਅਗਲਾ ਕਦਮ ਪੁੱਟਣ ਤੇ ਕੀ ਵਰਤਣ ਵਾਲਾ ਹੈ। ਹੁਣ ਤੂੰ ਜੋ ਕੰਮ ਕਰਨਾ ਹੈ ਤਾਂ ਤੂੰ ਮੈਨੂੰ ਯਾਦ ਕਰੀ ਤਾਂ ਮੈਂ ਦਸ ਦਿਆ ਕਰਾਂਗਾ। ਸਾਨੂੰ ਸੋਝੀ ਵੀ ਤੁਹਾਡੇ ਨਾਲੋਂ ਜ਼ਿਆਦਾ ਹੁੰਦੀ ਹੈ। ਇਸ ਤਰ੍ਹਾਂ ਹੀ ਮੈਂ ਕਰਦਾ ਰਿਹਾ ਮੇਰੇ ਸਾਰੇ ਕੰਮਾਂ ਵਿਚ ਮੇਰੇ

ਪਿਤਾ ਜੀ ਮਾਰਗ ਦਰਸ਼ਨ ਕਰਦੇ ਰਹੇ।

ਇਕ ਵਾਰੀ ਮੈਂ ਕਾਰ ਖਰੀਦਣੀ ਸੀ। ਪਿਤਾ ਨੂੰ ਯਾਦ ਕਰਿਆ। ਉਨ੍ਹਾਂ ਨੇ ਕਿਹਾ ਕਿ ਜੋ ਕਾਰ ਤੂੰ ਲੈਣੀ ਹੈ ਉਸ ਵਿਚ ਨੁਕਸ ਹੈ। ਮੈਂ ਉਹ ਕਾਰ ਕੰਪਨੀ ਵਾਲਿਆਂ ਨੂੰ ਫੋਨ ਕਰਕੇ ਵਾਪਸ ਕਰ ਦਿਤੀ ਅਤੇ ਮੈਂ ਦੂਜੇ ਦਿਨ ਹੋਰ ਕਾਰ ਖਰੀਦ ਲਈ। ਮੈਂ ਘਰ ਆ ਗਿਆ, ਦੋ ਤਿੰਨ ਘੰਟੇ ਬਾਅਦ ਮੈਨੂੰ ਕੰਪਨੀ ਤੋਂ ਫੋਨ ਆਇਆ ਕਿ ਮਿਸਟਰ ਤੂੰ ਬਹੁਤ ਖੁਸ਼ ਕਿਸਮਤ ਹੈਂ ਕਿਉਂਕਿ ਜੋ ਕਾਰ ਤੂੰ ਪਹਿਲਾਂ ਲੈ ਰਿਹਾ ਸੀ, ਉਸ ਦੇ ਬਰੇਕਾਂ ਵਿਚ ਕੋਈ ਬੁਨਿਆਦੀ ਨੁਕਸ ਹੋਣ ਕਰਕੇ ਉਸ ਦਾ ਐਕਸੀਡੈਂਟ ਹੋ ਗਿਆ ਹੈ।

ਮੈਂ ਇਹ ਲੇਖ ਇਸ ਕਰਕੇ ਦੇ ਰਿਹਾ ਹਾਂ ਕਿ ਸੰਸਾਰ ਨੂੰ ਇਹ ਪਤਾ ਲਗ ਜਾਵੇ ਕਿ ਜਿਸ ਦੁਨੀਆਂ ਵਿਚ ਅਸੀਂ ਰਹਿ ਰਹੇ ਹਾਂ, ਜਿਸ **Earth planet** ਤੇ ਅਸੀਂ ਰਹਿ ਰਹੇ ਹਾਂ, ਸੰਸਾਰ ਇਥੇ ਹੀ ਬਸ ਨਹੀਂ ਹੁੰਦਾ ਉਸ ਦੀ ਵਿਸ਼ਾਲਤਾ ਬਾਰੇ ਜਾਨਣਾ ਬਹੁਤ ਮੁਸ਼ਕਲ ਹੈ। **Heavens** ਵੀ ਹਨ, **Hells** ਵੀ ਹਨ। ਸੋ ਮੈਂ ਜੋ ਗੱਲ ਕਹਿਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਇਬਾਦਤ ਕਰਨੀ ਚਾਹੀਦੀ ਹੈ। ਇਹ ਘਟਨਾ ਦਸਣ ਤੋਂ ਮੇਰਾ ਮਤਲਬ ਹੈ ਕਿ ਜਿਨ੍ਹਾਂ ਦੇ ਮਨ ਵਿਚ ਇਹ ਸ਼ੰਕੇ ਹਨ ਕਿ 'ਆਹ ਜਗ ਮਿੱਠਾ ਅਗਲਾ ਕਿਨ ਡਿੱਠਾ' ਉਹ ਇਕ ਅਣਜਾਣਪੁਣੇ ਵਿਚ ਰਹਿ ਰਹੇ ਹਨ ਅਤੇ ਆਪਣੀ ਹੱਠ ਧਰਮੀ ਕਰਕੇ ਆਪਣੇ ਅਧੂਰੇ ਗਿਆਨ ਦੇ ਹਨ੍ਹੇਰੇ ਉਤੇ ਵਿਸ਼ਵਾਸ਼ ਕਰੀ ਬੈਠੇ ਹਨ। ਇਸ ਤਰ੍ਹਾਂ ਜੋ ਭੀ ਪ੍ਰਾਨੀ ਮਾਤ੍ਰ ਆਪਣੇ ਜਾਣੇ ਹੋਏ ਅਧੂਰੇ ਗਿਆਨ ਤੋਂ ਅੱਗੇ ਹੋਰ ਜਾਨਣਾ ਨਹੀਂ ਚਾਹੁੰਦਾ, ਉਸ ਨੂੰ ਲੋਕੀ ਨਾਸਤਕ ਦੀ ਸੰਗਿਆ ਦਿੰਦੇ ਹਨ ਪਰ ਮੈਂ ਤਾਂ ਉਸ ਹੱਠ ਧਰਮੀ ਦਾ ਇਛੁੱਕ ਹੀ ਨਹੀਂ ਹਾਂ।

ਸੋ ਮੈਂ ਦਸ ਰਿਹਾ ਸੀ ਕਿ ਗੁਰੂ ਨਾਨਕ ਪਾਤਸ਼ਾਹ ਨੂੰ ਦੁਨੀਚੰਦ ਨੇ ਸ਼ਰਾਧ ਵਿਚ ਸ਼ਾਮਲ ਹੋ ਕੇ ਪ੍ਰਸ਼ਾਦਾ ਛਕਣ ਦੀ ਬੇਨਤੀ ਕੀਤੀ। ਦੂਸਰੇ ਦਿਨ ਬਹੁਤ ਵੱਡੀ ਗਿਣਤੀ ਵਿਚ ਸਾਰੇ ਭੇਖਾਂ ਦੇ ਸਾਧੂ, ਪੰਡਤ ਅਤੇ ਹੋਰ ਵਰਣਾਂ ਦੇ ਲੋਕ ਆਏ ਹੋਏ ਸਨ, ਗੁਰੂ ਨਾਨਕ ਪਾਤਸ਼ਾਹ ਵੀ ਪਹੁੰਚ ਗਏ। ਦੁਨੀਚੰਦ ਜੀ ਨੇ ਉਨ੍ਹਾਂ ਦਾ ਪੂਰਾ ਆਦਰ ਸਤਿਕਾਰ ਕਰਕੇ ਇਕ ਵਖਰੇ ਕਮਰੇ ਵਿਚ ਆਸਣ ਲਵਾਇਆ ਅਤੇ ਥਾਲ ਪਰੋਸ ਕੇ ਗੁਰੂ ਮਹਾਰਾਜ ਜੀ ਦੇ ਪਾਸ ਲਿਆਇਆ ਅਤੇ ਪ੍ਰਸ਼ਾਦਾ ਛਕਣ ਲਈ ਬੇਨਤੀ ਕੀਤੀ। ਉਸ ਵੇਲੇ ਗੁਰੂ ਮਹਾਰਾਜ ਜੀ ਨੇ ਕਿਹਾ, "ਦੁਨੀਚੰਦ! ਅਸੀਂ ਤਾਂ ਪ੍ਰਸ਼ਾਦਾ ਛਕ ਲਵਾਂਗੇ ਪਰ ਇਹ ਜੋ ਸਾਧੂ ਸੰਤ ਆਏ ਹਨ ਉਨ੍ਹਾਂ ਨੂੰ ਪ੍ਰਸ਼ਾਦਾ ਛਕਾ ਜਿਵੇਂ ਤੂੰ ਅੱਗੇ ਯੱਗ ਕਰਦਾ ਹੈਂ ਉਸੇ ਤਰ੍ਹਾਂ ਪੂਰੀ ਸਾਵਧਾਨਤਾ ਨਾਲ ਇਨ੍ਹਾਂ ਨੂੰ ਪ੍ਰਸ਼ਾਦਾ ਛਕਾ, ਅਸੀਂ ਤੇਰੇ ਪਿਤਾ ਨੂੰ ਛਕਾ ਕੇ ਫੇਰ ਛਕਾਂਗੇ। ਇਹ ਰਮਜ਼ ਦੁਨੀਚੰਦ ਦੀ ਸਮਝ ਵਿਚ ਤਾਂ ਨਾ ਆਈ ਪਰ ਕੁਝ ਠਠੰਬਰ ਗਿਆ ਕਿਉਂਕਿ ਸਾਰੇ ਸਾਧੂਆਂ, ਪੰਡਤਾਂ ਵਿਚੋਂ ਕਿਸੇ ਨੇ ਵੀ ਇਹ ਗੱਲ ਨਹੀਂ ਸੀ ਆਖੀ, ਸਾਰੇ ਧੰਨ-ਧੰਨ ਆਖ ਰਹੇ ਸਨ। ਕਿਸੇ ਨੂੰ ਇਹ ਖਿਆਲ ਹੀ ਨਹੀਂ ਸੀ ਕਿ ਇਸ ਦੇ ਪਿਤਾ ਨੂੰ ਪ੍ਰਸ਼ਾਦਾ ਛਕਾਇਆ ਜਾਵੇ, ਐਉਂ ਲਗਦਾ ਸੀ ਸਾਰੇ ਖਾਣ ਦੇ ਲਾਲਾਚ ਵਿਚ ਆਏ ਹੋਏ ਰੂਹਾਨੀ ਨੇਤਰਾਂ ਤੋਂ ਅੰਨ੍ਹੇ ਪੇਟ ਪਾਲਣ ਵਾਲੇ ਹੀ ਸਨ। ਸ਼ਰਾਧ ਛਕਾ ਦਿਤਾ ਗਿਆ, ਬ੍ਰਾਹਮਣਾਂ ਨੇ ਵੇਦ ਮੰਤਰ ਪੜ੍ਹ ਕੇ ਵੇਦਨਾ ਕੀਤੀ ਕਿ ਇਸ ਸ਼ਰਾਧ ਦਾ ਫਲ ਦੁਨੀਚੰਦ ਦੇ ਪਿਤਾ ਨੂੰ ਪਹੁੰਚ ਜਾਵੇ।

ਸਾਰੇ ਕੰਮ ਤੋਂ ਵਿਹਲਾ ਹੋ ਕੇ ਦੁਨੀਚੰਦ ਗੁਰੂ ਮਹਾਰਾਜ ਜੀ ਪਾਸ ਆਇਆ ਅਤੇ ਪ੍ਰਸ਼ਾਦਾ ਛਕਣ ਲਈ ਫੇਰ ਬੇਨਤੀ ਕੀਤੀ। ਗੁਰੂ ਮਹਾਰਾਜ ਜੀ ਨੇ ਫੇਰ ਕਿਹਾ ਕਿ ਦੁਨੀਚੰਦ! ਇਨ੍ਹਾਂ ਪੰਡਤਾਂ ਤੇ ਸਾਧੂਆਂ ਨੇ ਯੱਗ ਦੀ ਸੰਪੂਰਨਤਾ ਦੀ ਅਰਦਾਸ ਕੀਤੀ ਹੈ ਹੁਣ ਤਾਂ ਤੇਰੇ ਪਿਤਾ ਨੂੰ ਪ੍ਰਸ਼ਾਦਾ ਪਹੁੰਚ ਚੁਕਿਆ ਹੋਣਾ। ਦੁਨੀਚੰਦ ਨੇ ਕਿਹਾ, "ਸੱਚੇ ਪਾਤਸ਼ਾਹ! ਅਸੀਂ ਤਾਂ ਦੁਨੀਆਦਾਰ ਲੋਕ ਹਾਂ, ਲਕੀਰ ਦੇ ਫਕੀਰ ਹਾਂ। ਰਸਮਾਂ ਵਡੇ ਵਡੇਰਿਆਂ ਤੋਂ ਚਲੀਆਂ ਆ ਰਹੀਆਂ ਹਨ। ਅਸੀਂ ਯਥਾਸ਼ਕਤ ਉਨ੍ਹਾਂ ਨੂੰ ਨਿਭਾਉਂਦੇ ਹਾਂ, ਸਾਨੂੰ ਇਹ ਨਹੀਂ ਪਤਾ ਕਿ ਇਨ੍ਹਾਂ ਦਾ ਫਲ ਮਿਲਦਾ ਹੈ ਜਾਂ ਨਹੀਂ ਮਿਲਦਾ। ਸਾਡਾ ਕੰਮ ਤਾਂ ਇਨ੍ਹਾਂ ਨੂੰ ਸ਼ਰਾਧ ਛਕਾਇਆ ਤੇ ਮੁਕ ਗਿਆ। ਪਰ ਸੱਚੇ ਪਾਤਸ਼ਾਹ! ਇਕ ਗੱਲ ਤੋਂ ਸਾਨੂੰ ਵੀ ਸ਼ੱਕ ਪੈ ਜਾਂਦਾ ਹੈ ਕਿ ਇਹ ਬ੍ਰਾਹਮਣ ਲੋਕ ਸ਼ਰਾਧ ਵਿਚੋਂ ਕੁਝ ਅੰਸ ਕੱਢ ਕੇ ਮਕਾਨ ਦੀ ਛੱਤ ਉਪਰ ਸੁੱਟ ਦਿੰਦੇ ਹਨ, ਕੁਝ ਕੁੱਤਿਆ ਨੂੰ ਪਾ ਦਿੰਦੇ ਹਨ। ਕਈ ਇਸ ਤਰ੍ਹਾਂ ਕਹਿੰਦੇ ਹਨ ਕਿ ਸਵਰਗਾਂ ਵਿਚ ਵਸ ਰਹੇ ਬਜ਼ੁਰਗ ਕਾਵਾਂ ਜਾਂ ਕੁੱਤਿਆਂ

ਦਾ ਰੂਪ ਧਾਰ ਕੇ ਸ਼ਰਾਧ ਛਕ ਜਾਣਗੇ। ਇਹ ਗੱਲ ਸਾਨੂੰ ਬਹੁਤ ਚੁਭਦੀ ਹੈ ਕਿ ਕੀ ਸਾਡੇ ਬਜ਼ੁਰਗ ਕਾਂ ਕੁੱਤੇ ਹੀ ਬਣ ਕੇ ਆਉਂਦੇ ਹਨ।

ਮਹਾਰਾਜ ਜੀ ਕਹਿਣ ਲੱਗੇ, "ਦੁਨੀਚੰਦ! ਜੋ ਗੱਲ ਪਹਿਲਾਂ ਪਹਿਲਾਂ ਸ਼ੁਰੂ ਹੁੰਦੀ ਹੈ ਉਸ ਵਿਚ ਕੁਝ ਸਚਾਈ ਹੁੰਦੀ ਹੈ। ਪਰ ਸਮਾਂ ਲੰਘਣ ਨਾਲ ਇਹ ਗੱਲਾਂ ਨਿਰਾਰਥਕ ਹੋ ਜਾਂਦੀਆਂ ਹੈ। ਆਉਣ ਵਾਲੇ ਲੋਕ ਲਕੀਰ ਨੂੰ ਗਿਣਦੇ ਹਨ। ਉਹ ਐਨਾ ਜਾਣਦੇ ਹਨ ਕਿ ਸਾਡੇ ਪਰੋਹਤ ਸਾਨੂੰ ਇਹ ਗੱਲ ਕਰਨ ਲਈ ਕਹਿੰਦੇ ਹਨ। ਸਾਨੂੰ ਹੋਰ ਕੁਝ ਵੀ ਪਤਾ ਨਹੀਂ ਲਗਦਾ। ਆਪ ਪ੍ਰਮੇਸ਼ਰ ਸਰੂਪ ਅੱਜ ਸਾਡੀ ਚੰਗੀ ਕਿਸਮਤ ਦੇ ਸਦਕੇ ਘਰ ਵਿਚ ਬਿਰਾਜਮਾਨ ਹੋ। ਆਪ ਸ਼ਰਾਧ ਦਾ ਪ੍ਰਸ਼ਾਦ ਛਕੋ, ਫੇਰ ਮੈਂ ਸਮਝਾਂਗਾ ਕਿ ਸ਼ਰਾਧ ਸੰਪੂਰਨ ਹੋ ਗਿਆ ਹੈ।

ਗੁਰੂ ਮਹਾਰਾਜ ਜੀ ਕਹਿਣ ਲੱਗੇ, "ਦੁਨੀਚੰਦ! ਅਸੀਂ ਪ੍ਰਸ਼ਾਦਾ ਤਾਂ ਛਕਾਂਗੇ ਪਰ ਅਸੀਂ ਬਚਨ ਕੀਤਾ ਹੈ ਤੇਰੇ ਪਿਤਾ ਨੂੰ ਛਕਾ ਕੇ ਛਕਾਂਗੇ।

ਮਹਾਰਾਜ ਜੀ! "ਮੇਰਾ ਪਿਤਾ ਕਿਥੇ ਹੈ? ਕੀ ਮੈਨੂੰ ਆਪਣੇ ਪਿਤਾ ਦੇ ਦਰਸ਼ਨ ਹੋ ਜਾਣਗੇ?"

ਮਹਾਰਾਜ ਜੀ ਨੇ ਕਿਹਾ, "ਹਾਂ, ਤੈਨੂੰ ਦਰਸ਼ਨ ਵੀ ਹੋਣਗੇ, ਉਹ ਤੇਰੇ ਨਾਲ ਬਚਨ ਵੀ ਕਰਨਗੇ। ਤੂੰ ਪ੍ਰਸ਼ਾਦ ਦਾ ਥਾਲ ਲਿਆ ਤੇ ਰਾਵੀ ਦੇ ਕੰਢੇ-ਕੰਢੇ ਜਿਧਰ ਨੂੰ ਪਾਣੀ ਜਾ ਰਿਹਾ ਹੈ ਚਲਿਆ ਜਾਹ। ਅੱਗੇ ਜਾ ਕੇ ਇਕ ਘਣਾ ਜੰਗਲ ਆਵੇਗਾ ਉਥੇ ਇਕ ਥਾਂ ਕੰਡੇਦਾਰ ਦਰਖਤ ਬਹੁਤ ਸੰਘਣੇ ਹੋਣਗੇ। ਉਥੇ ਗਹੁ ਨਾਲ ਦੇਖੀਂ ਤੇਰਾ ਪਿਤਾ ਬਘਿਆੜ ਦਾ ਸਰੀਰ ਧਾਰਨ ਕਰਕੇ ਸੱਤ ਦਿਨਾਂ ਦਾ ਭੁੱਖਾ ਪਿਆਸਾ ਪਿਆ ਹੋਵੇਗਾ। ਉਸ ਨੂੰ ਤੂੰ ਅਵਾਜ਼ ਦੇਵੀਂ। ਉਹ ਤੇਰੇ ਪਾਸ ਆ ਜਾਵੇਗਾ ਅਤੇ ਸ਼ਰਾਧ ਵੀ ਛਕ ਜਾਵੇਗਾ ਅਤੇ ਤੈਨੂੰ ਅਗਲੇ ਲੋਕ ਦੇ ਵਰਤ ਵਰਤਾਰੇ ਬਾਰੇ ਵੀ ਜਾਣੂੰ ਕਰਾ ਦੇਵੇਗਾ।

ਹੁਕਮ ਮੰਨ ਕੇ ਦੁਨੀਚੰਦ ਜੰਗਲ ਵਿਚ ਚਲਿਆ ਗਿਆ ਅਤੇ ਉਹ ਥਾਂ ਭਾਲ ਲਿਆ ਜਿਥੇ ਉਸ ਦਾ ਪਿਤਾ ਬਘਿਆੜ ਬਣਿਆ ਹੋਇਆ ਸੀ। ਉਹ ਬਘਿਆੜ ਪੇਟ ਤੋਂ ਭੁੱਖਾ ਲੱਕਾ ਲੱਗਿਆ ਹੋਇਆ ਪਾਸ ਆ ਗਿਆ। ਇਸ ਨੇ ਥਾਲ ਰੱਖ ਦਿਤਾ। ਦੁਨੀਚੰਦ ਹੈਰਾਨ ਹੋ ਗਿਆ ਕਿ ਇਹ ਕੀ ਗੱਲ ਹੋਈ ਕਿ ਮੇਰਾ ਪਿਤਾ ਤਾਂ ਕਰਮ ਧਰਮ ਕਰਨ ਵਾਲਾ ਨੇਕ ਬੰਦਾ ਸੀ, ਸਾਧੂਆਂ ਦੇ ਸੇਵਾ ਕਰਦਾ ਸੀ। ਲੋੜਵੰਦਾਂ ਦੀਆਂ ਲੋੜਾਂ ਪੂਰੀਆਂ ਕਰਦਾ ਸੀ, ਅਨਾਥ ਲੜਕੀਆਂ ਦੀਆਂ ਸ਼ਾਦੀਆਂ ਆਪਣੇ ਪੱਲਿਓਂ ਧਨ ਖਰਚ ਕੇ ਕਰਦਾ ਸੀ ਅਤੇ ਅਨੇਕ ਨੇਕੀ ਦੇ ਕੰਮ, ਰਾਹੀਆਂ ਵਾਸਤੇ ਸਰਾਂਵਾਂ ਬਣਵਾਈਆਂ, ਡੰਗਰਾਂ ਵਾਸਤੇ ਪਾਣੀ ਪੀਣ ਲਈ ਖੇਲ੍ਹਾਂ ਬਣਾਈਆਂ, ਖੂਹ ਲਵਾਏ ਅਤੇ ਬੇਅੰਤ ਨੇਕ ਕੰਮ ਕੀਤੇ। ਇਹ ਕੀ ਗੱਲ ਹੋਈ ਕਿ ਇਹ ਬਘਿਆੜ ਬਣ ਗਿਆ? ਇਸ ਤੋਂ ਵੀ ਵੱਧ ਹੈਰਾਨ ਹੋ ਗਿਆ ਜਦੋਂ ਉਸ ਬਘਿਆੜ ਨੇ ਗੁਰੂ ਨਾਨਕ ਪਾਤਸ਼ਾਹ ਦੇ ਦ੍ਰਿਸ਼ਟੀ ਭੋਗ ਨਾਲ ਪਵਿੱਤਰ ਹੋਏ ਭੋਜਨ ਦੀ ਗਰਾਹੀ ਖਾਧੀ, ਉਸ ਦੇ ਕਪਾਟ ਖੁਲ੍ਹ ਗਏ, ਉਸ ਦਾ ਸਰੀਰ ਮ੍ਰਿਤੂ ਹੋ ਗਿਆ। ਉਸ ਵਿਚੋਂ ਇਕ ਰੂਹ ਨਿਕਲ ਕੇ ਸਾਖਸ਼ਾਤ ਉਸ ਤਰ੍ਹਾਂ ਆਪਣੇ ਪੁੱਤਰ ਨੂੰ ਦਰਸ਼ਨ ਦੇ ਰਹੀ ਹੈ ਜਿਸ ਤਰ੍ਹਾਂ ਉਹ ਆਪਣੇ ਜਿਉਂਦੇ ਜੀਅ ਦਿਆ ਕਰਦਾ ਸੀ। ਦੁਨੀਚੰਦ ਹੈਰਾਨ ਹੋ ਗਿਆ ਤੇ ਕਹਿਣ ਲੱਗਿਆ ਕਿ ਪਿਤਾ ਜੀ! ਕੀ ਇਹ ਸਤਿ ਹੈ ਜੋ ਕੁਝ ਮੈਂ ਦੇਖ ਰਿਹਾ ਹਾਂ ਕਿ ਕਿਤੇ ਮੇਰੇ ਨੇਤਰਾਂ ਨੂੰ ਧੋਖਾ ਤਾਂ ਨਹੀਂ ਹੋ ਰਿਹਾ, ਮੈਂ ਜਾਦੂ ਦੇ ਪ੍ਰਭਾਵ ਹੇਠ ਤਾਂ ਨਹੀਂ ਆ ਗਿਆ। ਪਿਤਾ ਜੀ ਮੇਰੀ ਸਹਾਇਤਾ ਕਰੋ। ਮੈਂ ਤਾਂ ਤੁਹਾਡਾ ਹਰ ਵਾਰੀ ਸ਼ਰਾਧ ਕਰਾਉਂਦਾ ਹਾਂ। ਕੀ ਤੁਹਾਨੂੰ ਕਦੇ ਵੀ ਨਹੀਂ ਮਿਲਿਆ? ਕਹਿਣ ਲੱਗੇ, "ਬੇਟਾ! ਕਲਜੁਗ ਆ ਗਿਆ ਹੈ, ਇਸ ਵਿਚ ਧਰਮ ਫੰਘ ਲਾ ਕੇ ਉਡ ਚੁਕਿਆ ਹੈ। ਪਾਖੰਡ ਦਾ ਬੋਲਬਾਲਾ ਹੈ, ਨਿਰਾਰਥਕ ਰਸਮਾਂ ਰਹਿ ਗਈਆਂ ਹਨ। ਧਰਮ ਨੂੰ ਚਲਾਉਣ ਵਾਲੇ ਦਿਸ਼ਾਹੀਣ ਹੋਣ ਕਰਕੇ ਚਿੰਨਾਂ ਦੀ ਸਹਾਇਤਾ ਨਾਲ ਚਲਦੇ ਹਨ। ਇਹ ਕਿਸੇ ਨੂੰ ਮਾਰਗ ਦਰਸ਼ਨ ਨਹੀਂ ਕਰਾ ਸਕਦੇ। ਉਹ ਆਪ ਹੀ ਅੰਨੇ ਹਨ ਇਕ ਤਰ੍ਹਾਂ ਨਾਲ ਅੰਨ੍ਹਾ ਅੰਨੇ ਨੂੰ ਖੂਹ ਵਿਚ ਧਕੇਲ ਰਿਹਾ ਹੈ -

***ਅੰਧੀ ਅੰਧੇ ਖੂਹੇ ਠੇਲੇ॥ ਭਾਈ ਗੁਰਦਾਸ ਜੀ, ਵਾਰ 1/26***

ਧਰਮ ਦੇ ਚਾਲਕ ਆਪਣਾ ਪੇਟ ਪਾਲਦੇ ਹਨ ਅਤੇ ਵਲ ਛਲ ਕਰਕੇ ਧੋਖੇ ਦਿੰਦੇ ਹਨ। ਧੋਖੇ ਨਾਲ ਲੋਕਾਂ ਤੋਂ ਨਿਰਾਰਥਕ ਕਰਮ ਕਰਾ ਕੇ ਉਨ੍ਹਾਂ ਦੀ ਕਮਾਈ ਲੁਟਦੇ ਹਨ, ਚਰਿਤਰਹੀਣੇ ਹਨ। ਬੇਟਾ! ਜੇ ਕੋਈ ਸੱਚਾ ਅਭਿਆਗਤ ਹੁੰਦਾ ਤਾਂ ਉਸ ਨੂੰ ਦਿਤੇ ਦਾ ਫਲ ਮੈਨੂੰ ਪਹੁੰਚ ਜਾਣਾ ਸੀ। ਮੇਰੀ ਬਘਿਆੜ

*ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ॥*
*ਅਜਰਾਈਲੁ ਫਰੇਸਤਾ ਹੋਸੀ ਆਇ ਤਈ॥*
*ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ॥*
*ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥ ਪੰਨਾ - 953*

ਉਸ ਵੇਲੇ ਪੈਰ ਧਰਨ ਨੂੰ ਵੀ ਥਾਂ ਨਹੀਂ ਮਿਲਦਾ। ਫੇਰ ਇਹ ਜੀਵ ਰੋਂਦਾ ਹੈ, ਕੁਰਲਾਉਂਦਾ ਹੈ ਫੇਰ ਤਾਂ ਕੁਝ ਵੀ ਨਹੀਂ ਬਣ ਸਕਿਆ ਕਰਦਾ। ਮਹਾਰਾਜ ਜੀ ਫੁਰਮਾਨ ਕਰਦੇ ਹਨ -

*ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ॥*
*ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥*
*ਆਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥*
*ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥*
*ਮਨਿ ਅੰਧੈ ਜਨਮੁ ਗਵਾਇਆ॥ ਪੰਨਾ - 464*

ਜਲ੍ਹਣ ਜੀ ਨੇ ਨੇੜੇ ਹੋ ਕੇ ਦੇਖਿਆ ਕਿ ਇਹ ਤਾਂ ਸਾਡਾ ਮੁਨਸ਼ੀ ਹੈ। ਇਹ ਸਾਨੂੰ 'ਜੀ' ਕਹਿ ਕੇ ਬੁਲਾਇਆ ਕਰਦਾ ਸੀ ਉਸ ਵੇਲੇ ਉਨ੍ਹਾਂ ਨੇ ਮਨ ਵਿਚ ਸੋਚਿਆ ਕਿ ਗੁਰੂ ਨਾਨਕ ਪਾਤਸ਼ਾਹ ਦਾ ਤਾਂ ਹੁਕਮ ਹੈ ਕਿ ਜੇ ਕੋਈ ਪ੍ਰਮੇਸ਼ਰ ਦੇ ਪਿਆਰਿਆਂ ਨੂੰ ਜੀ ਕਹਿ ਕੇ ਬੁਲਾਉਂਦੇ ਹੋਵੇ ਤਾਂ ਉਸ ਨੂੰ ਜਮਦੂਤਾਂ ਦੀ ਤਲਬ ਨਹੀਂ ਹੁੰਦੀ, ਜਮਦੂਤ ਉਸ ਦੇ ਨੇੜੇ ਨਹੀਂ ਜਾ ਸਕਦਾ। ਮਨ ਵਿਚ ਕਹਿਣ ਲੱਗੇ ਕਿ ਭਾਵੇਂ ਮੈਂ ਸੰਤ ਤਾਂ ਨਹੀਂ ਹਾਂ ਪਰ ਸਾਰੇ ਪ੍ਰੇਮੀ ਮੈਨੂੰ ਸੰਤ ਕਹਿੰਦੇ ਹਨ ਜਿਸ ਬਾਰੇ ਗੁਰੂ ਦਾ ਹੁਕਮ ਹੈ -

*ਤੁਧੁ ਸਾਲਾਹਨਿ ਤਿਨ ਧਨੁ ਪਲੈ ਨਾਨਕ ਕਾ ਧਨੁ ਸੋਈ॥*
*ਜੇ ਕੋ ਜੀਉ ਕਹੈ ਓਨਾ ਕਉ ਜਮ ਕੀ ਤਲਬ ਨ ਹੋਈ॥ ਪੰਨਾ - 1328*

ਉਹ ਨੇੜੇ ਆਏ ਭਗਤ ਜੀ ਨੇ ਆ ਕੇ ਪਹਿਚਾਣ ਲਿਆ ਕਿ ਇਹ ਤਾਂ ਸਾਡਾ ਮੁਨਸ਼ੀ ਹੈ। ਉਨ੍ਹਾਂ ਨੇ ਜਮਦੂਤਾਂ ਨੂੰ ਕਿਹਾ ਕਿ ਤੁਸੀਂ ਇਸ ਨੂੰ ਕਿਉਂ ਮਾਰ ਰਹੇ ਹੋਂ। ਉਨ੍ਹਾਂ ਨੇ ਕਿਹਾ ਕਿ ਭਗਤ ਜੀ! ਇਹ ਮਹਾਂਪਾਪੀ ਹੈ ਇਸ ਕਰਕੇ ਇਸ ਨੇ ਆਪਣਾ ਜੀਵਨ ਬੁਰਿਆਂ ਕੰਮਾਂ ਵਿਚ ਨਸ਼ਟ ਕਰ ਦਿਤਾ। ਇਨ੍ਹਾਂ ਪਾਪੀਆਂ ਨੂੰ ਰਸਤੇ ਦੇ ਬੇਅੰਤ ਕਸ਼ਟ ਸਹਿਣੇ ਪੈਂਦੇ ਹਨ। ਹੰਟਰਾਂ ਦਾ ਦੁਖ ਵੀ ਸਾਰੇ ਰਸਤੇ ਸਹਿਣਾ ਪੈਂਦਾ ਹੈ। ਭਗਤ ਜੀ ਕਹਿਣ ਲੱਗੇ ਕਿ ਸੰਸਾਰ ਨੂੰ ਤਾਂ ਇਨ੍ਹਾਂ ਗੱਲਾਂ ਦਾ ਪਤਾ ਹੀ ਨਹੀਂ ਲਗਦਾ। ਵਾਹਿਗੁਰੂ ਜੀ ਆਪਣੇ ਸਾਧਾਂ ਸੰਤਾਂ ਨੂੰ ਪੂਰਨ ਗਿਆਨ ਦੇ ਕੇ ਭੇਜਦੇ ਹਨ। ਉਨ੍ਹਾਂ ਦਾ ਕੰਮ ਇਹੋ ਹੋਇਆ ਕਰਦਾ ਹੈ ਕਿ ਬੁਰਿਆਂ ਕੰਮਾਂ ਦੇ ਫਲ ਅਤੇ ਰਸਤੇ ਦੀਆਂ ਤਕਲੀਫਾਂ ਸੰਸਾਰ ਵਿਚ ਦਸਣ। ਫੁਰਮਾਨ ਹੈ -

*ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ॥*
*ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ॥ ਪੰਨਾ - 1373*

ਇਹ ਸਾਨੂੰ ਜੀਅ ਕਹਿ ਕੇ ਬੁਲਾਉਂਦਾ ਰਿਹਾ। ਇਸ ਨੂੰ ਨਾ ਮਾਰੋ, ਜਮਦੂਤ ਮਾਰਨ ਤੋਂ ਹਟ ਗਏ।

ਇਸੇ ਤਰ੍ਹਾਂ ਨਾਲ ਹੋਰ ਬਹੁਤ ਸਾਰੀਆਂ ਕਥਾਵਾਂ ਸੁਣਨ ਦੇਖਣ ਵਿਚ ਆਈਆਂ ਹਨ, ਜੋ ਪਰਲੋਕ ਦੀ ਗੱਲ ਕਰਦੇ ਹਨ ਉਹ ਪੂਰੀ ਤਰ੍ਹਾਂ ਪਰਲੋਕ ਦੀ ਗੱਲ ਤਾਂ ਨਹੀਂ ਦਸ ਸਕਦੇ ਕਿਉਂਕਿ ਜੀਵ ਨੂੰ ਮਰਨ ਪਿਛੋਂ ਇਕ ਦਮ ਧਰਮਰਾਜ ਦੇ ਲਿਜਾਇਆ ਜਾਂਦਾ ਹੈ ਅਤੇ ਉਥੇ ਨਿਰਣਾ ਕਰਕੇ ਫੇਰ ਉਸ ਨੂੰ ਇਥੇ ਸੰਸਾਰ ਵਿਚ ਫੇਰਿਆ ਜਾਂਦਾ ਹੈ ਕਿ ਉਹ ਦੇਖ ਲਵੇ ਕਿ ਮੈਂ ਕਿਥੇ-ਕਿਥੇ ਕੀ ਕਰਦਾ ਸੀ, ਕੀ ਪਰਿਵਾਰ ਸੀ, ਹੁਣ ਮੈਂ ਸਭ ਕੁਝ ਛੱਡ ਕੇ ਜਾ ਰਿਹਾ ਹਾਂ, ਇਕਨਾਂ ਨੂੰ ਲੈਣ ਤਾਂ ਜਮਦੂਤ ਆਉਂਦੇ ਹਨ, ਇਕਨਾਂ ਨੂੰ ਲੈਣ ਵਾਸਤੇ ਭਲੀਆਂ ਰੂਹਾਂ ਵੀ ਆਇਆ ਕਰਦੀਆਂ ਹਨ, ਜੇ ਬਹੁਤ ਉਚੇ ਕੰਮ ਕੀਤੇ ਹੋਣ ਤਾਂ ਉਨ੍ਹਾਂ ਦੀ ਸਵਾਰੀ ਵਾਸਤੇ ਬਬਾਨ ਵੀ ਆਇਆ ਕਰਦੇ ਹਨ। ਭਾਈ ਗੁਰਦਾਸ ਜੀ ਗਨਕਾ ਵਾਲੀ ਸਾਖੀ ਵਿਚ ਲਿਖਦੇ ਹਨ-

*ਗਈ ਬੈਕੁੰਠਿ ਬਿਬਾਣਿ ਚੜ੍ਹਿ ਨਾਉ ਨਰਾਇਣੁ ਛੋਤਿ ਅਛੋਤਾ॥*

***ਥਾਉ ਨਿਥਾਵੈ ਮਾਣੁ ਮਣੋਤਾ॥ ਭਾਈ ਗੁਰਦਾਸ ਜੀ, ਵਾਰ 10/21***

ਇਕ ਸਾਡੀ ਰਿਸ਼ਤੇਦਾਰ ਬੀਬੀ ਸੀ ਜਿਸ ਦਾ ਨਾਮ ਸੁਰਜੀਤ ਕੌਰ ਸੀ ਅਤੇ ਉਸ ਦੇ ਪਤੀ ਦਾ ਨਾਮ ਹਜ਼ਾਰਾ ਸਿੰਘ ਸੀ। ਜਦੋਂ ਮੈਂ ਯੂ.ਪੀ. ਵਿਚ ਫਾਰਮਿੰਗ ਕਰਦਾ ਸੀ ਤਾਂ ਸਤਿਸੰਗ ਬਗੈਰ ਨਾਗੇ ਤੋਂ ਕਰਿਆ ਕਰਦਾ ਸੀ। ਸਤਿਸੰਗ ਦੂਰ ਹੋਵੇ, ਨੇੜੇ ਹੋਵੇ ਉਹ ਤੇ ਉਸਦਾ ਪਤੀ ਜ਼ਰੂਰੀ ਆਇਆ ਕਰਦੇ ਸਨ। ਉਹ ਸਾਡੇ ਤੋਂ 10-12 ਮੀਲ ਦੂਰ ਇਕ ਬਹੁਤ ਪਛੜੇ ਜਿਹੇ ਪਿੰਡ ਵਿਚ ਖੇਤੀ ਕਰਿਆ ਕਰਦੇ ਸਨ। ਇਕ ਦਿਨ ਮੈਂ ਸਹਿਜ ਨਾਲ ਪੁਛਿਆ ਕਿ ਬੀਬੀ! (ਉਹ ਸਾਡੇ ਚਾਚੇ ਦੇ ਪੁਤਰ ਦੀ ਕੁੜਮਣੀ ਲਗਦੀ ਸੀ) ਤੁਹਾਨੂੰ ਬਹੁਤ ਲਗਨ ਲੱਗੀ ਹੋਈ ਹੈ, ਤੁਸੀਂ ਦੂਰ-ਦੂਰ ਪਹੁੰਚ ਕੇ ਵੀ ਸਤਿਸੰਗ ਸੁਣਦੇ ਹੋਂ, ਕੀ ਕਾਰਨ ਹੈ ਤੁਹਾਨੂੰ ਐਨੀ ਲਗਨ ਕਿਥੋਂ ਲੱਗੀ? ਮੈਨੂੰ ਆਮ ਸੰਗਤ ਭਾ ਜੀ, ਵੀਰ ਜੀ ਹੀ ਕਿਹਾ ਕਰਦੀ ਸੀ ਸੰਤ ਕੋਈ ਨਹੀਂ ਸੀ ਕਿਹਾ ਕਰਦਾ। ਇਹ ਤਾਂ ਚੰਡੀਗੜ੍ਹ ਵਾਲਿਆਂ ਤੇ ਰੋਪੜ ਵਾਲਿਆਂ ਨੇ ਹੀ ਨਾਮ ਪਾ ਦਿਤਾ ਹੈ, ਪਹਿਲਾਂ-ਪਹਿਲਾਂ ਤਾਂ ਇਹ ਅਲ੍ਹ ਮੈਨੂੰ ਓਪਰੀ ਜਿਹੀ ਲੱਗਦੀ ਰਹੀ। ਜਦੋਂ ਸਾਰੇ ਹੀ ਕਹਿਣ ਲਗ ਗਏ ਫੇਰ ਮੈਂ ਚੁੱਪ ਕਰ ਰਿਹਾ ਇਹ ਸਮਝ ਕੇ ਵੀ, ਕਿ ਪ੍ਰੇਮੀਆਂ ਦਾ ਕੀ ਹੈ, ਇਹ ਤਾਂ ਭਗਵਾਨ, ਸੱਚੇ ਪਾਤਸ਼ਾਹ, ਹਜ਼ੂਰ, ਗੁਰੂ ਆਦਿ ਬੇਅੰਤ ਵਿਸ਼ੇਸ਼ਣ ਦਿਆ ਕਰਦੇ ਹਨ। ਸੰਤ ਕੋਈ ਮਾੜਾ ਅੱਖਰ ਨਹੀਂ, ਕਹਿ ਲੈਣ। ਬੀਬੀ ਸੁਰਜੀਤ ਕੌਰ ਕਹਿਣ ਲੱਗੀ ਕਿ ਭਾਅ ਜੀ! ਮੈਂ ਆਪਣੀ ਵਿਥਿਆ ਦਸਦੀ ਹਾਂ। ਜਦੋਂ ਮੈਂ ਮਾਠਖੇੜ੍ਹੇ ਦੇ ਨੇੜੇ ਸਵਾਰ ਨੂੰ ਜਾਂਦੀ ਸੜਕ ਤੇ ਆਪਣੇ ਛੋਟੇ ਜਿਹੇ ਫਾਰਮ ਵਿਚ ਰਹਿੰਦੀ ਸੀ ਤਾਂ ਮੈਂ ਚੜ੍ਹਾਈ ਕਰ ਗਈ। ਮੈਨੂੰ ਲੈਣ ਵਾਸਤੇ ਜਮਦੂਤ ਤਾਂ ਨਾ ਆਏ ਪਰ ਇਕ ਬਹੁਤ ਭਲਾ ਪੁਰਸ਼ ਆਇਆ। ਉਹ ਮੈਨੂੰ ਇਕ ਦਮ ਇਕ ਨਦੀ ਦੇ ਕੰਢੇ ਲੈ ਗਿਆ। ਉਹ ਨਦੀ ਬਹੁਤ ਹੀ ਭਿਆਨਕ ਸੀ, ਉਛਾਲੇ ਮਾਰ ਰਹੀ ਸੀ। ਉਸ ਵਿਚੋਂ ਗਰਜਣ ਦੀ ਅਵਾਜ਼ ਆ ਰਹੀ ਸੀ। ਉਸ ਨੇ ਕਿਹਾ ਕਿ ਇਸਨੂੰ ਪਾਰ ਲੰਘਣਾ ਹੈ, ਪੁਲ ਵਲ ਉਸ ਨੇ ਉਂਗਲੀ ਕਰ ਦਿਤੀ ਜੋ ਬਹੁਤ ਭਿਆਨਕ ਸੀ। ਇਥੇ ਹੀ ਉਸ ਨੇ ਕਿਹਾ ਕਿ ਜੇ ਕੋਈ ਪੁੰਨ ਕੀਤਾ ਹੈ, ਉਹ ਦੇ ਦਿਓ, ਤੁਹਾਨੂੰ ਨਦੀ ਲੰਘਾਉਣ ਵਾਲੇ ਆ ਜਾਣਗੇ। ਮੈਂ ਅਜੇ ਸੋਚਦੀ ਹੀ ਸੀ, ਮੈਨੂੰ ਕੋਈ ਪੁੰਨ ਯਾਦ ਨਹੀਂ ਆ ਰਿਹਾ ਸੀ। ਕੀ ਦੇਖਦੀ ਹਾਂ ਕਿ ਇਕ ਬੀਬੀ ਛੋਟੀ ਜਿਹੀ ਕਿਸ਼ਤੀ ਲੈ ਕੇ ਆ ਗਈ ਅਤੇ ਮੈਨੂੰ ਉਸ ਭਿਆਨਕ ਨਦੀ ਵਿਚੋਂ ਪਾਰ ਲੈ ਗਈ। ਮੈ ਕਿਹਾ ਭੈਣ! ਤੂੰ ਬਹੁਤ ਚੰਗੀ ਹੈਂ ਕਿ ਮੈਨੂੰ ਵੀ ਆਪਣੇ ਨਾਲ ਪਾਰ ਲੰਘਾ ਦਿਤਾ। ਉਸ ਨੇ ਕਿਹਾ ਕਿ ਇਸ ਨਦੀ ਵਿਚੋਂ ਉਹ ਪਾਰ ਲੰਘ ਸਕਦਾ ਹੈ ਜਿਸ ਨੇ ਪੁੰਨ ਕੀਤੇ ਹੋਣ, ਮੈਂ ਤੇਰਾ ਪੁੰਨ ਹਾਂ, ਬਹੁਤ ਵੱਡਾ ਪੁੰਨ ਕਿਉਂਕਿ ਜਿਹੋ ਜਿਹੀ ਇਹ ਭਿਆਨਕ ਨਦੀ ਹੈ ਓਡਾ ਹੀ ਪੁੰਨ ਦੇਣਾ ਪੈਂਦਾ ਹੈ। ਮੈਂ ਕਿਹਾ ਕਿ ਮੈਂ ਤਾਂ ਕੋਈ ਪੁੰਨ ਨਹੀਂ ਕੀਤਾ, ਅਸੀਂ ਤਾਂ ਸਾਧਾਰਣ ਲੋਕ ਖੇਤੀ ਕਰਦੇ ਹਾਂ, ਹਰ ਛੇ ਮਹੀਨੇ ਪਿਛੋਂ ਦਸਵੰਧ ਦੇ ਦਾਣੇ ਲੰਗਰ ਵਿਚ ਪਾ ਦਿੰਦੇ ਹਾਂ, ਜਾਂ ਜਦੋਂ ਕਾਰਸੇਵਾ ਵਾਲੇ ਆਉਂਦੇ ਹਨ ਤਾਂ ਕੁਝ ਦੇ ਦੇਈਦਾ ਹੈ, ਥੋੜ੍ਹੀ ਜ਼ਮੀਨ ਹੈ; ਮੈਂ ਕਿਹੜਾ ਪੁੰਨ ਕਰ ਦਿਤਾ? ਕਹਿਣ ਲੱਗੀ ਕਿ ਤੇਰੇ ਯਾਦ ਨਹੀਂ ਆ ਰਿਹਾ ਇਹ ਵੀ ਚੰਗਾ ਹੈ ਕਿਉਂਕਿ ਕੀਤੇ ਪੁੰਨ ਜੇ ਯਾਦ ਆ ਜਾਣ ਤਾਂ ਫਲ ਘਟ ਜਾਇਆ ਕਰਦਾ ਹੈ।

***ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥***
***ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥ ਪੰਨਾ - 1428***

ਕਹਿਣ ਲੱਗੀ, ਤੂੰ ਝਾੜੂ ਦੇ ਰਹੀ ਸੀ, ਤੁਹਾਡੇ ਵਿਹੜੇ ਵਿਚ ਬੇਰੀ ਸੀ ਜਦੋਂ ਬੇਰੀ ਦੇ ਥੱਲੇ ਤੂੰ ਝਾੜੂ ਦੇਣ ਲਗੀ ਤਾਂ ਉਪਰੋਂ ਚਿੜੀ ਦੀ ਚੀਂ-ਚੀਂ ਦੀ ਅਵਾਜ਼ ਆ ਰਹੀ ਸੀ, ਕਿਉਂਕਿ ਉਸ ਦੇ ਪੌਂਚੇ ਵਿਚ ਧਾਗਾ ਪੱਕੀ ਤਰ੍ਹਾਂ ਨਾਲ ਬੰਨ੍ਹਿਆ ਹੋਇਆ ਸੀ ਅਤੇ ਉਹ ਬੇਰੀ ਵਿਚੋਂ ਨਿਕਲ ਨਹੀਂ ਸਕਦੀ ਸੀ। ਤੇਰੇ ਮਨ ਵਿਚ ਦਇਆ ਆਈ। ਤੂੰ ਸਟੂਲ ਲਿਆ ਅਤੇ ਚਿੜੀ ਦੇ ਪੈਰਾਂ ਵਿਚੋਂ ਉਹ ਧਾਗਾ ਕੱਟ ਦਿਤਾ ਅਤੇ ਉਹ ਉਡ ਗਈ। ਚਿੜੀ ਦੀ ਅਸੀਸ ਦਾ ਪੁੰਨ ਬਹੁਤ ਵੱਡਾ ਲੱਗਿਆ। ਜਿਵੇਂ ਫੁਰਮਾਨ ਹੈ -

***ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥ ਪੰਨਾ - 136***

ਜੀਵ ਤੇ ਕੀਤੀ ਦਇਆ ਪ੍ਰਭੂ ਨੂੰ ਪ੍ਰਸੰਨ ਕਰ ਲਿਆ ਕਰਦੀ ਹੈ। ਸੋ ਤੂੰ ਇਹ ਪੁੰਨ ਸਹਿਜ ਸੁਭਾ ਕੀਤਾ ਸੀ। ਕਹਿਣ ਲੱਗੀ ਜਦੋਂ ਧਰਮਰਾਜ ਦੇ ਮੈਨੂੰ ਲੈ ਕੇ ਗਏ ਤਾਂ ਧਰਮਰਾਜ ਨੇ ਚਿਤ੍ਰਗੁਪਤਾਂ ਨੂੰ ਮੇਰਾ ਹਿਸਾਬ ਕਰਨ ਲਈ ਕਿਹਾ ਤਾਂ ਉਨ੍ਹਾਂ ਨੇ ਕਿਹਾ ਕਿ ਸੁਰਜੀਤ ਕੌਰ ਦੀ ਆਯੂ ਤਾਂ ਅਜੇ ਰਹਿੰਦੀ ਹੈ, ਇਸ ਦੇ ਨਾਲ ਲਗਦੇ ਖੇਤਾਂ ਵਿਚ ਹੋਰ ਸੁਰਜੀਤ ਕੌਰ ਰਹਿੰਦੀ ਹੈ, ਉਸ ਨੂੰ ਲਿਆਓ। ਕਹਿਣ ਲੱਗੀ, "ਭਾਅ

ਜੀ! ਮੁੜਦੀ ਹੋਈ ਤਾਂ ਮੈਂ ਕਿੰਨੀ ਛੇਤੀ ਆਈ, ਮੈਨੂੰ ਕੁਝ ਨਹੀਂ ਪਤਾ। ਜਦੋਂ ਮੈਂ ਇਥੇ ਪਹੁੰਚੀ ਤਾਂ ਇਨ੍ਹਾਂ ਨੇ ਮੈਨੂੰ ਅਰਥੀ ਤੇ ਪਾਇਆ ਹੋਇਆ ਸੀ। ਮੈਂ ਵਾਹਿਗੁਰੂ-ਵਾਹਿਗੁਰੂ ਕਰਦੀ ਉਠ ਗਈ। ਉਸ ਵੇਲੇ ਤੋਂ ਮੈਂ ਨਾ ਕਦੇ ਵਾਹਿਗੁਰੂ-ਵਾਹਿਗੁਰੂ ਕਹਿਣਾ ਛੱਡਿਆ ਹੈ ਅਤੇ ਨਸ਼ਹਿਰੇ ਵਾਲੇ ਸੰਤਾਂ ਦੇ ਚਰਨਾਂ ਵਿਚ ਰਹਿ ਕੇ ਅੰਮ੍ਰਿਤ ਛੱਕ ਲਿਆ। ਉਸ ਵੇਲੇ ਤੋਂ ਅਸੀਂ ਆਹ ਨੀਲਾ ਵਸਤਰ ਲੱਕ ਦੁਆਲੇ ਬੰਨ੍ਹਦੇ ਹਾਂ ਜੋ ਸਦਾ ਹੀ ਯਾਦ ਕਰਾ ਕੇ ਰਖਦਾ ਹੈ ਕਿ ਇਹ ਨੀਲਾ ਕਮਰ ਕਸਾ ਨਾਮ ਜਪਣ ਲਈ ਕੀਤਾ ਹੋਇਆ ਹੈ। ਅਸੀਂ ਗੁਰਮੰਤ੍ਰ ਦਾ ਜਾਪ ਹਰ ਸਮੇਂ ਕਰਦੇ ਰਹਿੰਦੇ ਹਾਂ ਅਤੇ ਉਸੇ ਸਮੇਂ ਤੋਂ ਮੈਂ ਤੇ ਮੇਰਾ ਪਤੀ  ਤੁਹਾਡਾ ਕੋਈ ਭੀ ਸਤਿਸੰਗ ਨਹੀਂ ਜਿਹੜਾ ਅਸੀਂ ਨਾ ਸੁਣੀਏ। ਇਹ ਸੰਸਾਰ ਵਿਚ ਗੁਪਤ ਵਰਤ ਰਹੀਆਂ ਘਟਨਾਵਾਂ ਹਨ।

ਸਾਨੂੰ ਗੁਰਬਾਣੀ ਦੀ ਵਿਚਾਰ ਕਰਨੀ ਚਾਹੀਦੀ ਹੈ ਤੇ ਸਾਨੂੰ ਮਾੜੇ ਨਿਸ਼ਚੇ ਹਟਾ ਦੇਣੇ ਚਾਹੀਦੇ ਹਨ ਅਤੇ ਪਰਲੋਕ ਦੇ ਦੁਖਾਂ ਨੂੰ ਸਾਮ੍ਹਣੇ ਰਖਦੇ ਹੋਏ ਬੰਦਗੀ ਕਰਨੀ ਚਾਹੀਦੀ ਹੈ।

ਐਸੀਆਂ ਘਟਨਾਵਾਂ ਨੂੰ ਸੁਣ ਕੇ ਛੋਟੇ ਤਜਰਬੇ ਵਾਲੇ ਹਠ ਧਰਮੀ ਬੰਦੇ ਕਹਿ ਦਿੰਦੇ ਹਨ ਕਿ ਇਹ ਗੱਲਾਂ ਆਪਣੇ ਪੱਖ ਨੂੰ ਸਿੱਧ ਕਰਨ ਵਾਸਤੇ ਕੀਤੀਆਂ ਜਾਂਦੀਆਂ ਹਨ। ਅਸੀਂ ਇਸ ਤਰ੍ਹਾਂ ਨਹੀਂ ਮੰਨਦੇ ਅਤੇ ਇਕ ਵਾਰੀ ਦੀ ਗੱਲ ਮੈਨੂੰ ਯਾਦ ਆ ਗਈ ਕਿ ਇਕ ਨਿਹੰਗ ਸਿੰਘ ਯੂ.ਪੀ. ਵਿਚ ਈਟਾ ਸ਼ਹਿਰ ਦੇ ਗੁਰਦੁਆਰੇ ਰਿਹਾ ਕਰਦਾ ਸੀ। ਉਸਦਾ ਨਾਮ ਸਾਧੂ ਸਿੰਘ ਸੀ। 110 ਸਾਲ ਦੀ ਆਯੂ ਸੀ। ਸ਼ਹਿਰ ਵਾਲੇ ਉਸਦਾ ਬਹੁਤ ਸਤਿਕਾਰ ਕਰਿਆ ਕਰਦੇ ਸਨ ਅਤੇ ਇਕ ਗੁਰਸਿੱਖ ਪਰਿਵਾਰ ਉਨ੍ਹਾਂ ਦੇ ਖਾਣ ਪੀਣ ਦਾ ਪੂਰਾ ਧਿਆਨ ਰੱਖਿਆ ਕਰਦਾ ਸੀ। ਜਦੋਂ ਉਨ੍ਹਾਂ ਦਾ ਅੰਤ ਸਮਾਂ ਆਇਆ ਤਾਂ ਅੱਠ ਵਜੇ ਸਵੇਰੇ ਉਸ ਪਰਿਵਾਰ ਦਾ ਪੜ੍ਹਨ ਜਾਣ ਵਾਲਾ ਲੜਕਾ ਇਨ੍ਹਾਂ ਲਈ ਛਕਣ ਲਈ ਕੁਝ ਦੇ ਕੇ ਮੁੜ ਗਿਆ ਅਤੇ ਕਾਹਲੀ ਨਾਲ ਘਰ ਨੂੰ ਮੁੜ ਗਿਆ। ਥੋੜ੍ਹੇ ਸਮੇਂ ਬਾਦ ਜਦੋਂ ਜੂਠੇ ਬਰਤਨ ਲੈਣ ਵਾਸਤੇ ਆਇਆ ਤਾਂ ਕੀ ਦੇਖਦਾ ਹੈ ਕਿ ਬਾਬਾ ਜੀ ਸਫ ਉਤੇ ਚੌਂਕੜਾ ਮਾਰੀ ਬੈਠੇ ਹਨ ਉਨ੍ਹਾਂ ਦੇ ਅੰਦਰੋਂ ਇਕ ਅੱਗ ਦੀ ਲਾਟ ਨਿਕਲ ਰਹੀ ਹੈ ਅਤੇ ਹੌਲੀ-ਹੌਲੀ ਜਿਸ ਤਰ੍ਹਾਂ ਦੀਵੇ ਵਿਚ ਪਿਆ ਤੇਲ ਜਲਿਆ ਕਰਦਾ ਹੈ, ਤੇਲ ਬੱਤੀ ਰਾਹੀਂ ਉਪਰ ਚੜ੍ਹੀ ਜਾਂਦਾ ਹੈ ਅਤੇ ਜੋਤ ਜਗਦੀ ਰਹਿੰਦੀ ਹੈ ਇਸੇ ਤਰ੍ਹਾਂ ਨਾਲ ਉਹ ਲਾਟ ਧੁਨੀ ਵਿਚੋਂ ਨਿਕਲ ਕੇ ਜਲ ਰਹੀ ਸੀ। ਨਾ ਤਾਂ ਉਹ ਕਪੜਾ ਹੀ ਜਲਾ ਰਹੀ ਸੀ, ਨਾ ਸਫ ਜਿਸ ਉਪਰ ਆਪ ਬੈਠੇ ਸਨ, ਜਲ ਰਹੀ ਸੀ। ਕੇਵਲ ਸਰੀਰ ਜਲ ਰਿਹਾ ਸੀ। ਸਰੀਰ ਜਲਣ ਦੀ ਦੁਰਗੰਧੀ ਵੀ ਨਹੀਂ ਸੀ ਆ ਰਹੀ। ਉਸ ਬੱਚੇ ਨੇ ਆਪਣੇ ਮਾਤਾ ਪਿਤਾ ਨੂੰ ਦਸਿਆ ਕਿ ਪਤਾ ਨਹੀਂ ਕੀ ਹੋ ਗਿਆ ਬਾਬਾ ਜੀ ਦੇ ਅੰਦਰੋਂ ਇਕ ਲਾਟ ਜਲ ਰਹੀ ਹੈ ਅਤੇ ਉਨ੍ਹਾਂ ਦਾ ਸਰੀਰ ਜਲ ਰਿਹਾ ਹੈ। ਮਾਤਾ ਪਿਤਾ ਝੱਟ ਆ ਕੇ ਇਹ ਗੱਲ ਦੇਖਦੇ ਹਨ, ਉਨ੍ਹਾਂ ਨੇ ਫੌਰਨ ਪੁਲਿਸ ਨੂੰ ਇਤਲਾਹ ਦੇ ਦਿਤੀ। ਦਰੋਗਾ ਜੀ ਨੇ ਸਾਰਾ ਮਾਮਲਾ ਦੇਖ ਕੇ ਡੀ. ਸੀ. ਅਤੇ ਐਸ.ਪੀ. ਨੂੰ ਇਤਲਾਹ ਦੇ ਦਿਤੀ। ਹੌਲੀ-ਹੌਲੀ ਇਹ ਗੱਲ ਸਾਰੇ ਸ਼ਹਿਰ ਵਿਚ ਫੈਲ ਗਈ। ਨੇੜੇ ਹੀ ਕਾਲਜ ਸੀ ਉਥੋਂ ਪ੍ਰੋਫੈਸਰ ਲੋਕ ਵੀ ਆ ਗਏ। ਜੋ ਸਾਇੰਸ ਵਗੈਰਾ ਦੇ ਪਰੋਫੈਸਰ ਅਤੇ ਮੈਡੀਕਲ ਡਾਕਟਰ ਸਨ ਪਰ ਕੋਈ ਵੀ ਅੰਦਾਜ਼ਾ ਨਾ ਲਾ ਸਕੇ ਕਿ ਆਦਮੀ ਦੇ ਅੰਦਰ ਜੋਤ ਹੈ ਜਿਹੜੀ ਸਰੀਰ ਜਲਾ ਦੇਵੇ। ਇਸ ਤਰ੍ਹਾਂ ਸਰੀਰ ਜਲਦਾ ਸੀ, ਡੀ.ਸੀ. ਨੇ ਅੱਗੇ ਹੋ ਕੇ ਦੇਖਣ ਦਾ ਜਤਨ ਕੀਤਾ ਕਿ ਇਸ ਜੋਤ ਵਿਚ ਕਿੰਨੀ ਕੁ ਗਰਮੀ ਹੈ ਇਹ ਕਪੜੇ ਕਿਉਂ ਨਹੀਂ ਜਲਾ ਰਹੀ। ਜਲ ਰਹੇ ਸਰੀਰ ਦੀ ਦੁਰਗੰਧੀ ਕਿਉਂ ਨਹੀਂ ਆ ਰਹੀ। ਉਨ੍ਹਾਂ ਨੇ ਉਸ ਲਾਟ ਨੂੰ ਹੱਥ ਲਾ ਕੇ ਦੇਖਿਆ ਕਿ ਕਿੰਨੀ ਕੁ ਗਰਮ ਹੈ ਉਹ ਹੈਰਾਨ ਹੋ ਗਏ ਕਿ ਉਹ ਤਾਂ ਬਰਫ ਵਾਂਗੂੰ ਠੰਢੀ ਠਾਰ ਹੈ। ਪੁਲਿਸ ਦੇ ਪਹਿਰੇ ਲਾ ਦਿਤੇ ਗਏ ਸਮਾਂ ਦੋ ਵਜੇ ਦੁਪਹਿਰ ਦਾ ਹੋ ਗਿਆ ਉਸ ਸਮੇਂ ਬਾਕੀ ਸਰੀਰ ਹੱਡੀਆਂ ਸਮੇਤ ਜਲ ਚੁਕਿਆ ਸੀ। ਇਕ ਵੀ ਹੱਡੀ ਬਾਕੀ ਨਹੀਂ ਸੀ ਰਹੀ ਸਿਰਫ ਅੱਧਾ ਪੈਰ ਬਾਕੀ ਰਹਿ ਗਿਆ। ਪੁਲਿਸ ਦੇ ਘੇਰੇ ਵਿਚੋਂ ਨਿਕਲ ਕੇ ਇਕ ਮਾਈ ਨੇ ਦੌੜ ਕੇ ਭਾਈ ਸਾਧੂ ਸਿੰਘ ਜੀ ਦੇ ਜਲ ਰਹੇ ਪੈਰ ਉਪਰ ਮੱਥਾ ਲਾ ਦਿਤਾ ਉਸੇ ਸਮੇਂ ਜੋਤ ਬੁਝ ਗਈ ਅਤੇ ਅੱਧਾ ਪੈਰ ਉਸੇ ਤਰ੍ਹਾਂ ਪਿਆ ਰਿਹਾ। ਸ਼ਹਿਰ ਦੇ ਹਿੰਦੂ ਮੁਸਲਮਾਨ, ਗੁਰਸਿੱਖਾਂ ਨੇ ਇਸ ਨੂੰ ਮਹਾਨ ਬਜ਼ੁਰਗ ਜਾਣਦਿਆਂ ਹੋਇਆ ਇਸ ਅੱਧੇ ਪੈਰ ਨੂੰ ਬਿਵਾਨਾਂ ਵਿਚ ਰੱਖ ਕੇ ਸਾਰਿਆਂ ਨੂੰ ਦਿਖਾਇਆ ਅਤੇ ਸਾਰੇ ਸ਼ਹਿਰ ਵਿਚ ਜਲੂਸ ਕੱਢਿਆ। ਇਹ ਸਾਰੀ ਘਟਨਾ ਗਿਆਨੀ ਫੌਜਾ ਸਿੰਘ ਜੀ ਜੋ ਉਸ ਸਮੇਂ ਹਾਪੜ ਮਿਸ਼ਨ ਦੇ ਜਥੇਦਾਰ ਸਨ ਨੇ ਜਾ ਕੇ, ਦੇਖ ਕੇ, ਪਰਖ ਕੇ ਅਖਬਾਰਾਂ ਵਿਚ ਲਿਖੀ।

ਮੇਰੇ ਇਕ ਮਿਤਰ ਸਨ ਉਨ੍ਹਾਂ ਨੂੰ ਲੋਕ ਗਿਆਨੀ ਜੀ ਆਖਿਆ ਕਰਦੇ ਸਨ। ਮੈਂ ਉਨ੍ਹਾਂ ਨਾਲ ਇਸ ਮਾਮਲੇ ਤੇ ਗੱਲਬਾਤ ਕੀਤੀ ਕਿ ਗੁਰੂ ਦਸ਼ਮੇਸ਼ ਪਿਤਾ ਜੀ ਮਹਾਰਾਜ ਨੇ ਵੀ ਇਸੇ ਤਰ੍ਹਾਂ ਨਾਲ ਆਪਣੇ

ਸਰੀਰ ਦਾ ਸਸਕਾਰ ਕਰਿਆ ਸੀ ਅਤੇ ਕੁਝ ਵੀ ਬਾਕੀ ਨਹੀਂ ਸੀ ਬਚਿਆ। ਉਸ ਨੇ ਕਿਹਾ ਕਿ ਨਿਹੰਗ ਸਾਧੂ ਸਿੰਘ ਦੀ ਗੱਲ ਬਿਲਕੁਲ ਗਲਤ ਹੈ ਇਹ ਗੱਲ ਬਿਲਕੁਲ ਹੀ ਨਹੀਂ ਹੋ ਸਕਦੀ। ਅਖਬਾਰ ਵੀ ਉਸ ਨੂੰ ਲਿਆ ਕੇ ਦਿਖਾਇਆ ਪਰ ਉਹ ਮੰਨਿਆ ਹੀ ਨਾ। ਕਹਿਣ ਲੱਗਿਆ ਮੇਰਾ ਤਾਂ ਇਹ ਅਸੂਲ ਹੈ ਕਿ ਜਦੋਂ ਤਕ ਮੈਂ ਅੱਖਾਂ ਨਾਲ ਦੇਖ ਕੇ ਆਪ ਨਿਰਣਾ ਨਾ ਕਰ ਲਵਾਂ ਮੈਂ ਸੁਣੀ ਸੁਣਾਈ ਗੱਲ ਤੇ ਵਿਸ਼ਵਾਸ਼ ਨਹੀਂ ਕਰਦਾ। ਮੈਂ ਹੈਰਾਨ ਸੀ ਕਿ ਇਸ ਪ੍ਰੇਮੀ ਦਾ ਗਿਆਨ ਕਿੰਨਾ ਸੀਮਤ ਹੈ। ਇਕ ਆਦਮੀ ਕਿੰਨਾ ਕੁ ਜਾਣ ਸਕਦਾ ਹੈ ਮੈਂ ਕਿਹਾ, "ਪ੍ਰੇਮੀਆ! ਕੀ ਤੂੰ ਇਹ ਮੰਨਦਾ ਹੈਂ ਕਿ ਸਾਹਿਬਜ਼ਾਦਾ ਅਜੀਤ ਸਿੰਘ ਜੀ ਅਤੇ ਜੁਝਾਰ ਸਿੰਘ ਜੀ ਚਮਕੌਰ ਸਾਹਿਬ ਦੇ ਯੁੱਧ ਵਿਚ ਸ਼ਹੀਦ ਹੋਏ ਅਤੇ ਬਾਬਾ ਜ਼ੋਰਾਵਾਰ ਅਤੇ ਫਤਹਿ ਸਿੰਘ ਸਰਹੰਦ ਵਿਚ ਨੀਂਹ ਵਿਚ ਚੀਣੇ ਗਏ। ਮੈਂ ਤੇਰੇ ਤੋਂ ਇਸ ਵਾਸਤੇ ਪੁਛਦਾ ਹਾਂ ਕਿ ਤੂੰ ਇਹ ਗੱਲਾਂ ਅੱਖਾਂ ਨਾਲ ਤਾਂ ਨਹੀਂ ਦੇਖੀਆਂ, ਸੁਣੀਆਂ ਹੀ ਹੈ ਨਾ।" ਕਹਿਣ ਲੱਗਿਆ ਕਿ ਤੁਸੀਂ ਲੋਕ ਬਾਰ-ਬਾਰ ਕਹੀ ਜਾਂਦੇ ਹੋ ਇਹ ਸੁਣ ਕੇ ਕੁਝ ਮੰਨ ਹੀ ਲਈਦਾ ਹੈ। ਫੇਰ ਮੈਂ ਕਿਹਾ ਕਿ ਤੂੰ ਤਾਂ ਅੱਖਾਂ ਨਾਲ ਦੇਖੇ ਬਿਨਾਂ ਕੋਈ ਗੱਲ ਮੰਨਦਾ ਹੀ ਨਹੀਂ। ਸੋ ਅਜਿਹੀ ਛੋਟੀ ਅਕਲ ਦੇ ਬੰਦੇ ਇਸ ਸੰਸਾਰ ਵਿਚ ਹਨ ਜੋ ਸਤਿਗੁਰੂ ਦੀ ਬਾਣੀ ਜਾਂ ਹੋ ਚੁੱਕੀਆਂ ਘਟਨਾਵਾਂ ਨੂੰ ਨਹੀਂ ਮੰਨਦੇ। ਜਿਸ ਤਰ੍ਹਾਂ ਮੈਂ ਬੀਬੀ ਸੁਰਜੀਤ ਕੌਰ ਤੇ ਉਨ੍ਹਾਂ ਬਾਰੇ ਉਨ੍ਹਾਂ ਦੇ ਹੀ ਮੁਖਾਰਬਿੰਦ ਤੋਂ ਸੁਣ ਕੇ ਗੱਲ ਲਿਖੀ ਹੈ।

ਇਸ ਤਰ੍ਹਾਂ ਨਾਲ ਚੰਡੀਗੜ੍ਹ ਵਿਚ ਬੀਬੀ ਰਣਜੀਤ ਕੌਰ ਜੀ (ਲੇਖਕ ਦੀ ਪਤਨੀ) ਨੂੰ ਇਕ ਨੌਜਵਾਨ ਬੀਬੀ ਨੇ 34 ਸੈਕਟਰ ਚੰਡੀਗੜ੍ਹ ਦੇ ਗੁਰਦੁਆਰੇ ਨੂੰ ਜਾਂਦਿਆਂ ਗੱਲ ਕੀਤੀ। ਉਹ ਸਾਡੇ ਪੜੌਸ ਵਿਚ ਹੀ ਰਿਹਾ ਕਰਦੀ ਸੀ। ਗੁਰਦੁਆਰਾ ਸਾਹਿਬ ਨੂੰ ਜਦੋਂ ਉਸ ਨੇ ਜਾਣਾ ਤਾਂ ਉਸ ਦੇ ਹੱਥ ਵਿਚ ਛੋਟੀਆਂ-ਛੋਟੀਆਂ ਪੋਟਲੀਆਂ ਬੰਨ੍ਹੀਆਂ ਹੁੰਦੀਆਂ ਸਨ। ਆਮ ਤੌਰ ਤੇ ਉਹ ਐਤਵਾਰ ਨੂੰ ਲਿਜਾਇਆ ਕਰਦੀ ਸੀ। ਬੀਬੀ ਜੀ ਨੇ ਪੁਛਿਆ ਕਿ ਭੈਣ! ਮੈਂ ਕਈ ਵਾਰੀ ਦੇਖਿਆ ਹੈ ਤੂੰ ਅੱਠ-ਨੌਂ ਪੋਟਲੀਆਂ ਵਿਚ ਕੁਝ ਬੰਨ੍ਹ ਕੇ ਗੁਰਦੁਆਰੇ ਜਾ ਕੇ ਲੰਗਰ ਵਿਚ ਭੇਟਾ ਕਰਦੀ ਹੈਂ। ਇਹ ਕੀ ਗੱਲ ਹੈ? ਕਹਿਣ ਲੱਗੀ, "ਭੈਣ! ਜੇ ਤੁਸੀਂ ਇਹ ਗੱਲ ਪੁਛਣੀ ਹੈ ਤਾਂ ਗੱਲ ਲੰਮੀ ਹੈ, ਮੈਂ ਦਸਦੀ ਹਾਂ ਕਿ ਮੈਂ ਥੋੜ੍ਹਾ ਸਮਾਂ ਪਹਿਲਾਂ ਚੜ੍ਹਾਈ ਕਰ ਗਈ ਸੀ। ਜਦੋਂ ਪਰਲੋਕ ਵਿਚ ਮੈਨੂੰ ਲਿਜਾਇਆ ਜਾ ਰਿਹਾ ਸੀ ਤਾਂ ਮੈਨੂੰ ਪਿਆਸ ਲੱਗੀ। ਮੈਂ ਉਨ੍ਹਾਂ ਬੰਦਿਆਂ ਨੂੰ ਕਿਹਾ ਕਿ ਭਾਈ! ਮੈਨੂੰ ਪਿਆਸ ਲੱਗੀ ਹੈ। ਉਹ ਨਾ ਮੈਨੂੰ ਮਾਰ ਰਹੇ ਸਨ, ਨਾ ਡਰਾ ਰਹੇ ਸਨ ਸਿਰਫ ਲਈਂ ਜਾ ਰਹੇ ਸਨ। ਉਨ੍ਹਾਂ ਨੇ ਕਿਹਾ ਕਿ ਬੀਬੀ! ਪਾਣੀ ਆ ਰਿਹਾ ਹੈ। ਮੈਂ ਦੇਖਿਆ ਪਾਣੀ ਆ ਗਿਆ, ਬਹੁਤ ਕਿਸਮ ਦੇ ਰੰਗ ਬਰੰਗੇ ਬਰਤਨਾਂ ਵਿਚ ਕਈ ਕਿਸਮ ਦੇ ਪਾਣੀ ਸਨ। ਮੈਂ ਜਦੋਂ ਫੜਨ ਲੱਗੀ ਤਾਂ ਉਹ ਮੇਰੇ ਹੱਥ ਤੋਂ ਉਚਾ ਉਠ ਗਿਆ। ਪੰਜ-ਚਾਰ ਵਾਰੀ ਜਦੋਂ ਮੈਂ ਐਸ ਤਰ੍ਹਾਂ ਕੀਤਾ ਤਾਂ ਮੈਂ ਕਿਹਾ ਭਾਈ! ਮੇਰੇ ਹੱਥ ਵਿਚ ਕੋਈ ਵੀ ਬਰਤਨ ਨਹੀਂ ਆਇਆ। ਮੈਂ ਕਿਹਾ ਕਿ ਪਾਣੀ ਕਿਉਂ ਮੇਰੇ ਹੱਥ ਵਿਚ ਨਹੀਂ ਆ ਰਿਹਾ? ਉਹ ਕਹਿਣ ਲੱਗੇ, "ਬੀਬੀ! ਤੂੰ ਧਰਤੀ ਨੂੰ ਛੱਡ ਚੁਕੀ ਹੈਂ ਅਤੇ ਤੂੰ ਪਰਲੋਕ ਨੂੰ ਜਾ ਰਹੀ ਹੈਂ। ਇਥੇ ਓਹੀ ਚੀਜ਼ ਮਿਲਿਆ ਕਰਦੀ ਹੈ ਜੋ ਸੰਸਾਰ ਵਿਚ ਰਹਿ ਕੇ ਦਾਨ ਕੀਤੀ ਹੋਵੇ। ਉਹ ਸੈਂਕੜੇ ਗੁਣਾਂ ਵਧ ਕੇ ਮਿਲਦੀ ਹੈ। ਉਸ ਦੇ ਬਦਲੇ ਵਿਚ ਸੈਂਕੜੇ ਗੁਣਾਂ ਸਵਰਗ ਦੇਣ ਵਾਲੇ ਸੁਖ ਮਿਲਦੇ ਹਨ। ਜਦੋਂ ਬੀਜੇ ਹੋਏ ਦਾਨ ਦੀ ਮਿਆਦ ਖਤਮ ਹੋ ਜਾਂਦੀ ਹੈ ਤਾਂ ਜੀਵ ਨੂੰ ਮੁੜ ਕੇ ਉਸਦੇ ਹੋਰ ਕਰਮ ਭੋਗਣ ਲਈ ਸੰਸਾਰ ਵਿਚ ਭੇਜ ਕੇ ਕਰਮਾਂ ਅਨੁਸਾਰ ਮਨੁੱਖ ਸਰੀਰ ਮਿਲ ਜਾਂਦਾ ਹੈ। ਮੈਂ ਬਹੁਤ ਹੈਰਾਨ ਹੋਈ। ਫੇਰ ਮੈਨੂੰ ਭੁੱਖ ਲੱਗੀ ਮੈਂ ਬੇਨਤੀ ਕੀਤੀ ਕਿ ਮੈਨੂੰ ਭੁੱਖ ਲੱਗੀ ਹੈ। ਉਸੇ ਵੇਲੇ ਖਾਣ ਦੀਆਂ ਚੀਜ਼ਾਂ ਆ ਗਈਆਂ। ਮੈਂ ਜਿਸ ਥਾਲ ਨੂੰ ਚੁਕਣ ਲੱਗਾਂ ਉਹ ਮੇਰੇ ਹੱਥੋਂ ਉਚਾ ਉਠ ਜਾਵੇ। ਮੈਂ ਫੇਰ ਬੇਨਤੀ ਕੀਤੀ ਕਿ ਮੇਰੇ ਹੱਥ ਵਿਚ ਤਾਂ ਕੁਝ ਵੀ ਨਹੀਂ ਆ ਰਿਹਾ। ਉਸ ਨੇ ਕਿਹਾ ਬੀਬੀ! ਜੋ ਧਰਤੀ ਤੇ ਬੀਜਿਆ ਹੈ ਉਹ ਸੈਂਕੜੇ ਗੁਣਾਂ ਫਲਦਾ ਹੈ ਅਤੇ ਇਹ ਵੀ ਹੁੰਦਾ ਹੈ, ਚੰਗੇ ਮਹਾਂਪੁਰਸ਼ਾਂ ਨੂੰ ਦਾਨ ਕੀਤਾ ਹੋਇਆ ਤਾਂ ਬਹੁਤ ਫਲਦਾ ਹੈ ਪਰ ਜੇ ਕਿਸੇ ਪੇਟੂ ਨੂੰ ਦਾਨ ਕੀਤਾ ਜਾਵੇ ਤਾਂ ਉਹ ਨਹੀਂ ਫਲਿਆ ਕਰਦਾ। ਗੁਰੂ ਦਸ਼ਮੇਸ਼ ਪਿਤਾ ਜੀ ਨੇ ਅਜਿਹੇ ਭਾਵਾਂ ਨੂੰ ਮੁਖ ਰਖਦੇ ਹੋਏ ਖਾਲਸੇ, ਗੁਰਸਿੱਖਾਂ ਬਾਰੇ ਫੁਰਮਾਨ ਕੀਤਾ ਹੈ -

***ਸੇਵ ਕਰੀ ਇਨਹੀ ਕੀ ਭਾਵਤ, ਅਉਰ ਕੀ ਸੇਵ ਸੁਹਾਤ ਨ ਜੀ ਕੋ॥***<br>
***ਦਾਨ ਦਯੋ ਇਨਹੀ ਕੋ ਭਲੋ ਅਰੁ ਆਨ ਕੋ ਦਾਨ ਨ ਲਾਗਤ ਨੀਕੋ॥***<br>
***ਆਗੈ ਫਲੈ ਇਨ ਹੀ ਕੋ ਦਯੋ, ਜਗ ਮੈ ਜਸੁ ਅਉਰ ਦਯੋ ਸਭ ਫੀਕੋ॥***<br>
***ਮੋ ਗ੍ਰਿਹ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਭ ਹੀ ਇਨਹੀ ਕੋ॥***

ਸੋ ਉਸ ਬੀਬੀ ਨੇ ਆਪਣੀ ਗੱਲ ਜਾਰੀ ਰੱਖੀ ਅਤੇ ਕਿਹਾ ਕਿ ਮੈਨੂੰ ਛੇਤੀ ਹੀ ਧਰਮਰਾਜ ਦੇ ਪੇਸ਼ ਕਰ ਦਿਤਾ। ਜਦੋਂ ਮੇਰਾ ਨਾਮ ਕੱਢਣ ਲੱਗੇ ਤਾਂ ਉਸ ਵੇਲੇ ਮੇਰਾ ਨਾਮ ਨਾ ਨਿਕਲਿਆ। ਮੇਰੀ ਪੜੋਸਣ ਦਾ ਨਾਮ ਨਿਕਲਿਆ ਕਿਉਂਕਿ ਮੇਰੇ ਪਤੀ ਦਾ ਹੋਰ ਨਾਮ ਸੀ ਅਤੇ ਉਸ ਦੇ ਪਤੀ ਦਾ ਹੋਰ ਨਾਮ ਸੀ। ਵੈਸੇ ਸਾਡਾ ਦੋਹਾਂ ਦਾ ਇਕ ਨਾਮ ਸੀ। ਉਹ ਸਾਡੇ ਘਰ ਦੇ ਪਿਛਲੇ ਪਾਸੇ ਰਹਿੰਦੀ ਸੀ, ਵਿਚਾਲੇ ਕੰਧ ਸੀ, ਦੋਹੀ ਪਾਸੀਂ ਵਿਹੜੇ ਸਨ। ਉਸ ਵੇਲੇ ਮੈਨੂੰ ਛੇਤੀ ਤੋਂ ਛੇਤੀ ਇਸ ਸਰੀਰ ਵਿਚ ਪ੍ਰਵੇਸ਼ ਕਰਾ ਦਿਤਾ। ਇਧਰ ਮੇਰੀਆਂ ਸੰਸਾਰ ਤੋਂ ਜਾਣ ਦੀਆਂ ਤਿਆਰੀਆਂ ਹੋ ਰਹੀਆਂ ਸਨ। ਸ਼ਮਸ਼ਾਨ ਭੂਮੀ ਲਿਜਾਣ ਲਈ ਐਂਬੂਲੈਂਸ ਗੱਡੀ ਮੰਗਵਾ ਲਈ। ਮੈਂ ਅਰਥੀ ਉਤੋਂ ਵਾਹਿਗੁਰੂ-ਵਾਹਿਗੁਰੂ ਕਹਿ ਕੇ ਉਠ ਬੈਠੀ। ਪਿਛਲੇ ਪਾਸੇ ਜੋ ਬੀਬੀ ਰਹਿੰਦੀ ਸੀ ਉਹ ਚੜ੍ਹਾਈ ਕਰ ਗਈ। ਸੋ ਭੈਣ! ਮੈਂ ਸਭ ਕੁਝ ਆਪਣੇ ਅੱਖੀਂ ਦੇਖ ਕੇ ਆਈ ਹਾਂ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ-

***ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ॥ ਪੰਨਾ - 472***

***ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥ ਪੰਨਾ - 134***

ਹੁਣ ਮੈਂ ਸਾਰੀਆਂ ਚੀਜ਼ਾਂ ਬੀਜਦੀ ਹਾਂ। ਪੂਰਾ ਰਾਸ਼ਨ ਲੈ ਕੇ ਆਉਂਦੀ ਹਾਂ। ਇਹ ਗੱਲ ਬੀਬੀ ਜੀ ਨੇ ਮੈਨੂੰ ਆ ਕੇ ਦੱਸੀ। ਇਸ ਤਰ੍ਹਾਂ ਹੀ ਇਕ ਹੋਰ ਘਟਨਾ ਦਾ ਜ਼ਿਕਰ ਸੰਤ ਮਹਾਰਾਜ ਜੀ ਆਪਣੇ ਦੀਵਾਨਾਂ ਵਿਚ ਕਰਿਆ ਕਰਦੇ ਸਨ। ਇਹ ਉਨ੍ਹਾਂ ਦੀ ਮੇਹਰਬਾਨੀ ਸੀ ਕਿ ਉਹ ਸਾਨੂੰ ਆਪਣੇ ਦੀਵਾਨਾਂ ਵਿਚ ਅਜਿਹੀਆਂ ਘਟਨਾਵਾਂ ਬਾਰੇ ਗਿਆਤ ਕਰਾਉਂਦੇ ਸੀ। ਪਰ ਅਸੀਂ ਭੁੱਲੜ ਹਾਂ, ਸਭ ਕੁਝ ਸੁਣ ਕੇ ਵੀ ਵਿਸ਼ਵਾਸ਼ ਨਹੀਂ ਕਰਦੇ।

ਉਹ ਇਸ ਤਰ੍ਹਾਂ ਹੈ ਕਿ ਪ੍ਰਿੰਸੀਪਲ ਗੁਰਦਿਆਲ ਸਿੰਘ ਗਰੇਵਾਲ ਜੋ ਅੱਜਕਲ੍ਹ ਸੰਤ ਈਸ਼ਰ ਸਿੰਘ ਪਬਲੀਕੇਸ਼ਨ ਟਰੱਸਟ ਚਲਾ ਰਹੇ ਹਨ। ਕਾਫੀ ਵੱਡੀ ਉਮਰ ਦਾ ਸਰੀਰ ਹੈ। ਉਹ ਸੰਤ ਮਹਾਰਾਜ ਜੀ ਨਾਲ ਪਿੰਡ ਕਲਿਆਣ ਵਲ ਦੀਵਾਨ ਸੁਣਨ ਵਾਸਤੇ ਗਏ। ਸੰਤ ਮਹਾਰਾਜ ਜੀ ਦੇ ਉਹ ਕਾਫੀ ਨਿਕਟਵਰਤੀ ਸਨ। ਮਹਾਰਾਜ ਜੀ ਨੇ ਕਿਹਾ ਕਿ ਗੁਰਦਿਆਲ ਸਿੰਘ! ਤੂੰ ਅੱਜ ਦੀਵਾਨ ਪਿਛੋਂ ਇਥੇ ਰਹੀਂ ਅਤੇ ਭਾਈ ਕ੍ਰਿਪਾਲ ਸਿੰਘ ਨੂੰ ਮਿਲੀ ਜੋ ਖੇਤ ਵਿਚ ਕੁਟੀਆ ਬਣਾ ਕੇ ਰਹਿ ਰਹੇ ਹਨ। ਇਹ ਪ੍ਰੇਮੀ ਹੁਕਮ ਅਨੁਸਾਰ ਸੰਤ ਕ੍ਰਿਪਾਲ ਸਿੰਘ ਜੀ ਦੇ ਪਾਸ ਗਿਆ ਕਿਉਂਕਿ ਲੋਕ ਉਨ੍ਹਾਂ ਨੂੰ ਸੰਤ ਕਹਿਣ ਲਗ ਗਏ ਸਨ। ਉਥੇ ਜਾ ਕੇ ਮਹਾਰਾਜ ਦੀ ਦਾ ਆਦੇਸ਼ ਸੁਣਾਇਆ। ਉਨ੍ਹਾਂ ਨੇ ਆ ਕੇ ਆਦਰ ਸਤਿਕਾਰ ਨਾਲ ਪ੍ਰਿੰਸੀਪਲ ਜੀ ਨੂੰ ਬਿਠਾਇਆ ਉਹ ਇਕ ਦਮ ਜਾਣ ਗਏ ਕਿ ਸੰਤ ਮਹਾਰਾਜ ਜੀ ਨੇ ਇਨ੍ਹਾਂ ਨੂੰ ਮੇਰੇ ਕੋਲ ਕਿਉਂ ਭੇਜਿਆ ਹੈ। ਉਨ੍ਹਾਂ ਨੇ ਕਿਹਾ ਕਿ ਗਰੇਵਾਲ ਸਾਹਿਬ ਮਹਾਰਾਜ ਜੀ ਨੇ ਤੁਹਾਨੂੰ ਇਕ ਗੱਲ ਪੁਛਣ ਭੇਜਿਆ ਹੈ ਉਹ ਇਸ ਤਰ੍ਹਾਂ ਹੈ ਕਿ ਮੈਂ ਫੌਜ ਵਿਚ ਨੌਕਰੀ ਕਰਿਆ ਕਰਦਾ ਸੀ। ਚੰਗਾ ਜਵਾਨ ਸੀ, ਪਲਟਨ ਵਿਚ ਮੈਂ ਨੌਕਰੀ ਕਰਦਾ ਸੀ। ਉਨ੍ਹਾਂ ਦਿਨਾਂ ਵਿਚ ਅੰਗਰੇਜ਼ ਥੋੜ੍ਹੀ ਦੇਰ ਲਈ ਨੌਕਰੀ ਕਰਾ ਕੇ **reserve** ਤੇ ਭੇਜ ਦਿਆ ਕਰਦੇ ਸਨ। ਹਰ ਸਾਲ ਤਿੰਨ ਮਹੀਨੇ ਲਈ ਨੌਕਰੀ ਕਰਨੀ ਪੈਂਦੀ ਸੀ। ਇਸੇ ਤਰ੍ਹਾਂ ਮੈਂ ਵੀ **reserve list** ਵਿਚ ਹੋਣ ਕਰਕੇ ਘਰ ਆ ਗਿਆ। ਘਰ ਆ ਕੇ ਆਪਣਾ ਕਾਰੋਬਾਰ ਕਰ ਲਿਆ ਅਤੇ ਖੇਤੀ ਕਰਨੀ ਸ਼ੁਰੂ ਕਰ ਦਿਤੀ। ਅਚਾਨਕ ਬਿਮਾਰ ਹੋ ਕੇ ਇਕ ਦਿਨ ਮੈਂ ਸਰੀਰ ਛੱਡ ਗਿਆ। ਉਸ ਵੇਲੇ ਕੋਈ ਚੰਗੇ ਪੁਰਸ਼ ਮੈਨੂੰ ਲੈਣ ਆਏ ਸਨ। ਉਨ੍ਹਾਂ ਨੇ ਮੈਨੂੰ ਧਰਮਰਾਜ ਦੀ ਦਰਗਾਹ ਵਿਚ ਕਾਹਲੀ ਨਾਲ ਪੇਸ਼ ਕੀਤਾ। ਉਥੇ ਜਦੋਂ ਮੇਰੇ ਨਾਮ ਦੀ ਪੜਤਾਲ ਕੀਤੀ ਗਈ ਤਾਂ ਮੇਰੇ ਨਾਮ ਦੀ ਥਾਂ ਉਸੇ ਪਿੰਡ ਦੇ ਹੋਰ ਕ੍ਰਿਪਾਲ ਸਿੰਘ ਮਿਸਤ੍ਰੀ ਦਾ ਨਾਮ ਨਿਕਲਿਆ, ਉਹ ਮੈਨੂੰ ਵਾਪਸ ਕਰਨ ਲਈ ਕਹਿਣ ਲੱਗੇ। ਮੈਂ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਮੈਨੂੰ ਇਥੇ ਲੈ ਤਾਂ ਆਏ ਹੀ ਹੋ, ਮੈਂ ਜਿਉਂਦਾ ਹੋ ਜਾਣਾ ਹੈ, ਫੇਰ ਮੇਰੇ ਤੋਂ ਸਾਰੇ ਪੁਛਣਗੇ ਕਿ ਧਰਮਰਾਜ ਦੀ ਦਰਗਾਹ ਕਿਹੋ ਜਿਹੀ ਹੈ, ਸੁਰਗ, ਨਰਕ ਕਿਹੋ ਜਿਹੇ ਹਨ। ਦਰਗਾਹ ਤਾਂ ਮੈਂ ਦੇਖ ਲਈ, ਨਰਕ ਵੀ ਦਿਖਾ ਦੇਵੋ। ਜਿਹੜੇ ਦੂਤ ਮੇਰੇ ਨਾਲ ਸਨ ਉਨ੍ਹਾਂ ਨੇ ਕਿਹਾ, ਠੀਕ ਹੈ, ਚਲੋ ਨਰਕਾਂ ਦੇ ਉਤੋਂ ਦੀ ਲੰਘਾ ਦਿੰਦੇ ਹਾਂ। ਜਦੋਂ ਮੈਂ ਨਰਕ ਦੇਖਿਆ ਤਾਂ ਮੈਂ ਕੰਬ ਗਿਆ ਕਿ ਉਥੇ ਚੀਕਾਂ ਪੁਕਾਰਾਂ ਹੋ ਰਹੀਆਂ ਸਨ, ਉਨ੍ਹਾਂ ਦੇ ਸਰੀਰ ਸੂਖਸ਼ਮ ਸਨ ਉਨ੍ਹਾਂ ਨੂੰ ਦੁਖ ਦੇਣ ਵਾਲੀਆਂ ਚੀਜ਼ਾਂ ਵੀ ਸੂਖਸ਼ਮ ਸਨ। ਮੱਕੇ ਮਦੀਨੇ ਦੀ ਗੋਸ਼ਟ ਵਿਚ ਪੀਰ ਰੁਕਨਲਦੀਨ ਨੇ ਸੁਰਗ ਨਰਕ ਬਾਰੇ ਜਿਹੜੇ ਗੁਰੂ ਨਾਨਕ ਪਾਤਸ਼ਾਹ

ਨਾਲ ਸਵਾਲ ਕੀਤੇ ਉਹ ਸਜ਼ਾਵਾਂ ਦਿੰਦੇ ਮੈਂ ਅੱਖਾਂ ਨਾਲ ਦੇਖੇ। ਸ਼ਰਾਬਾਂ ਪੀਣ ਵਾਲਿਆਂ, ਨਸ਼ੇ ਖਾਣ ਵਾਲਿਆਂ ਦੇ ਗਲਾਂ ਵਿਚ ਗਰਮ ਕਰਕੇ ਸਿੱਕੇ ਪਾਏ ਜਾ ਰਹੇ ਸਨ। ਜੋ ਸਜ਼ਾਵਾਂ ਦਿੰਦੇ ਸਨ ਉਹ ਬਹੁਤ ਹੀ ਭਿਆਨਕ ਸਨ, ਉਨ੍ਹਾਂ ਨੂੰ ਦੇਖ ਕੇ ਤਾਂ ਐਵੇਂ ਹੀ ਕਾਂਬਾ ਚੜ੍ਹ ਜਾਂਦਾ ਸੀ। ਮੈਂ ਕਿਹਾ ਸੁਰਗ ਦਿਖਾ ਦੇਵੋ। ਉਹ ਕਹਿਣ ਲੱਗੇ, ਮਾਤਲੋਕ ਵਿਚ ਜੇ ਤੇਰਾ ਪਿੰਜਰ ਜਾਲ ਦਿਤਾ ਗਿਆ ਤਾਂ ਅਸੀਂ ਫੇਰ ਕੀ ਜਵਾਬ ਦੇਵਾਂਗੇ। ਉਨ੍ਹਾਂ ਨੇ ਫੇਰ ਕਿਹਾ ਚਲੋ ਸੁਰਗ ਦੇ ਉਤੋਂ ਦੀ ਲੰਘਾ ਲੈਂਦੇ ਹਾਂ। ਜਦੋਂ ਸਵਰਗਾਂ ਵਿਚ ਗਿਆ ਕੀ ਮੈਂ ਉਸਦੀ ਤਾਰੀਫ ਕਰਾਂ, ਬਹੁਤ ਸੁਖ ਸੀ ਉਥੇ। ਸੋ ਇਸ ਤਰ੍ਹਾਂ ਕਰਦੇ ਕਰਦੇ ਇਧਰ ਮੇਰਾ ਸਰੀਰ ਸ਼ਮਸ਼ਾਨ ਭੂਮੀ ਵਿਚ ਲੈ ਆਏ ਅਤੇ ਚਿਖਾ ਵਿਚ ਲਿਟਾ ਦਿਤਾ ਜਦੋਂ ਅਗਨ ਭੇਟ ਕਰ ਰਹੇ ਸੀ ਉਸ ਵੇਲੇ ਮੇਰੀ ਰੂਹ ਸਰੀਰ ਵਿਚ ਪਾ ਦਿਤੀ। ਮੈਂ ਝਟਕਾ ਮਾਰ ਕੇ ਲੱਕੜਾਂ ਲਾਹ ਕੇ ਉਠਨ ਲਗਿਆ। ਪਰ ਅੱਗ ਫੈਲ ਰਹੀ ਸੀ ਮੇਰੇ ਉਪਰੋਂ ਕਫਨ ਜਲਣ ਲੱਗਿਆ ਤਾਂ ਮੈਂ ਫੁਰਤੀ ਨਾਲ ਬਾਹਰ ਆ ਗਿਆ ਪਰ ਫੇਰ ਵੀ ਮੇਰੀ ਪਿੰਜਣੀ ਜਲ ਗਈ। ਉਨ੍ਹਾਂ ਨੇ ਆਪਣੀ ਪਿੰਜਣੀ ਤੋਂ ਕਪੜਾ ਲਾਹਿਆ ਅਤੇ ਕਿਹਾ ਕਿ ਗਰੇਵਾਲ ਸਾਹਿਬ! ਹੁਣ ਤੁਹਾਨੂੰ ਯਕੀਨ ਆ ਗਿਆ ਹੋਣਾ ਹੈ ਕਿ ਸੰਤ ਮਹਾਰਾਜ ਜੀ ਜੋ ਘਟਨਾ ਦਾ ਜ਼ਿਕਰ ਕਰਦੇ ਹਨ ਉਹ ਠੀਕ ਹੈ। ਦਰਗਾਹ ਵਿਚੋਂ ਹੁਕਮ ਆਇਆ ਕਿ ਜੋ ਮਿਸਤਰੀ ਹੈ ਕ੍ਰਿਪਾਲ ਸਿੰਘ ਉਸ ਨੂੰ ਲੈ ਆਓ। ਉਹ ਥੋੜ੍ਹੀ ਦੇਰ ਪਹਿਲਾਂ ਚਿਖਾ ਵਿਚ ਪਾਉਣ ਵਾਸਤੇ ਲੱਕੜਾਂ ਪਾੜ ਰਿਹਾ ਸੀ। ਉਸ ਵੇਲੇ ਉਹ ਕਾਲ ਦਾ ਪ੍ਰੇਰਿਆ ਕਹੀ ਵਿਚ ਬਾਹਾਂ ਪਾਉਣ ਲਈ ਲੱਕੜ ਵੱਢਣ ਲਈ ਦਰਖਤ ਉਤੇ ਚੜ੍ਹ ਗਿਆ। ਜਦੋਂ ਕੁਹਾੜਾ ਚਲਾਇਆ ਤਾਂ ਉਹ ਹੇਠਾਂ ਗਿਰ ਗਿਆ ਤੇ ਸਰੀਰ ਛੱਡ ਗਿਆ। ਜਮਦੂਤ ਉਸ ਨੂੰ ਲੈ ਗਏ ਅਤੇ ਮੈਨੂੰ ਛੱਡ ਗਏ। ਜੇ ਕੋਈ ਕਹੇ ਕਿ ਇਹ ਗੱਲ ਮਨਘੜਤ ਹੈ ਤਾਂ ਪਿੰਡ ਵਾਲਿਆਂ ਨੂੰ ਪੁਛ ਲਓ। ਉਸ ਤੋਂ ਬਾੱਦ ਮੈਂ ਘਰ ਨਾ ਰਿਹਾ। ਮੈਂ ਕਿਹਾ ਮੈਂ ਦਰਗਾਹ ਦੇਖ ਆਇਆ ਹਾਂ, ਇਹ ਦੁਨੀਆਂ ਝੂਠੀ ਹੈ, ਕੀਤੇ ਹੋਏ ਕਰਮਾਂ ਦਾ ਲੇਖਾ ਪੱਤਾ ਦੇਣਾ ਪੈਂਦਾ ਹੈ।

ਸੋ ਭਾਈ ਗੁਰਦਿਆਲ ਸਿੰਘ ਜੀ! ਉਸ ਸਮੇਂ ਤੋਂ ਮੈਂ ਮਹਾਂਪੁਰਸ਼ਾਂ ਦੀ ਕ੍ਰਿਪਾ ਨਾਲ ਇਸ ਖੇਤ ਵਿਚ ਹੀ ਕੁਟੀਆ ਪਾ ਕੇ ਭਜਨ ਕਰਦਾ ਹਾਂ।

ਇਸ ਤਰ੍ਹਾਂ ਦੀਆਂ ਬਹੁਤ ਘਟਨਾਵਾਂ ਹੁੰਦੀਆਂ ਹੀ ਰਹਿੰਦੀਆਂ ਹਨ। ਜੇ ਕਿਸੇ ਪ੍ਰੇਮੀ ਨੇ ਹੋਰ ਵਿਸਥਾਰ ਦੇ ਨਾਲ ਜਾਨਣਾ ਹੈ ਤਾਂ ਉਹ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦੀ ਲਿਖੀ ਪੁਸਤਕ ਜਿਸ ਦਾ ਨਾਮ 'ਅਣਡਿੱਠੀ ਦੁਨੀਆਂ' ਹੈ ਉਹ ਪੜ੍ਹ ਲਵੇ।

ਜਿਸ ਤਰ੍ਹਾਂ ਦੇ ਨਾਲ ਨਰਕਾਂ ਬਾਰੇ ਦਸਿਆ ਗਿਆ ਹੈ। ਇਸੇ ਤਰ੍ਹਾਂ ਨਾਲ ਸਰਵਗ ਲੋਕਾਂ ਦਾ ਵੇਰਵਾ ਵੀ ਮਹਾਂਪੁਰਸ਼ਾਂ ਤੋਂ ਸੁਣੀਦਾ ਹੈ। ਇਸੇ ਤਰ੍ਹਾਂ ਨਾਲ ਗੁਰੂ ਮਹਾਰਾਜ ਜੀ ਨੇ ਜਮ ਪੰਥ ਨੂੰ ਬਹੁਤ ਬਿਖੜਾ ਲਿਖਿਆ ਹੈ। ਉਸ ਵਿਚ ਮਿਲ ਰਹੇ ਦੁਖਾਂ ਬਾਰੇ ਵੀ ਦਸਿਆ ਹੈ -

***ਜਮ ਪੁਰਿ ਬਧੇ ਮਾਰੀਅਹਿ ਬਹੁਤੀ ਮਿਲੈ ਸਜਾਇ॥ ਪੰਨਾ - 994***

***ਜਮ ਪੁਰਿ ਘੋਰ ਅੰਧਾਰੁ ਮਹਾ ਗੁਬਾਰੁ ਨਾ ਤਿਥੈ ਭੈਣ ਨ ਭਾਈ॥ ਪੰਨਾ - 584***

ਸੁਖਮਨੀ ਸਾਹਿਬ ਵਿਚ ਕਾਫੀ ਵਿਸਥਾਰ ਨਾਲ ਇਸ ਰਸਤੇ ਦਾ ਜ਼ਿਕਰ ਕੀਤਾ ਹੈ, ਪਹਿਲੇ ਗ੍ਰੰਥਾਂ ਵਿਚ ਨਰਕਾਂ ਦੇ ਬਾਰੇ ਹੋਰ ਵਿਸਥਾਰ ਨਾਲ ਬਹੁਤ ਸਾਰੇ ਗ੍ਰੰਥਾਂ ਵਿਚ ਲਿਖਿਆ ਗਿਆ ਹੈ ਕਿ ਕਿਸ ਕਰਮ ਨਾਲ ਕਿਸ ਨਰਕ ਵਿਚ ਵਾਸਾ ਹੁੰਦਾ ਹੈ। ਛੇ ਗਤੀਆਂ ਜੋ ਪਿਛੇ ਦਸੀਆਂ ਗਈਆਂ ਹਨ ਉਨ੍ਹਾਂ ਵਿਚੋਂ ਜੋ ਪਾਪੀਆਂ ਦੀ ਗਤੀ ਹੈ ਉਸ ਬਾਰੇ ਇਥੇ ਜ਼ਿਕਰ ਕੀਤਾ ਗਿਆ ਹੈ। ਉਨ੍ਹਾਂ ਨਰਕਾਂ ਦੀ ਅੰਸ ਮਾਤਰ ਜਾਣਕਾਰੀ ਲਈ ਵੇਰਵਾ ਮਹਾਂਪੁਰਸ਼ ਇਸ ਤਰ੍ਹਾਂ ਦਿੰਦੇ ਹਨ।

ਚੌਪਈ -੧ ਕੁੰਭੀ ਪਾਕੁ, ਪ੍ਰਥਮ ਦਿਖਲਾਵਾ॥ ਅਤਿਸ਼ਜ ਦੁਖਦਾਈ ਤਹਿ ਪਾਵਾ॥ ੨. ਦੂਸਰ ਨਰਕ ਅਬੀਚੀ ਕਹਾਵੇ॥ ਯਾਮੇਂ ਨਹਿੰ ਆਰਾਮ ਲਖਾਵੈ॥ ੩. ਅਬ ਰੌਰਵ ਕੀ ਸੁਨਿ ਲੇਹੁ ਕਥਾ॥ ਜਹਿੰ ਆਰਾਮ ਜੀਵਹਿੰ ਘੋਰਵਜਥਾ॥ ਦੋਹਾ-੪. ਚਉਥੋ ਨਰਕ ਗੁੜ ਨਾਮ ਜਸ ਤਸ ਗੁੜ ਰਸ ਓਟਾਇ॥ ਅਉਟੇ ਪ੍ਰਾਨੀ ਡਾਰਿ ਤਿਮ ਪ੍ਰਾਣ ਤਹਾ ਬਿਲਲਾਇ॥ ਚੌਪਈ-੫ ਪੰਚਮ ਕੂਪ ਨਰਕ ਕਹਾਵੈਂ॥ ਤਾਮੇਂ ਪ੍ਰਾਣੀ ਅਤਿ ਦੁਖੁ

ਪਾਵੈਂ॥ ਪੀਕ ਰੱਕਤ ਕ੍ਰਿਮੀ ਤਾਮੈਂ ਡਾਵਾ॥ ਅੰਧ ਕੂਪ ਇਵ ਤਾਹਿ ਬਨਾਵਾ॥ ਕੀ ਨਹਿ ਭਗਤੀ ਨਹਿ ਦੀਖਿਆ ਲੀਨਾ॥ ਸਿਮਰਨ ਸ਼ੰਕਰ ਰਾਮ ਨ ਕੀਨਾ॥ ਸੁਨੇ ਨ ਸ਼ਰਵਣ ਵੇਦ ਪੁਰਾਨਾ॥ ਸਤਿਸੰਗਤਿ ਨਹਿ ਕੀਨਹਿ ਦਾਨਾ॥ ਦੋਹਾ-ਲੇ ਨਰ ਤਨ ਕਰਤ ਨ ਬਨਿਓ ਕਰਮ ਧਰਮ ਨ ਦਾਨ॥ ਵੇਸ਼ਯਾ ਦਾਸੀ ਪ੍ਰੇਮ ਰੱਤ ਪਰਮ ਕੂਪ ਮੇਂ ਆਨ॥ ਚੌਪਈ—੬. ਛਠਾ ਨਰਕ ਪੁਨਿ ਕੀਟ ਕਹਾਵੈ॥ ਤਾਮਹਿ ਕੀੜਾ ਬਹੁ ਬਿਲਲਾਵੈ॥ ਪਾਪੀ ਪਰਤ ਕਾਟ ਸੋ ਖਾਵੈਂ॥ ਯਾਮੈਂ ਘੋਰ ਦੁਖ ਜਨ ਪਾਵੈਂ॥ ਬਧ ਬਧ ਜੀਵ ਮੀਨ ਜੇ ਖਾਵੈਂ॥ ਕ੍ਰਮੀ ਰੂਪ ਹੋਇ ਯਾਮਹਿ ਆਵੈਂ॥ ਜੋ ਨਹਿੰ ਦਯਾ ਜੀਵ ਪਰ ਧਾਰੈ॥ ਕੀਟ ਨਰਕ ਸੋ ਜਾਵੈ ਡਾਰੈ॥ ੭. ਸਪਤਮ ਅਸ ਪਤ੍ਰ ਬੇਨ ਜਾਨਾ॥ ਤਹਾਂ ਪਾਤ ਦ੍ਵਿਧਾਰ ਬਖਾਨਾ॥ ਤਾਂ ਪਰ ਜੀਵਹਿ ਜੀਭ ਘਸਾਵੈ॥ ਕਟਿ ਕਟਿ ਤਿਨ ਪੁਨਿ ਜੁੜ ਜੁੜ ਜਾਵੈ॥ ਜੋ ਨਿਜ ਹਿਤ ਪਿਤੁ ਮਿਤ੍ਰ ਸੰਘਾਰੈ॥ ਨਿਜ ਕਰ ਕਾਟ ਹਰਤ ਤਰੁ ਡਾਰੈ॥ ਕੁਟਲ ਕੁਕਰਮੀ ਕਾਮੀ ਕ੍ਰੋਧੀ॥ ਪਰ ਨਿੰਦਕ ਗੁਰ ਬਿਪ੍ਰਵਿਰੋਧੀ॥ ਰਾਖ ਬਿਤ੍ਰ ਪੁਨਿ ਮੰਗੇ ਜੋਈ॥ ਅਸਿਪਤ੍ਰ ਪਰਤ ਨਰ ਸੋਈ॥ ੮. ਅਸਟਮ ਦਾਰਣ ਨਰਕ ਕਹਾਵੈ॥ ਮਹਾਂ ਭਯਾਨਕ ਲਖ ਭੈ ਛਾਵੈ॥ ਤਪਤ ਖੰਭੁ ਨਰ ਨਾਰ ਅਕਾਰਾ॥ ਚਹੁੰਦਿਸ ਅਗਨਿ ਕਰੇ ਧੁੰਧਕਾਰਾ॥ ਕਾਮੀ ਨਰ ਔਰ ਕਾਮਕੁ ਨਾਰੀ॥ ਮਿਲੇ ਤਿਨਹਿ ਤਹਿੰ ਪਰ ਦੁਖ ਭਾਰੀ॥ ਕਹੇਂ ਕਿ ਲੇਹੁ ਚੀਨਹੁ ਸੋਈ ਨਾਰੀ॥ ਜਿਸਕੇ ਸੰਗ ਲਗਾਈ ਯਾਰੀ॥ ੯. ਨੌਂਵਾਂ ਨਰਕ ਨਾਮ ਨਿਃ ਸ੍ਵਾਸਾ॥ ਘਟੇ ਜਾਂਹਿ ਤਾਂਹਿ ਨਰ ਸ੍ਵਾਸਾ।।॥ ਸੁਰ ਗੁਰ ਵਿਧਵਾ ਬ੍ਰਾਹਮਣ ਅੰਸ਼ਾ॥ ਹਰੀ ਚੁਰਾਵੈ ਜੇ ਨਰ ਬੰਸਾ॥ ਤੇ ਨਿਃ ਸ੍ਵਾਸ ਨਰਕ ਮਹਿੰ ਜਾਵੈ॥ ਕਹਤ ਨ ਬਨੇ ਜਿਉਂ ਦੁਖ ਪਾਵੈ॥ ੧੦. ਦਸਵਾਂ ਕੁਲ ਸੰਕਲ ਅਸਨਾਮਾ॥ ਤਾਂ ਮੇਂ ਘੋਰ ਦੁਖ ਅਭਿਰਾਮਾ॥ ਜੀਵ ਕੇ ਹਿੰਸਕ ਭਖਸ਼ਕ ਪ੍ਰਾਣੀ॥ ਯੇਹੀ ਨਰਕ ਮਹਿ ਡਾਰੇ ਆਨੀ॥ ਨਾਰੀ ਬਧੇ ਬ੍ਰਾਹਮਣਨ ਸਤਾਵੈ॥ ਸੋ ਸੂਚੀ ਮੁਖ ਨਰਕਹਿੰ ਜਾਵੇ॥ (੧੨) ਬਾਰਵਾਂ ਨਾਮ ਨਰਕ ਕਰ ਘੋਰਾ॥ ਮਹਾ ਭਯਾਨਕ ਤਾ ਮੈਂ ਸ਼ੋਰਾ।।॥ ਦੋਹਰਾ- ਜਿਨ ਰਸਨਾ ਹਰਿ ਨਹ ਕਢੇ ਭਾਖੇ ਕਟੁਕੁ ਕੁਬੋਲ॥ ਤਾਮੇਂ ਨਾਗ ਲਗਾਵਤੇ ਯਮ ਗਣ ਕਹੇਂ ਮੁਖ ਖੋਲ॥ ਚੌਪਈ-(੧੩) ਤੇਰਵਾਂ ਸੂਲੀ ਨਰਕ ਬਖਾਨਾ॥ ਸੂਲੀ ਮੁਖ ਤਹਿ ਹੋਤ ਮਹਾਨਾ॥ (੧੪) ਚੌਧਵਾਂ ਨਰਕ ਅਤਿ ਦੁਖਦਾਈ॥ ਅਗਨਿ ਕੁੰਡ ਨਾਮ ਸ੍ਰਤਿ ਗਾਈ॥ (੧੫) ਨਰਕ ਪੰਦਰਵਾਂ ਕੋਲੂ ਜਾਨੋ॥ ਤੇਲ ਯੰਤ੍ਰ ਤਹਿੰ ਨਾਮ ਬਖਾਨੋ॥ ਛਿਪ ਦੁਰਾਇ ਜੋ ਖੇਤਹਿ ਕਾਟੇ॥ ਤਾਤ ਮਾਤ ਕੋ ਮਾਰੇ ਡਾਟੇ॥ (੧੬) ਨਰਕ ਸੋਲਵਾਂ ਦੁਖ ਦਾ ਨਾਮਾਂ॥ ਝੇਲ ਮਹਾਂ ਦੁਖ ਨਰ ਵਾਮਾਂ॥ ਜੇ ਨਰ ਹੈ ਮਦ ਮਾਂਸ ਆਹਾਰੀ॥ ਝੂਠੇ ਦੋਸ਼ ਲਗਾਵਿਹਿੰ ਭਾਰੀ (੧੭) ਨਰਕ ਸਤਾਰਵਾਂ ਹੈ ਅੰਧਕਾਰਾ॥ ਮਹਾਂ ਭਯਾਨਕ ਤਮਕ ਜਰਾਰਾ॥ (੧੮) ਨਰਕ ਅਠਾਰਵਾਂ ਨਾਮ ਵਿਲੋਚਨ॥ ਦੁਖ ਕਰ ਮੂਲ ਸਕ੍ਰਿਤ ਵਿਮੋਚਨ॥

ਜਿਸ ਤਰ੍ਹਾਂ ਦੇ ਨਾਲ ਨਰਕਾਂ ਦਾ ਹਾਲ ਲਿਖਿਆ ਗਿਆ ਹੈ ਇਸੇ ਤਰ੍ਹਾਂ ਨਾਲ ਬਹੁਤ ਸਾਰੇ ਗ੍ਰੰਥਾਂ ਵਿਚ ਸਵਰਗਾਂ ਦੀ ਗੱਲ ਵੀ ਲਿਖੀ ਗਈ ਹੈ। ਸੁਖ ਦੀ ਤੁਲਨਾ ਕਰਨ ਵਾਸਤੇ ਐਸਾ ਜ਼ਿਕਰ ਆਉਂਦਾ ਹੈ ਕਿ ਬੰਦਗੀ ਕਰਨ ਨਾਲ ਕਿੰਨਾ ਕੁ ਸੁਖ ਹੋਇਆ ਕਰਦਾ ਹੈ। ਉਸ ਦੇ ਬਾਰੇ ਐਸਾ ਵਿਚਾਰ ਹੈ ਕਿ ਜਿਸ ਰਾਜੇ ਨੂੰ ਕਦੇ ਬੁਢਾਪਾ ਨਾ ਆਵੇ, ਕਦੇ ਬੀਮਾਰੀ ਨਾ ਆਵੇ, ਕਦੇ ਉਸਦੇ ਖਜ਼ਾਨੇ ਦਾ ਧਨ ਨਾ ਮੁਕੇ, ਸਾਰੇ ਲੋਕ ਉਸ ਨੂੰ ਨੇਕ ਜਾਣ ਕੇ ਪੂਜਦੇ ਹੋਣ ਉਸ ਨੂੰ ਕਿਸੇ ਹੋਰ ਰਾਜੇ ਦਾ ਡਰ ਨਾ ਹੋਵੇ, ਉਸ ਰਾਜੇ ਨੂੰ ਜੋ ਸੁਖ ਹੁੰਦਾ ਹੈ ਉਸ ਨੂੰ ਇਕ ਯੂਨਟ ਬਣਾ ਲਵੋ। ਉਸ ਰਾਜੇ ਤੋਂ ਸੌ ਗੁਣਾਂ ਸੁਖ ਗੰਧਰਭ ਲੋਕ ਵਿਚ ਹੋਇਆ ਕਰਦਾ ਹੈ ਜਿਸ ਨੂੰ ਸਭ ਤੋਂ ਪਹਿਲਾ ਸਵਰਗ ਆਖਿਆ ਜਾਂਦਾ ਹੈ। ਇਸ ਵਿਚ ਉਹ ਪੁਰਸ਼ ਜਾਂਦੇ ਹਨ ਜਿਨ੍ਹਾਂ ਦੀ ਪੁੰਨ ਦੀ ਪੂੰਜੀ ਬਹੁਤ ਥੋੜ੍ਹੀ ਹੁੰਦੀ ਹੈ ਅਤੇ ਪਾਪ ਵੀ ਉਨ੍ਹਾਂ ਨੇ ਕੀਤੇ ਹੁੰਦੇ ਹਨ ਪਰ ਪੁੰਨ ਜ਼ਿਆਦਾ ਹੋਣ ਕਰਕੇ ਪਹਿਲਾਂ ਪੁੰਨ ਲੋਕਾਂ ਵਿਚ ਭੇਜਿਆ ਜਾਂਦਾ ਹੈ ਇਥੇ ਉਸ ਨੂੰ ਪ੍ਰਿਥਵੀ ਦੇ ਚਕਰਵਰਤੀ ਰਾਜੇ ਨਾਲੋਂ ਸੌ ਗੁਣਾਂ ਸੁਖ ਜ਼ਿਆਦਾ ਹੋਇਆ ਕਰਦਾ ਹੈ। ਜਦੋਂ ਇਸ ਸਵਰਗ ਲੋਕ ਵਿਚ ਜਾਂਦਾ ਹੈ, ਆਪਣੇ ਸੁਖਾਂ ਨੂੰ ਭੋਗ ਲੈਂਦਾ ਹੈ, ਉਸ ਵੇਲੇ ਪਾਪਾਂ ਦੇ ਫਲ ਵੀ ਭੋਗਾਏ ਜਾਂਦੇ ਹਨ। ਫਿਰ ਉਸ ਨੂੰ ਕਰਮਾਂ ਅਨੁਸਾਰ ਜੂਨੀ ਮਿਲਦੀ ਹੈ। ਇਹ ਜ਼ਰੂਰੀ ਨਹੀਂ ਕਿ ਉਸ ਨੂੰ ਮਨੁੱਖ ਜੂਨੀ ਹੀ ਪ੍ਰਾਪਤ ਹੋਵੇ। ਇਸੇ ਤਰ੍ਹਾਂ ਨਾਲ ਜੋ ਇਸ ਤੋਂ ਉਪਰਲਾ ਸਵਰਗ ਹੈ ਉਸਨੂੰ ਦੇਵ ਗੰਧਰਭ ਲੋਕ ਆਖਿਆ ਜਾਂਦਾ ਹੈ, ਉਸ ਵਿਚ ਹੋਰ 100 ਗੁਣਾਂ ਵੱਧ ਸੁਖ ਮਿਲਦਾ ਹੈ। ਇਸੇ ਤਰ੍ਹਾਂ ਨਾਲ ਜਦੋਂ ਆਪੇ ਸੁਖ ਭੋਗ ਲੈਂਦਾ ਹੈ, ਫੇਰ ਬਾਕੀ ਦੇ ਕਰਮ ਭੋਗਣ ਲਈ ਇਸ ਨੂੰ ਸੰਸਾਰ ਵਿਚ ਭੇਜ ਦਿਤਾ ਜਾਂਦਾ ਹੈ। ਇਸ ਤੋਂ ਉਪਰਲੇ ਸਵਰਗ ਨੂੰ ਪਿਤਰ ਲੋਕ ਆਖਿਆ ਜਾਂਦਾ ਹੈ ਜਿਥੇ ਉਨ੍ਹਾਂ ਪਿਤਰਾਂ ਦਾ ਵਾਸਾ ਹੁੰਦਾ ਹੈ ਜਿਹੜੇ ਸੰਸਾਰ ਵਿਚ ਆ ਕੇ ਨੇਕ ਕੰਮ ਕਰਦੇ ਹਨ, ਪੁੰਨ ਦਾਨ ਕਰਦੇ ਹਨ, ਕਿਸੇ ਦਾ ਬੁਰਾ ਨਹੀਂ ਕਰਦੇ। ਉਨ੍ਹਾਂ ਨੂੰ ਇਸ ਪਿਤਰ ਲੋਕ ਵਿਚ ਵਾਸਾ ਮਿਲਦਾ ਹੈ। ਦੇਵ ਗੰਧਰਵ ਲੋਕ ਨਾਲੋਂ ਹੋਰ ਸੌ ਗੁਣਾਂ ਵੱਧ ਸੁਖ ਪ੍ਰਾਪਤ ਹੋ ਜਾਂਦਾ ਹੈ। ਇਸ ਤੋਂ ਅਗਲੇ ਨੂੰ ਸਵਰਗ ਲੋਕ ਆਖਿਆ ਜਾਂਦਾ ਹੈ। ਇਸ ਵਿਚ ਬਹੁਤ ਜ਼ਿਆਦਾ ਪੁੰਨ

ਦਾਨ ਕਰਨ ਵਾਲੇ ਵਾਸਾ ਪਾਉਂਦੇ ਹਨ ਇਨ੍ਹਾਂ ਵਿਚ ਓਹੀ ਜਾਂਦੇ ਹਨ ਜੋ ਪੁੰਨ ਤੇ ਦਾਨ ਕਾਮਨਾ ਵਸ ਹੋ ਕੇ ਕਰਦੇ ਹਨ ਅਤੇ ਇਸ ਦਾ ਬਦਲਾ ਦਰਗਾਹ ਵਿਚ ਚਾਹੁੰਦੇ ਹਨ। ਉਨ੍ਹਾਂ ਨੂੰ ਇਨ੍ਹਾਂ ਪੁੰਨ ਕਰਮਾਂ ਦਾ ਫਲ ਸੈਂਕੜੇ ਗੁਣਾਂ ਵਧ ਜਾਂਦਾ ਹੈ, ਬਹੁਤ ਸੁਖ ਭੋਗਾਏ ਜਾਂਦੇ ਹਨ। ਜਦੋਂ ਫਲ ਮੁਕ ਜਾਂਦਾ ਹੈ, ਫੇਰ ਮਾਤ ਲੋਕ ਵਿਚ ਆ ਜਾਂਦੇ ਹਨ। ਸਵਰਗ ਲੋਕ ਵਿਚ ਜਾ ਕੇ ਜੀਵ ਦੇ ਜੋ ਸੰਚਿਤ ਕਰਮ ਹਨ ਉਨ੍ਹਾਂ ਦਾ ਨਾਸ਼ ਨਹੀਂ ਹੋਇਆ ਕਰਦਾ। ਇਹ ਸੰਚਿਤ ਕਰਮ ਹਜ਼ਾਰਾਂ ਲੱਖਾਂ ਸਾਲ ਪਏ ਰਹਿੰਦੇ ਹਨ ਅਤੇ ਪਰਾਲਬਧ ਕਰਮ ਬਣ ਕੇ ਜੀਵ ਨਾਲ ਆਇਆ ਕਰਦੇ ਹਨ। ਇਸ ਤੋਂ ਬਾਅਦ ਇੰਦਰ ਲੋਕ ਹੋਇਆ ਕਰਦਾ ਹੈ ਜਿਸ ਵਿਚ ਸਵਰਗ ਲੋਕ ਤੋਂ ਸੌ ਗੁਣਾਂ ਸੁਖ ਹੋਇਆ ਕਰਦਾ ਹੈ। ਇੰਦਰ ਲੋਕ 'ਚੋਂ ਜਦੋਂ ਇੰਦਰ ਪਦਵੀ ਦਾ ਸੁੱਖ ਭੋਗ ਕੇ ਮਾਤ ਲੋਕ ਵਿਚ ਭੇਜਿਆ ਜਾਂਦਾ ਹੈ, ਇਹ ਜ਼ਰੂਰੀ ਨਹੀਂ ਕਿ ਉਸ ਨੂੰ ਮਨੁੱਖ ਜੂਨੀ ਮਿਲੇ, ਉਸ ਦੀਆਂ ਵਾਸ਼ਨਾਵਾਂ ਅਨੁਸਾਰ ਉਸ ਦੇ ਕਰਮ ਜੋ ਸੰਚਿਤ ਕਰਮ ਹਨ, ਉਨ੍ਹਾਂ ਅਨੁਸਾਰ ਸਰੀਰ ਮਿਲਦਾ ਹੈ।

ਇਕ ਐਸੀ ਕਥਾ ਆਉਂਦੀ ਹੈ ਕਿ ਇਕ ਵਾਰੀ ਸ੍ਰੀ ਰਾਮ ਚੰਦਰ ਜੀ ਮਹਾਰਾਜ ਦੇ ਸਮੇਂ ਉਨ੍ਹਾਂ ਦੇ ਦਰਬਾਰ ਵਿਚ ਅਧਿਆਤਮਕ ਵਿਚਾਰਾਂ ਹੋ ਰਹੀਆਂ ਸਨ। ਉਨ੍ਹਾਂ ਵਿਚ ਬਹੁਤ ਸਾਰੇ ਰਿਸ਼ੀ-ਮੁਨੀ ਸੰਮਿਲਤ ਸਨ ਅਤੇ ਪ੍ਰਸਿਧ ਰਿਸ਼ੀ ਵਿਸ਼ਵਾਮਿਤਰ ਵੀ ਆਏ ਹੋਏ ਸਨ। ਵਿਸ਼ਿਸ਼ਟ ਜੀ ਕਥਾ ਕਰ ਰਹੇ ਸੀ। ਤਾਂ ਅਚਾਨਕ ਸ੍ਰੀ ਰਾਮ ਚੰਦਰ ਜੀ ਤਾੜੀ ਮਾਰ ਕੇ ਉਚੀ ਸਾਰੀ ਹੱਸ ਪਏ। ਤਾਂ ਉਸ ਵੇਲੇ ਵਿਸ਼ਿਸ਼ਟ ਜੀ ਨੇ ਸਾਰਿਆਂ ਦੀ ਗਿਆਤ ਲਈ ਸ੍ਰੀ ਰਾਮ ਚੰਦਰ ਜੀ ਨੂੰ ਪੁਛਿਆ ਕਿ ਆਪ ਦੇ ਹੱਸਣ ਦਾ ਕੀ ਕਾਰਨ ਹੈ। ਇਸ ਭੇਤ ਬਾਰੇ ਸਾਰਿਆਂ ਨੂੰ ਖੋਲ੍ਹ ਕੇ ਦੱਸੋ।

ਆਪ ਨੇ ਦਸਿਆ ਕਿ ਅਸੀਂ ਤਾਂ ਉਸ ਕੀੜੇ ਵਲ ਦੇਖ ਕੇ ਹੱਸੇ ਹਾਂ ਜਿਸ ਦੀਆਂ ਦੋ ਲੱਤਾਂ ਟੁਟੀਆਂ ਹੋਈਆਂ ਹਨ। ਦੀਵਾਰ ਉਪਰ ਚੜ੍ਹਦਾ ਹੈ ਤੇ ਗਿਰ ਜਾਂਦਾ ਹੈ। ਇਹ ਅੱਜ ਤੋਂ ਪਹਿਲਾਂ 14 ਵਾਰੀ ਇੰਦ੍ਰ ਦੇ ਤਖਤ ਤੇ ਬੈਠ ਚੁਕਿਆ ਹੈ, ਪਰ ਇਹ ਵਾਸ਼ਨਾ ਦੇ ਅਧੀਨ ਹੋਇਆ ਹੋਇਆ ਨਖਿੱਧ ਜੂਨੀਆਂ ਵਿਚ ਘੁੰਮ ਰਿਹਾ ਹੈ। ਸ੍ਰੀ ਰਾਮ ਚੰਦਰ ਜੀ ਨੇ ਕਿਹਾ ਕਿ ਅਸੀਂ ਇਸ ਦੀ ਮੂਰਖਮਤੀ ਤੇ ਹਸ ਰਹੇ ਹਾਂ ਕਿ ਇਸ ਨੇ 14 ਵਾਰੀ ਇੰਦਰ ਦਾ ਤਖਤ ਤਾਂ ਪ੍ਰਾਪਤ ਕਰ ਲਿਆ ਪਰ ਇਸ ਮੂਰਖ ਮਤ ਵਾਲੇ ਨੂੰ ਇਹ ਨਹੀਂ ਪਤਾ ਕਿ ਪ੍ਰਭੂ ਦਾ ਨਾਮ ਜਪ ਕੇ ਪਰਮਪਦ ਦੀ ਪ੍ਰਾਪਤੀ ਕਰਕੇ ਜਨਮ ਮਰਨ ਤੋਂ ਸਦਾ ਲਈ ਰਹਿਤ ਹੋ ਜਾਈਦਾ ਹੈ ਅਤੇ ਪਰਮ ਅਨੰਦ ਨੂੰ ਪ੍ਰਾਪਤ ਹੋ ਜਾਵੇ।

ਸੋ ਇਸ ਤਰ੍ਹਾਂ ਨਾਲ ਸਾਨੂੰ ਇਹ ਗਿਆਤ ਹੁੰਦੀ ਹੈ ਕਿ ਇੰਦਰ ਨੂੰ ਸਵਰਗ ਲੋਕ ਦੇ ਸੁਖ ਮਿਲਣ ਤੋਂ ਬਾਅਦ ਵੀ 84 ਲੱਖ ਜੂਨਾਂ ਦਾ ਗੇੜਾ ਕਟਾਇਆ ਗਿਆ। ਜਦੋਂ ਤਪ ਮੁਕ ਜਾਂਦਾ ਹੈ ਉਸ ਵੇਲੇ ਜੀਵ ਨੂੰ ਮਾਤ ਲੋਕ ਵਿਚ ਗਿਰਾ ਦਿਤਾ ਜਾਂਦਾ ਹੈ। ਇੰਦਰ ਲੋਕ ਤੋਂ ਉਪਰ ਕਰਮ ਦੇਵ ਲੋਕ ਹੋਇਆ ਕਰਦਾ ਹੈ, ਫੇਰ ਅਜਾਨ ਦੇਵ ਲੋਕ, ਪ੍ਰਜਾਪਤ ਲੋਕ, ਬ੍ਰਹਮ ਲੋਕ, ਸ਼ਿਵ ਲੋਕ ਅਤੇ ਅਖੀਰ ਵਿਚ ਬੈਕੁੰਠ ਧਾਮ, ਵਿਸ਼ਨੂੰ ਜੀ ਮਹਾਰਾਜ ਦੇ ਲੋਕ ਦਾ ਸਵਰਗ ਪ੍ਰਾਪਤ ਹੋਇਆ ਕਰਦਾ ਹੈ।

ਗਨਕਾ ਬਾਰੇ ਭਾਈ ਗੁਰਦਾਸ ਜੀ ਨੇ ਲਿਖਿਆ ਹੈ ਕਿ-

***ਗਈ ਬੈਕੁੰਠਿ ਬਿਬਾਣਿ ਚੜ੍ਹਿ ਨਾਉ ਨਰਾਇਣੁ ਛੋਤਿ ਅਛੋਤਾ॥***

***ਭਾਈ ਗੁਰਦਾਸ ਜੀ ਵਾਰ, 10/21***

ਪ੍ਰਭੂ ਦਾ ਨਾਮ ਜਪੇ ਤੋਂ ਬਿਨਾਂ ਅਟੱਲ ਪਦਵੀ ਪ੍ਰਾਪਤ ਨਹੀਂ ਹੋਇਆ ਕਰਦੀ। ਹੋਰ ਸਾਧਨ ਕਰਨ ਨਾਲ ਕੁਝ ਦੇਰ ਲਈ ਸਵਰਗਾਂ ਦਾ ਸੁਖ ਪ੍ਰਾਪਤੀ ਹੋ ਜਾਂਦਾ ਹੈ ਪਰ ਜਦੋਂ ਪੁੰਨ ਖਤਮ ਹੋ ਜਾਂਦੇ ਹਨ ਫੇਰ ਵਾਪਸ ਆਉਣਾ ਪੈਂਦਾ ਹੈ -

***ਇੰਦ੍ਰ ਲੋਕ ਸਿਵ ਲੋਕਹਿ ਜੈਬੋ॥ ਓਛੇ ਤਪ ਕਰਿ ਬਾਹੁਰਿ ਐਬੋ॥***

***ਪੰਨਾ - 692***

ਗੁਰਬਾਣੀ ਵਿਚ ਬ੍ਰਹਮ ਲੋਕ, ਸ਼ਿਵ ਲੋਕ, ਇੰਦਰ ਲੋਕ ਆਦਿ ਸਵਰਗਾਂ ਦੇ ਨਾਮ ਦਿਤੇ ਹੋਏ ਹਨ। ਜੋ ਮਾਇਆ ਮੰਡਲ ਦੇ ਅਧੀਨ ਹਨ ਇਨ੍ਹਾਂ ਸਾਰਿਆਂ ਤੋਂ ਉਪਰ ਗੁਰੂ ਦੀ ਦਰਗਾਹ ਹੈ ਜਿਸਦੇ ਬਾਰੇ

ਦਸਿਆ ਜਾ ਚੁਕਿਆ ਹੈ ਕਿ ਉਥੇ ਉਹ ਪ੍ਰੇਮੀ ਜਾਂਦੇ ਹਨ ਜਿਹੜੇ ਹਰ ਵਕਤ ਗੁਰੂ ਦੀ ਅਰਾਧਨਾ ਕਰਦੇ ਹਨ। ਆਪਣੇ ਗੁਰੂ ਨੂੰ ਸਾਖਸ਼ਾਤ ਪਾਰਬ੍ਰਹਮ ਪ੍ਰਮੇਸ਼ਰ ਜਾਣਦੇ ਹਨ। ਗੁਰੂ ਦਾ ਦਿਤਾ ਮੰਤਰ ਜਿਹਭਾ ਨਾਲ ਹਰ ਸਮੇਂ ਜਪਦੇ ਹਨ, ਸੁਆਸ ਰਾਹੀਂ ਜਪਦੇ ਹਨ, ਕੰਠ ਵਿਚ, ਹਿਰਦੇ ਵਿਚ, ਪਰਾ ਬਾਣੀ ਵਿਚ, ਆਗਿਆ ਚਕਰ ਵਿਚ ਜਪਦੇ ਹਨ ਇਸ ਤਰ੍ਹਾਂ ਦਸਮ ਦੁਆਰ ਵਿਚ, ਰੋਮ-ਰੋਮ ਵਿਚ ਜਪਦੇ ਹਨ ਅਤੇ ਗੁਰੂ ਦੇ ਬਚਨਾਂ ਅਨੁਸਾਰ ਅਗਿਆਨ ਦਾ ਹਨ੍ਹੇਰਾ ਦੂਰ ਕਰਕੇ ਉਹ ਸਾਰੀ ਸ੍ਰਿਸ਼ਟੀ ਨੂੰ ਬ੍ਰਹਮ ਦੇਖਦੇ ਹਨ, ਇਕੋ ਬ੍ਰਹਮ ਦੇਖ ਕੇ ਰਾਗ ਦ੍ਵੈਸ਼ ਦੇ ਚੱਕਰ ਵਿਚੋਂ ਨਿਕਲ ਜਾਂਦੇ ਹਨ ਅਤੇ ਹਰ ਵਕਤ ਵਾਹਿਗੁਰੂ ਨੂੰ ਪਿਆਰ ਕਰਦੇ ਹਨ। ਉਨ੍ਹਾਂ ਦਾ ਜਨਮ ਮਰਨ ਖਤਮ ਹੋ ਜਾਇਆ ਕਰਦਾ ਹੈ। ਭਗਤੀ ਭਾਵ ਵਾਲਾ ਆਪਣੇ ਆਪ ਨੂੰ ਕਦੇ ਵੀ ਪ੍ਰਮੇਸ਼ਰ ਨਹੀਂ ਮੰਨਦਾ ਪਰ ਹੁੰਦਾ ਪ੍ਰਮੇਸ਼ਰ ਹੀ ਹੈ ਉਸ ਦੀ ਜੋਤ ਹੀ ਹੁੰਦੀ ਹੈ। ਆਪਣੀ ਹਉਂ ਪੂਰੀ ਤਰ੍ਹਾਂ ਨਵਿਰਤ ਕਰਕੇ ਉਸ ਵਿਚ ਲੀਨ ਹੁੰਦਾ ਹੈ। ਉਥੇ ਕਾਲ ਦੀ ਪਹੁੰਚ ਨਹੀਂ ਹੈ, ਜਿਥੇ ਪਹੁੰਚ ਕੇ ਸਦਾ ਵਾਸਤੇ ਸਾਰੇ ਦੁਖਾਂ ਦਾ ਖਾਤਮਾ ਹੋ ਜਾਇਆ ਕਰਦਾ ਹੈ।

*ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ॥*
*ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ॥*
*ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ॥*
*ਕਹੁ ਨਾਨਕ ਕਿਰਪਾ ਕਰੇ ਜਿਸ ਨੋ ਏਹ ਵਥੁ ਦੇਇ॥*
*ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ॥ ਪੰਨਾ - 517*

ਸੁਖਮਨੀ ਸਾਹਿਬ ਵਿਚ ਇਸ ਦੇ ਬਾਰੇ ਹੋਰ ਸਪਸ਼ਟ ਕਰਦਿਆਂ ਮਹਾਰਾਜ ਜੀ ਫੁਰਮਾਨ ਕਰਦੇ ਹਨ -

*ਕਬਹੂ ਸਾਧਸੰਗਤਿ ਇਹੁ ਪਾਵੈ॥ ਉਸੁ ਅਸਥਾਨੁ ਤੇ ਬਹੁਰਿ ਨ ਆਵੈ।।*
*ਅੰਤਰਿ ਹੋਇ ਗਿਆਨ ਪਰਗਾਸੁ॥ ਉਸੁ ਅਸਥਾਨ ਕਾ ਨਹੀ ਬਿਨਾਸੁ॥*
*ਮਨ ਤਨ ਨਾਮਿ ਰਤੇ ਇਕ ਰੰਗਿ॥ ਸਦਾ ਬਸਹਿ ਪਾਰਬ੍ਰਹਮ ਕੈ ਸੰਗਿ॥*
*ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥*
*ਮਿਟਿ ਗਏ ਗਵਨ ਪਾਏ ਬਿਸ੍ਰਾਮ॥ ਨਾਨਕ ਪ੍ਰਭ ਕੈ ਸਦ ਕੁਰਬਾਨ॥*
*ਪੰਨਾ - 278*

ਗੁਰੂ ਮਹਾਰਾਜ ਜੀ ਜਪੁਜੀ ਸਾਹਿਬ ਦੇ ਅੰਦਰ ਖੰਡਾਂ ਦਾ ਵੇਰਵਾ ਦਿੰਦੇ ਫੁਰਮਾਨ ਕਰਦੇ ਹਨ -

*ਕਰਮਖੰਡ ਕੀ ਬਾਣੀ ਜੋਰੁ॥ ਤਿਥੈ ਹੋਰੁ ਨ ਕੋਈ ਹੋਰੁ॥*
*ਤਿਥੈ ਜੋਧ ਮਹਾਬਲ ਸੂਰ॥ ਤਿਨ ਮਹਿ ਰਾਮੁ ਰਹਿਆ ਭਰਪੂਰ॥*
*ਤਿਥੈ ਸੀਤੋ ਸੀਤਾ ਮਹਿਮਾ ਮਾਹਿ॥ ਤਾ ਕੇ ਰੂਪ ਨ ਕਥਨੇ ਜਾਹਿ॥*
*ਨਾ ਓਹਿ ਮਰਹਿ ਨ ਠਾਗੇ ਜਾਹਿ॥ ਜਿਨ ਕੈ ਰਾਮੁ ਵਸੈ ਮਨ ਮਾਹਿ॥*
*ਤਿਥੈ ਭਗਤ ਵਸਹਿ ਕੇ ਲੋਇ॥ ਕਰਹਿ ਅਨੰਦੁ ਸਚਾ ਮਨਿ ਸੋਇ॥*
*ਸਚ ਖੰਡਿ ਵਸੈ ਨਿਰੰਕਾਰੁ॥ ਕਰਿ ਕਰਿ ਵੇਖੈ ਨਦਰਿ ਨਿਹਾਲ॥*
*ਤਿਥੈ ਖੰਡ ਮੰਡਲ ਵਰਭੰਡ॥ ਜੇ ਕੋ ਕਥੈ ਤ ਅੰਤ ਨ ਅੰਤ॥*
*ਤਿਥੈ ਲੋਅ ਲੋਅ ਆਕਾਰ।। ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥*
*ਵੇਖੈ ਵਿਗਸੈ ਕਰਿ ਵੀਚਾਰੁ॥ ਨਾਨਕ ਕਥਨਾ ਕਰੜਾ ਸਾਰੁ॥*

*ਪੰਨਾ - 8*

ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਅਕਥ ਨੂੰ ਕਥਨਾ ਆਦਮੀ ਦੀ ਸ਼ਕਤੀ ਤੋਂ ਬਾਹਰ ਹੋਇਆ ਕਰਦਾ ਹੈ। ਵਾਹਿਗੁਰੂ ਜੀ ਅਗੰਮ ਅਗੋਚਰ ਹਨ ਉਨ੍ਹਾਂ ਦੀ ਕ੍ਰਿਆ ਨੂੰ ਅੱਖਰਾਂ ਵਿਚ ਸੀਮਤ ਨਹੀਂ ਕੀਤਾ ਜਾ ਸਕਦਾ। ਉਸ ਨੂੰ ਮਾਨਿਆ ਤਾਂ ਜਾ ਸਕਦਾ ਹੈ, ਵਿਆਖਿਆ ਨਹੀਂ ਕੀਤੀ ਜਾ ਸਕਦੀ। ਇਹ ਸੱਚੀ ਦਰਗਾਹ ਉਨ੍ਹਾਂ ਗੁਰਮੁਖ ਪਿਆਰਿਆਂ ਨੂੰ ਪ੍ਰਾਪਤ ਹੁੰਦੀ ਹੈ ਜਿਨ੍ਹਾਂ ਨੇ ਹਰ ਥਾਂ ਪ੍ਰਮੇਸ਼ਰ ਨੂੰ ਪਛਾਣ

ਕੇ ਆਪਣਾ ਆਪਾ ਭਾਵ ਗਵਾ ਕੇ ਪ੍ਰਮੇਸ਼ਰ ਨੂੰ ਪ੍ਰਾਪਤ ਕੀਤਾ ਹੈ। ਉਥੇ ਕਿਸ ਤਰ੍ਹਾਂ ਦਾ ਵਰਤਾਰਾ ਹੁੰਦਾ ਹੈ ਇਸ ਬਾਰੇ ਗੁਰੂ ਮਹਾਰਾਜ 'ਕਥਨਾ ਕਰੜਾ ਸਾਰੁ' ਆਖਦੇ ਹਨ।

ਜਿਨ੍ਹਾਂ ਨਰਕਾਂ ਤੇ ਸਵਰਗਾਂ ਦੇ ਜ਼ਿਕਰ ਬਾਰੇ ਉਪਰ ਦਸਿਆ ਗਿਆ ਹੈ ਇਹ ਕੋਈ ਕਲਪਤ ਕਲਪਨਾ ਨਹੀਂ ਹੈ ਪਰ ਸਤਿ ਹੋਣ ਕਰਕੇ ਸਤਿਪੁਰਸ਼ਾਂ ਨੇ ਆਪਣੇ ਅਨੁਭਵ ਦੇ ਮੁਤਾਬਕ ਇਸ ਦਾ ਵੇਰਵਾ ਦਿਤਾ ਹੈ। ਗੁਰਬਾਣੀ ਵਿਚ ਇਕੱਲੇ-ਇਕੱਲੇ ਨਰਕ ਬਾਰੇ ਨਹੀਂ ਲਿਖਿਆ, ਪਰ ਨਰਕਾਂ ਦੇ ਦੁਖਾਂ ਬਾਰੇ ਕਾਫੀ ਵਾਕਫੀਅਤ ਮਿਲਦੀ ਹੈ। ਇਹ ਵੀ ਪਤਾ ਲਗਦਾ ਹੈ ਕਿ ਨਰਕ ਵਿਚ ਕਿਸਨੂੰ ਜਾਣਾ ਪੈਂਦਾ ਹੈ ਜਿਸ ਆਦਮੀ ਨੇ ਮਾਨਸ ਜਨਮ ਧਾਰ ਕੇ ਵਿਸ਼ੇ ਵਿਕਾਰਾਂ ਵਿਚ ਪ੍ਰਵਿਰਤ ਹੋ ਕੇ ਆਪਣਾ ਜੀਵਨ ਨਸ਼ਟ ਕਰ ਦਿਤਾ, ਪ੍ਰਮੇਸ਼ਰ ਦੀ ਭਗਤੀ ਨਹੀਂ ਕੀਤੀ ਅਤੇ ਨੇਕ ਕੰਮ ਨਹੀਂ ਕੀਤੇ ਉਸ ਨੂੰ ਨਰਕ ਵਿਚ ਜਾਣਾ ਪੈਂਦਾ ਹੈ। ਭਾਵੇਂ ਉਹ ਮੁਖ ਤੋਂ ਚਾਰ ਵੇਦ ਪੜ੍ਹਦਾ ਰਿਹਾ ਹੋਵੇ, ਤਪ ਕਰ ਰਿਹਾ ਹੋਵੇ, ਤੀਰਥ ਯਾਤਰਾ ਕਰਦਾ ਰਿਹਾ ਹੋਵੇ। ਖਟ ਕਰਮ, ਪੂਜਾ ਕਰਦਾ ਰਿਹਾ ਹੋਵੇ ਜੇ ਉਸਦਾ ਪ੍ਰਮੇਸ਼ਰ ਨਾਲ ਪਿਆਰ ਨਹੀਂ ਲੱਗਿਆ ਤਾਂ ਇਹ ਨਿਰਾਰਥਕ ਰਸਮਾਂ ਹੀ ਹਨ ਇਨ੍ਹਾਂ ਰਸਮਾਂ ਨੇ ਜੀਵ ਨੂੰ ਨਰਕ ਤੋਂ ਨਹੀਂ ਬਚਾ ਸਕਣਾ।

***ਸਾਸਤ ਸਿੰਮ੍ਰਿਤਿ ਬੇਦ ਚਾਰਿ ਮੁਖਾਗਰ ਬਿਚਰੇ॥***
***ਤਪੇ ਤਪੀਸਰ ਜੋਗੀਆ ਤੀਰਥਿ ਗਵਨੁ ਕਰੇ॥***
***ਖਟੁ ਕਰਮਾ ਤੇ ਦੁਗੁਣੇ ਪੂਜਾ ਕਰਤਾ ਨਾਇ॥***
***ਰੰਗੁ ਨ ਲਗੀ ਪਾਰਬ੍ਰਹਮ ਤਾ ਸਰਪਰ ਨਰਕੇ ਜਾਇ॥ ਪੰਨਾ - 70***

ਭਾਵੇਂ ਕਿੱਡਾ ਹੀ ਵੱਡਾ ਧਨਾਢ ਹੋਵੇ, ਅਚਾਰਵੰਤ ਹੋਵੇ, ਉਸ ਦੀ ਸੋਭਾ ਵੀ ਹੋਵੇ, ਗੀਤ ਵੀ ਨਿਰਮਲ ਹੋਵੇ, ਰਿਸ਼ਤੇਦਾਰਾਂ ਨਾਲ ਪ੍ਰੀਤ, ਫੌਜਾਂ ਵੀ ਹੋਣ ਸਾਰੇ ਸਤਿਕਾਰ ਨਾਲ ਜੀਓ-ਜੀਓ ਕਹਿੰਦੇ ਹੋਣ ਪਰ ਜੇ ਸਾਰੀ ਜ਼ਿੰਦਗੀ ਵਾਹਿਗੁਰੂ ਨੂੰ ਭੁੱਲਿਆ ਰਿਹਾ ਅਤੇ ਇਸ ਫੋਕੇ ਭਾਵ ਤੇ ਹੀ ਰਿਹਾ ਕਿ ਮੈਂ ਕੋਈ ਪਾਪ ਨਹੀਂ ਕਰ ਰਿਹਾ ਤਾਂ ਵੀ ਉਸ ਨੂੰ ਨਰਕ ਵਿਚ ਜਾਣਾ ਪੈਂਦਾ ਹੈ। ਮਾਇਕ ਪਦਾਰਥਾਂ ਨੇ ਇਥੇ ਤਾਂ ਸੁਖ ਦਿਤਾ ਪਰ ਇਹ ਦਰਗਾਹ ਵਿਚ ਜਾ ਕੇ ਸਹਾਇਤਾ ਨਹੀਂ ਕਰਦੇ। ਇਹ ਸੁਖਾਂ ਤੋਂ ਹੀ ਨਰਕ ਪ੍ਰਾਪਤ ਹੁੰਦੇ ਹਨ -

***ਬਹੁਤੁ ਧਨਾਢਿ ਅਚਾਰਵੰਤੁ ਸੋਭਾ ਨਿਰਮਲ ਰੀਤਿ॥***
***ਮਾਤ ਪਿਤਾ ਸੁਤ ਭਾਈਆ ਸਾਜਨ ਸੰਗਿ ਪਰੀਤਿ॥***
***ਲਸਕਰ ਤਰਕਸਬੰਦ ਬੰਦ ਜੀਉ ਜੀਉ ਸਗਲੀ ਕੀਤ॥***
***ਚਿਤਿ ਨ ਆਇਓ ਪਾਰਬ੍ਰਹਮੁ ਤਾ ਖੜਿ ਰਸਾਤਲਿ ਦੀਤ॥ ਪੰਨਾ - 71***

ਜਿਥੇ ਭਗਤਾਂ ਅਤੇ ਪਾਪੀਆਂ ਦਾ ਨਿਰਣਾ ਕੀਤਾ ਗਿਆ ਹੈ, ਉਸ ਥਾਂ ਗੁਰਬਾਣੀ ਵਿਚ ਆਉਂਦਾ ਹੈ ਕਿ ਉਹ ਭਗਤਾਂ ਨੂੰ ਥਿਰ ਘਰ ਵਿਚ ਨਿਵਾਸ ਦਿੰਦਾ ਹੈ ਪਰ ਜੋ ਪਾਪੀ ਹਨ ਉਨ੍ਹਾਂ ਨੂੰ ਨਰਕਾਂ ਵਿਚ ਧੱਕੇ ਖਾਣੇ ਪੈਂਦੇ ਹਨ -

***ਹਰਿ ਆਪਣੀ ਭਗਤਿ ਕਰਾਇ ਵਡਿਆਈ ਵੇਖਾਲੀਅਨੁ॥***
***ਆਪਣੀ ਆਪਿ ਕਰੇ ਪਰਤੀਤਿ ਆਪੇ ਸੇਵ ਘਾਲੀਅਨੁ॥***
***ਹਰਿ ਭਗਤਾ ਨੋ ਦੇਇ ਅਨੰਦੁ ਥਿਰੁ ਘਰੀ ਬਹਾਲਿਅਨੁ॥***
***ਪਾਪੀਆ ਨੋ ਨ ਦੇਈ ਥਿਰੁ ਰਹਣਿ ਚੁਣਿ ਨਰਕ ਘੋਰਿ ਚਾਲਿਅਨੁ॥***
***ਹਰਿ ਭਗਤਾ ਨੋ ਦੇਇ ਪਿਆਰੁ ਕਰਿ ਅੰਗੁ ਨਿਸਤਾਰਿਅਨੁ॥ ਪੰਨਾ - 91***

ਜਿਹੜੇ ਭਗਤ ਸੁੱਚੀ ਕਿਰਤ ਕਰਦੇ ਹਨ ਅਤੇ ਵਾਹਿਗੁਰੂ ਨੂੰ ਸਦਾ ਯਾਦ ਰਖਦੇ ਹਨ, ਉਹ ਵਾਹਿਗੁਰੂ ਦੇ ਨਿਜ ਘਰ ਵਿਚ ਥਾਂ ਪਾਉਂਦੇ ਹਨ, ਨਰਕਾਂ ਵਿਚ ਪਾਪੀ ਲੋਕ ਸੁੱਟ ਦਿਤੇ ਜਾਂਦੇ ਹਨ ਜੋ ਇਥੇ ਸੁਖ ਭੋਗਦੇ ਹਨ ਅਤੇ ਪ੍ਰਮੇਸ਼ਰ ਤੋਂ ਬੇਮੁਖ ਹੋਏ ਹੋਏ ਪਾਪ ਕਰਮ ਕਮਾਉਂਦੇ ਹਨ, ਉਨ੍ਹਾਂ ਨੂੰ ਸਰੀਰ

ਛੱਡਣ ਤੋਂ ਬਾਅਦ ਨਰਕਾਂ ਵਿਚ ਜਾ ਕੇ ਸਜ਼ਾਵਾਂ ਭੁਗਤਣੀਆਂ ਪੈਣਗੀਆਂ, ਐਸੇ ਬਿਖਮ ਘੋਰ ਪੈਂਡੇ ਵਿਚੋਂ ਲੰਘਣਾ ਪਏਗਾ ਜਿਥੇ ਸੂਰਜ ਚੰਦ ਦੇ ਚਾਨਣ ਦਾ ਪ੍ਰਵੇਸ਼ ਨਹੀਂ।

*ਬਿਖਮ ਘੋਰ ਪੰਥਿ ਚਾਲਣਾ ਪ੍ਰਾਣੀ ਰਵਿ ਸਸਿ ਤਹ ਨ ਪ੍ਰਵੇਸੰ॥*
*ਮਾਇਆ ਮੋਹੁ ਤਬ ਬਿਸਰਿ ਗਇਆ ਜਾਂ ਤਜੀਅਲੇ ਸੰਸਾਰੰ॥ ਪੰਨਾ - 92*

ਸੂਰਜ, ਚੰਦਰਮਾ, ਤਾਰੇ ਸਿਰਫ ਇਸ ਪ੍ਰਕ੍ਰਿਤਕ ਮੰਡਲ ਵਿਚ ਨਜ਼ਰ ਆਇਆ ਕਰਦੇ ਹਨ। ਬਾਕੀ ਤਬਕਿਆਂ ਵਿਚ ਘੁੱਪ ਹਨ੍ਹੇਰ ਹੋਇਆ ਕਰਦਾ ਹੈ। ਉਹ ਸਾਰੇ ਹਨ੍ਹੇਰ ਵਿਚ ਵਸਦੇ ਹਨ ਉਥੇ ਦੁਖ ਹੀ ਦੁਖ ਹਨ। ਉਥੇ ਸੂਖਸ਼ਮ ਦੇਹੀ ਸੰਯੁਕਤ ਜੀਵ ਨੂੰ ਇਕੱਲੇ ਜਾਣਾ ਪੈਂਦਾ ਹੈ ਅਤੇ ਜਦੋਂ ਪਾਪਾਂ ਦੀ ਪੰਡ ਲੈ ਕੇ ਜਾਂਦਾ ਹੈ ਤਾਂ ਉਸ ਦਾ ਬੋਝ ਇਸ ਨੂੰ ਚੁਕਣਾ ਔਖਾ ਹੋ ਜਾਂਦਾ ਹੈ -

*ਆਜੁ ਮੇਰੈ ਮਨਿ ਪ੍ਰਗਟੁ ਭਇਆ ਹੈ ਪੇਖੀਅਲੇ ਧਰਮ ਰਾਓ॥*
*ਤਹ ਕਰ ਦਲ ਕਰਨਿ ਮਹਾਬਲੀ ਤਿਨ ਆਗਲੜੈ ਮੈ ਰਹਣੁ ਨ ਜਾਇ॥*
*ਪੰਨਾ - 92*

ਗੁਰਮੁਖ ਪਿਆਰੇ ਬੰਦਗੀ ਕਰਨ ਵਾਲੇ ਪ੍ਰਤੱਖ ਰੂਪ ਵਿਚ ਦੇਖ ਲਿਆ ਕਰਦੇ ਹਨ ਕਿ ਇਹ ਜੀਵ ਕਿੰਨੇ ਦੁਖ ਝੱਲ ਕੇ ਮਹਾਂਬਲੀ ਦੇ ਵਸ ਪੈ ਕੇ ਦੁਖ ਭੋਗਦਾ ਹੈ, ਪੁਕਾਰਾਂ ਕਰਦਾ ਹੈ ਕਿਉਂਕਿ ਸਮਾਂ ਬੀਤ ਗਿਆ।

ਇਕ ਕੋਈ ਪ੍ਰੇਮੀ ਯੋਗ ਸਾਧਨ ਕਰਿਆ ਕਰਦਾ ਸੀ। ਉਸ ਦੀ ਬਿਰਤੀ ਸੂਖਸ਼ਮ ਮੰਡਲਾਂ ਵਿਚ ਪ੍ਰਵੇਸ਼ ਕਰ ਗਈ। ਉਸ ਦੀ ਪਹੁੰਚ ਧਰਮਰਾਜ ਦੀ ਦਰਗਾਹ ਤਕ ਹੋ ਗਈ। ਉਹ ਗੁਪਤ ਰੂਪ ਵਿਚ ਸੁਰਤੀ ਨੂੰ ਧਰਮਰਾਏ ਦੇ ਮੰਡਲ ਵਿਚ ਲੈ ਜਾਇਆ ਕਰਦਾ ਸੀ। ਗੁਪਤ ਰਹਿ ਕੇ ਹੀ ਦੇਖਦਾ ਸੀ ਕਿ ਇਸ ਜੀਵ ਨੂੰ ਕਿੰਨੀ ਮਾਰ ਪੈਂਦੀ ਹੈ ਅਤੇ ਇਹ ਅੱਗੇ ਜਨਮ ਧਾਰਦਾ ਹੈ ਜਾਂ ਨਰਕਾਂ ਵਿਚ ਸੁੱਟ ਦਿਤਾ ਜਾਂਦਾ ਹੈ ਪਰ ਕਿਸੇ ਨੂੰ ਦਸਿਆ ਨਹੀਂ ਸੀ ਕਰਦਾ। ਕਦੇ-ਕਦੇ ਇਸ ਤੋਂ ਇਸ ਪ੍ਰਾਪਤੀ ਨੂੰ ਜਰ ਨਾ ਹੋਣਾ। ਰਮਜ਼ ਮਾਰ ਕੇ ਦਸ ਦਿਆ ਕਰਦੇ ਸਨ। ਇਕ ਦਿਨ ਇਨ੍ਹਾਂ ਦਾ ਚਾਚਾ ਚੜ੍ਹਾਈ ਕਰ ਗਿਆ ਉਸ ਨੂੰ ਦੇਖਣ ਲਈ ਉਹ ਸੂਖਸ਼ਮ ਸਰੀਰ ਰਾਹੀਂ ਧਰਮਰਾਜ ਦੀ ਦਰਗਾਹ ਵਿਚ ਪਹੁੰਚ ਗਿਆ। ਉਥੇ ਉਸ ਨੇ ਸਭ ਕੁਝ ਦੇਖ ਲਿਆ। ਜਦੋਂ ਤਿੰਨ-ਚਾਰ ਮਹੀਨੇ ਲੰਘ ਗਏ ਉਸ ਵੇਲੇ ਉਸ ਦੇ ਚਾਚੇ ਦੇ ਪੁੱਤਰ ਭਰਾਵਾਂ ਨੇ ਪੁਛਿਆ ਕਿ ਤੁਸੀਂ ਤਾਂ ਜੋ ਰੂਹਾਂ ਇਥੋਂ ਜਾਂਦੀਆਂ ਹਨ ਉਨ੍ਹਾਂ ਨੂੰ ਦੇਖ ਲੈਂਦੇ ਹੋ। ਸਾਡਾ ਪਿਤਾ ਕਿਥੇ ਗਿਆ ਹੈ? ਤਾਂ ਉਸ ਨੇ ਕਿਹਾ ਕਲ੍ਹ ਨੂੰ ਦਸਾਂਗਾ। ਕਿਉਂਕਿ ਉਹ ਪਹਿਲਾਂ ਦੇਖ ਚੁਕਿਆ ਸੀ। ਉਸ ਨੇ ਆਪਣੀ ਸੁਰਤੀ ਇਕਾਗਰ ਕਰਕੇ ਫੇਰ ਸਾਰਾ ਦ੍ਰਿਸ਼ ਦੇਖਿਆ। ਜਦੋਂ ਧਿਆਨ ਤੋਂ ਉਠਿਆ ਤਾਂ ਉਸ ਵੇਲੇ ਆਪਣੇ ਭਰਾਵਾਂ ਨੂੰ ਕਹਿਣ ਲੱਗਿਆ ਕਿ ਭਰਾ ਜੀ! ਤੁਹਾਡੇ ਪਿਤਾ ਜੀ 40 ਮੀਲ ਦੂਰ ਇਕ ਪਿੰਡ ਵਿਚ ਗਰਭ ਵਿਚ ਪਏ ਹੋਏ ਹਨ। ਨਿਰਣਾ ਕਰਨ ਲਈ ਉਸ ਦੇ ਭਰਾ ਉਸ ਨੂੰ ਨਾਲ ਲੈ ਕੇ ਉਸ ਪਿੰਡ ਵਿਚ ਪਹੁੰਚੇ, ਜਿਥੇ ਨਵ ਵਿਆਹੀ ਬੀਬੀ ਉਸ ਘਰ ਵਿਚ ਆਈ ਸੀ। ਉਨ੍ਹਾਂ ਨੇ ਭਲੇ ਪੁਰਸ਼ ਦੇਖ ਕੇ ਇਨ੍ਹਾਂ ਨੂੰ ਬਿਠਾ ਲਿਆ ਤਾਂ ਉਸ ਵੇਲੇ ਲੜਕੇ ਦੀ ਮਾਤਾ ਨੇ ਪੁਛਿਆ ਕਿ ਤੁਸੀਂ ਕਿਸ ਤਰ੍ਹਾਂ ਆਏ ਹੋ? ਇਨ੍ਹਾਂ ਨੇ ਕਿਹਾ ਕਿ ਮਾਤਾ ਜੀ! ਸਾਡੇ ਚਾਚਾ ਜੀ ਦੀ ਰੂਹ ਤੁਹਾਡੇ ਘਰ ਗਰਭ ਵਿਚ ਆਈ ਹੋਈ ਹੈ। ਅਸੀਂ ਸਿਰਫ ਨਿਰਣਾ ਕਰਨਾ ਹੈ ਕਿ ਕੀ ਇਹ ਗੱਲ ਠੀਕ ਹੈ। ਉਸ ਨੇ ਦਸਿਆ ਕਿ ਹਾਂ, ਬਹੂ ਨੂੰ ਉਮੀਦਵਾਰੀ ਹੋਈ ਹੋਈ ਹੈ, ਚਾਰ ਮਹੀਨੇ ਹੋ ਗਏ।

ਇਸ ਗੱਲ ਦਾ ਦਰਗਾਹ ਵਿਚ ਇਕ ਦਮ ਪਤਾ ਲਗ ਗਿਆ ਕਿ ਦਰਗਾਹ ਦੇ ਭੇਤ ਕੋਈ ਜਾ ਕੇ ਦਸਦਾ ਹੈ। ਜਦੋਂ ਇਹ ਪ੍ਰੇਮੀ ਫੇਰ ਧਰਮਰਾਜ ਦੇ ਮੰਡਲ ਵਿਚ ਗਿਆ ਉਥੇ ਇਸ ਨੂੰ ਪਕੜ ਲਿਆ ਗਿਆ ਅਤੇ ਬਹੁਤ ਮਾਰ ਪਈ। ਜਿਥੇ-ਜਿਥੇ ਉਨ੍ਹਾਂ ਦੇ ਹੱਥ ਲੱਗੇ ਉਥੇ-ਉਥੇ ਸਰੀਰ ਤੇ ਫੌੜੇ ਹੋ ਗਏ। ਬਿਰਤੀ ਲਗਣ ਤੋਂ ਹਟ ਗਈ, ਥੋੜ੍ਹਾ ਬਹੁਤ ਜੋ ਰਸ ਆਉਂਦਾ ਸੀ ਉਹ ਵੀ ਜਾਂਦਾ ਰਿਹਾ। ਇਸ ਤਰ੍ਹਾਂ ਬਿਮਾਰ ਹੋ ਗਿਆ। ਮਹਾਂਪੁਰਸ਼ਾਂ ਦੇ ਡੇਰਿਆਂ ਤੇ ਗਏ, ਹਰ ਥਾਂ ਗਏ, ਕੋਈ ਮਹਾਂਪੁਰਸ਼ ਇਲਾਜ ਨਾ ਕਰੇ। ਅਖੀਰ ਕੋਈ ਦਇਆਵਾਨ ਸਾਧੂ ਮਿਲੇ ਉਨ੍ਹਾਂ ਨੇ ਕਿਹਾ ਕਾਕਾ! ਤੂੰ ਬਹੁਤ ਬੁਰੀ ਗੱਲ ਕੀਤੀ ਹੈ। ਕੋਈ

ਦਰਗਾਹ ਦੇ ਭੇਤ ਨਹੀਂ ਦਸਦਾ। ਮਹਾਂਪੁਰਸ਼ ਤਾਂ ਬਹੁਤ ਉਚੇ ਮੰਡਲਾਂ ਵਿਚ ਉਡਾਰੀਆਂ ਮਾਰ ਆਉਂਦੇ ਹਨ, ਪਰ ਤੂੰ ਖਾਹਮਖਾਹ ਪ੍ਰਮੇਸ਼ਰ ਦੀ ਗੁਪਤ ਗੱਲ ਨੂੰ ਪ੍ਰਗਟ ਕੀਤਾ ਹੈ। ਉਸ ਵੇਲੇ ਉਸ ਨੇ ਆਪਣਾ ਮੰਤਰ ਦਿਤਾ ਜਿਸ ਨੂੰ ਜਪ ਕੇ ਉਸ ਦੇ ਸਰੀਰ ਦੇ ਸਾਰੇ ਫੋੜੇ ਹਟ ਗਏ ਪਰ ਧਰਮਖੰਡ ਦੇ ਮੰਡਲ ਵਿਚ ਫੇਰ ਨਹੀਂ ਜਾ ਸਕਿਆ। ਬਹੁਤ ਸਾਰੀਆਂ ਇਸ ਮੰਡਲ ਦੀਆਂ ਸਾਖੀਆਂ ਪ੍ਰਚਲਤ ਹਨ ਜਿਥੇ ਜੇ ਕੋਈ ਬੰਦਗੀ ਕਰਨ ਵਾਲਾ ਪੁਰਸ਼ ਪਹੁੰਚ ਗਿਆ ਉਸ ਦੀ ਸੇਵਾ ਹੁੰਦੀ ਹੈ। ਜਿਵੇਂ ਕਿ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ-

***ਸਾਧਸੰਗਿ ਧਰਮ ਰਾਇ ਕਰੇ ਸੇਵਾ॥ ਸਾਧ ਕੈ ਸੰਗਿ ਸੋਭਾ ਸੁਰਦੇਵਾ॥***

***ਪੰਨਾ - 271***

ਇਕ ਕਥਾ ਹੈ ਕਿ ਬ੍ਰਹਮਗਿਆਨੀ ਮਹਾਂਪੁਰਸ਼ ਗੁਰੂ ਨਾਨਕ ਅੰਸ ਬੇਦੀ ਕੁਲ ਦੇ ਭੂਸ਼ਣ ਬਾਬਾ ਸਾਹਿਬ ਸਿੰਘ ਜੀ ਮਹਾਰਾਜ ਪੂਰਨ ਮਹਾਂਪੁਰਸ਼ ਸਨ। ਆਪ ਦੇ ਲੰਗਰ ਵਿਚ ਭਾਈ ਭਾਗ ਸਿੰਘ ਜੀ ਸੇਵਾ ਕਰਿਆ ਕਰਦੇ ਸਨ। 13000 ਪ੍ਰੇਮੀ ਆਪ ਦੇ ਹਜ਼ੂਰ ਹਮੇਸ਼ਾ ਹੀ ਰਿਹਾ ਕਰਦਾ ਸੀ। ਬਹੁਤ ਵੱਡੇ-ਵੱਡੇ ਪਤੀਲੇ ਸਨ ਜਿਨ੍ਹਾਂ ਨੂੰ ਘੋੜੇ ਖਿਚਦੇ ਸਨ ਅਤੇ ਪੌੜੀਆਂ ਲੱਗੀਆਂ ਹੋਈਆਂ ਸਨ ਜਿਨ੍ਹਾਂ ਤੇ ਚੜ੍ਹ ਕੇ ਦਾਲਾ ਹਿਲਾਇਆ ਜਾਂਦਾ ਸੀ। ਇਹ ਸਾਰੇ ਦੇਗੇ ਬਾਬਾ ਬੀਰ ਸਿੰਘ ਜੀ ਨੂੰ ਦਿਤੇ ਗਏ। ਜਿਨ੍ਹਾਂ ਦੇ ਲੰਗਰ ਵਿਚ 50 ਸੇਵਾਦਾਰ, ਦਾਲ ਸਬਜ਼ੀਆਂ, ਪ੍ਰਸ਼ਾਦੇ ਤਿਆਰ ਕਰਦੇ ਸਨ। ਆਪ ਦੇ ਲੰਗਰ ਵਿਚ ਭਾਈ ਭਾਗ ਸਿੰਘ ਜੀ ਸੇਵਾ ਕਰਿਆ ਕਰਦੇ ਸਨ। ਉਸਦੀ ਮਾਈ ਵੀ ਆ ਕੇ ਸੇਵਾ ਕਰਦੀ ਸੀ। ਇਕ ਵਾਰੀ ਐਸਾ ਹੋਇਆ ਕਿ ਉਸ ਮਾਈ ਦਾ ਸਰੀਰ ਛੁਟ ਗਿਆ। ਭਾਈ ਭਾਗ ਸਿੰਘ ਜੀ ਮਹਾਂਪੁਰਸ਼ਾਂ ਦੇ ਚਰਨਾਂ ਵਿਚ ਆਏ, ਸਸਕਾਰ ਲਈ ਮਹਾਂਪੁਰਸ਼ਾਂ ਤੋਂ ਆਗਿਆ ਮੰਗੀ। ਮਹਾਂਪੁਰਸ਼ ਸੁਣ ਕੇ ਅੰਤਰ ਧਿਆਨ ਹੋ ਗਏ। ਭਾਈ ਭਾਗ ਸਿੰਘ ਜੀ ਨੂੰ ਆਗਿਆ ਦੇ ਦਿਤੀ ਅਤੇ ਨਾਲ ਹੀ ਕਿਹਾ ਕਿ ਸਾਡੇ ਪੁਛੇ ਬਗੈਰ ਸਸਕਾਰ ਨਹੀਂ ਕਰਨਾ। ਐਸਾ ਹੋਇਆ ਕਿ ਕਈ ਘੰਟੇ ਬਾਅਦ ਮਾਤਾ ਦੀ ਰੂਹ ਮੁਰਦਾ ਪਈ ਦੇਹੀ ਵਿਚ ਫੇਰ ਪ੍ਰਵੇਸ਼ ਕਰ ਗਈ ਉਸ ਸਮੇਂ ਆਪ ਨੇ ਮਹਾਂਪੁਰਸ਼ਾਂ ਨੂੰ ਨਮਸ਼ਕਾਰ ਕਰਨ ਵਾਸਤੇ ਆਪਣੀ ਇੱਛਾ ਜ਼ਾਹਰ ਕੀਤੀ।

ਭਾਈ ਭਾਗ ਸਿੰਘ ਤੇ ਹੋਰ ਪ੍ਰੇਮੀ ਮਾਤਾ ਜੀ ਨੂੰ ਲੈ ਕੇ ਮਹਾਂਪੁਰਸ਼ਾਂ ਦੇ ਚਰਨਾਂ ਵਿਚ ਆ ਪਹੁੰਚੇ। ਤਾਂ ਮਾਤਾ ਜੀ ਨੂੰ ਆਪ ਨੇ ਪੁਛਿਆ ਕਿ ਦੱਸ ਮਾਤਾ ਪਰਲੋਕ ਦਾ ਹਾਲ ਜੋ ਤੇਰੇ ਨਾਲ ਵਾਪਰੀ। ਉਸ ਵੇਲੇ ਮਾਤਾ ਨੇ ਕਿਹਾ ਕਿ ਮੈਨੂੰ ਸਰੀਰ ਵਿਚੋਂ ਕੋਈ ਭਲੇ ਪੁਰਸ਼ ਹੀ ਲੈ ਗਏ। ਮੈਨੂੰ ਸਾਰਾ ਕੁਝ ਦਿਸਦਾ ਸੀ, ਊਨਾ ਸਾਹਿਬ ਦੀਆਂ ਸਾਰੀਆਂ ਪਹਾੜੀਆਂ ਦੇਖ ਰਹੀ ਸੀ। ਕਿਉਂਕਿ ਮੈਂ ਬਹੁਤ ਉਚਾ ਉਡ ਰਹੀ ਸੀ, ਪਰ ਤਕਲੀਫ ਕੋਈ ਨਹੀਂ ਸੀ। ਫੇਰ ਧਰਮਰਾਜ ਦੇ ਲੈ ਗਏ ਉਥੇ ਉਨ੍ਹਾਂ ਨੇ ਹਿਸਾਬ ਕਿਤਾਬ ਦੇਖਿਆ ਤਾਂ ਮੇਰਾ ਨਾਮ ਨਾ ਨਿਕਲਿਆ, ਮੇਰੀ ਜਗ੍ਹਾ ਕਿਸੇ ਹੋਰ ਦਾ ਨਾਂ ਨਿਕਲਿਆ। ਮੇਰੇ ਪਿਤਾ ਦਾ ਹੋਰ ਨਾਮ ਸੀ ਅਤੇ ਉਸ ਦੇ ਪਿਤਾ ਦਾ ਹੋਰ ਨਾਮ ਸੀ। ਧਰਮਰਾਜ ਨੇ ਕਿਹਾ ਕਿ ਬਹੁਤ ਭਾਰੀ ਗਲਤੀ ਕੀਤੀ ਹੈ ਇਸ ਨੇ ਤਾਂ ਆਉਣਾ ਹੀ ਨਹੀਂ ਸੀ ਇਥੇ। ਇਹਨੇ ਤਾਂ ਗੁਰੂ ਦੀ ਦਰਗਾਹ ਵਿਚ ਜਾਣਾ ਸੀ। ਸਭ ਨੂੰ ਕੁਝ ਘਬਰਾਹਟ ਪੈਦਾ ਹੋ ਗਈ ਅਤੇ ਮੇਰੀ ਸੇਵਾ ਕਰਨ ਲਗ ਗਏ। ਕਦੇ ਕੁਝ ਲਿਆਉਣ-ਕਦੇ ਕੁਛ ਲਿਆਉਣ। ਧਰਮਰਾਜ ਨੇ ਕਿਹਾ ਕਿ ਬੀਬੀ! ਤੁਹਾਡਾ ਨਾਮ ਇਥੇ ਕਾਗਜ਼ਾਂ ਵਿਚ ਨਹੀਂ ਹੈ ਇਥੇ ਤਾਂ ਪਾਪੀ ਪੁੰਨੀ ਆਉਂਦੇ ਹਨ ਪੁੰਨੀਆਂ ਨੂੰ ਪੁੰਨਾਂ ਦੇ ਫਲ ਬਦਲੇ ਚੰਗੇ ਘਰ, ਸੁਖ, ਆਰਾਮ ਮਿਲਦਾ ਹੈ। ਜਿਹੜੇ ਉਸ ਤੋਂ ਜ਼ਿਆਦਾ ਪੁੰਨਾਂ ਵਾਲੇ ਆਉਂਦੇ ਹਨ ਉਹ ਸਵਰਗ ਵਿਚ ਜਾਂਦੇ ਹਨ। ਬਾਬਾ ਜੀ ਕਹਿਣ ਲੱਗੇ ਕਿ ਬੀਬਾ! ਐਂ ਦਸ ਕਿ ਧਰਮਰਾਜ ਨੇ ਸੇਵਾ ਵੀ ਕੀਤੀ? ਕਹਿਣ ਲੱਗੀ ਹਾਂ, ਮਹਾਰਾਜ! ਇਹ ਤਾਂ ਮੈਂ ਦਸ ਚੁਕੀ ਹਾਂ। ਬਾਬਾ ਜੀ ਕਹਿਣ ਲੱਗੇ ਕਿ ਗੁਰੂ ਸੇਵਾ ਦਾ, ਗੁਰੂ ਪਿਆਰਿਆਂ ਦੀ ਸੇਵਾ ਕਰਨ ਦਾ ਕਿੱਡਾ ਫਲ ਹੈ-

***ਸਾਧਸੰਗਿ ਧਰਮ ਰਾਇ ਕਰੇ ਸੇਵਾ॥ ਸਾਧ ਕੈ ਸੰਗਿ ਸੋਭਾ ਸੁਰਦੇਵਾ॥***
***ਸਾਧੂ ਕੈ ਸੰਗਿ ਪਾਪ ਪਲਾਇਨ॥ ਸਾਧਸੰਗਿ ਅੰਮ੍ਰਿਤ ਗੁਨ ਗਾਇਨ॥***
***ਸਾਧ ਕੈ ਸੰਗਿ ਸ੍ਰਬ ਥਾਨ ਗੰਮਿ॥ ਨਾਨਕ ਸਾਧ ਕੈ ਸੰਗਿ ਸਫਲ ਜਨੰਮ॥***

***ਪੰਨਾ - 272***

ਗੁਰੂ ਮਹਾਰਾਜ ਜੀ ਨੇ ਇਹ ਵੀ ਫੁਰਮਾਨ ਕੀਤਾ ਹੈ ਕਿ ਨਰਕ ਵਿਚ ਕਿਸ ਤਰ੍ਹਾਂ ਜਾਇਆ ਜਾਂਦਾ ਹੈ। ਆਪ ਨੇ ਦਸਿਆ ਕਿ ਜਿਨ੍ਹਾਂ ਦੇ ਅੰਦਰ ਰਾਜਸੀ ਅਭਿਮਾਨ ਹੈ ਅਤੇ ਥੋੜ੍ਹੀ ਬਹੁਤ ਵੀ ਰਾਜਸੀ ਸ਼ਕਤੀ ਮਿਲ ਗਈ ਅਤੇ ਉਸ ਦੀ ਪ੍ਰਾਪਤੀ ਕਰਕੇ ਜਨਤਾ ਨੂੰ ਤੰਗ ਕਰਨਾ ਸ਼ੁਰੂ ਕਰ ਦਿਤਾ ਅਤੇ ਇਸੇ ਅਭਿਮਾਨ ਵਿਚ ਮਰਨ ਤੋਂ ਬਾਦ ਪਹਿਲਾਂ ਉਹ ਨਰਕਾਂ ਵਿਚ ਜਾਂਦਾ ਹੈ ਕਿਉਂਕਿ ਪ੍ਰਮੇਸ਼ਰ ਨੂੰ ਹੰਕਾਰ ਮੂਲੋ ਹੀ ਨਹੀਂ ਭਾਉਂਦਾ। ਨਰਕਾਂ ਪਿਛੋਂ ਉਸ ਨੂੰ ਕੁੱਤੇ ਦੀ ਜੂਨ ਵਿਚ ਪਾ ਦਿਤਾ ਜਾਂਦਾ ਹੈ। ਜਿਹੜਾ ਇਥੇ ਮਾਇਆ ਦੀਆਂ ਪਦਵੀਆਂ, ਵੱਡਾ ਵਪਾਰੀ, ਵੱਡਾ ਕੋਈ ਅਹੁਦੇਦਾਰ ਬਣ ਕੇ ਜਨਤਾ ਨੂੰ ਤੰਗ ਕਰਦਾ ਹੈ, ਅਹੰਕਾਰ ਵਿਚ ਆਇਆ ਕਿਸੇ ਨੂੰ ਗਿਣਦਾ ਨਹੀਂ ਉਸ ਨੂੰ ਦਰਗਾਹ ਵਿਚ ਖੁਆਰੀ ਹੁੰਦੀ ਹੈ। ਜੇ ਤਪਸਿਆ ਕਰਨ ਤੋਂ ਬਾਅਦ ਕੋਈ ਸਾਧਕ ਅਭਿਮਾਨ ਕਰਦਾ ਹੈ ਕਿ ਮੈਂ ਤਪ ਕੀਤਾ ਅਤੇ ਤਾਂ ਉਸ ਨੂੰ ਵੀ ਨਰਕ ਸੁਰਗ ਦੇ ਗੇੜੇ ਖਾਣੇ ਪੈਂਦੇ ਹਨ। ਜਿੰਨੀ ਦੇਰ ਤਕ ਮੋਹ ਵਿਚ ਮਗਨ ਹੈ ਉਨੀਂ ਦੇਰ ਤਕ ਦਰਗਾਹ ਵਿਚ ਸਜ਼ਾ ਮਿਲਦੀ ਹੈ -

***ਜਿਸ ਕੈ ਅੰਤਰਿ ਰਾਜ ਅਭਿਮਾਨੁ॥ ਸੋ ਨਰਕਪਾਤੀ ਹੋਵਤ ਸੁਆਨੁ॥***
***ਜੋ ਜਾਨੈ ਮੈ ਜੋਬਨਵੰਤੁ॥ ਸੋ ਹੋਵਤ ਬਿਸਟਾ ਕਾ ਜੰਤੁ॥***
***ਆਪਸ ਕਉ ਕਰਮਵੰਤੁ ਕਹਾਵੈ॥ ਜਨਮਿ ਮਰੈ ਬਹੁ ਜੋਨਿ ਭ੍ਰਮਾਵੈ॥***
***ਧਨ ਭੂਮਿ ਕਾ ਜੋ ਕਰੈ ਗੁਮਾਨੁ॥ ਸੋ ਮੂਰਖੁ ਅੰਧਾ ਅਗਿਆਨੁ॥***
***ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ॥***
***ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ॥***
***ਧਨਵੰਤਾ ਹੋਇ ਕਰਿ ਗਰਬਾਵੈ॥ ਤ੍ਰਿਣ ਸਮਾਨਿ ਕਛੁ ਸੰਗਿ ਨ ਜਾਵੈ॥***
***ਬਹੁ ਲਸਕਰ ਮਾਨੁਖ ਊਪਰਿ ਕਰੇ ਆਸ।। ਪਲ ਭੀਤਰਿ ਤਾ ਕਾ ਹੋਇ ਬਿਨਾਸ॥***
***ਸਭ ਤੇ ਆਪ ਜਾਨੈ ਬਲਵੰਤੁ॥ ਖਿਨ ਮਹਿ ਹੋਇ ਜਾਇ ਭਸਮੰਤੁ॥***
***ਕਿਸੈ ਨ ਬਦੈ ਆਪਿ ਅਹੰਕਾਰੀ॥ ਧਰਮ ਰਾਇ ਤਿਸੁ ਕਰੇ ਖੁਆਰੀ॥***
***ਗੁਰ ਪ੍ਰਸਾਦਿ ਜਾ ਕਾ ਮਿਟੈ ਅਭਿਮਾਨੁ॥ ਸੋ ਜਨੁ ਨਾਨਕ ਦਰਗਹ ਪਰਵਾਨੁ॥***

***ਪੰਨਾ - 278***

ਇਸੇ ਤਰ੍ਹਾਂ ਨਾਲ ਰਾਜਸੀ ਅਭਿਮਾਨ ਵਾਲੇ ਨੂੰ ਜ਼ਰੂਰ ਨਰਕ ਵਿਚ ਜਾਣਾ ਪੈਂਦਾ ਹੈ। ਕੁੱਤੇ ਦੀ ਜੂਨੀ ਮਿਲਦੀ ਹੈ। ਤਪ ਤੋਂ ਰਾਜ, ਰਾਜ ਤੋਂ ਫਿਰ ਨਰਕ ਮਿਲਦਾ ਹੈ। ਜੋ ਸੰਤਾਂ ਨੂੰ ਦੁਖੀ ਕਰਦਾ ਹੈ, ਦੇਖਿਆ ਗਿਆ ਹੈ ਕਿ ਕਈ ਮਿਸ਼ਨਰੀ ਸਕੂਲਾਂ ਵਿਚ ਬੱਚਿਆਂ ਨੂੰ, ਇਕੋ ਗੱਲ ਬਾਰ-ਬਾਰ ਪੜ੍ਹਾਉਂਦੇ ਹਨ ਕਿ ਤੁਸੀਂ ਬਾਹਰ ਜਾ ਕੇ ਸੰਤਾਂ ਬਾਰੇ ਬੋਲਣਾ ਹੈ ਕਿ ਇਹ ਆਪਣੀਆਂ ਜਾਇਦਾਦਾਂ ਬਣਾਉਂਦੇ ਹਨ, ਦੁਨੀਆਂ ਨੂੰ ਲੁਟਦੇ ਹਨ। ਪਰ ਇਹ ਪੜ੍ਹਾਉਣ ਵਾਲੇ ਭੁੱਲ ਜਾਂਦੇ ਹਨ ਕਿ ਇਹ ਬੱਚਿਆਂ ਨੂੰ ਸਿੱਧੇ ਨਰਕ ਦੇ ਟਿਕਟ ਦੁਆ ਰਹੇ ਹਨ-

***ਸੰਤ ਕੈ ਦੂਖਨਿ ਆਰਜਾ ਘਟੈ॥ ਸੰਤ ਕੈ ਦੂਖਨਿ ਜਮ ਤੇ ਨਹੀ ਛੁਟੈ॥***
***ਸੰਤ ਕੈ ਦੂਖਨਿ ਸੁਖੁ ਸਭੁ ਜਾਇ॥ ਸੰਤ ਕੈ ਦੂਖਨਿ ਨਰਕ ਮਹਿ ਪਾਇ॥***
***ਪੰਨਾ - 279***

ਨਰਕ ਘੋਰ ਦੇ ਬਾਰੇ ਆਪ ਦਸਦੇ ਹਨ ਕਿ ਜੋ ਸਤਿਗੁਰੂ ਦੀ ਨਿੰਦਿਆ ਕਰਦਾ ਹੈ ਉਸ ਉਪਰ ਕਰਤਾ ਪੁਰਖ ਵਲੋਂ ਮਾਰ ਪੈਂਦੀ ਹੈ। ਵੇਲਾ ਮੁੜ ਕੇ ਹੱਥ ਨਹੀਂ ਆਉਂਦਾ। ਘੋਰ ਨਰਕ ਵਿਚ ਉਸ ਨੂੰ ਸੁਟਿਆ ਜਾਂਦਾ ਹੈ। ਨਿੰਦਕਾਂ ਦਾ ਮੂੰਹ ਕਾਲਾ ਕਰਕੇ ਅਤੇ ਚੋਰ ਵਾਂਗੂੰ ਹੱਥਾਂ ਵਿਚ ਹਥਕੜੀਆਂ ਪਾ ਕੇ ਘੋਰ ਨਰਕ ਵਿਚ ਲਿਜਾਇਆ ਜਾਂਦਾ ਹੈ। ਬਾਣੀ ਵਿਚ ਸੰਕੇਤ ਆਉਂਦੇ ਹਨ -

***ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਤਿਸੁ ਕਰਤਾ ਮਾਰ ਦਿਵਾਵੈ॥***
***ਫੇਰਿ ਓਹ ਵੇਲਾ ਓਸੁ ਹਥਿ ਨ ਆਵੈ ਓਹੁ ਆਪਣਾ ਬੀਜਿਆ ਆਪੇ ਖਾਵੈ॥***

*ਨਰਕ ਘੋਰਿ ਮੁਹਿ ਕਾਲੈ ਖੜਿਆ ਜਿਉ ਤਸਕਰੁ ਪਾਇ ਗਲਾਵੈ॥*

*ਪੰਨਾ - 303*

*ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੁ ਅਉਖਾ ਜਗ ਮਹਿ ਹੋਇਆ॥*
*ਨਰਕ ਘੋਰੁ ਦੁਖ ਖੂਹੁ ਹੈ ਓਥੈ ਪਕੜਿ ਓਹੁ ਢੋਇਆ॥*
*ਕੂਕ ਪੂਕਾਰ ਕੋ ਨ ਸੁਣੇ ਓਹੁ ਅਉਖਾ ਹੋਇ ਹੋਇ ਰੋਇਆ॥*
*ਓਨਿ ਹਲਤੁ ਪਲਤੁ ਸਭੁ ਗਵਾਇਆ ਲਾਹਾ ਮੂਲੁ ਸਭੁ ਖੋਇਆ॥*
*ਓਹੁ ਤੇਲੀ ਸੰਦਾ ਬਲਦੁ ਕਰਿ ਨਿਤ ਭਲਕੇ ਉਠਿ ਪ੍ਰਭਿ ਜੋਇਆ॥*
*ਹਰਿ ਵੇਖੈ ਸੁਣੈ ਨਿਤ ਸਭੁ ਕਿਛੁ ਤਿਦੂ ਕਿਛੁ ਗੁਝਾ ਨ ਹੋਇਆ॥*
*ਜੈਸਾ ਬੀਜੇ ਸੋ ਲੁਣੈ ਜੇਹਾ ਪੁਰਬਿ ਕਿਨੈ ਬੋਇਆ॥*
*ਜਿਸੁ ਕ੍ਰਿਪਾ ਕਰੇ ਪ੍ਰਭੁ ਆਪਣੀ ਤਿਸੁ ਸਤਿਗੁਰ ਕੇ ਚਰਣ ਧੋਇਆ॥*
*ਗੁਰ ਸਤਿਗੁਰ ਪਿਛੈ ਤਰਿ ਗਇਆ ਜਿਉ ਲੋਹਾ ਕਾਠ ਸੰਗੋਇਆ॥*

*ਪੰਨਾ - 309*

ਨਿੰਦਿਆ ਕਰਨ ਦੇ ਬਹੁਤ ਹੀ ਮਾੜੇ ਫਲ ਸੁਖਮਨੀ ਸਾਹਿਬ ਵਿਚ ਬਹੁਤ ਹੀ ਖੋਲ੍ਹ ਕੇ ਗੁਰੂ ਮਹਾਰਾਜ ਜੀ ਨੇ ਦੱਸੇ ਹਨ। ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਨਰਕਾਂ ਵਿਚ ਬਹੁਤ ਹੀ ਦੁਖ ਹਨ ਉਥੇ ਜੋ ਅਕ੍ਰਿਤਘਣ ਹੁੰਦੇ ਹਨ ਉਨ੍ਹਾਂ ਨੂੰ ਉਸ ਵਿਚ ਸੁਟ ਦਿਤਾ ਜਾਂਦਾ ਹੈ -

*ਨਰਕ ਘੋਰ ਬਹੁ ਦੁਖ ਘਣੇ ਅਕਿਰਤਘਣਾ ਕਾ ਥਾਨੁ॥*
*ਤਿਨਿ ਪ੍ਰਭਿ ਮਾਰੇ ਨਾਨਕਾ ਹੋਇ ਹੋਇ ਮੁਏ ਹਰਾਮੁ॥ ਪੰਨਾ - 315*

ਵਾਹਿਗੁਰੂ ਦਾ ਸਿਮਰਨ ਕਰਨ ਵਾਲੇ ਨਰਕਾਂ ਵਿਚ ਨਹੀਂ ਜਾਇਆ ਕਰਦੇ, ਨਾ ਧਰਮਰਾਜ ਕੋਲ ਜਾਂਦੇ ਹਨ। ਜੇ ਚਲੇ ਵੀ ਜਾਣ ਤਾਂ ਧਰਮਰਾਜ ਆਪਣੀ ਗੱਦੀ ਤੋਂ ਉਠ ਕੇ ਜੈ ਜੈਕਾਰ ਕਰਦਾ ਹੈ ਅਤੇ ਜਮਦੂਤ ਸਾਰੇ ਨੱਠ ਜਾਂਦੇ ਹਨ ਅਤੇ ਪਤਰਾ ਵਾਚ ਜਾਂਦੇ ਹਨ -

*ਨਰਕ ਨ ਡੀਠੜਿਆ ਸਿਮਰਤ ਨਾਰਾਇਣ॥*
*ਜੈ ਜੈ ਧਰਮੁ ਕਰੇ ਦੂਤ ਭਏ ਪਲਾਇਣ॥ ਪੰਨਾ - 460*

ਸੋ ਇਸ ਤਰ੍ਹਾਂ ਦੇ ਨਾਲ ਜਿਨ੍ਹਾਂ ਨੇ ਪ੍ਰਭੂ ਦੀ ਓਟ ਲਈ ਹੈ ਉਹ ਇਥੇ ਵੀ ਸੁਖੀ ਹਨ, ਦਰਗਾਹ ਵਿਚ ਵੀ ਸੁੱਖੀ ਰਹਿੰਦੇ ਹਨ। ਬੇਮੁਖਾਂ ਨੂੰ ਜਮਦੂਤ ਨਰਕ ਘੋਰ ਵਿਚ ਸੁਟਦਾ ਹੈ। ਜਿਵੇਂ ਕਿ ਫੁਰਮਾਨ ਹੈ -

*ਜਿਹ ਜਨ ਓਟ ਪ੍ਰਭ ਤੇਰੀ ਸੇ ਸੁਖੀਏ ਪ੍ਰਭ ਸਰਣੇ॥*
*ਜਿਹ ਨਰ ਬਿਸਰਿਆ ਪੁਰਖੁ ਬਿਧਾਤਾ ਤੇ ਦੁਖੀਆ ਮਹਿ ਗਨਣੇ॥*
*ਜਿਹ ਗੁਰ ਮਾਨਿ ਪ੍ਰਭੂ ਲਿਵ ਲਾਈ ਤਿਹ ਮਹਾ ਅਨੰਦ ਰਸੁ ਕਰਿਆ॥*
*ਜਿਹ ਪ੍ਰਭੂ ਬਿਸਾਰਿ ਗੁਰ ਤੇ ਬੇਮੁਖਾਈ ਤੇ ਨਰਕ ਘੋਰ ਮਹਿ ਪਰਿਆ॥*

*ਪੰਨਾ - 613*

ਇਸ ਕਰਕੇ ਨਰਕ ਦਾ ਹਾਲ ਬਹੁਤ ਵਿਸਥਾਰ ਨਾਲ ਆਇਆ ਹੈ। ਸਵਰਗ ਦਾ ਵਿਸਥਾਰ ਕੋਈ ਗੁਰਬਾਣੀ ਵਿਚ ਐਨਾ ਜ਼ਿਆਦਾ ਨਹੀਂ ਮਿਲਦਾ ਕਿਉਂਕਿ ਬੰਦਗੀ ਕਰਨ ਵਾਲੇ ਗੁਰੂ ਦੀ ਦਰਗਾਹ ਵਿਚ ਜਾਇਆ ਕਰਦੇ ਹਨ। ਸਵਰਗਾਂ ਦੇ ਬਾਰੇ ਹੋਰ ਪੁਰਾਣਾਂ ਵਗੈਰਾ ਵਿਚ ਜ਼ਿਕਰ ਆਉਂਦੇ ਹਨ। ਕੁਰਾਨ ਸ਼ਰੀਫ ਵਿਚ ਵੀ ਆਉਂਦੇ ਹਨ। ਗੁਰਮੁਖਿ ਪਿਆਰੇ ਸਵਰਗ ਦੇ ਸੁਖ ਨੂੰ ਓਛਾ ਸੁਖ ਜਾਣਿਆ ਕਰਦੇ ਹਨ। ਸੋ ਗੁਰਮੁਖ ਪਿਆਰੇ ਉਸ ਅਵਸਥਾ ਨੂੰ ਲੋਚਦੇ ਹਨ ਜਿਥੋਂ ਫੇਰ ਦੁਬਾਰਾ ਗਿਰਨਾ ਨਾ ਹੋਵੇ। ਜਿਸ ਤਰ੍ਹਾਂ ਦਸਿਆ ਗਿਆ ਹੈ ਕਿ ਸਚਖੰਡ ਵਿਚ ਨਿਰੰਕਾਰ ਜੀ ਦਾ ਵਾਸਾ ਹੈ। ਉਥੇ ਸਾਰੀਆਂ ਸ੍ਰਿਸਟੀਆਂ ਤੋਂ ਭਗਤ ਜਨ ਆ ਕੇ ਨਿਵਾਸ ਕਰਦੇ ਹਨ, ਮੁਕਤੀਆਂ ਬਾਰੇ ਤਾਂ ਪਹਿਲਾਂ ਦਸਿਆ ਜਾ ਚੁਕਿਆ ਹੈ ਕਿ ਚਾਰ ਕਿਸਮ ਦੀਆਂ ਮੁਕਤੀਆਂ ਹੋਇਆ ਕਰਦੀਆਂ ਹਨ। ਉਸ ਦਰਗਾਹ ਵਿਚ ਕਿਸ ਤਰ੍ਹਾਂ ਦਾ ਵਰਤਾਰਾ ਹੈ? ਕੌਣ ਲੋਕ ਉਥੇ ਰਹਿੰਦੇ ਹਨ? ਉਥੇ ਕੀ ਦ੍ਰਿਸ਼ਟੀ ਆਉਂਦਾ ਹੈ? ਨਿਰੰਕਾਰ ਦਾ ਦੇਸ਼ ਕਿਹੋ ਜਿਹਾ ਹੈ ਕਿਉਂਕਿ

ਗੁਰੂ ਤੇ ਨਿਰੰਕਾਰ ਦੀ ਦਰਗਾਹ ਇਕੋ ਹੋਇਆ ਕਰਦੀ ਹੈ। ਗੁਰੂ ਨਾਨਕ ਪਾਤਸ਼ਾਹ ਆਪ ਪ੍ਰਮੇਸ਼ਰ ਹਨ। ਗਿਣਨ ਵਾਸਤੇ ਦੱਸ ਜੋਤਾਂ ਸਨ ਪਰ ਸੀ ਇਕੋ ਹੀ ਜੋਤ। ਉਨ੍ਹਾਂ ਦੀ ਦਰਗਾਹ ਨਿਰੰਕਾਰ ਜੀ ਦੀ ਦਰਗਾਹ ਹੈ। ਕਿਉਂਕਿ ਜਿਹੋ ਜਿਹੀ ਕਿਸੇ ਦੀ ਭਾਵਨਾ ਹੈ ਨਿਰੰਕਾਰ ਭਾਵਨਾ ਪੂਰੀ ਕਰਦਾ ਹੈ, ਓਹੋ ਜਿਹਾ ਹੀ ਦ੍ਰਿਸ਼ਟੀ ਆਉਂਦਾ ਹੈ। ਹੁਣ ਹੈ ਇਹ ਵੀਚਾਰ ਕਿ ਉਥੇ ਕਿਹੋ ਜਿਹਾ ਵਰਤਾਰਾ ਵਰਤਿਆ ਜਾਂਦਾ ਹੈ। ਸਾਖੀਆਂ ਤਾਂ ਬਹੁਤ ਆਉਂਦੀਆਂ ਹਨ ਕਿ ਜੀਵ ਦਰਗਾਹ ਵਿਚ ਚਲਿਆ ਗਿਆ। ਅਸੀਂ ਅਰਦਾਸ ਕਰਦੇ ਹਾਂ ਕਿ ਆਪਣੀ ਦਰਗਾਹ ਵਿਚ ਵਾਸਾ ਦੇਵੋ, ਅਸੀਂ ਉਸ ਜੀਵ ਦੇ ਗੁਣ ਔਗੁਣ ਨਹੀਂ ਦੇਖਦੇ। ਉਹ ਦਰਗਾਹ ਕਿਹੋ ਜਿਹੀ ਹੈ, ਉਸ ਦੇ ਬਾਰੇ ਗੁਰਬਾਣੀ ਵਿਚ ਬਹੁਤ ਹੀ ਸੰਖੇਪ ਰੂਪ ਵਿਚ ਇਸ਼ਾਰੇ ਹਨ। ਇੰਦਰ ਲੋਕ, ਸ਼ਿਵ ਲੋਕ ਬਾਰੇ ਤਾਂ ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ -

***ਇੰਦ੍ਰ ਲੋਕ ਸਿਵ ਲੋਕਹਿ ਜੈਬੋ॥ ਓਛੇ ਤਪ ਕਰਿ ਬਾਹੁਰਿ ਐਬੋ॥***
***ਕਿਆ ਮਾਂਗਉ ਕਿਛੁ ਥਿਰੁ ਨਾਹੀ॥ ਰਾਮ ਨਾਮ ਰਖੁ ਮਨ ਮਾਹੀ॥***
***ਪੰਨਾ - 692***

ਪਰ ਸਚਖੰਡ ਜਿਸ ਨੂੰ ਆਖਿਆ ਗਿਆ ਹੈ ਉਸ ਦੇ ਬਾਰੇ ਅੱਖਰਾਂ ਵਿਚ ਕਹਿਣਾ ਬਿਲਕੁਲ ਔਖਾ ਹੈ ਕਿਉਂਕਿ ਉਹ ਅਗੰਮ ਅਗੋਚਰ ਦਾ ਦੇਸ਼ ਹੈ। ਇਸ ਸਰੀਰ ਵਿਚ ਲੱਗੇ ਹੋਏ ਗਿਆਨ ਇੰਦਰੇ ਬਹੁਤ ਹੀ ਅਲਪੱਗ ਹਨ। ਇਹ ਤਾਂ ਸੰਸਾਰ ਵਿਚ ਹੀ ਨਹੀਂ ਦੇਖ ਸਕਦੇ ਕਿ ਕਲ੍ਹ ਨੂੰ ਕੀ ਹੋਣ ਵਾਲਾ ਹੈ। ਜਦੋਂ ਜਗਿਆਸੂ ਬੰਦਗੀ ਕਰਦਾ ਹੈ ਉਸ ਵੇਲੇ ਇਸ ਦੀ ਸੁਰਤ ਸੂਖਸ਼ਮ ਹੁੰਦੀ ਹੋਈ ਐਨੀ ਬਾਰੀਕ (ਲਤੀਫ) ਹੋ ਜਾਂਦੀ ਹੈ ਕਿ ਉਹ ਰੂਹਾਨੀ ਮੰਡਲ ਵਿਚ ਪ੍ਰਵੇਸ਼ ਕਰਨ ਦੇ ਕਾਬਲ ਹੋ ਜਾਂਦੀ ਹੈ। ਜੋ ਅਸਾਡੇ ਕੋਲ ਹੋਸ਼ ਹੈ, ਬੁੱਧੀ ਹੈ, ਇਹ ਪ੍ਰਕ੍ਰਿਤਕ ਹੈ, ਇਹ ਖਾਧ ਖੁਰਾਕ 'ਚੋਂ, ਵਾਤਾਵਰਣ 'ਚੋਂ ਉਪਜੀ ਹੋਸ਼ ਹੈ, ਇਸ ਦੀ ਉਡਾਰੀ ਪ੍ਰਕ੍ਰਿਤੀ ਤੋਂ ਅੱਗੇ ਨਹੀਂ ਜਾਂਦੀ। ਸਾਇੰਸਦਾਨਾਂ ਨੇ ਪ੍ਰਕ੍ਰਿਤੀ ਦੀ ਬਹੁਤ ਖੋਜ ਕਰ ਲਈ ਅਤੇ ਕੰਮਪਿਊਟਰ ਵਰਗੀਆਂ ਕਾਢਾਂ ਕੱਢ ਲਈਆਂ। **Remote control** ਵਰਗੇ **tool** (ਸੰਦ) ਇਨ੍ਹਾਂ ਨੂੰ ਲੱਭ ਗਏ। ਆਦਮੀ ਦੇ ਅੰਦਰਲੀਆਂ ਗੁਪਤ ਗੱਲਾਂ ਜਾਨਣ ਵਾਲੇ **detector** ਵੀ ਇਨ੍ਹਾਂ ਨੇ ਕੱਢ ਲਏ, ਕਰੋੜਾਂ ਰਕਮਾਂ ਦਾ ਇਕ ਸਕਿੰਟ ਤੋਂ ਵੀ ਘੱਟ ਸਮੇਂ ਵਿਚ ਹਿਸਾਬ ਕੱਢਣ ਵਾਲੇ ਤਰੀਕੇ ਕੱਢ ਲਏ। ਅਸਮਾਨ ਵਿਚ ਇੰਟਰਨੈਟ ਰਾਹੀਂ ਜਿਸ ਦਾ ਵੀ ਜੀ ਕਰਦਾ ਹੈ **Key** ਦੇ ਅੱਖਰ ਵਰਤ ਕੇ ਉਸ ਸੂਖਸ਼ਮ ਸੁਨੇਹੇ ਨੂੰ ਸਾਕਾਰ ਕਰ ਸਕਦਾ ਹੈ।

ਮੈਨੂੰ ਦੂਰ ਤੋਂ ਟੈਲੀਫੋਨ ਆਇਆ, ਉਥੇ ਸਾਡੀ ਹੀ ਬੀਬੀ ਬੋਲ ਰਹੀ ਸੀ। ਉਹ ਕਹਿਣ ਲੱਗੇ ਕਿ ਮਾਮਾ ਜੀ! ਅਸੀਂ ਤੁਹਾਡਾ ਕੀਰਤਨ ਹਰ ਰੋਜ਼ ਸੁਣ ਲੈਂਦੇ ਹਾਂ ਕਿਉਂਕਿ ਤੁਹਾਡੀਆਂ ਵੀਡੀਓ ਫਿਲਮਾਂ ਇੰਟਰਨੈਟ ਤੇ ਪਹੁੰਚ ਗਈਆਂ ਹਨ। ਅਸੀਂ ਸਵੇਰੇ ਉਠਦੇ ਹੀ ਲਾ ਦਿੰਦੇ ਹਾਂ। ਕਿੱਡੀ ਵੱਡੀ ਪ੍ਰਕ੍ਰਿਤਕ ਪ੍ਰਾਪਤੀ ਹੈ ਕਿ ਆਦਮੀ ਦੀ ਹੋਸ਼ ਗੁੰਮ ਹੋ ਜਾਂਦੀ ਹੈ। ਪਰ ਇਨ੍ਹਾਂ ਖੋਜਾਂ ਦੇ ਬਾਵਜੂਦ ਪ੍ਰਕ੍ਰਿਤਕ ਮੰਡਲ ਤੋਂ ਅੱਗੇ ਝਾਂਕਣ ਵਾਲੀ ਗੱਲ ਇਸ ਕੋਲ ਨਹੀਂ ਹੈ ਜੋ ਮਹਾਂਪੁਰਸ਼ਾਂ ਨੂੰ ਪ੍ਰਾਪਤ ਹੋਇਆ ਕਰਦੀ ਹੈ। ਸੰਸਾਰ ਸਾਰਾ ਤਿੰਨ **dimensions** ਵਿਚ ਵਰਤ ਰਿਹਾ ਹੈ ਅਤੇ ਮਹਾਂਪੁਰਸ਼ ਕਿੰਨੀਆਂ **dimensions** ਵਿਚ ਰਹਿੰਦੇ ਹਨ, ਇਸ ਦਾ ਅਨੁਮਾਨ ਲਾਉਣਾ ਮੁਸ਼ਕਲ ਹੈ। ਇਹ ਪ੍ਰਕ੍ਰਿਤੀ ਦੀਆਂ ਕਾਢਾਂ ਉਪਰਲੀਆਂ ਗੱਲਾਂ ਹਨ ਜਿਸ ਨੂੰ ਆਤਮਾ ਦਾ ਮੰਡਲ ਕਿਹਾ ਜਾਂਦਾ ਹੈ।

ਜਦੋਂ ਮੇਰਾ ਜਨਮ ਨਹੀਂ ਹੋਇਆ ਸੀ ਉਸ ਵੇਲੇ ਮੇਰੀ ਪਤਨੀ (ਬੀਬੀ ਰਣਜੀਤ ਕੌਰ ਜੀ) ਦੇ ਪਿਤਾ ਜੀ ਸਾਡੇ ਪਿੰਡ ਆਏ ਹੋਏ ਸਨ। ਸਾਡੇ ਮਾਤਾ ਜੀ ਨਾਲ ਗੱਲ ਕਰਦਿਆਂ ਉਨ੍ਹਾਂ ਨੇ ਕਿਹਾ ਕਿ ਮੈਂ ਆਪਣੀ ਛੁਟੀ ਬਹੁਤ ਸੋਹਣੀ ਕੱਟੀ ਹੈ। ਤੁਸੀਂ ਵੀ ਸਾਡੀ ਸੇਵਾ ਬਹੁਤ ਦੁੱਧ ਵਗੈਰਾ ਪਿਲਾ ਕੇ ਕੀਤੀ ਹੈ। ਮੈਂ ਤੁਹਾਨੂੰ ਇਕ ਭੇਤ ਦੀ ਗੱਲ ਦਸ ਰਿਹਾ ਹਾਂ। ਉਹ ਇਹ ਹੈ ਕਿ ਤੁਹਾਡੇ ਘਰ ਪੁਤਰ ਆਉਣੇ ਹਨ ਉਨ੍ਹਾਂ ਦੀ ਮੈਂ ਗੱਲ ਨਹੀਂ ਕਰਦਾ। ਉਨ੍ਹਾਂ ਤੋਂ ਪਿਛੋਂ ਅੱਜ ਤੋਂ ਅੱਠ ਸਾਲ ਬਾਅਦ ਤੁਹਾਡੇ ਘਰ ਇਕ ਪੁੱਤਰ ਆਵੇਗਾ। ਉਸੇ ਸਮੇਂ ਮੇਰੇ ਘਰ ਵੀ ਇਕ ਲੜਕੀ ਜਨਮ ਲਵੇਗੀ। ਉਨ੍ਹਾਂ ਦੋਹਾਂ ਦਾ ਸੰਜੋਗ ਹੈ। ਉਸ ਲੜਕੀ ਨੇ ਤੁਹਾਡੇ ਪੁੱਤਰ ਦੀ ਪਹਿਲੇ ਜਨਮ ਵਿਚ ਵੀ ਸੇਵਾ ਕੀਤੀ ਹੋਈ ਹੈ। ਹੁਣ ਤੁਸੀਂ ਮੇਰੀ ਸੇਵਾ ਕੁਝ ਦਿਨ ਕੀਤੀ ਹੈ, ਇਸ ਦੇ ਬਦਲੇ ਉਹ ਸਾਰੀ ਉਮਰ ਤੁਹਾਡੀ ਸੇਵਾ ਕਰੇਗੀ। ਇਨ੍ਹਾਂ ਦਾ ਸੰਜੋਗ ਧੁਰ ਦਰਗਾਹ ਤੋਂ ਲਿਖਿਆ ਹੋਇਆ ਹੈ। ਇਸ ਕਰਕੇ ਤੁਸੀਂ ਇਸ ਲੜਕੇ ਦਾ ਕਿਤੇ ਹੋਰ ਮੰਗਣਾ ਨਾ ਕਰਨਾ। ਸਾਡੇ ਮਾਤਾ ਜੀ ਦਸਿਆ ਕਰਦੇ ਸਨ ਕਿ ਤੁਹਾਡਾ ਦੋਹਾਂ ਦੇ ਜਨਮ ਬਾਰੇ ਬੀਬੀ ਰਣਜੀਤ ਕੌਰ ਦੇ ਪਿਤਾ ਜੀ ਦਸ ਗਏ ਸਨ। ਹੁਣ ਵਿਚਾਰਨ ਵਾਲੀ ਗੱਲ ਇਹ ਹੈ ਕਿ ਉਹ ਕਿਹੜੀ **dimension** ਸੀ ਜਿਥੇ ਭਵਿੱਖਤ

ਨੂੰ ਪੂਰੀ ਤਰ੍ਹਾਂ ਵਾਚ ਲਿਆ ਜਾਂਦਾ ਹੈ। ਮਹਾਂਪੁਰਸ਼ਾਂ ਸਾਮ੍ਹਣੇ ਭਵਿੱਖਤ ਦਾ ਕੋਈ ਪੜਦਾ ਨਹੀਂ ਰਹਿੰਦਾ। ਭੂਤਕਾਲ ਵਿਚ ਹੋ ਚੁੱਕੀ ਗੱਲ ਉਨ੍ਹਾਂ ਦੇ ਵਰਤਮਾਨ ਵਿਚ ਸਾਕਾਰ ਹੋ ਜਾਂਦੀ ਹੈ। ਭਾਰਤ ਵਾਸੀਆਂ ਨੂੰ ਇਕ ਦੋਸ਼ ਲਾਇਆ ਜਾਂਦਾ ਹੈ ਕਿ ਜੇ ਇਨ੍ਹਾਂ ਨੇ ਆਪਣਾ ਇਤਿਹਾਸ ਲਿਖਿਆ ਹੁੰਦਾ ਤਾਂ ਬਹੁਤ ਪੁਰਾਣੀ ਸੋਝੀ ਪੈ ਜਾਣੀ ਸੀ। ਉਸ ਦਾ ਕਾਰਨ ਹੈ ਕਿ ਇਨ੍ਹਾਂ ਨੂੰ ਇਤਿਹਾਸ ਲਿਖਣ ਦੀ ਲੋੜ ਨਹੀਂ ਸੀ। ਉਹ ਜਦੋਂ ਵੀ ਚਾਹੁੰਦੇ ਸਨ ਉਹ ਭੂਤਕਾਲ ਦੀ ਗੱਲ ਨੂੰ ਵਰਤਮਾਨ ਵਿਚ ਪਲਟ ਲਿਆ ਕਰਦੇ ਸਨ। ਜਿਵੇਂ ਅਸੀਂ ਫਿਲਮ ਦੇਖਦੇ ਹਾਂ, ਇਸ ਤਰ੍ਹਾਂ ਸਾਰੀਆਂ ਚੀਜ਼ਾਂ ਸਾਮ੍ਹਣੇ ਆ ਜਾਇਆ ਕਰਦੀਆਂ ਸਨ। ਫਿਲਮ **reverse** ਕਰਕੇ ਭੂਤਕਾਲ ਪਰਤੱਖ ਹੋ ਜਾਇਆ ਕਰਦਾ ਹੈ ਅਤੇ ਐਡਵਾਂਸ ਕਰਕੇ ਭਵਿੱਖਤ ਸਾਖਸ਼ਾਤ ਹੋ ਜਾਇਆ ਕਰਦਾ ਹੈ। ਜਿਸ ਨੇ ਆਤਮ ਸਾਖਸ਼ਾਤ ਕਰ ਲਿਆ ਉਸ ਨੂੰ ਸਰਬ ਵਿਦਿਆ ਦਾ ਗਿਆਨ ਆਪੇ ਹੀ ਹੋ ਜਾਇਆ ਕਰਦਾ ਹੈ ਕਿਉਂਕਿ ਸਭ ਕੁਝ ਆਤਮਾ ਵਿਚ ਹੈ ਅਤੇ ਆਤਮਾ ਸਭ ਵਿਚ ਹੈ। ਆਤਮ ਗਿਆਨੀ ਭੂਤ ਭਵਿਖਤ ਵਰਤਮਾਨ ਦੇ ਪਰਦਿਆਂ ਦੇ ਅਸਰਾਂ ਤੋਂ ਨਿਰਲੇਪ ਹੁੰਦਾ ਹੈ।

ਗੁਰੂ ਦਸ਼ਮੇਸ਼ ਪਿਤਾ ਜੀ ਬਚਿਤ੍ਰ ਨਾਟਕ ਵਿਚ ਆਪਣੇ ਵੰਸ ਪੂਰਵਜਾਂ ਬਾਰੇ ਦਸਦਿਆਂ ਹੋਇਆਂ ਫੁਰਮਾਨ ਕੀਤਾ ਹੈ ਕਿ ਪ੍ਰਭੂ ਬਲ ਨਾਲ ਮੈਂ ਉਨ੍ਹਾਂ ਦੇ ਨਾਮ ਦਸ ਰਿਹਾ ਹਾਂ ਜਿਸ ਤਰ੍ਹਾਂ ਕਿ –

***ਕਹਾ ਲਗੇ ਤੇ ਬਰਨ ਸੁਨਾਊਂ॥ ਤਿਨ ਕੇ ਨਾਮ ਨ ਸੰਖਯਾ ਪਾਊਂ॥***
***ਹੋਤ ਚਹੂੰ ਜੁਗ ਮੈ ਜੇ ਆਏ॥ ਤਿਨ ਕੇ ਨਾਮ ਨ ਜਾਤ ਗਨਾਏ॥***
***ਜੋ ਅਬ ਤਊ ਕ੍ਰਿਪਾ ਬਲ ਪਾਊਂ॥ ਨਾਮ ਜਥਾ ਮਤਿ ਭਾਖ ਸੁਨਾਊਂ॥***
***ਬਚਿਤ੍ਰ ਨਾਟਕ***

ਇਥੇ ਦਸ਼ਮੇਸ਼ ਪਿਤਾ ਜੀ ਕਿਸੇ ਪੁਸਤਕ ਤੋਂ ਜਾਣਕਾਰੀ ਪ੍ਰਾਪਤ ਕਰਨ ਦਾ ਬਚਨ ਨਹੀਂ ਕਰ ਰਹੇ ਪਰ ਉਹ ਬ੍ਰਹਮ ਲੀਨਤਾ 'ਚੋਂ ਪ੍ਰਾਪਤ ਸੋਝੀ ਦੇ ਬਚਨ ਪ੍ਰਗਟ ਕਰ ਰਹੇ ਹਨ। ਇਸ ਤਰ੍ਹਾਂ ਦੇ ਨਾਲ ਮਹਾਂਪੁਰਸ਼ ਸਮੇਂ ਨੂੰ ਅੱਗੇ ਪਿਛੇ ਕਰ ਲਿਆ ਕਰਦੇ ਸਨ ਜਿਸ ਦੀਆਂ ਬਹੁਤ ਉਦਾਹਰਣਾਂ ਗ੍ਰੰਥਾਂ ਵਿਚ ਮਿਲਦੀਆਂ ਹਨ।

ਕ੍ਰਿਸ਼ਨ ਮਹਾਰਾਜ ਜੀ ਅਰਜਨ ਸਮੇਤ ਮਹਾਂਭਾਰਤ ਦੇ ਮੈਦਾਨ ਵਿਚ ਯੁੱਧ ਵਾਸਤੇ ਡਟੀਆਂ ਹੋਈਆਂ ਫੌਜਾਂ ਦਾ, ਦੋਹਾਂ ਪਾਸਿਆਂ ਦਾ ਨਰੀਖਣ ਕਰ ਰਹੇ ਸਨ। ਉਸ ਵੇਲੇ ਅਰਜਨ ਸਭ ਪਾਸੀਂ ਆਪਣੇ ਰਿਸ਼ਤੇਦਾਰ ਦੇਖ ਕੇ ਸ਼ੋਕ ਵਿਚ ਆ ਗਿਆ ਅਤੇ ਆਪਣਾ ਗੰਡੀਵ ਧਨੁਸ਼ ਰਖ ਦਿਤਾ ਅਤੇ ਭਗਵਾਨ ਕ੍ਰਿਸ਼ਨ ਮਹਾਰਾਜ ਨੂੰ ਕਹਿਣ ਲੱਗਿਆ ਕਿ ਮੇਰੇ ਵਿਚ ਬਲ ਨਹੀਂ ਰਿਹਾ ਕਿ ਮੈਂ ਆਪਣੇ ਮਾਮੇ, ਚਾਚੇ, ਤਾਏ, ਮਾਮਾ ਸਹੁਰੇ ਪਿਤਾ ਨੂੰ ਮਾਰਾਂ ਅਤੇ ਇਹ ਆਪਣੇ ਰਿਸ਼ਤੇਦਾਰਾਂ ਨੂੰ ਮਾਰਨ। ਉਸ ਵੇਲੇ ਕ੍ਰਿਸ਼ਨ ਮਹਾਰਾਜ ਜੀ ਨੇ ਅਤਿ ਉਤਮ ਗਿਆਨ ਗੀਤਾ ਵਿਚ ਬਚਨ ਬਿਲਾਸ ਰਾਹੀਂ ਸੁਣਾਇਆ ਇਸੇ ਗਿਆਨ ਨੂੰ ਵੇਦ ਵਿਆਸ ਜੀ ਨੇ ਭੂਤਕਾਲ ਨੂੰ ਵਰਤਮਾਨ ਵਿਚ ਬਦਲ ਕੇ ਗੀਤਾ ਲਿਖੀ। ਇਸੇ ਤਰ੍ਹਾਂ ਨਾਲ ਜਦੋਂ ਜਨਮੇਜਾ ਨਾਲ ਬਚਨ ਬਿਲਾਸ ਕਰ ਰਹੇ ਸਨ ਤਾਂ ਜਨਮੇਜੇ ਨੇ ਜੋ ਅਰਜਨ ਦਾ ਪੋਤਾ ਸੀ, ਸ਼ਕਾਇਤ ਕੀਤੀ ਕਿ ਦਾਦਾ ਜੀ! ਆਪ ਵਰਗੇ ਮਹਾਨ ਰਿਸ਼ੀਆਂ ਦੇ ਹੁੰਦਿਆਂ ਹੋਇਆਂ, ਕ੍ਰਿਸ਼ਨ ਮਹਾਰਾਜ ਜੀ ਵਰਗੇ 16 ਕਲਾਂ ਸੰਪੂਰਨ ਅਵਤਾਰ ਹੁੰਦਿਆਂ ਹੋਇਆਂ, ਗੁਰੂ ਕ੍ਰਿਪਾਚਾਰੀਅਯ, ਗੁਰੂ ਦਰੋਣਾਚਾਰੀਆ ਦੇ ਹੁੰਦਿਆਂ ਹੋਇਆਂ ਇਹ ਮਹਾਂਭਾਰਤ ਦਾ ਯੁੱਧ ਕਿਉਂ ਲੜਨ ਦਿਤਾ। ਉਸ ਵੇਲੇ ਆਪ ਨੇ ਕਿਹਾ ਕਿ ਜਨਮੇਜਾ –

***ਹੋਣਹਾਰ ਹਿਰਦੇ ਵਸੀ ਗਈ ਸਰੀਰੋਂ ਬੁੱਧ।***

ਇਹ ਯੁੱਧ ਨੇ ਹੋਣਾ ਹੀ ਸੀ, ਮੈਂ ਵੀ ਬਹੁਤ ਜ਼ੋਰ ਲਾਇਆ ਅਤੇ ਇਸ ਦੇ ਪਰਿਣਾਮਾਂ ਬਾਰੇ ਗਿਆਤ ਦਿਤੀ। ਕ੍ਰਿਸ਼ਨ ਮਹਾਰਾਜ ਜੀ ਦੂਤ ਬਣ ਕੇ ਆਏ, ਸਮਝੌਤਾ ਕਰਾਉਣ ਵਾਲੇ ਬਣ ਕੇ ਆਏ। ਪਰ ਉਨ੍ਹਾਂ ਦੀ ਕੋਈ ਗੱਲ ਨਾ ਸੁਣੀ। ਦੁਰਯੋਧਨ ਹੰਕਾਰੀ ਹੋ ਗਿਆ ਸੀ। ਉਸ ਨੇ ਇਥੋਂ ਤਕ ਕਿਹਾ ਕਿ ਕ੍ਰਿਸ਼ਨ ਮਹਾਰਾਜ ਨੂੰ ਕੈਦ ਕਰ ਦਿਓ। ਕ੍ਰਿਸ਼ਨ ਮਹਾਰਾਜ ਜੀ ਕੋਲ 4000 ਯੋਧਾ ਸੀ, ਉਹ ਉਸ ਥਾਂ ਤੋਂ ਉਠ ਕੇ ਚਲ ਕੇ ਬਾਹਰ ਆ ਗਏ। ਜਨਮੇਜਾ! ਉਸ ਸਮੇਂ ਕੌਰਵ ਕੋਈ ਗੱਲ ਨਹੀਂ ਸੀ ਸੁਣਦੇ ਕਿਉਂਕਿ ਰਾਜ ਭਾਗ ਦਾ ਹੱਕ ਪਾਂਡਵਾਂ ਦਾ ਸੀ। ਧ੍ਰਿਤਰਾਸ਼ਟਰ ਦੇ ਬੱਚਿਆਂ ਨੇ ਧੋਖੇ ਨਾਲ ਰਾਜ ਹਥਿਆ ਲਿਆ। ਪਾਂਡਵ 13 ਸਾਲ ਦਾ ਸੰਕਟਮਈ ਬਨਵਾਸ ਕੱਟ ਕੇ ਆਏ ਉਨ੍ਹਾਂ ਨੂੰ ਇਥੋਂ ਤਕ ਕਹਿ ਦਿਤਾ ਕਿ ਇਕ ਸੂਈ ਦੇ ਨੱਕੇ ਜਿੰਨਾਂ ਵੀ ਥਾਂ ਇਨ੍ਹਾਂ ਨੂੰ ਨਹੀਂ ਦੇਣਾ। ਭਾਵੇਂ ਰਾਜਾ ਧ੍ਰਿਤਰਾਸ਼ਟਰ ਸੀ ਪਰ ਹੁਕਮ ਅਭਿਮਾਨੀ ਦੁਰਯੋਧਨ

ਦਾ ਹੋਇਆ ਕਰਦਾ ਸੀ। ਆਪਣੇ ਹੱਕ ਨੂੰ ਪ੍ਰਾਪਤ ਕਰਨਾ ਧਰਮ ਹੋਇਆ ਕਰਦਾ ਹੈ। ਪਾਂਡਵਾ ਦਾ ਯੁੱਧ ਕਰਨਾ ਹੱਕ ਨੂੰ ਪ੍ਰਾਪਤ ਕਰਨਾ ਸੀ। ਦੁਰਯੋਧਨ ਦਾ ਯੁਧ ਕਰਨਾ ਇਕ ਅਨੁਆਇ ਤੇ ਅਧਾਰਿਤ ਸੀ, ਸਮਝੌਤਿਆਂ ਦੇ ਹੀਲੇ ਬਹਾਨੇ ਸਭ ਖਤਮ ਹੋ ਚੁਕੇ ਸਨ। ਜਦੋਂ ਜੀਉਣ ਦਾ ਕੋਈ ਸਾਧਨ ਨਾ ਬਚੇ ਫੇਰ ਯੁੱਧ ਕਰਨਾ ਆਦਮੀ ਦਾ ਹੱਕ ਹੈ, ਇਸ ਕਰਕੇ ਇਹ ਯੁੱਧ ਹੋਇਆ। ਹੋਣਾ ਹੀ ਸੀ, ਟਲ ਨਹੀਂ ਸੀ ਸਕਣਾ।

ਰਾਜਾ ਜਨਮੇਜਾ ਕਹਿਣ ਲੱਗਾ, "ਮਹਾਂਰਿਸ਼ੀ ਜੀ! ਮੈਂ ਪੂਰੇ ਸਤਿਕਾਰ ਨਾਲ ਇਸ ਉਪਰ ਤਰਕ ਕਰਦਾ ਹਾਂ ਕਿ ਜੇ ਮੈਨੂੰ ਪਤਾ ਹੋਵੇ ਕਿ ਐਡੀ ਭਿਆਨਕ ਸਮਸਿਆ ਆ ਜਾਵੇਗੀ ਤਾਂ ਮੈਂ ਕਦੇ ਵੀ ਯੁੱਧ ਨਾ ਹੋਣ ਦਿੰਦਾ। ਸਾਡੇ ਲੋਕਾਂ ਨੂੰ ਤਾਂ ਪਤਾ ਹੀ ਨਹੀਂ ਲਗਦਾ ਇਸ ਕਰਕੇ ਅਚੇਤ ਹੀ ਦੁਖ ਵਿਚ ਆਉਣ ਵਾਲੀਆਂ ਘਟਨਾਵਾਂ ਵਿਚ ਅਸੀਂ ਫਸ ਜਾਂਦੇ ਹਾਂ।" ਜਦੋਂ ਨਾ ਮੰਨਿਆ ਤਾਂ ਵੇਦ ਵਿਆਸ ਜੀ ਬੈਠ ਗਏ। ਸੁਰਤ ਖਿਚੀ ਅਤੇ ਅਤੇ ਆਉਣ ਵਾਲਾ ਭਵਿੱਖ ਸਾਰਾ ਦੇਖ ਲਿਆ ਅਤੇ ਕਿਹਾ ਕਿ ਜਨਮੇਜਾ ਤੂੰ ਕੋਹੜੀ ਹੋ ਕੇ ਮਰੇਂਗਾ। ਇਸ ਨੇ ਕਿਹਾ ਕਿ ਕੋਹੜ ਹੋਵੇਗਾ ਕਿਵੇਂ? ਵੇਦ ਵਿਆਸ ਜੀ ਕਹਿਣ ਲੱਗੇ ਕਿ ਸਾਰੀਆਂ ਗੱਲਾਂ ਲਿਖ ਲੈ। ਅਸੀਂ ਤੈਨੂੰ ਦੱਸ ਵੀ ਜਾਵਾਂਗੇ ਪਰ ਤੂੰ ਉਸ ਤੋਂ ਉਲਟ ਚਲੇਂਗਾ। ਭਾਗਵਤ ਕਥਾ ਵੀ ਅਸੀਂ ਹੀ ਆ ਕੇ ਸੁਣਾਵਾਂਗੇ ਪਰ ਤੂੰ ਇਕ ਗੱਲ ਮੰਨਣ ਤੋਂ ਇਨਕਾਰੀ ਹੋ ਜਾਵੇਗਾ ਅਤੇ ਤੇਰੇ ਨੱਕ ਤੇ ਕੋਹੜ ਰਹਿ ਜਾਵੇਗਾ ਜਿਸ ਨਾਲ ਤੇਰੀ ਮੌਤ ਹੋ ਜਾਵੇਗੀ। ਮੈਂ ਤੈਨੂੰ ਦਸਾਂਗਾ ਵੀ ਕਿ ਇਸ ਕਥਾ ਨੂੰ ਝੂਠੀ ਨਾ ਮੰਨੀਂ ਪਰ ਤੂੰ ਹੋਣੀ ਦੇ ਵਸ ਹੋਣ ਕਰਕੇ ਨਾਂਹ ਕਰ ਦੇਣੀ ਹੈ। ਤੇਰੀ ਮੌਤ ਹੋ ਜਾਣੀ ਹੈ। ਆਪ ਨੇ ਕਿਹਾ ਕਿ ਕਾਗਜ਼ ਮੰਗਾਓ, ਲਿਖ ਲਓ। ਉਸ ਵੇਲੇ ਵੇਦ ਵਿਆਸ ਜੀ ਲਿਖਾਉਣ ਲੱਗ ਗਏ, ਆਪ ਨੇ ਕਿਹਾ ਕਿ ਰਾਜਨ! ਤੂੰ ਬਹੁਤ ਸੋਹਣੀ ਘੋੜੀ ਖਰੀਦੇਂਗਾ, ਉਸ ਉਪਰ ਚੜ੍ਹ ਕੇ ਦੱਖਣ ਦਿਸ਼ਾ ਨੂੰ ਜਾਵੇਂਗਾ, ਉਥੇ ਕੁਝ ਅਨਾਰੀਅਨ ਕੁਲ ਦੀਆਂ ਕੁਝ ਸੁੰਦਰੀਆਂ ਤੈਨੂੰ ਮਿਲਣਗੀਆਂ। ਤੂੰ ਪਾਣੀ ਦੀ ਪਿਆਸ ਬੁਝਾਉਣ ਵਾਸਤੇ ਉਨ੍ਹਾਂ ਵਿਚੋਂ ਜੋ ਸਭ ਤੋਂ ਖ਼ੂਬਸੂਰਤ ਹੋਵੇਗੀ ਉਸ ਨੂੰ ਪਾਣੀ ਲਿਆਉਣ ਲਈ ਕਹੇਂਗਾ। ਉਹ ਪਾਣੀ ਪਿਲਾਵੇਗੀ, ਤੂੰ ਪਾਣੀ ਪੀਂਦਾ-ਪੀਂਦਾ ਉਸ ਉਪਰ ਮੋਹਤ ਹੋ ਜਾਵੇਂਗਾ। ਉਹ ਵੀ ਤੇਰੇ ਉਪਰ ਮੋਹਿਤ ਹੋ ਜਾਵੇਗੀ, ਤੂੰ ਉਸ ਨੂੰ ਆਪਣੇ ਘਰ ਲੈ ਜਾਵੇਂਗਾ। ਜਿਸ ਕਰਕੇ ਆਰੀਅਨ ਤੇਰੀ ਵਿਰੋਧਤਾ ਕਰਨਗੇ ਅਤੇ ਇਸ ਸ਼ਾਦੀ ਨੂੰ ਬਹੁਤ ਬੁਰਾ ਮੰਨਣਗੇ। ਤੂੰ ਇਸੇ ਸਬੰਧ ਵਿਚ ਕਾਲੇ ਕੰਨਾਂ ਵਾਲੇ ਚਿੱਟੇ ਘੋੜੇ ਰਾਹੀਂ ਅਸ਼ੂਮੇਧ ਯੱਗ ਵਾਸਤੇ ਸਾਰੇ ਦੇਸ਼ਾਂ ਵਿਚ ਇਸ ਘੋੜੇ ਨੂੰ ਫੇਰੇਂਗਾ ਕਿਸੇ ਨੇ ਇਸ ਘੋੜੇ ਦੀ ਬਾਗ ਨਹੀਂ ਫੜਨੀ। ਤੂੰ ਰਾਜਸੀ ਅਸ਼ੂਮੇਧ ਯੱਗ ਆਰੰਭ ਕਰ ਦੇਵੇਂਗਾ ਪਰ ਕੋਈ ਵੀ ਆਰੀਅਨ ਬ੍ਰਾਹਮਣ ਯੱਗ ਵਿਚ ਸ਼ਾਮਲ ਨਹੀਂ ਹੋਵੇਗਾ। ਉਸ ਵੇਲੇ ਵਿਦਿਆਲੇ ਤੋਂ 18 ਗੋਤਰਾਂ ਦੇ ਵਿਦਿਆਰਥੀ ਯੱਗ ਦੀ ਸੰਪੂਰਨਤਾ ਵਾਸਤੇ ਲਿਆਵੇਂਗਾ। ਕੋਈ ਐਸੀ ਘਟਨਾ ਵਾਪਰੇਗੀ ਕਿ ਤੂੰ ਉਨ੍ਹਾਂ ਸਾਰਿਆਂ ਨੂੰ ਮਾਰ ਦੇਵੇਂਗਾ, ਤੈਨੂੰ ਕੋਹੜ ਹੋ ਜਾਵੇਗਾ। ਮੈਂ ਤੈਨੂੰ ਭਗਵਤ ਦੀ ਕਥਾ ਸੁਣਾਉਣ ਆਵਾਂਗਾ, ਤੂੰ ਇਕ ਬਚਨ ਨੂੰ ਨਹੀਂ ਮੰਨੇਗਾ ਜਿਸ ਕਰਕੇ ਤੇਰੀ ਮੌਤ ਹੋ ਜਾਵੇਗੀ।

ਰਾਜਾ ਜਨਮੇਜੇ ਨੇ ਉਸੇ ਵੇਲੇ ਸੈਨਾਪਤੀ ਬੁਲਾਏ ਅਤੇ ਆਪਣੇ ਉਤੇ ਆਉਣ ਵਾਲੀ ਸਾਰੀ ਭਾਵੀ ਦੀ ਕਥਾ ਸੁਣਾਈ। ਇਸ ਤੋਂ ਬਚਣ ਲਈ ਕਿਹਾ ਕਿ ਘੋੜੇ ਨਹੀਂ ਖਰੀਦਣੇ। ਉਸ ਵੇਲੇ ਸੈਨਾਪਤੀਆਂ ਨੇ ਕਿਹਾ ਕਿ ਆਪਣੀ ਜੋ ਘੋੜਸਵਾਰ ਫੌਜ ਹੈ ਇਹ ਤੇਜ਼ੀ ਨਾਲ ਦੌੜ ਨਹੀਂ ਸਕੇਗੀ। ਜੇ ਕੋਈ ਹਮਲਾਵਰ (ਆਕਰਮਣਕਾਰੀ) ਆ ਗਿਆ ਤਾਂ ਅਸਾਨੂੰ ਯੁੱਧ ਕਰਨ ਵਿਚ ਬਹੁਤ ਮੁਸ਼ਕਲ ਹੋਵੇਗੀ। ਇਸ ਕਰਕੇ ਘੋੜੇ ਖਰੀਦਣ ਦੀ ਆਗਿਆ ਦੇ ਦੇਵੋ। ਉਸ ਵੇਲੇ ਉਨ੍ਹਾਂ ਨੇ ਘੋੜੇ ਖਰੀਦ ਲਏ। ਉਸ ਵਪਾਰੀ ਪਾਸ ਇਕ ਬਹੁਤ ਹੀ ਸੁੰਦਰ ਘੋੜੀ ਸੀ ਜੋ ਹਵਾ ਦੀ ਚਾਲ ਤੋਂ ਵੀ ਅੱਗੇ ਭਜ ਸਕਦੀ ਸੀ। ਉਸ ਘੋੜੀ ਦਾ ਕੱਦ ਕਾਠ ਬਹੁਤ ਹੀ ਢੁਕਵਾਂ ਅਤੇ ਰੰਗ ਤਿੱਖਾ ਸੀ। ਉਸ ਦੀ ਚਾਲ ਹਵਾ ਨੂੰ ਮਾਤ ਪਾਉਂਦੀ ਸੀ। ਉਹ ਘੋੜੀ ਅਜਿਹੇ ਛਲ ਵਲ ਦਿਖਾ ਰਹੀ ਸੀ, ਉਸ ਦੇ ਸੁੰਮਾਂ ਦੀ ਗਰਦ ਸੂਰਜ ਦੇ ਚਿਹਰੇ ਨੂੰ ਬੇਆਬ ਕਰ ਰਹੀ ਸੀ। ਉਸ ਨੂੰ ਦੇਖਣ ਲਈ ਸ਼ਹਿਰ ਇਕੱਠਾ ਹੋ ਗਿਆ। ਰਾਜੇ ਨੂੰ ਖਬਰ ਕੀਤੀ ਗਈ ਕਿ ਇਹੋ ਜਿਹੀ ਘੋੜੀ ਸਿਰਫ ਆਪ ਨੂੰ ਹੀ ਸ਼ੋਭਦੀ ਹੈ। ਆਪ ਉਸ ਨੂੰ ਜ਼ਰੂਰ ਲੈ ਲਵੋ ਪਰ ਸਵਾਰੀ ਉਸਦੀ ਨਾ ਕਰੋ। ਰਾਜਾ ਜਨਮੇਜਾ ਕਿਉਂਕਿ ਭਾਵੀ ਦੇ ਵਸ ਵਿਚ ਸੀ, ਉਸ ਨੇ ਬਹੁਤੀ ਵਿਚਾਰ ਨਾ ਕਰਦਿਆਂ ਉਸ ਘੋੜੀ ਨੂੰ ਵੇਖਣ ਚਲਿਆ ਗਿਆ। ਜਦੋਂ ਦੇਖਿਆ ਤਾਂ ਉਸ ਦਾ ਸਰੀਰ ਉਸ ਨੂੰ ਪਰੀਆਂ ਵਰਗਾ ਲੱਗਿਆ, ਉਸ ਵਿਚ ਹਿਰਨੀ ਜਿਹਾ ਵਲ ਛਲ ਅਤੇ ਬਿਜਲੀ ਜਿੰਨੀ ਤੇਜ਼ੀ ਸੀ। ਉਸ ਨੇ ਉਸ ਨੂੰ ਮੁੱਲ ਲੈ ਲਿਆ। ਘੋੜੀ ਉਪਰ ਤੁਰੰਤ ਸਵਾਰ ਹੋ ਗਿਆ, ਬੈਠਣ ਦੀ ਦੇਰ ਸੀ ਕਿ ਉਹ ਹਵਾ ਦੇ ਵੇਗ ਵਿਚ ਹਿਰਨ ਦੀ ਤਰ੍ਹਾਂ ਭੱਜਣ ਲੱਗੀ। ਉਹ ਇਸ ਨੂੰ ਅਜਿਹੇ ਜੰਗਲ ਵਿਚ ਲੈ ਗਈ ਜੋ ਬਹੁਤ ਹੀ ਭਿਆਨਕ ਜੰਗਲ ਸੀ ਜਿਥੇ

ਕੰਡਿਆਲੇ ਬਿਰਛ ਇੰਨੇ ਜ਼ਿਆਦਾ ਸਨ ਕਿ ਰਾਜੇ ਨੂੰ ਤੁਰਨਾ ਵੀ ਕਠਿਨ ਸੀ। ਰਾਜਾ ਬਹੁਤ ਘਬਰਾਇਆ। ਇਧਰ ਉਧਰ ਨਜ਼ਰ ਮਾਰੀ ਤਾਂ ਕੀ ਦੇਖਿਆ ਇਕ ਨਵੀਂ ਨਵੇਲੀ ਛੈਲ ਛਬੀਲੀ ਕੰਵਾਰੀ ਲੜਕੀ ਜਿਸ ਦੀ ਸੁੰਦਰਤਾ ਨੂੰ ਦੇਖ ਕੇ ਸੂਰਜ ਵੀ ਮਾਤ ਪੈਂਦਾ ਸੀ। ਉਹ ਮੋਰ ਦੀ ਤਰ੍ਹਾਂ ਉਸ ਜੰਗਲ ਵਿਚ ਘੁੰਮਦੀ ਫਿਰਦੀ ਸੀ। ਉਸ ਨੇ ਰਾਜੇ ਨੂੰ ਦੇਖਿਆ। ਉਸ ਦੇ ਨੇਤਰ ਦੇਖ ਕੇ ਰਾਜਾ ਜਨਮੇਜਾ ਘਾਇਲ ਹੋ ਗਿਆ, ਸਭ ਕੁਝ ਭੁੱਲ ਗਿਆ। ਬੁੱਧੀ, ਸੰਤੋਖ, ਸੱਤਾ ਅਤੇ ਧੀਰਜ ਸਭ ਕੁਝ ਭੁੱਲ ਗਿਆ। ਬਗੈਰ ਕੁਝ ਸੋਚੇ ਸਮਝੇ ਤੋਂ ਉਸ ਲੜਕੀ ਕੋਲ ਚਲਿਆ ਗਿਆ। ਪੁੱਛਣ ਲੱਗਿਆ ਕਿ ਤੂੰ ਇਸ ਜੰਗਲ ਵਿਚ ਕਿਉਂ ਘੁੰਮ ਰਹੀ ਹੈਂ, ਉਸ ਨੇ ਅਜਿਹੇ ਭਾਵਾਂ ਵਿਚ ਗੱਲ ਕੀਤੀ ਕਿ ਰਾਜੇ ਜਨਮੇਜੇ ਦੀ ਪੂਰੀ ਤਰ੍ਹਾਂ ਨਾਲ ਮੱਤ ਮਾਰੀ ਗਈ। ਉਨ੍ਹਾਂ ਦਿਨਾਂ ਵਿਚ ਅਣਵਿਆਹੀ ਔਰਤ ਨੂੰ ਕੋਈ ਚੁੱਕ ਕੇ ਨਹੀਂ ਸੀ ਲਿਆਇਆ ਕਰਦਾ, ਵਿਆਹ ਕਰਨਾ ਲਾਜ਼ਮੀ ਹੋਇਆ ਕਰਦਾ ਸੀ। ਉਸ ਨੇ ਜੰਗਲ ਵਿਚ ਪਉਣ, ਪਾਣੀ, ਪੰਛੀਆਂ ਨੂੰ ਜਾਮਨ ਰੱਖ ਕੇ ਆਖਿਆ ਕਿ ਤੁਸੀਂ ਸਾਰੇ ਜਾਮਨ ਹੋਂ, ਮੈਂ ਇਸ ਨਾਲ ਸ਼ਾਦੀ ਕਰ ਰਿਹਾ ਹਾਂ। ਉਸ ਨੂੰ ਪਤਨੀ ਬਣਾ ਕੇ ਘੋੜੇ ਤੇ ਬਿਠਾ ਕੇ ਆਪਣੇ ਰਾਜ ਵਿਚ ਲੈ ਆਇਆ ਅਤੇ ਇਸ ਨੇ ਦੂਜੀਆਂ ਰਾਣੀਆਂ ਤੋਂ ਵੀ ਸੁੰਦਰ ਮਹੱਲ ਵਿਚ ਇਸ ਨੂੰ ਰੱਖਿਆ, ਉਸ ਉਤੇ ਅਜਿਹਾ ਮੋਹਤ ਹੋਇਆ ਕਿ ਇਸ ਨੇ ਰਾਜਸੀ ਕੰਮਾਂ ਨੂੰ ਵੀ ਪਿਛੇ ਪਾ ਦਿਤਾ। ਸਾਰਾ ਦਿਨ ਉਸ ਦੇ ਪਾਸ ਹੀ ਬੈਠਾ ਰਹਿੰਦਾ ਸੀ। ਇਸ ਗੱਲ ਨੂੰ ਪਰਜਾ ਨੇ ਚੰਗਾ ਨਾ ਜਾਣਿਆ ਅਤੇ ਰਾਜੇ ਦੇ ਖਿਲਾਫ ਪਰਜਾ ਵਿਦਰੋਹ ਕਰਨ ਤਕ ਤਿਆਰ ਹੋ ਗਈ। ਇਸ ਨੇ ਉਸ ਨੂੰ ਦਬਾਉਣ ਵਾਸਤੇ ਰਾਜਸੂ ਯੱਗ ਕੀਤਾ। ਸਾਰੇ ਭਾਰਤ ਵਰਸ਼ ਵਿਚ ਘੋੜਾ ਫੇਰਿਆ ਅਤੇ ਯੱਗ ਦਾ ਐਲਾਨ ਕਰ ਦਿਤਾ ਪਰ ਬ੍ਾਹਮਣ ਉਸ ਦੇ ਯੱਗ ਵਿਚ ਨਾ ਆਏ। ਉਹ ਵਿਦਿਆਲੇ ਵਿਚੋਂ ਪੜ੍ਹਨ ਵਾਲੇ ਬੱਚਿਆਂ ਨੂੰ ਲੈ ਆਇਆ। ਜਦੋਂ ਰਾਜਾ ਪੰਗਤਾਂ ਵਿਚ ਫਿਰ ਰਿਹਾ ਸੀ, ਉਸ ਦੀ ਰਾਣੀ ਅਨੇਕ ਤਰ੍ਹਾਂ ਦੇ ਹਾਵ ਭਾਵ, ਅਨੇਕ ਤਰ੍ਹਾਂ ਦੇ ਸੁਗੰਧੀਆਂ ਭਰੇ ਵਸਤਰਾਂ ਨਾਲ ਘੁੰਮ ਰਹੀ ਸੀ, ਉਸ ਦੀਆਂ ਪਜੇਬਾਂ ਦੀ ਛਣਕਾਰ ਇਕ ਰਾਗ ਪੈਦਾ ਕਰਦੀ ਸੀ। ਬੱਚੇ ਉਸ ਰਾਣੀ ਨੂੰ ਦੇਖ ਕੇ ਅਚਾਨਕ ਹਸ ਪਏ, ਹੱਸੇ ਤਾਂ ਉਹ ਆਪਣੀ ਕਿਸੀ ਗੱਲ ਤੇ ਸੀ ਪਰ ਰਾਣੀ ਨੂੰ ਇਸ ਤਰ੍ਹਾਂ ਭਾਸਿਆ ਕਿ ਮੈਨੂੰ ਦੇਖ ਕੇ ਹੱਸੇ ਹਨ। ਰਾਜਾ ਜਨਮੇਜਾ ਇਹ ਦੇਖ ਕੇ ਬ੍ਾਹਮਣ ਬੱਚਿਆਂ ਉਪਰ ਕ੍ਰੋਧਵਾਨ ਹੋ ਗਿਆ। ਜਲਾਦਾਂ ਨੂੰ ਇਸ਼ਾਰਾ ਕਰ ਦਿਤਾ ਕਿ ਸਭ ਨੂੰ ਕਤਲ ਕਰ ਦਿਤਾ ਜਾਵੇ, ਕੁਝ ਨੂੰ ਕੜਾਹਿਆਂ ਵਿਚ ਸੁੱਟ ਦਿਤਾ ਗਿਆ, ਕੁਝ ਨੂੰ ਭੱਠਾਂ ਵਿਚ ਸੁਟ ਦਿਤਾ। ਕ੍ਰੋਧ ਅਤੇ ਪਾਗਲਪਣ ਵਿਚ ਉਨ੍ਹਾਂ ਨਿਰਦੋਸ਼ੀਆਂ ਨੂੰ ਕਤਲ ਤਾਂ ਕਰਵਾ ਦਿਤਾ ਪਰ ਜਦ ਜਨਮੇਜੇ ਨੂੰ ਹੋਸ਼ ਆਈ ਤਾਂ ਬ੍ਹਮ ਹਤਿਆ ਦੇ ਦੰਡ ਦਾ ਖਿਆਲ ਕਰਕੇ ਕੰਬ ਉਠਿਆ। ਸੰਸਾਰ ਦੀ ਬਰਬਾਦੀ ਅਤੇ ਪਰਲੋਕ ਵਿਚ ਮੂੰਹ ਤੇ ਕਾਲਖ ਦਾ ਧਿਆਨ ਕਰਕੇ ਸੋਗਵਾਨ ਹੋ ਗਿਆ। ਸ਼ਰਮ ਦੇ ਮਾਰੇ ਉਸ ਦੀ ਗਰਦਨ ਝੁਕ ਗਈ।

ਐਨ ਉਸੇ ਵੇਲੇ ਵਿਆਸ ਜੀ ਪ੍ਗਟ ਹੋ ਗਏ ਅਤੇ ਕਹਿਣ ਲੱਗੇ ਕਿ ਬੇਟਾ! ਤੈਨੂੰ ਤਾਂ ਅਸੀਂ ਗੱਲ ਸਮਝਾ ਦਿਤੀ ਸੀ, ਫੇਰ ਵੀ ਤੂੰ ਪ੍ਮਾਤਮਾ ਦੇ ਵਰਤ ਰਹੇ ਹੁਕਮ ਦਾ ਕੋਈ ਇਲਾਜ ਨਾ ਕਰ ਸਕਿਆ। ਉਹ ਅਤਿਅੰਤ ਸ਼ਰਮਿੰਦਗੀ ਨਾਲ ਗਿੜਗਿੜਾ ਕੇ ਬੋਲਿਆ ਕਿ ਮਹਾਰਾਜ! ਮੈਂ ਆਪਣੇ ਬਚਨਾਂ ਅਤੇ ਕਰਤੂਤ ਉਤੇ ਅਤਿਅੰਤ ਸ਼ਰਮਿੰਦਾ ਹਾਂ। ਹੁਣ ਮੈਨੂੰ ਕੋਈ ਅਜਿਹਾ ਉਪਾਓ ਦੱਸੋ ਜਿਸ ਤੋਂ ਇਸ ਬੱਜਰ ਪਾਪ ਦਾ ਪ੍ਾਸ਼ਚਿਤ ਹੋ ਸਕੇ ਅਤੇ ਮੈਂ ਪ੍ਲੋਕ ਵਿਚ ਇਸ ਪਾਪ ਦੇ ਦੰਡ ਨੂੰ ਭੁਗਤਣ ਤੋਂ ਬਚ ਜਾਵਾਂ। ਵਿਆਸ ਦੇਵ ਜੀ ਨੇ ਪ੍ਾਸ਼ਚਿਤ ਦੇ ਤੌਰ ਤੇ ਬਹੁਤ ਕੁਝ ਦਾਨ ਦੇਣ ਦੀ ਹਦਾਇਤ ਕੀਤੀ, ਉਸ ਵੇਲੇ ਭਾਗਵਤ ਪੁਰਾਣ ਜਿਸ ਵਿਚ ਮਹਾਂਭਾਰਤ ਦਾ ਵੀ ਹਾਲ ਹੈ, ਉਸ ਦੀ ਕਥਾ ਕਰਨ ਵਾਸਤੇ ਹੁਕਮ ਦਿਤਾ। ਉਸ ਵੇਲੇ ਵਿਆਸ ਜੀ ਨੇ ਸਨਾਤਨ ਨਾਮ ਦਾ ਸ਼ਿਸ਼ ਕਥਾ ਕਰਨ ਵਾਸਤੇ ਨਿਯੁਕਤ ਕਰ ਦਿਤਾ। ਭਗਵਤ ਪਰਾਣ ਦੀ ਕਥਾ ਸ਼ੁਰੂ ਹੋ ਗਈ। ਜਿਉਂ-ਜਿਉਂ ਰਾਜਾ ਜਨਮੇਜਾ ਸੁਣਦਾ ਗਿਆ, (ਸੁਣਿਐ ਦੂਖ ਪਾਪ ਕਾ ਨਾਸ) ਅਨੁਸਾਰ ਸਰੀਰ ਦਾ ਕੋਹੜ ਦੂਰ ਹੁੰਦਾ ਗਿਆ। ਜਿਉਂ-ਜਿਉਂ ਇਹ ਰਾਜ਼ੀ ਹੁੰਦਾ ਗਿਆ ਤਿਉਂ-ਤਿਉਂ ਨਿਯਮਪੂਰਵਕ ਰਾਜ ਪ੍ਬੰਧ ਵਲ ਵੀ ਇਸ ਨੇ ਧਿਆਨ ਦੇਣਾ ਸ਼ੁਰੂ ਕਰ ਦਿਤਾ। ਜਦੋਂ ਕਥਾ ਸੁਣਦੇ-ਸੁਣਦੇ ਇਹ ਜ਼ਿਕਰ ਆਇਆ ਕਿ ਭੀਮ ਦੁਸ਼ਮਣਾਂ ਵਿਚ ਘਿਰ ਗਿਆ, ਉਸ ਪਾਸ ਨਾ ਗਦਾ ਸੀ, ਨਾ ਕਮਾਨ ਸੀ, ਨਾ ਕੋਈ ਸਸ਼ਤਰ ਸੀ, ਉਸ ਵੇਲੇ ਉਸ ਨੂੰ ਹਾਥੀਆਂ ਨੇ ਘੇਰਾ ਪਾ ਲਿਆ। ਭੀਮਸੈਨ ਨੇ ਮੰਤਰ ਬਲ ਨਾਲ ਹਾਥੀ ਉਪਰਲੀ **space** ਵਿਚ ਘੁੰਮਾ ਮਾਰੇ। ਰਾਜੇ ਜਨਮੇਜੇ ਨੇ ਕਿਹਾ ਕਿ ਇਹ ਗੱਲ ਮੈਂ ਨਹੀਂ ਮੰਨ ਸਕਦਾ। ਆਦਮੀ ਵਿਚ ਐਨਾ ਬਲ ਕਿਥੋਂ ਆ ਗਿਆ ਕਿ ਹਾਥੀਆਂ ਨੂੰ ਅਸਮਾਨਾਂ ਵਿਚ ਸੁੱਟ ਦੇਵੇ। ਵੇਦ ਵਿਆਸ ਜੀ ਨੇ ਕਿਹਾ ਕਿ ਜਿਵੇਂ ਅਸੀਂ ਕਿਹਾ ਸੀ ਉਸੇ ਤਰ੍ਹਾਂ ਹੀ ਹੋਇਆ ਨਾ। ਤੂੰ ਨੱਕ

ਮਾਰਿਆ, ਤੇਰੇ ਨੱਕ ਉਪਰ ਕੋਹੜ ਰਹਿ ਗਿਆ ਇਸ ਨਾਲ ਹੀ ਤੇਰੀ ਮੌਤ ਹੋਵੇਗੀ। ਗੁਰੂ ਮਹਾਰਾਜ ਜੀ ਇਸ ਦੇ ਬਾਰੇ ਫੁਰਮਾਨ ਕਰਦੇ ਹਨ ਕਿ ਕਿਸੇ ਤੋਂ ਕਿਰਤ ਨਹੀਂ ਮਿਟਾਈ ਜਾਂਦੀ, ਪਰਾਲਬਧ ਕਰਮ ਭੁਗਤਣੇ ਪੈਂਦੇ ਹਨ। ਜ਼ੋਰ ਨਾਲ ਅਸੀਂ ਪਰਾਲਬਧ ਕਰਮਾਂ ਤੋਂ ਬਚ ਨਹੀਂ ਸਕਦੇ। ਇਸ ਨੂੰ ਭਾਵੀ ਅਮੇਟ ਕਹਿੰਦੇ ਹਨ ਫੁਰਮਾਨ ਹੈ -

***ਰਾਜਾ ਜਨਮੇਜਾ ਦੇ ਮਤੀ ਬਰਜਿ ਬਿਆਸਿ ਪੜ੍ਹਾਇਆ॥***
***ਤਿਨਿ ਕਰਿ ਜਗ ਅਠਾਰਹ ਘਾਏ ਕਿਰਤੁ ਨ ਚਲੈ ਚਲਾਇਆ॥ ਪੰਨਾ - 1344***

ਸੋ ਇਹ ਜਨਮੇਜਾ 84 ਸਾਲ ਦਾ ਸਮਾਂ ਰਾਜ ਕਰਨ ਉਪਰੰਤ ਆਪਣੇ ਪੁੱਤਰ ਅਸਮੰਦ ਨੂੰ ਭਾਰਤ ਵਰਸ਼ ਦੀ ਰਾਜਗੱਦੀ ਤੇ ਬਿਠਾ ਕੇ ਚੜ੍ਹਾਈ ਕਰ ਗਿਆ। ਜੋ ਬਚਨ ਮੈਂ ਕਰ ਰਿਹਾ ਹਾਂ ਉਹ ਇਹ ਹੈ ਕਿ ਸਾਰਾ ਸੰਸਾਰ ਤਿੰਨ **dimensions** ਵਿਚ ਰਹਿੰਦਾ ਹੈ; ਦੇਸ਼, ਕਾਲ, ਵਸਤੂ ਪਰ ਉਹ ਕਿਹੜੀ ਅਵਸਥਾ ਹੈ ਜਿਥੇ ਭੂਤ, ਭਵਿੱਖਤ ਵੀ ਦੇਖਿਆ ਜਾ ਸਕਦਾ ਹੈ। ਭਵਿੱਖਤ ਪੁਰਾਣ ਵਿਚ ਲਿਖਿਆ ਹੋਇਆ ਸੀ ਕਿ ਜਦੋਂ ਭਾਰਤ ਵਰਸ਼ ਵਿਚ ਧਰਮ ਪਤਿਤ ਹੋਣ ਲਗ ਜਾਵੇਗਾ। ਉਸ ਵੇਲੇ ਬੇਦੀ ਵੰਸ਼ ਵਿਚ ਗੁਰੂ ਨਾਨਕ ਨਾਮ ਦੇ ਅਤਿ ਵਲੀ ਗੁਰੂ ਪ੍ਰਮੇਸ਼ਰ ਪ੍ਰਗਟ ਹੋਣਗੇ। ਇਸੇ ਤਰ੍ਹਾਂ ਨਾਲ ਬਾਈਬਲ ਵਿਚ ਲਿਖਿਆ ਹੋਇਆ ਹੈ ਕਿ ਅੱਜ ਤੋਂ ਸਤਾਰਵੀਂ ਸਦੀ ਵਿਚ ਇਕ ਬਹੁਤ ਵੱਡੇ ਅਵਤਾਰ ਆ ਰਹੇ ਹਨ ਜਿਨ੍ਹਾਂ ਦੇ ਕੰਧੇ ਉਪਰ ਕਮਾਨ ਅਤੇ ਤੀਰਾਂ ਦਾ ਭੱਥਾ ਹੋਵੇਗਾ। ਲੱਕ ਨਾਲ ਤਲਵਾਰ ਲਟਕਦੀ ਹੋਵੇਗੀ। ਸਿਰ ਉਪਰ ਕਲਗੀ, ਦਸਤਾਰ ਹੋਵੇਗੀ। ਉਨ੍ਹਾਂ ਨੂੰ ਦੁਨੀਆਂ ਸੱਚੇ ਪਾਤਸ਼ਾਹ ਕਿਹਾ ਕਰੇਗੀ। ਇਹ ਭਵਿੱਖਤ ਬਾਣੀ ਦੋ ਥਾਂ ਲਿਖੀ ਹੈ। ਦਸਵੇਂ ਪਾਤਸ਼ਾਹ ਬਾਰੇ ਪ੍ਰਤੱਖ ਰੂਪ ਵਿਚ ਹੈ ਉਹ ਕਿਹੜੀ ਸ਼ਕਤੀ ਸੀ ਜਿਸ ਕਰਕੇ 1700 ਸਾਲ ਪਹਿਲਾਂ ਹੀ ਆਪ ਦੇ ਆਗਮਨ ਬਾਰੇ ਲਿਖ ਲਿਆ।

ਪੀਰ ਭੀਖਣਸ਼ਾਹ ਜੀ ਅੰਮ੍ਰਿਤ ਵੇਲੇ ਸਮਾਧੀ ਸਥਿਤ ਬੈਠੇ ਸਨ, ਉਨ੍ਹਾਂ ਨੇ ਇਕ ਮਹਾਨ ਸਖਸ਼ ਦੇ ਦਰਸ਼ਨ ਕੀਤੇ। ਉਹ ਮਹਾਨ ਸਖਸ਼ ਪਟਨੇ ਵਿਚ ਉਤਰਿਆ। ਉਸ ਵੇਲੇ ਪੀਰ ਜੀ ਨੇ ਉਹ ਸਥਾਨ ਵੀ ਦੇਖ ਲਿਆ ਜਿਸ ਘਰ ਵਿਚ ਉਹ ਪ੍ਰਕਾਸ਼ ਉਤਰਿਆ ਅਤੇ ਦੂਸਰਿਆਂ ਨੂੰ ਵੀ ਪਛਾਣ ਲਿਆ। ਆਪ ਨੇ ਨਮਾਜ਼ ਪੱਛਮ ਵਲ ਨਹੀਂ ਪੜ੍ਹੀ, ਪੂਰਬ ਵਲ ਮੁਖ ਕਰਕੇ ਪੜ੍ਹੀ। ਮੁਰੀਦਾਂ ਦੇ ਪੁਛਣ ਤੇ ਉਨ੍ਹਾਂ ਨੇ ਦਸਿਆ ਕਿ ਸਾਧਕੋ! ਅੱਜ ਅੱਲਾਹ ਦੀ ਦਰਗਾਹ ਵਿਚੋਂ ਇਸ ਧਰਤੀ ਤੇ ਮਹਾਨ ਨੂਰ ਨੇ ਪ੍ਰਵੇਸ਼ ਕੀਤਾ ਹੈ, ਉਹ ਕਿਸਦਾ ਪੱਖ ਕਰੇਗਾ, ਇਹ ਗੱਲ ਜਾਨਣ ਦੀ ਲੋੜ ਹੈ। ਪੀਰ ਨੇ ਛੇਤੀ ਹੀ ਉਸ ਅਵਤਾਰ ਦੇ ਦਰਸ਼ਨ ਕਰਨ ਲਈ ਪ੍ਰਬੰਧ ਕਰ ਲਿਆ ਅਤੇ ਮੁਰੀਦਾਂ ਸਮੇਤ ਪਟਨੇ ਵਿਚ ਪਹੁੰਚਿਆ। ਜਿਸ ਹਵੇਲੀ ਵਿਚ ਬਾਲਕ ਰੂਪ ਵਿਚ ਆਪ ਸਨ। ਲਗਾਤਾਰ ਤਿੰਨ ਦਿਨ, ਤਿੰਨ ਰਾਤਾਂ ਭੁੱਖਾ ਪਿਆਸਾ ਬੈਠਾ ਰਿਹਾ। ਅਖੀਰ ਗੁਰੂ ਮਹਾਰਾਜ ਜੀ ਦੇ ਦਰਸ਼ਨ ਕਰਾਏ ਗਏ। ਉਹ ਦੋ ਬਰਤਨ ਮਠਿਆਈ ਦੇ ਢੱਕ ਕੇ ਲੈ ਆਇਆ ਸੀ। ਉਸ ਨੇ ਨੇੜੇ ਰੱਖ ਦਿਤੇ। ਗੁਰੂ ਮਹਾਰਾਜ ਜੀ ਨੇ ਇਕ ਉਲ੍ਹਾਰ ਜਿਹਾ ਖਾਧਾ ਅਤੇ ਹੱਥ ਦੋਹਾਂ ਬਰਤਨਾਂ ਉਪਰ ਰੱਖ ਦਿਤੇ। ਉਸ ਪੀਰ ਵਲ ਅਜਿਹੀ ਭੇਤ ਭਰੀ ਦ੍ਰਿਸ਼ਟੀ ਕੀਤੀ ਉਸ ਦਾ ਅੰਦਰ ਠੰਢਾ ਠਾਰ ਹੋ ਗਿਆ। ਇਕ ਅਤਿ ਮਿੱਠੀ ਸ਼ਾਂਤ ਜੋਤ ਦਾ ਲਿਸ਼ਕਾਰਾ ਵਜਿਆ ਜਿਸ ਰਾਹੀਂ ਆਪ ਨੇ ਮਹਾਨ ਭੇਤ ਨੂੰ ਜਾਣ ਲਿਆ ਕਿ ਇਹ ਹਿੰਦੂ ਸਿੱਖ ਦੋਹਾਂ ਦਾ ਸਾਂਝਾ, ਕੇਵਲ ਜ਼ੁਲਮ ਨਾਲ ਟਾਕਰਾ ਕਰਨ ਵਾਲਾ ਮਹਾਨ ਪੈਗੰਬਰ ਸੰਸਾਰ ਵਿਚ ਆਇਆ ਹੈ। ਇਹ ਸਾਰੀਆਂ ਘਟਨਾਵਾਂ ਇਸ ਕਰਕੇ ਲਿਖੀਆਂ ਹਨ ਕਿ ਸਾਡੀ ਜੋ ਦੁਨੀਆਂ ਹੈ ਇਹ ਪ੍ਰਕ੍ਰਿਤਕ ਦੁਨੀਆਂ ਹੈ ਇਥੇ ਜੋ **tools** ਅੱਖ, ਨੱਕ, ਕੰਨ ਸਾਨੂੰ ਮਿਲੇ ਹਨ ਉਹ ਪ੍ਰਕ੍ਰਿਤੀ ਤੋਂ ਅੱਗੇ ਨਹੀਂ ਜਾਣ ਅਤੇ ਦੇਖ ਸਕਦੇ। ਚਿੱਤ ਵਿਚ ਚੇਤਨਤਾ ਹੈ ਪਰ ਉਹ ਪ੍ਰਕ੍ਰਿਤੀ ਦੇ ਅਸਰ ਤੋਂ ਅੱਗੇ ਨਹੀਂ ਦੇਖ ਸਕਦੀ।

ਗੁਰੂ ਦੀ ਦਰਗਾਹ ਜਿਸਨੂੰ ਪ੍ਰਮੇਸ਼ਰ ਦੀ ਦਰਗਾਹ ਆਖਿਆ ਜਾਂਦਾ ਹੈ ਗੁਰੂ ਮਹਾਰਾਜ ਜੀ ਨੇ ਸਚਖੰਡ ਕਹਿ ਕੇ ਜਪੁਜੀ ਸਾਹਿਬ ਵਿਚ ਫੁਰਮਾਨ ਕੀਤਾ ਹੈ ਉਸਦੇ ਬਾਰੇ ਕਹਿਣਾ ਬਹੁਤ ਹੀ ਮੁਸ਼ਕਲ ਹੈ। ਕੋਈ ਸਮਰੱਥ ਪੁਰਸ਼ ਹੋਵੇ ਤਾਂ ਵੀ ਉਹ ਕਹਿ ਨਹੀਂ ਸਕਦਾ। ਉਹ ਅੱਖਰ ਨਹੀਂ ਹਨ ਜਿਸ ਨਾਲ ਉਹ ਬਿਆਨਿਆ ਜਾ ਸਕੇ। ਬਹੁਤ ਸਾਰੇ ਵਿਦਵਾਨਾਂ ਨੇ ਕਥਨ ਦਾ ਯਤਨ ਕੀਤਾ ਹੈ ਪਰ ਨਾਲ ਦੀ ਨਾਲ ਕਹਿ ਰਹੇ ਹਨ ਕਿ ਅਸੀਂ ਕੁਝ ਟੋਹਾਂ ਲਾ ਰਹੇ ਹਾਂ, ਪੂਰਾ ਅਨੁਮਾਨ ਨਹੀਂ ਹੈ। ਗੁਰੂ ਨਾਨਕ ਪਾਤਸ਼ਾਹ ਜੀ ਨੇ ਆਪਣੀ ਬਾਣੀ ਵਿਚ ਇਨ੍ਹਾਂ ਭੇਤਾਂ ਨੂੰ ਥੋੜ੍ਹਾ ਜਿਹਾ ਪ੍ਰਗਟ ਕਰਕੇ ਰੂਪਮਾਨ ਕੀਤਾ ਹੈ ਜਿਸ ਦੇ ਬਾਰੇ ਬਾਣੀ ਵਿਚ ਸੂਖ ਮਹਿਲ ਦਾ ਜ਼ਿਕਰ ਕਰਦੇ

ਹੋਏ ਫੁਰਮਾਨ ਹੈ -

*ਤਹ ਪਾਵਸ ਸਿੰਧੁ ਧੂਪ ਨਹੀ ਛਹੀਆ ਤਹ ਉਤਪਤਿ ਪਰਲਉ ਨਾਹੀ॥*
*ਜੀਵਨ ਮਿਰਤੁ ਨ ਦੁਖੁ ਸੁਖੁ ਬਿਆਪੈ ਸੁੰਨ ਸਮਾਧਿ ਦੋਊ ਤਹ ਨਾਹੀ।।*
*ਸਹਜ ਕੀ ਅਕਥ ਕਥਾ ਹੈ ਨਿਰਾਰੀ॥*
*ਤੁਲਿ ਨਹੀ ਚਢੈ ਜਾਇ ਨ ਮੁਕਾਤੀ ਹਲੁਕੀ ਲਗੈ ਨ ਭਾਰੀ॥*
*ਅਰਧ ਉਰਧ ਦੋਊ ਤਹ ਨਾਹੀ ਰਾਤਿ ਦਿਨਸੁ ਤਹ ਨਾਹੀ॥*
*ਜਲੁ ਨਹੀ ਪਵਨੁ ਪਾਵਕੁ ਫੁਨਿ ਨਾਹੀ ਸਤਿਗੁਰ ਤਹਾ ਸਮਾਹੀ॥*
*ਪੰਨਾ - 333*

ਉਸ ਸੁਖ ਮਹੱਲ ਵਿਚ, ਪ੍ਰਮੇਸ਼ਰ ਵਿਚ ਪੂਰਨ ਰੂਪ ਵਿਚ ਲੀਨਤਾ ਹੋਇਆ ਕਰਦੀ ਹੈ। ਜਿਸਦੇ ਬਾਰੇ ਫੁਰਮਾਨ ਹੈ -

*ਆਦਿ ਪੁਰਖ ਕਰਤਾਰ ਕਰਣ ਸਭ ਆਪੇ॥*
*ਸਰਬ ਰਹਿਓ ਭਰਪੂਰਿ ਸਗਲ ਘਟ ਰਹਿਓ ਬਿਆਪੇ॥*
*ਬਾਪਤੁ ਦੇਖੀਐ ਜਗਤਿ ਜਾਨੈ ਕਉਨੁ ਤੇਰੀ ਗਤਿ*
*ਸਰਬ ਕੀ ਰਖਾ ਕਰੈ ਆਪੇ ਹਰਿ ਪਤਿ॥*
*ਅਬਿਨਾਸੀ ਅਬਿਗਤ ਆਪੇ ਆਪਿ ਉਤਪਤਿ॥*
*ਏਕੈ ਤੂਹੀ ਏਕੈ ਅਨ ਨਾਹੀ ਤੁਮ ਭਤਿ॥*
*ਹਰਿ ਅੰਤੁ ਨਾਹੀ ਪਾਰਾਵਾਰੁ ਕਉਨੁ ਹੈ ਕਰੈ ਬੀਚਾਰੁ*
*ਜਗਤ ਪਿਤਾ ਹੈ ਸ੍ਰਬ ਪ੍ਰਾਨ ਕੋ ਅਧਾਰੁ॥ ਪੰਨਾ - 1385*

ਉਹ ਥਾਂ ਦਾ ਅੰਦਾਜ਼ਾ ਕਿਸੇ ਤਰ੍ਹਾਂ ਵੀ ਨਹੀਂ ਲਾਇਆ ਜਾ ਸਕਦਾ। ਭਗਤ ਪ੍ਰਮੇਸ਼ਰ ਦਾ ਰੂਪ ਵੀ ਨਜ਼ਰ ਆਉਂਦੇ ਹਨ, ਪ੍ਰਮੇਸ਼ਰ ਵਿਚ ਲੀਨ ਵੀ ਨਜ਼ਰ ਆਉਂਦੇ ਹਨ ਅਤੇ ਸਮੁੰਦਰ ਦੀਆਂ ਲਹਿਰਾਂ ਵਾਂਗੂੰ ਵੱਖ-ਵੱਖ ਵੀ ਦਿਸਦੇ ਹਨ ਇਹ ਅਗੰਮ ਅਥਾਹ ਨੂੰ ਕੋਈ ਵਰਨਣ ਨਹੀਂ ਕਰ ਸਕਦਾ -

*ਕੁਦਰਤਿ ਹੈ ਕੀਮਤਿ ਨਹੀ ਪਾਇ॥*
*ਜਾ ਕੀਮਤਿ ਪਾਇ ਤ ਕਹੀ ਨ ਜਾਇ॥ ਪੰਨਾ - 84*

ਇਹ -

*ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥*
*ਪੰਨਾ - 1*

ਦਾ ਮੰਡਲ ਹੈ। ਜਿਥੇ ਸੰਸਾਰ ਸਾਜਿਆ ਜਾ ਰਿਹਾ ਹੈ ਜਿਸ ਤਰ੍ਹਾਂ ਕਿ ਫੁਰਮਾਨ ਹੈ -

*ਸੁੰਨਿ ਕਲਾ ਅਪਰੰਪਰਿ ਧਾਰੀ॥*
*ਆਪਿ ਨਿਰਾਲਮੁ ਅਪਰ ਅਪਾਰੀ॥*
*ਆਪੇ ਕੁਦਰਤਿ ਕਰਿ ਕਰਿ ਦੇਖੈ ਸੁੰਨਹੁ ਸੁੰਨੁ ਉਪਾਇਦਾ॥*
*ਪਉਣੁ ਪਾਣੀ ਸੁੰਨੈ ਤੇ ਸਾਜੇ॥*
*ਸ੍ਰਿਸਟਿ ਉਪਾਇ ਕਾਇਆ ਗੜ ਰਾਜੇ॥*
*ਅਗਨਿ ਪਾਣੀ ਜੀਉ ਜੋਤਿ ਤੁਮਾਰੀ ਸੁੰਨੇ ਕਲਾ ਰਹਾਇਦਾ॥*
*ਪੰਨਾ - 1037*

ਗੁਰੂ ਮਹਾਰਾਜ ਜੀ ਇਸ ਮੰਡਲ ਬਾਰੇ ਦਸਦੇ ਗੁਰਬਾਣੀ ਵਿਚ ਫੁਰਮਾਨ ਕਰਦੇ ਹਨ ਕਿ -

*ਸਚ ਖੰਡਿ ਵਸੈ ਨਿਰੰਕਾਰੁ॥ ਕਰਿ ਕਰਿ ਵੇਖੈ ਨਦਰਿ ਨਿਹਾਲ॥ ਪੰਨਾ - 8*

ਇਹ ਖੰਡ ਐਸਾ ਹੈ ਜਿਥੋਂ ਸਾਰੇ ਬ੍ਰਹਿਮੰਡ, ਸਾਰੀਆਂ ਸ੍ਰਿਸ਼ਟੀਆਂ, ਸਾਰੇ ਜੀਵ ਜੰਤੂ ਅਨੇਕ ਰੰਗਾਂ ਵਿਚ ਇਕ ਦੂਸਰੇ ਦੇ ਅੰਤਰਗਤ ਅਤੇ ਅਨੇਕ ਅਭੌਤਿਕ ਪਦਾਰਥ ਦਿਸਦੇ ਤੇ ਭਾਸਦੇ ਹਨ। ਇਸ ਥਾਂ ਤੇ ਵਸਣ ਵਾਲੇ ਪ੍ਰਕਾਸ਼ ਦੀ ਹੋਂਦ ਵਿਚ ਭਾਸਦੇ ਹਨ ਸਰੀਰ ਉਨ੍ਹਾਂ ਦਾ ਕੋਈ ਨਹੀਂ ਹੁੰਦਾ। ਫੁਰਮਾਨ ਹੈ -

***ਕੋਟਿ ਸੂਰ ਜਾ ਕੈ ਪਰਗਾਸ॥ ਕੋਟਿ ਮਹਾਦੇਵ ਅਰੁ ਕਬਿਲਾਸ॥***
***ਦੁਰਗਾ ਕੋਟਿ ਜਾ ਕੈ ਮਰਦਨੁ ਕਰੈ॥ ਬ੍ਰਹਮਾ ਕੋਟਿ ਬੇਦ ਉਚਰੈ॥***
***ਜਉ ਜਾਚਉ ਤਉ ਕੇਵਲ ਰਾਮ॥ ਆਨ ਦੇਵ ਸਿਉ ਨਾਹੀ ਕਾਮ॥***
***ਕੋਟਿ ਚੰਦ੍ਰਮੇ ਕਰਹਿ ਚਰਾਕ॥ ਸੁਰ ਤੇਤੀਸਉ ਜੇਵਹਿ ਪਾਕ॥***
***ਨਵ ਗ੍ਰਹ ਕੋਟਿ ਠਾਢੇ ਦਰਬਾਰ॥ ਧਰਮ ਕੋਟਿ ਜਾ ਕੈ ਪ੍ਰਤਿਹਾਰ॥***
***ਪਵਨ ਕੋਟਿ ਚਉਬਾਰੇ ਫਿਰਹਿ॥ ਬਾਸਕ ਕੋਟਿ ਸੇਜ ਬਿਸਥਰਹਿ॥***
***ਸਮੁੰਦ ਕੋਟਿ ਜਾ ਕੇ ਪਾਨੀਹਾਰ॥ ਰੋਮਾਵਲਿ ਕੋਟਿ ਅਠਾਰਹ ਭਾਰ॥***
***ਕੋਟਿ ਕਮੇਰ ਭਰਹਿ ਭੰਡਾਰ॥ ਕੋਟਿਕ ਲਖਮੀ ਕਰੈ ਸੀਗਾਰ॥***
***ਕੋਟਿਕ ਪਾਪ ਪੁੰਨ ਬਹੁ ਹਿਰਹਿ॥ ਇੰਦ੍ਰ ਕੋਟਿ ਜਾ ਕੇ ਸੇਵਾ ਕਰਹਿ॥***
***ਛਪਨ ਕੋਟਿ ਜਾ ਕੈ ਪ੍ਰਤਿਹਾਰ॥ ਨਗਰੀ ਨਗਰੀ ਖਿਅਤ ਅਪਾਰ॥***
***ਲਟ ਛੂਟੀ ਵਰਤੈ ਬਿਕਰਾਲ॥ ਕੋਟਿ ਕਲਾ ਖੇਲੈ ਗੋਪਾਲ॥***
***ਕੋਟਿ ਜਗ ਜਾ ਕੈ ਦਰਬਾਰ॥ ਗੰਧ੍ਰਬ ਕੋਟਿ ਕਰਹਿ ਜੈਕਾਰ॥***
***ਬਿਦਿਆ ਕੋਟਿ ਸਭੈ ਗੁਨ ਕਹੈ॥ ਤਊ ਪਾਰਬ੍ਰਹਮ ਕਾ ਅੰਤੁ ਨ ਲਹੈ॥***
***ਬਾਵਨ ਕੋਟਿ ਜਾ ਕੈ ਰੋਮਾਵਲੀ॥ ਰਾਵਨ ਸੈਨਾ ਜਹ ਤੇ ਛਲੀ॥***
***ਸਹਸ ਕੋਟਿ ਬਹੁਤ ਕਹਤ ਪੁਰਾਨ॥ ਦੁਰਜੋਧਨ ਕਾ ਮਥਿਆ ਮਾਨੁ॥***
***ਕੰਦ੍ਰਪ ਕੋਟਿ ਜਾ ਕੈ ਲਵੈ ਨ ਧਰਹਿ॥ ਅੰਤਰ ਅੰਤਰਿ ਮਨਸਾ ਹਰਹਿ॥***
***ਕਹਿ ਕਬੀਰ ਸੁਨਿ ਸਾਰਿਗਪਾਨ॥ ਦੇਹਿ ਅਭੈ ਪਦੁ ਮਾਂਗਉ ਦਾਨ॥***
***ਪੰਨਾ - 1163***

ਅਤੇ ਕੁਝ ਗਿਣਤੀ ਬਾਰੇ ਭੇਤ ਦਿੰਦੇ ਹਨ ਫੁਰਮਾਨ ਕਰਦੇ ਹਨ-

***ਸਤਰਿ ਸੈਇ ਸਲਾਰ ਹੈ ਜਾ ਕੇ॥ ਸਵਾ ਲਾਖੁ ਪੈਕਾਬਰ ਤਾ ਕੇ॥***
***ਸੇਖ ਜੁ ਕਹੀਅਹਿ ਕੋਟਿ ਅਠਾਸੀ॥ ਛਪਨ ਕੋਟਿ ਜਾ ਕੇ ਖੇਲ ਖਾਸੀ॥***
***ਮੋ ਗਰੀਬ ਕੀ ਕੋ ਗੁਜਰਾਵੈ॥ ਮਜਲਸਿ ਦੂਰਿ ਮਹਲੁ ਕੋ ਪਾਵੈ॥***
***ਤੇਤੀਸ ਕਰੋੜੀ ਹੈ ਖੇਲ ਖਾਨਾ॥ ਚਉਰਾਸੀ ਲਖ ਫਿਰੈ ਦਿਵਾਨਾਂ॥***
***ਪੰਨਾ - 1161***

ਅਨੇਕ ਰੂਹਾਂ ਅਨੇਕ ਗ੍ਰਹਿਾਂ ਤੋਂ ਆਤਮਕ ਤਰੱਕੀ ਕਰਕੇ ਇਥੇ ਪਹੁੰਚਦੀਆਂ ਹਨ। ਇਸ ਥਾਂ ਉਪਰ ਜਿਨ੍ਹਾਂ ਨੇ ਇਕ ਸੁਆਸ ਵੀ ਵਾਹਿਗੁਰੂ ਨੂੰ ਨਹੀਂ ਭੁਲਾਇਆ ਜਿਨ੍ਹਾਂ ਨੇ ਸੰਸਾਰ ਵਿਚ ਇਕ ਰਸ ਬਿਰਤੀ ਰੱਖ ਕੇ ਵਾਹਿਗੁਰੂ ਦਾ ਭਜਨ ਕੀਤਾ ਹੈ ਅਤੇ ਉਸਦੀ ਦੁਨੀਆਂ ਨੂੰ ਉਸ ਦਾ ਰੂਪ ਜਾਣ ਕੇ ਭਰਮ ਤੋਂ ਰਹਿਤ ਰਹਿੰਦੇ ਹਨ, ਉਸਦਾ ਵਾਸਾ ਇਥੇ ਹੁੰਦਾ ਹੈ ਜਿਸ ਨੂੰ ਸੰਤ ਮੰਡਲ ਆਖਿਆ ਜਾਂਦਾ ਹੈ। ਇਸ ਥਾਂ ਬਾਰੇ ਫੁਰਮਾਨ ਕਰਦੇ ਹਨ -

***ਸੰਤ ਮੰਡਲ ਮਹਿ ਹਰਿ ਮਨਿ ਵਸੈ॥ ਸੰਤ ਮੰਡਲ ਮਹਿ ਦੁਰਤੁ ਸਭੁ ਨਸੈ॥***
***ਸੰਤ ਮੰਡਲ ਮਹਿ ਨਿਰਮਲ ਰੀਤਿ॥ ਸੰਤਸੰਗਿ ਹੋਇ ਏਕ ਪਰੀਤਿ॥***
***ਸੰਤ ਮੰਡਲੁ ਤਹਾ ਕਾ ਨਾਉ॥ ਪਾਰਬ੍ਰਹਮ ਕੇਵਲ ਗੁਣ ਗਾਉ॥***
***ਸੰਤ ਮੰਡਲ ਮਹਿ ਜਨਮ ਮਰਣੁ ਰਹੈ॥ ਸੰਤ ਮੰਡਲ ਮਹਿ ਜਮੁ ਕਿਛੂ ਨ ਕਹੈ॥***
***ਸੰਤਸੰਗਿ ਹੋਇ ਨਿਰਮਲ ਬਾਣੀ॥ ਸੰਤ ਮੰਡਲ ਮਹਿ ਨਾਮੁ ਵਖਾਣੀ॥***
***ਸੰਤ ਮੰਡਲ ਕਾ ਨਿਹਚਲ ਆਸਨੁ॥ ਸੰਤ ਮੰਡਲ ਮਹਿ ਪਾਪ ਬਿਨਾਸਨੁ॥***
***ਸੰਤ ਮੰਡਲ ਮਹਿ ਨਿਰਮਲ ਕਥਾ॥ ਸੰਤਸੰਗਿ ਹਉਮੈ ਦੂਖ ਨਸਾ॥***

*ਸੰਤ ਮੰਡਲ ਕਾ ਨਹੀ ਬਿਨਾਸੁ ॥ ਸੰਤ ਮੰਡਲ ਮਹਿ ਹਰਿ ਗੁਣਤਾਸੁ ॥*
*ਸੰਤ ਮੰਡਲ ਠਾਕੁਰ ਬਿਸ੍ਰਾਮੁ ॥ ਨਾਨਕ ਓਤਿ ਪੋਤਿ ਭਗਵਾਨੁ ॥*
*ਪੰਨਾ - 1146*

ਇਸ ਮਹੱਲ ਦੀ ਪ੍ਰਾਪਤੀ ਪੂਰੇ ਗੁਰੂ ਤੋਂ ਹੁੰਦੀ ਹੈ ਜਿਸ ਦੇ ਬਾਰੇ ਫੁਰਮਾਨ ਹੈ -

*ਪੂਰੇ ਗੁਰ ਤੇ ਪਾਈਐ ਮਨਮੁਖਿ ਪਲੈ ਨ ਪਾਇ ॥*
*ਧਨੁ ਵਾਪਾਰੀ ਨਾਨਕਾ ਜਿਨਾ ਨਾਮ ਧਨੁ ਖਟਿਆ ਆਇ ॥ ਪੰਨਾ - 511*

*ਮਹਲ ਮਹਿ ਬੈਠੇ ਅਗਮ ਅਪਾਰ ॥*
*ਭੀਤਰਿ ਅੰਮ੍ਰਿਤੁ ਸੋਈ ਜਨੁ ਪਾਵੈ*
*ਜਿਸੁ ਗੁਰ ਕਾ ਸਬਦੁ ਰਤਨੁ ਆਚਾਰ ॥ ਪੰਨਾ - 1256*

ਇਸ ਅਦ੍ਰਿਸ਼ ਦ੍ਰਿਸ਼ ਨੂੰ ਦੇਖਣ ਵਾਸਤੇ ਹੋਰ ਅੱਖਾਂ ਦੀ ਲੋੜ ਹੈ ਇਹ ਅੱਖਾਂ ਉਥੇ ਅੰਨ੍ਹੀਆਂ ਹਨ -

*ਅਗਮ ਦ੍ਰਗਮ ਗੜਿ ਰਚਿਓ ਬਾਸ ॥ ਜਾ ਮਹਿ ਜੋਤਿ ਕਰੇ ਪਰਗਾਸ ॥*
*ਬਿਜੁਲੀ ਚਮਕੈ ਹੋਇ ਅਨੰਦੁ ॥ ਜਿਹ ਪਉੜੇ ਪ੍ਰਭ ਬਾਲ ਗੋਬਿੰਦ ॥*
*ਪੰਨਾ - 1162*

ਉਸ ਦੇ ਬਾਰੇ ਹੋਰ ਸੋਝੀ ਦਿੰਦਿਆਂ ਹੋਇਆਂ ਫੁਰਮਾਨ ਹੈ-

*ਹਰਿ ਕੇ ਸੰਗ ਬਸੇ ਹਰਿ ਲੋਕ ॥*
*ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ ਅਨਦ ਸਹਜ ਧੁਨਿ ਝੋਕ ॥*
*ਦਰਸਨ ਪੇਖਿ ਭਏ ਨਿਰਬਿਖਈ ਪਾਏ ਹੈ ਸਗਲੇ ਥੋਕ ॥*
*ਆਨ ਬਸਤੁ ਸਿਉ ਕਾਜੁ ਨ ਕਛੂਐ ਸੁੰਦਰ ਬਦਨ ਅਲੋਕ ॥*
*ਸਿਆਮ ਸੁੰਦਰ ਤਜਿ ਆਨ ਜੁ ਚਾਹਤ ਜਿਉ ਕੁਸਟੀ ਤਨਿ ਜੋਕ ॥*
*ਸੂਰਦਾਸ ਮਨੁ ਪ੍ਰਭਿ ਹਥਿ ਲੀਨੋ ਦੀਨੋ ਇਹੁ ਪਰਲੋਕ ॥ ਪੰਨਾ - 1253*

ਉਸ ਗਲ ਨੂੰ ਦੇਖਣ ਉਪਰੰਤ ਗੁਰੂ ਮਹਾਰਾਜ ਜੀ ਨੇ ਸੋਦਰ ਦਾ ਸ਼ਬਦ ਉਚਾਰ ਕੇ ਅਸਾਨੂੰ ਦਸਿਆ ਕਿ ਉਥੇ ਕਿੰਨੇ ਗਾ ਰਹੇ ਹਨ, ਇਨ੍ਹਾਂ ਤੋਂ ਹੋਰ ਵਧੀਕ ਵੀ ਗਾ ਰਹੇ ਹਨ ਜੋ ਸਿਮਰਤੀ 'ਚ ਨਹੀਂ ਆ ਰਹੇ। ਜੋ ਕੁਝ ਉਹ ਪ੍ਰਭੂ ਕਰਦਾ ਹੈ ਇਸੇ ਸ਼ਬਦ ਵਿਚ ਦਸਿਆ ਗਿਆ ਹੈ -

*ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥*
*ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥*
*ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ॥*
*ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥*
*ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ ॥*
*ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ ॥*
*ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ ॥*
*ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ ॥*
*ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ ॥*
*ਗਾਵਨਿ ਪੰਡਿਤ ਪੜਨਿ ਰਖੀਸੁਰ ਜੁਗੁ ਜੁਗੁ ਵੇਦਾ ਨਾਲੇ ॥*
*ਗਾਵਹਿ ਮੋਹਣੀਆਂ ਮਨੁ ਮੋਹਨਿ ਸੁਰਗਾ ਮਛ ਪਇਆਲੇ ॥*
*ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥*
*ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ ॥*
*ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ ॥*
*ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥*
*ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ ॥*

***ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ॥***
***ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ।।***
***ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ।।***
***ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ॥***
***ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ।।***
***ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ॥ ਪੰਨਾ - 6***

ਵਾਹਿਗੁਰੂ ਜੀ ਦੀ ਦਰਗਾਹ ਵਿਚ ਅਨੇਕਾਂ ਅਤੇ ਅਸੰਖਾਂ ਉਸਦੇ ਗੁਣ ਗਾਉਣ ਵਾਲੇ ਹਨ। ਪ੍ਰਕ੍ਰਿਤੀ ਦੇ ਸਾਰੇ ਤੱਤ ਉਸਦੀ ਮਹਿਮਾਂ ਨੂੰ ਗਾ ਰਹੇ ਹਨ। ਚਿਤ੍ਰਗੁਪਤ ਜੋ ਹਰ ਜੀਵ ਦਾ ਹਿਸਾਬ ਕਿਤਾਬ ਰਖਦੇ ਹਨ। ਧਰਮਰਾਜੇ ਸਮੇਤ ਈਸ਼ਰ, ਬ੍ਰਹਮਾ, ਦੇਵੀ, ਦੇਵਤੇ ਸਾਰੇ ਉਸ ਦੇ ਗੁਣ ਅਨੇਕ ਤਰੀਕਿਆਂ ਨਾਲ ਗਾ ਰਹੇ ਹਨ। ਸਮਾਧੀਆਂ ਦੇ ਵਿਚ ਸਥਿਤ ਹੋਏ ਸਿੱਧ ਲੋਕ, ਜਤੀ ਸਤੀ, ਉਹ ਯੋਧੇ ਜਿਨ੍ਹਾਂ ਨੇ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਅਤੇ ਆਸੁਰੀ ਸੰਪਰਦਾ ਨੂੰ ਜਿੱਤ ਲਿਆ, ਕਰਨੀ ਕਮਾਈ ਵਾਲੇ ਵਿਦਵਾਨ, ਵੱਡੇ-ਵੱਡੇ ਰਿਸ਼ੀ ਮੁਨੀ ਵੇਦਾਂ ਸਮੇਤ ਜੁਗਾਂ ਜੁਗਾਂਤਰਾਂ ਤੋਂ ਗੱਲਾਂ ਕਰ ਰਹੇ ਹਨ। ਮਨ ਨੂੰ ਮੋਹਣ ਵਾਲੀਆਂ ਮੋਹਣੀਆਂ, ਸੁਰਗ, ਧਰਤੀ ਅਤੇ ਅਕਾਸ਼, ਬੇਅੰਤ ਅਵਿਅਕਤ ਰੂਹਾਂ, 68 ਤੀਰਥਾਂ ਦੇ ਦੇਵਤੇ ਪੈਦਾ ਕੀਤੇ ਹੋਏ ਰਤਨਾਂ ਦੀ ਖੂਬਸੂਰਤੀ ਤੀਰਥਾਂ ਸਮੇਤ, ਵੱਡੇ-ਵੱਡੇ ਯੋਧੇ ਮਹਾਂਬਲੀ ਸੂਰਮੇ, ਚਾਰੇ ਖਾਣੀਆਂ, ਸਾਰੇ ਖੰਡ ਬ੍ਰਹਿਮੰਡ ਮੰਡਲ ਉਸ ਦੀ ਮਹਿਮਾਂ ਨੂੰ ਆਪਣੇ-ਆਪਣੇ ਢੰਗ ਨਾਲ ਗਾ ਰਹੇ ਹਨ। ਜੇ ਇਹ ਕਹਿ ਦੇਈਏ ਕਿ ਸਾਰਿਆਂ ਵਿਚ ਇਕੋ ਸ਼ਬਦ ਧੁਨ ਪਰੀਪੂਰਨ ਹੈ ਜਿਸ ਨੂੰ ਪੰਚ ਸ਼ਬਦ ਧੁਨ ਆਖਿਆ ਜਾਂਦਾ ਹੈ ਜਿਸ ਨੂੰ ਅੱਖਰਾਂ ਦੇ ਵਿਚ '੧ਓ' ਕਹਿ ਕੇ ਵਰਣਨ ਕੀਤਾ ਹੈ, ਉਸ ਧੁਨੀ ਰਾਹੀਂ ਦ੍ਰਿਸ਼ਟ ਅਦ੍ਰਿਸ਼ਟ ਜੜ੍ਹ ਜੰਗਮ ਕੁਦਰਤ ਦੀ ਹਰ ਸ਼ਕਤੀ ਇਸ ਦਰ ਤੇ ਗਾ ਰਹੀ ਹੈ, ਕਿੰਨੇ ਕੁ ਗਾ ਰਹੇ ਹਨ, ਇਸ ਦਾ ਕੋਈ ਵੀ ਅੰਦਾਜ਼ਾ ਨਹੀਂ ਲਾ ਸਕਦਾ। ਵਾਹਿਗੁਰੂ ਜੀ ਸਦਾ ਹੀ ਆਪਣੀ ਅਨੰਤ ਮਹਿਮਾ ਵਿਚ ਸਥਿਤ ਹਨ, ਬੇਅੰਤ ਕਿਸਮਾਂ ਬੇਅੰਤ ਜਿਨਸਾਂ ਦੀ ਉਤਪਤੀ ਕਰਕੇ ਆਪ ਵੇਖ ਰਿਹਾ ਹੈ ਜੋ ਉਸ ਨੂੰ ਭਾਉਂਦਾ ਹੈ ਉਸ ਦਾ ਕਰੜਾ ਹੁਕਮ ਉਸ ਦੀ ਕਾਰ ਕਮਾਉਂਦਾ ਹੈ। ਉਸ ਨਾਲ ਮੇਲ ਕਰਕੇ ਹੀ ਕੂੜ ਦੀ ਕੰਧ ਟੁੱਟ ਸਕਦੀ ਹੈ। ਇਸ ਤਰ੍ਹਾਂ ਅੱਖਰਾਂ ਵਿਚ ਉਸ ਦੀ ਮਹਿਮਾ ਅਤੇ ਉਸ ਦੇ ਸਥਾਨ ਨੂੰ ਪ੍ਰਗਟ ਕਰਨਾ ਪ੍ਰਕ੍ਰਿਤਕ ਯਤਨ ਹੈ, ਬੁੱਧੀ ਦਾ ਤਰਲਾ ਹੈ ਪਰ ਜਿਸ ਨੇ ਦੇਖ ਲਿਆ ਹੈ ਉਸ ਕੋਲ ਅੱਖਰ ਨਹੀਂ ਹੈ ਕਿ ਕੁਝ ਉਸ ਦੇ ਬਾਰੇ ਕਹਿ ਸਕੇ ਅਤੇ ਉਹ ਅਨਹਤ ਧੁਨ ਦੇ ਪਿਆਰ ਵਿਚ ਰੰਗਿਆ ਜਾਂਦਾ ਹੈ, ਰਤਿਆ ਜਾਂਦਾ ਹੈ, ਉਸ ਵਰਗਾ ਹੀ ਹੋ ਜਾਂਦਾ ਹੈ। ਸੁਣਿਆ ਦਸਿਆ ਜਾ ਹੀ ਨਹੀਂ ਸਕਦਾ, ਇਹ ਤਾਂ ਖੇਲ੍ਹ ਹੀ ਹੋ ਰਿਹਾ ਇਹ ਖੇਲ੍ਹ ਦੇ ਦੋਹੀਂ ਪਾਸੀ ਉਹ ਆਪ ਹੀ ਹੈ ਜਾਂ ਐਉਂ ਕਹਿ ਲਓ ਜਾਦੂਗਰ ਦੀ ਸ਼ਕਤੀ ਵਾਂਗੂੰ ਖੇਲ੍ਹ ਹੁੰਦੀ ਪ੍ਰਤੀਤ ਦੇ ਰਹੀ ਹੈ -

***ਬਾਜੀਗਰਿ ਜੈਸੇ ਬਾਜੀ ਪਾਈ॥ ਨਾਨਾ ਰੂਪ ਭੇਖ ਦਿਖਲਾਈ॥***
***ਸਾਂਗੁ ਉਤਾਰਿ ਥੰਮਿਓ ਪਾਸਾਰਾ॥ ਤਬ ਏਕੋ ਏਕੰਕਾਰਾ॥***
***ਕਵਨ ਰੂਪ ਦ੍ਰਿਸਟਿਓ ਬਿਨਸਾਇਓ॥ ਕਤਹਿ ਗਇਓ ਉਹੁ ਕਤ ਤੇ ਆਇਓ॥***
***ਜਲ ਤੇ ਊਠਹਿ ਅਨਿਕ ਤਰੰਗਾ॥ ਕਨਿਕ ਭੂਖਨ ਕੀਨੇ ਬਹੁ ਰੰਗਾ॥***
***ਬੀਜੁ ਬੀਜਿ ਦੇਖਿਓ ਬਹੁ ਪਰਕਾਰਾ॥ ਫਲ ਪਾਕੇ ਤੇ ਏਕੰਕਾਰਾ॥***
***ਸਹਸ ਘਟਾ ਮਹਿ ਏਕੁ ਆਕਾਸੁ॥ ਘਟ ਫੂਟੇ ਤੇ ਓਹੀ ਪ੍ਰਗਾਸੁ॥***
***ਭਰਮ ਲੋਭ ਮੋਹ ਮਾਇਆ ਵਿਕਾਰ॥ ਭ੍ਰਮ ਛੂਟੇ ਤੇ ਏਕੰਕਾਰ॥***
***ਓਹੁ ਅਬਿਨਾਸੀ ਬਿਨਸਤ ਨਾਹੀ॥ ਨਾ ਕੋ ਆਵੈ ਨਾ ਕੋ ਜਾਹੀ॥***
***ਗੁਰਿ ਪੂਰੈ ਹਉਮੈ ਮਲੁ ਧੋਈ॥ ਕਹੁ ਨਾਨਕ ਮੇਰੀ ਪਰਮ ਗਤਿ ਹੋਈ॥***
***ਪੰਨਾ - 736***

ਸੋ ਇਹ ਇਕ ਭਾਵ ਅਤੇ ਅਭਾਵ, ਅੱਖਰ ਅਤੇ ਅਨਖਸ਼ਰ ਦੀ ਪ੍ਰਕ੍ਰਿਆ ਨੂੰ ਕੌਣ ਗਾ ਸਕਦਾ ਹੈ, ਕੌਣ ਹੈ ਜੋ ਸਚਖੰਡ ਬਾਰੇ ਕਹਿ ਸਕੇ ਕਿਉਂਕਿ ਉਹ ਸਰਬ ਥਾਂ ਪਸਰਿਆ ਹੋਇਆ ਖੰਡ ਸਭ ਦੇ ਅੰਦਰ

ਹੁੰਦਾ ਹੋਇਆ ਵੀ ਅਤਿ ਸੂਖਸ਼ਮ ਹੋਣ ਕਰਕੇ ਸਰੀਰਕ ਪੰਜ ਇੰਦ੍ਰੀਆਂ ਦੀ ਸੂਝ ਤੋਂ ਬਹੁਤ ਅਗਾਹਾਂ ਹੈ। ਜੇ ਇਸ ਨੂੰ ਹੋਰ ਵਧੇਰੇ ਸਮਝ ਕੇ ਦਸ ਲੈਣ ਦਾ ਯਤਨ ਕਰਨਾ ਹੈ ਤਾਂ ਇਥੇ ਇਕ ਅਨੁਭਵ ਉਚੀ ਉਡਾਰੀ ਦਾ ਅਨੁਭਵ ਦਸ ਦੇਣਾ ਕੁਥਾਹ ਨਹੀਂ ਹੋਵੇਗਾ।

ਉਸ ਦਾ ਪਿਛੋਕੜ ਇਉਂ ਹੈ ਕਿ ਪੰਜਾਬ ਦੇ ਇਕ ਪਹਾੜ ਦੇ ਦੋ ਮਹਾਰਾਜੇ ਅਤਿ ਉਚ ਕੋਟੀ ਦੇ ਗੁਰਮੁਖ ਸਨ। ਭਾਈ ਤਿਲੋਕੇ ਵਾਂਗੂੰ ਹੀ ਪਰਮ ਪਦ ਵਿਚ ਵਾਸ ਰੱਖਣ ਵਾਲੇ ਪਰਉਪਕਾਰ ਕਮਾਉਂਦਿਆਂ ਯੁੱਧ ਵਿਚ ਸ਼ਹੀਦ ਹੋ ਜਾਂਦੇ ਹਨ ਕਿਉਂਕਿ ਅਵਸਥਾ ਬਹੁਤ ਉਚੀ ਸੀ ਅਤੇ ਉਹ ਆਪਨੀ ਰਾਣੀ ਜਿਸਦਾ ਨਾਮ ਰਾਜ ਸੀ ਉਸ ਨੂੰ ਠੀਕ ਉਸੇ ਤਰ੍ਹਾਂ ਨਾਲ ਉਚੀਆਂ ਅਵਸਥਾ ਦੀ ਗਿਆਤ ਕਰਾਉਂਦੇ ਸਨ ਜਿਵੇਂ ਭਾਈ ਤਿਲੋਕਾ ਜੀ ਰਾਜਕੁਮਾਰੀ ਨੂੰ ਕਰਾ ਰਹੇ ਸਨ। ਉਹ ਜਦੋਂ ਚੜ੍ਹਾਈ ਕਰ ਗਏ ਤਾਂ ਰਾਣੀ ਰਾਜ ਨੂੰ ਬਿਰਹੋਂ ਸਹਿਣਾ ਔਖਾ ਹੋ ਗਿਆ। ਖੁਦਕਸ਼ੀ ਉਹ ਕਰ ਨਹੀਂ ਸਕਦੀ ਕਿਉਂਕਿ ਉਸ ਗੁਰਮੁਖ ਨੇ ਰਸਤਾ ਦਸ ਦਿਤਾ ਸੀ ਅਤੇ ਕਹਿ ਦਿਤਾ ਸੀ ਕਿ ਤੂੰ ਮੇਰੇ ਸਰੀਰ ਨਾਲ ਪਿਆਰ ਨਾ ਕਰ, ਮੇਰਾ ਵਾਸਾ ਸਦਾ ਹੀ ਸਚਖੰਡ ਵਿਚ ਹੀ ਹੁੰਦਾ ਹੈ ਭਾਵੇਂ ਸੰਸਾਰ ਵਿਚ ਮੈਂ ਕਾਰਜ ਕਰ ਰਿਹਾ ਹਾਂ। ਜੇ ਤੂੰ ਮੇਰੇ ਸਰੀਰ ਛੱਡਣ ਤੋਂ ਬਾਅਦ ਮੇਰੇ ਤਕ ਪਹੁੰਚਣਾ ਚਾਹੁੰਦੀ ਹੈਂ ਤਾਂ ਤੈਨੂੰ ਖਾਸ ਸੰਜਮ ਵਿਚ ਜੀਵਨ ਬਿਤਾਉਣਾ ਪਵੇਗਾ। ਉਸ ਦੇ ਸਰੀਰ ਛੱਡਣ ਤੋਂ ਬਾਦ ਰਾਣੀ ਬਹੁਤ ਵਿਰਲਾਪ ਕਰਦੀ ਹੈ, ਉਹ ਵਿਛੜੀ ਰੂਹ ਨੇ ਆਪਣੇ ਪ੍ਰੀਤਮ ਪ੍ਰਤੀ ਐਸੇ ਵੈਣ ਪਾਏ ਕਿ ਜਿਵੇਂ ਰਾਣੀ ਬੈਰਾਗ ਵਿਚ ਰੁੜੀ ਹੋਈ ਹੈ ਪੜ੍ਹਨ ਵਾਲਾ ਵੀ ਰੁੜ੍ਹ ਜਾਂਦਾ ਹੈ। 24 ਘੰਟੇ ਸਾਰੇ ਰਾਜਸੀ ਕੰਮ ਕਾਰ ਛੱਡ ਕੇ ਇਕੋ ਧੁਨ ਲਗੀ ਰਹਿੰਦੀ ਹੈ ਕਿ ਮੈਂ ਆਪਣੇ ਪ੍ਰੀਤਮ ਪਿਆਰੇ ਨੂੰ ਟੋਲ ਲਵਾਂ ਕਿਉਂਕਿ ਉਹ ਕਾਲ ਤੋਂ ਉਪਰ ਸੀ ਉਸ ਦੀ ਹੋਂਦ ਸਦੀਵੀ ਹੈ ਪਰ ਮੈਨੂੰ ਦਿਸ ਨਹੀਂ ਰਿਹਾ। ਇਸ ਕਰਕੇ ਉਹ ਬਹੁਤ ਤਰਲੇ ਲੈਂਦੀ ਹੈ, ਬੈਰਾਗ ਕਹਿਰਾਂ ਦਾ ਹੈ ਪਰ ਅਜੇ ਤੱਤ ਬੇਤੇ ਮਹਾਂਪੁਰਸ਼ ਗੁਰਮੁਖ ਦਾ ਮਿਲਾਪ ਨਾ ਹੋਣ ਕਰਕੇ ਰਾਹ ਨਹੀਂ ਲੱਭ ਰਿਹਾ। ਉਹ ਇਨ੍ਹਾਂ ਵਹਿਣਾਂ ਵਿਚ ਪਈ ਸੰਸਾਰ ਤੋਂ ਬੇਸੁਧ ਹੋ ਜਾਂਦੀ ਹੈ। ਉਸ ਦੀਆਂ ਅੰਦਰਲੀਆਂ ਸ਼ਕਤੀਆਂ ਇਕੱਠੀਆਂ ਹੋ ਕੇ ਹੰਭਲਾ ਮਾਰਦੀਆਂ ਹਨ ਅਤੇ ਉਸ ਦੀ ਸੁਰਤ ਨੂੰ ਇਕ ਉਡਾਰੀ ਵਿਚ ਅਤਿ ਉਚਾ ਲੈ ਜਾਂਦੀਆਂ ਹਨ ਜਿਸਨੂੰ ਭਾਈ ਸਾਹਿਬ ਡਾ: ਵੀਰ ਸਿੰਘ ਜੀ ਨੇ ਬਹੁਤ ਸੁੰਦਰ ਅੱਖਰਾਂ ਦੀ ਪੁਸ਼ਾਕ ਪਹਿਨਾਅ ਕੇ ਬਹੁਤ ਸੋਹਣਾ ਲਿਖਣ ਦਾ ਯਤਨ ਕੀਤਾ ਹੈ। ਉਸ ਨੂੰ ਜੇ ਮੈਂ ਆਪਣੇ ਅੱਖਰਾਂ ਵਿਚ ਬਣਾ ਕੇ ਦੱਸਾਂ ਤਾਂ ਅਧੂਰਾ ਰਹਿ ਜਾਣਾ ਹੈ। ਕਿਉਂਕਿ ਜਿਸ ਅਵਸਥਾ ਵਿਚ ਉਨ੍ਹਾਂ ਨੂੰ ਇਸ ਨੂੰ ਰੂਪਮਾਨ ਕਰਨ ਦਾ ਯਤਨ ਕੀਤਾ ਹੈ ਉਹ ਇਕ ਬਹੁਤ ਹੀ ਗਹਿਰੀ ਚੁਪ ਦੀ ਅਵਸਥਾ ਹੈ, ਮਹਾਨ ਮੌਨ ਹੈ, ਜਿਥੋਂ ਇਹ ਰੂਪ ਦੀਆਂ ਲਹਿਰਾਂ ਕਲਮ ਰਾਹੀਂ ਰੂਪਮਾਨ ਹੋਈਆਂ। ਸੋ ਉਸੇ ਤਰ੍ਹਾਂ ਹੇਠਾਂ ਲਿਖਿਆ ਜਾ ਰਿਹਾ ਹੈ। ਉਸ ਨੂੰ ਇਕ ਰੂਹ ਮਿਲ ਜਾਂਦੀ ਹੈ ਜਿਸ ਦੀ ਪਹੁੰਚ ਉਸ ਅਦਿਸ ਦੇਸ਼ ਵਿਚ, ਥਰਥਰਾਹਟ ਦੇ ਤਰਵਾਂ ਮਾਰਦੇ ਜਿਉਂਦੇ ਜਾਗਦੇ ਦੇਸ਼ ਵਿਚ ਹੋਣ ਕਰਕੇ ਉਸ ਨੂੰ ਉਸ ਉਡਾਰੀ ਵਿਚ ਸਚਖੰਡ ਤਕ ਲੈ ਜਾਂਦੀ ਹੈ -

## ਉਡਾਰੀ

***ਮਾਤਾ ਦਾ ਇਹ ਵਾਕ ਸੁਣ ਕੇ ਆਖਦੀ:-***
***'ਅੰਮੀ, ਨਹੀਓਂ ਵੱਸ ਮੇਰੇ ਕੁੱਝ ਬੀ।***
***'ਸੁਣ ਕੇ ਸਭ ਵਿਰਤਾਂਤ ਬੀਤਾ ਅੱਜ ਜੋ,***
***'ਆਪ ਤੁਸੀਂ ਲੌ ਦੇਖ ਮੇਰੀ ਬੇਵਸੀ।***
***'ਸੂਰਜ ਅੱਜ ਤ੍ਰਿਪੈਰ੍ਹ ਢਲਿਆ ਮਾਉਂ ਜੀ!***
***'ਨੀਵਾਂ ਨੀਵਾਂ ਹੋਇ ਪੱਛੋਂ ਡੁੱਬਿਆ***
***'ਲੱਥਾਂ ਦਿਹੁੰ ਬੀ ਨਾਲ ਸੂਰਜ ਲੱਥਿਆਂ।***
***'ਦੋਵੇਂ ਪੱਛੋਂ ਓਟ ਮਾਨੋਂ ਜਾ ਲੁਕੇ***
***'ਚਉਬਾਰੇ ਨਿਜ ਬੈਠ ਮੈਂ ਸਾਂ ਦੇਖਦੀ***
***'ਸ਼ਹੁਬਾਰੀ ਦੇ ਰਾਹ ਕੌਤਕ ਏਸਨੂੰ।***

'ਸੂਰਜ ਨੂੰ ਇਉਂ ਦੇਖ ਉਹਲੇ ਹੋਂਵਦਾ,
'ਦਿਨ ਨੂੰ ਛਿਪਦਾ ਨਾਲ; ਸੋਚ ਵਿਚਾਰ ਕੇ,
'ਧੌਲਰ-ਇਕ ਘਬਰਾਇ ਹਿਰਦੇ ਉੱਠਿਆ,
'ਗਮ ਦੀ ਆਈ ਸੋਚ ਜਿਨ ਸਮਝਾਇਆ :-
ਦਿਹੁੰ ਦਾ ਕਾਰਣ ਸੀਗ ਸੂਰਜ ਸੋਹਿਣਾ
'ਜਦ ਸੂਰਜ ਹੈ ਆਪ ਛਿਪਿਆ ਜੱਗ ਤੋਂ
'ਦਿਨ ਬੀ ਛਿਪਿਆ ਨਾਲ ਕਾਰਣ ਆਪਣੇ।
'ਸੂਰਜ ਜਦੋਂ ਅਧਾਰ ਛਿਪਿਆ ਦੇਸ਼ ਤੋਂ
'ਦਿਨ ਜੋ ਸੀਗ ਅਧੇਯ ਛਿਪਿਆ ਨਾਲ ਹੀ!
'ਤਿਉਂ ਸੂਰਜ ਦੇ ਵਾਙ ਰਾਣਾ ਆਪ ਸੀ
'ਮੈਂ ਤਿਸਦੇ ਸਾਂ ਨਾਲ ਦਿਨ ਦੇ ਵਾਂਗਰੇ।
'ਹੁਣ ਜਦ ਛਿਪਿਆ ਕੰਤ ਉਸ ਦੇ ਨਾਲ ਹੀ
'ਛਿਪਣਾ ਹੈਸੀ ਜੋਗ ਮੈਨੂੰ ਨਾਰ ਨੂੰ।
'ਓਹ ਸੀਗਾ ਆਧਾਰ ਮੈਂ ਆਧੇਯ ਸੀ:
'ਜਦ ਛਿਪਿਆ ਆਧਾਰ ਨਾਲ ਅਧੇਯ ਮੈਂ
'ਕਯੋਂ ਨਾ ਛਿਪੀਆਂ ਹਾਇ? -ਕਯੋਂ ਹਾਂ ਜੀਂਵਦੀ?
ਅਣਹੋਣੀ ਇਹ ਗੱਲ ਕੀਕੂੰ ਹੋ ਗਈ,
ਸੂਰਜ ਆਥਣ ਨਾਲ ਦਿਨ ਨਹਿੰ ਆਥਿਆ:
-ਰਾਣੇ ਜੀ ਦੇ ਨਾਲ ਮੈਂ ਨਾ ਕਯੋਂ ਗਈ?
ਇਉਂ ਆਈ ਜੋ ਯਾਦ, ਪਿਛਲੇ ਰੰਗ ਦੀ,
ਥਰਰ ਥਰਰ ਥਰਰਾਇ ਕੰਬਯਾ ਕਾਲਜਾ,
ਉੱਛਲਿਆ ਕਰ ਜੋਰ ਜਾਇ ਨ ਸਾਂਭਿਆ
ਉਠਿਆ ਇੱਕ ਉਬਾਲ ਚੜ੍ਹ ਗਯਾ ਸੀਸ ਨੂੰ,
ਉੱਥੋਂ ਪਾਣੀ ਹੋਇ ਲੱਥਾ ਹੇਠ ਨੂੰ,
ਨੈਣੋਂ ਮੋਲ੍ਹੇ ਧਾਰ ਹੋਕੇ ਵੱਸਿਆ।
ਰੋ ਰੋ ਹੋਇ ਨਿਢਾਲ ਲੰਮੀ ਪੈ ਗਈ,
ਦਿਲ ਸਿਮਟੀ ਜਜ਼ਾ ਨਾਲ ਛਾਈ ਮੂਰਛਾ।
ਪਾਸ ਨ ਹੋਸੀ ਕੋਇ, ਕਿਸੇ ਨ ਦੇਖਿਆ
ਮੈਨੂੰ ਨਾ ਸੀ ਹੋਸ਼ ਕੀ ਕੁਝ ਹੋ ਰਿਹਾ
'ਵਿਚ ਮੂਰਛਾ ਮਾਉਂ! ਜੋ ਮੈਂ ਦੇਖਿਆ
ਸੋ ਕੁਝ ਐਦਾਂ ਸੀਗ, ਸੁਣ ਲੈ ਕੰਨ ਦੇ:-
ਮੈਂ ਜਾਤਾ ਛਡ ਦੇਹ ਨਿਕਲੀ ਬਾਰ੍ਹ ਹਾਂ,
'ਨਿਕਲ ਚਲੀ ਹਾਂ ਉਡ ਉਪਰ ਵਾਰ ਨੂੰ,
ਨਿਕਲ ਉਡਦੀ ਜਾਇ ਗੁੱਡੀ ਅੰਬਰੀਂ।
ਉੱਤੋਂ ਤੱਕਾਂ ਹੇਠ ਸਾਰੇ ਦੇਸ ਨੂੰ,
ਧੌਲਰ ਤੇ ਰਣਵਾਸ - ਸਾਰੇ ਮਹਲ ਨੂੰ,
ਬਨ, ਬੇਲੇ ਤੇ ਬ੍ਰਿੱਛ, ਨਦੀ, ਸਮਾਧ ਨੂੰ,
ਬਾਗ, ਬਗੀਚੇ ਨਾਲ ਨੌਕਰ, ਚਾਕਰਾਂ,
ਦਾਸ, ਦਾਸੀਆਂ, ਮਾਉਂ! ਵਿੱਚੇ ਤੁੱਧ ਨੂੰ;
ਅਪਣਾ ਦੇਹੀ ਬੁੱਤ ਪਿਆ ਜੁ ਧੌਲਰੇ;

ਸਾਰੇ ਦੇਖਾਂ ਸਾਫ, ਪੰਛੀ ਵਾਕਰੇ
  ਜੋ ਉਡਦਾ ਅਸਮਾਨ ਹੇਠਾਂ ਤੱਕਦਾ।
ਅਤਿ ਅਚਰਜ ਮੈਂ ਹੋਇ ਦੇਖਾਂ ਆਪ ਨੂੰ;-
  ਇਹ ਕੀ ਵਰਤਯਾ ਖੇਲ? ਕਿੱਥੇ ਆ ਗਈ?
ਦੇਹੀ ਪਈ ਬਿਹੋਸ਼! ਮੈਂ ਹਾਂ ਜਾਗਦੀ!
  ਹੌਲੀ ਫੁੱਲੋਂ ਵੱਧ ਹਲਕੀ ਪੌਣ ਤੋਂ,
ਚਮਕਾਂ ਹੀਰੇ ਵਾਂਙ ਨਿਰਮਲ ਹੋ ਰਹੀ:
  ਉਡਦੀ ਜਾਵਾਂ ਆਪ ਅਪਨੇ ਆਪ ਹੀ।
ਫਿਰ ਦੇਖਾਂ ਚਉਫੇਰ ਛਾਇਆ ਤੇਜ ਹੈ,
  ਮਿੱਠਾ ਜਿਦ੍ਹਾ ਪ੍ਰਕਾਸ਼ ਬਿਜਲਯੋਂ ਸੋਹਿਣਾ,
ਅਖ ਚੁੰਧਿਆਵੇ ਨਾਹਿੰ, ਸਗੋਂ ਸੁਹਾਵਣਾ।
  ਫਿਰ ਓਥੇ ਇਕ ਪੌਣ ਹਲਕੀ ਅੱਤ ਦੀ
ਸੂਖਮ ਵਾਙ ਅਕਾਸ਼ ਪਾਵੇ ਜੱਫੀਆਂ।
  ਏ ਵਗਦੀ ਇਕ ਵੇਗ ਵਰਗਾ ਵਾਉ ਨਾ:
ਥਰਥਰਾਟ ਜਿਉਂ ਖਾਇ ਕੋਈ ਤਾਰ ਹੈ,
  ਤਿੱਕੁਰ ਸੀ ਥਰਰਾਟ ਇਸਦਾ ਵੇਗ ਜੋ।
ਇਹ ਲੱਗੇ ਮੈਂ ਨਾਲ, ਅੰਦਰ ਬਾਹਰੇ
  ਆਵੇ ਜਾਇ ਸੁਖੈਨ, ਜਫੀਆਂ ਪਾਂਵਦਾ।
ਜਦ ਮੈਂ ਉੱਚੀ ਉੱਡ ਬਹੁੜੀ ਜੀ ਚੜ੍ਹੀ,
  ਦਿੱਸਣ ਵਿੱਚ ਪ੍ਰਕਾਸ਼ ਏਸ ਅਕਾਸ਼ ਦੇ
ਲੱਖਾਂ ਕ੍ਰੋੜਾਂ ਜੰਤ ਮੈਨੂੰ ਲੱਗ ਪੈ,
  ਤਾਰੀਆਂ ਮੇਰੇ ਵਾਙ ਲੈ ਰਹੇ ਅੰਬਰੀਂ।
ਕੀਕੁਰ ਕਰਾਂ ਬਿਆਨ ਇਨ੍ਹਾਂ ਦੇ ਰੂਪ ਦਾ,
  ਦੁਨੀਆਂ ਦੀ ਸੁਹਣੱਪ ਏਨ੍ਹਾਂ ਸਾਮ੍ਹਣੇ
ਸੀਗੀ ਕਾਈ ਮੈਲ ਜਿੱਕੁਰ ਹੋਂਵਦੀ।
  ਏ ਸਨ ਸਭ ਪਰਸੰਨ, ਹਸਮੁਖ ਕੌਲ ਜਯੋਂ;
ਕਰਦੇ ਫਿਰਦੇ ਕੇਲ ਮੌਜਾਂ ਮਾਣਦੇ।
  ਏਹਨਾਂ ਵਿਚੋਂ ਇੱਕ ਸੁੰਦਰ ਸੋਹਿਣੀ
ਨੱਠੀ ਦੂਰੋਂ ਆਇ ਮੈਂ ਵਲ ਧਾਉਂਦੀ,
  ਆਕੇ ਲੀਤਯੁਸ ਪਾਇ ਘੁਟ ਗਲਵੱਕੜੀ।
ਕਰਦੀ ਐਦਾਂ ਪਯਾਰ, ਭੈਣਾਂ ਕਰਦੀਆਂ।
ਭੈਣੋਂ ਬੀ ਉਹ ਵੱਧ, ਅਪਨੇ ਆਪ ਦਾ
  ਦੂਜਾ ਅੱਧਾ ਭਾਗ ਮੈਨੂੰ ਜਾਪਦੀ।
ਉਸਦੇ ਮਿਲਿਆਂ ਠੰਢ ਮੈਨੂੰ ਪਾ ਗਈ;
  ਪਰ ਸ੍ਵਾਮੀ ਦੀ ਯਾਦ ਮੇਰੇ ਨਾਲ ਸੀ।
ਦਰਦਣ ਇਸਨੂੰ ਵੇਖ ਟੁੰਬਯਾ ਯਾਦ ਨੇ,
  ਮੈਥੋਂ ਰਿਹਾ ਨ ਜਾਇ ਬਾਝੋਂ ਪੁੱਛਿਆਂ।
ਆਖਾਂ ਦੋ ਹਥ ਜੋੜ:-"ਸਜਨੀ ਪਯਾਰੀਏ!
  "ਤੈਨੂੰ ਪਤਾ ਤੇ ਹੋਗ ਮੇਰੇ ਸੰਤ ਦਾ,
ਵਸਦੇ ਕਿਹੜੇ ਲੋਕ -ਕਿੱਥੇ ਆਟਿਕੇ?"

ਸੁਣਕੇ, ਬੋਲੀ ਓਹ ਕਹਿੰਦੀ, ‘‘ਭੈਣ ਜੀ,
‘‘ਓ ਵੱਸਣ ਸਚਖੰਡ -ਵਿੱਚ ਸਰੂਪ ਦੇ,
ਕਹਿੰਦੇ ਜਿਸ ਨਿਰਬਾਣ ਪਦ ਨਿਰੰਕਾਰ ਦਾ,
ਸਾਰੇ ਜਿਸਦਾ ਥਾਉਂ - ਕੇਂਦਰ ਜਗਤ ਜੋ।
ਹੈ ਉਹ ਥਾਉਂ ਅਥਾਉਂ ਪਰ ਸਭ ਥਾਉਂ ਹੈ।
ਭਗਤੀ ਨਿਭੀ ਅਨਿੰਨ ਤੇਰੇ ਕੰਤ ਦੀ,
ਵਸਕੇ ਵਿਚ ਇਸ ਜੱਗ ਸੁੱਚਾ ਓ ਗਿਆ,
ਲੱਗਣ ਦਿੱਤਾ ਦਾਗ ਇੱਕ ਨ ਓਸਨੇ
ਆਤਮ ਅਪਨੇ ਜੋਗ-ਨਿਰਮਲ ਰੱਖਿਆ।
ਫਿਰ ਕਰਦਾ ਉਪਕਾਰ ਛੱਡੀ ਕਾਮਨਾ
ਹੁਕਮ ਜਾਣ ਕੇ ਓਹ। ਫਿਰ ਉਨ੍ਹ ਜਾਣਿਆਂ-
ਬਲੀਦਾਨ ਹੈ ‘‘ਦੇਹ’’ ‘ਮੇਰੀ’, ‘ਮੈਂ’’ ਸਭੀ;
ਇਸਦਾ ਕਰਨਾ ਹੋਮ -ਹਉਮੈਂ ਵਾਰਨੀ;
ਵਾਰਾ ਫੇਰਾ ਏਹ ਕਰਨਾ ਆਪਣਾ।
ਖਾਲਕ ਵਿੱਚ ਧਿਆਨ ਲਿਵ ਨੂੰ ਧਾਰਕੇ,
ਸੱਚਾ ਕਰ ਕੇ ਪਜ਼ਾਰ ਖਲਕਤ ਨਾਲ ਓ,
ਕਮਲ ਵਾਂਙ ਨਿਰਲੇਪ ਰਹਿੰਦਾ ਖਲਕ ਤੋਂ
ਖ਼ਾਲਕ ਰੂਪ ਵਿਚਾਲ ਵਾਸਾ ਪਾ ਗਿਆ।
ਉੱਥੇ ਵਸਦਾ ਨਿੱਤ ਸਦਾ ਅਨੰਦ ਹੈ।’’
ਹੋ ਅਚਰਜ ਹੈਰਾਨ ਫਿਰ ਮੈਂ ਪੁੱਛਿਆ:
ਕਿੱਥੇ ਹੈ ਉਹ ਦੇਸ਼? ਕਿੰਨੀ ਦੂਰ ਹੈ
ਐਸ ਥਾਉਂ ਤੋਂ ਹੋਰ? ਕਿਹੜੀ ਲਾਂਭ ਹੈ?’’
ਖਿੜ ਖਿੜ ਹੱਸੀ ਓਹ ਕਹਿੰਦੀ, ‘‘ਭੈਣ ਜੀ!
‘‘ਦੁਨੀਆਂ ਦੇ ਵੱਸ ਤੂੰ ਤਾਂ ਹੈਂ ਪੜ੍ਹੀ
‘‘ਜਪੁਜੀ ਬਾਣੀ ਆਪ, -ਮੰਤਰ ਰੱਬ ਦਾ?
ਕੀ ਉਸਦੇ ਸਭ ਭੇਤ ਸਮਝੇ ਤੂੰ ਨਹੀਂ?
ਹੋਸੀ ਤੈਨੂੰ ਯਾਦ ਪੌੜੀ ਸੈਂਤਵੀਂ,
ਲੈ ਮੈਂ ਦਿਆਂ ਸੁਣਾਇ ਸਮਝੀਂ ਭੇਤ ਨੂੰ:-
ਸਚ ਖੰਡਿ ਵਸੈ ਨਿਰੰਕਾਰੁ॥
ਕਰਿ ਕਰਿ ਵੇਖੈ ਨਦਰਿ ਨਿਹਾਲ॥
ਤਿਥੈ ਖੰਡ ਮੰਡਲ ਵਰਭੰਡ॥
ਜੇ ਕੋ ਕਥੈ ਤ ਅੰਤ ਨ ਅੰਤ॥
ਤਿਥੈ ਲੋਅ ਲੋਅ ਆਕਾਰ॥
ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥
ਵੇਖੈ ਵਿਗਸੈ ਕਰਿ ਵੀਚਾਰ॥
ਨਾਨਕ ਕਥਨਾ ਕਰੜਾ ਸਾਰੁ॥ ੩੭॥
‘‘ਦੇਖ, ਗੁਰੂ ਜੀ ਵਾਕ ਕੀ ਹਨ ਆਖਦੇ:
ਕਰੜਾ ਜਿੱਕੁਰ ਸਾਰ ਕਥਨਾ ਓਸਦਾ,
ਆਖਨ ਸਕਦਾ ਕੋਇ, ਸਮਝ ਨ ਆਂਵਦੀ
ਜੇ ਕੋ ਦੇਹ ਸੁਣਾਇ ਕਿਰਪਾ ਧਾਰ ਕੇ;

ਦੇਖਣ ਹੀ ਪਰਵਾਨ ਉਸਦਾ ਪਜਾਰੀਏ!
ਸੁਣਿਆਂ ਸਮਝਣ ਆਇ ਕਹਿਣਾ ਸੌਖ ਨਾ।"
ਦੋਵੇਂ ਹਥ ਮੈਂ ਜੋੜ ਕੀਤੀ ਬੇਨਤੀ :
ਗੁਰੂ ਦੁਹਾਈ ਘੱਤ ਪਾਵਾਂ ਵਾਸਤਾ,
ਦਰਸ਼ਨ ਦੇਹ ਕਰਾਇ ਸੁੰਦਰ ਦੇਸ ਦਾ
ਜਿੱਥੇ ਦੇਖਾਂ ਕੰਤ ਸਿਰ ਦਾ ਤਾਜ ਮੈਂ।"
ਸੁਣ ਕੇ ਮੇਰੇ ਵਾਕ ਚਿਹਰਾ ਵੱਟਿਆ,
ਸ਼ਰਮ ਖਾਇ ਚੁਪ ਧਾਰ ਤੱਕੀ ਹੇਠ ਨੂੰ,
ਫਿਰ ਉੱਪਰ ਨੂੰ ਦੇਖ ਆਖੇ, "ਭੈਣ ਜੀ!
ਉੱਥੇ ਪਹੁੰਚ ਨ ਸੌਖ, ਨਾ ਹੀਂ ਖੇਡ ਹੈ।
ਪਰ ਆ ਮੇਰੇ ਨਾਲ ਤਾਂਘਾਂ ਵਾਲੀਏ!
ਜਿਥੋਂ ਤਾਈਂ ਪਹੁੰਚ ਮੇਰੀ ਹੋ ਸਕੂ,
'ਲੈ ਚਲਦੀ ਹਾਂ ਨਾਲ ਓਥੋਂ ਤੀਕ ਮੈਂ।
ਇਉਂ ਕਹਿੰਦੀ ਓ ਹੋਰ ਉਡੀ ਉਪਰੇ
ਮੈਨੂੰ ਲੈ ਕੇ ਨਾਲ ਅਪਣੇ ਆਸਰੇ।
ਤ੍ਰਿੱਖੇ ਉੱਡਣ ਬਾਦ ਥਾਂ ਇਕ ਆ ਗਿਆ,
ਸੁੰਦਰ ਤੇ ਰਮਣੀਕ, ਸੋਭਾ ਕੀ ਕਹਾਂ!
ਚਮਕੇ ਵਾਙ ਬਲੌਰ ਧਰਤੀ ਏਸਦੀ,
ਬਨ, ਬ੍ਰਿਛ ਅਚਰਜ ਰੰਗ ਸੂਖਮ ਰੂਪ ਦੇ;
ਫਲ ਤੇ ਫੁੱਲ ਅਪਾਰ ਪਰ ਸਭ ਸੂਖਮੰ:
ਸ੍ਰਿਸ਼ਟੀ ਹੋਰੋ ਰੰਗ, ਰਚਨਾ ਹੋਰ ਸੀ।
ਮੂੰਹੋਂ ਸਕਾਂ ਨ ਆਖ, ਦੇਖੀ ਸੀ ਨਹੀਂ,
ਸੁਣੀ ਨ ਐਸੀ ਸੀਗ ਪਹਿਲੇ ਮੈਂ ਕਦੇ।
ਸਾਰੇ ਖੁਸ਼ੀ ਦਿਸੰਨ ਮੰਗਲ ਗਾਂਵਦੇ,
ਕਿਸੇ ਨ ਮੱਥੇ ਵੱਟ, ਤੀਉੜੀ ਨਾ ਕਿਸੇ,
ਭਰਵੱਟੇ ਤੇ ਨਾਹਿੰ ਬੈਠੀ ਚਿੰਤ ਸੀ।
ਸਭ ਆਨੰਦ ਅਨੰਦ ਹਸਦੇ ਖੇਡਦੇ,
ਸਾਨੂੰ ਖਿੜਦੇ ਵੇਖ, ਮਿਲਦੇ, ਪਜਾਰਦੇ
ਨਾਲੇ ਕਰਦੇ ਢੇਰ ਆਗਤ ਭਾਗਤਾਂ।
ਏਥੇ ਵਰਤਜਾ ਹੋਰ ਕੌਤਕ ਪੌਂਚ੍ਰਿਆਂ -
-ਸਾਡੀ ਸੂਖਮ ਦੇਹ ਪਲਟੀ ਸੀ ਗਈ-
ਹੋ ਅਤਿ ਸੂਖਮ ਹੋਰ ਬਹੁਤ ਪ੍ਰਕਾਸ਼ਦੀ;
ਸਮਝ, ਬੁੱਧ, ਬਲ, ਜੋਰ ਹੋਇਆ ਵੱਧ ਸੀ।
ਸੋਚਣ ਦੀ ਸੀ ਡੇਰ ਜੋ ਕੁਝ ਏਸ ਥਾਂ,
ਸੋਈਓ ਰਚਿਆ ਜਾਇ ਅੱਖਾਂ ਸਾਮ੍ਹਣੇ।
ਖੁਸ਼ੀ ਏਸ ਥਾਂ ਓਹ ਕਹੀ ਨ ਜਾਇ ਜੋ।
ਭਜਨ ਬਹੁਤ ਇਸ ਥਾਉਂ, ਪ੍ਰੇਮ ਅਮੁੱਲਵਾਂ।
ਜਿੱਥੋਂ ਪਹਿਲੇ ਉੱਡ ਮੈਂ ਓ ਸਾਂ ਗਏ
ਉਸ ਤੋਂ ਏਥੇ ਵੱਧ ਪ੍ਰਕਾਸ਼ ਸੁਹਾਉ ਸੀ।
ਐਸਾ ਸੁਹਣਾ ਦੇਸ ਜਾਂ ਮੈਂ ਦੇਖਿਆ

ਹਿਰਦੇ ਆਸਾ-ਜੋਸ਼ ਮੇਰੇ ਉੱਠਿਆ
ਏਥੇ ਪਤੀ ਸੁਜਾਨ ਮੈਨੂੰ ਮਿਲ ਪਊ।
ਫੁਰਨਾ ਮੇਰਾ ਦੇਖ ਬੋਲੀ ਭੈਣ ਓ :-
ਤੇਰਾ ਮੀਤ ਸੁਜਾਨ ਐਥੋਂ ਦੂਰ ਹੈ।
ਏ ਹੈ ਗਯਾਨ ਸੁ ਖੰਡ -ਮਨ ਦਾ ਥਾਉਂ ਹੈ:
ਸਮਝ ਨ ਹੈ ਇਕ ਠੌਰ -ਵ੍ਯਾਪਯਾ ਸਾਰੜੇ।"
ਮੈਂ ਉਸਦੇ ਇਹ ਵਾਕ ਸਮਝ ਨ ਸੀ ਸਕੀ।
ਫਿਰ ਉਸਨੇ ਏ ਪਾਠ ਕੀਤਾ ਪ੍ਰੇਮ ਦਾ:-
ਗਿਆਨ ਖੰਡ ਕਾ ਆਖਹੁ ਕਰਮੁ॥
ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ੍ਹ ਮਹੇਸ॥
ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ॥
ਕੇਤੀਆ ਕਰਮ ਭੂਮੀ ਮੇਰ ਕੇਤ ਕੇਤੇ ਧੂ ਉਪਦੇਸ॥
ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਧੂ ਉਪਦੇਸ॥
ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ॥
ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ॥
ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ॥
ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ॥
ਗਿਆਨ ਖੰਡ ਮਹਿ ਗਿਆਨੁ ਪਰਚੰਡੁ॥
ਤਿਥੈ ਨਾਦ ਬਿਨੋਦ ਕੋਡ ਅਨੰਦ॥ ਪੰਨਾ - 7
ਏਸ ਉਚਾਰਣ ਨਾਲ -ਇਸ ਵਿਚ ਜੋ ਕਿਹਾ
ਸਾਰਾ ਰੂਪ ਅਨੂਪ ਦੋਹਾਂ ਭਾਂਤ ਦਾ-
ਦਿੱਸ ਪਿਆ ਤੇ ਨਾਲ ਮੈਂ ਬੀ ਹੋ ਗਈ
ਓਨ੍ਹਾਂ ਵਰਗੀ ਇੱਕ, ਸੂਖਮ ਰੂਪ ਦੀ:
ਕੀਕਰ ਕਹਾਂ ਬਨਾਇ ਜਾਚ ਨ ਆਂਵਦੀ।
ਸਾਰੇ ਸਨਗੇ ਆਪ ਜਾਣਨਹਾਰ ਏ,-
ਗਯਾਨ ਇਨ੍ਹਾਂ ਵਿਚਕਾਰ ਸੀ ਬਹੁ ਮੁੱਲਵਾਂ।
ਟਿਕੇ ਰੂਪ ਮਨ, ਮਾਉਂ! ਸਾਰੇ ਜਾਪਦੇ।
ਰਹਿਤ ਕਾਮਨਾ ਓਹ, ਪਾਵਨ ਰੂਪ ਸੇ,
ਬਲ ਬੁਧ ਨਾਲ ਸੁਹਾਉ ਵਿਚ ਆਨੰਦ ਦੇ।
ਖੱਡ ਕਾਲ ਦੀ ਏਹ ਮੇਲਣ ਜਾਣਦੇ;
ਵਿੱਥ' ਕਿ ਆਖੋ 'ਦੇਸ਼' ਜਾਣਨ ਭੇਤ ਏ।
ਧਾਰਨ ਸੁੰਦਰ ਰੂਪ ਰੂਪ ਅਰੂਪਵੇਂ,
ਮਿਲੇ ਜਗਤ ਦੇ ਨਾਲ ਜਗਤੋਂ ਵੱਖਰੇ।
ਆਖਾਂ ਕੀ ਮੈਂ ਓਹੁ ਅਸਲੀ ਹਾਲ ਤੋਂ
ਹੋਰੋਂ ਲੈ ਕੇ ਭਾਵ ਬਣਦਾ ਹੋਰ ਹੈ।
ਤਾਂਤੇ ਅਗਲਾ ਹਾਲ ਦਿਆਂ ਸੁਣਾਇ ਮੈਂ।
ਮਾਰ ਉਡਾਰੀ ਫੇਰ ਏਥੋਂ ਉੱਡੀਆਂ।
ਸੂਖਮ ਤਰਲ ਜੁ ਦੇਹ ਮੇਰੀ, ਮਾਉਂ! ਸੀ।
ਹੁਣ ਪਲਟੀ ਓ ਹੋਰ ਸੂਖਮ ਹੋ ਗਈ,
ਆਨੰਦਮਯ ਬੀ ਵੱਧ, ਵੱਧ ਤੇਜੱਸਵੀ।

ਪਹੁੰਚੇ ਸਾਂ ਇਕ ਥਾਉਂ ਉਸ ਤੋਂ ਸੋਹਿਣੇ।
ਪੌਣ ਕਿ ਕਹੋ ਅਕਾਸ਼ ਉਸ ਤੋਂ ਸੂਖਮੰ
ਏਥੇ ਸੀ ਕੁਈ ਚੀਜ਼ ਜਾਣਾਂ ਮੈਂ ਨਹੀਂ।
ਸੁੰਦਰ ਸੀ ਏ ਥਾਉਂ, ਜਾਣੋਂ ਮੈਂ ਸੁੰਦ੍ਰਤਾ
ਏਥੋਂ ਜਨਮ ਸੁ ਧਾਰ ਜਾਂਦੀ ਹੋਰ ਥੇ।
ਮੰਗਲ, ਕਹੋ ਅਨੰਦ, ਮੌਜਾਂ ਪਜਾਰੀਆਂ
ਖਿੜੀਆਂ ਵਾਂਗ ਗੁਲਾਬ ਆਪੇ ਏਸ ਥਾਂ।
ਲੋਕੀ ਕਹਿਣ ਬਿਕੁੰਠ -ਪਰ ਉਹ ਚੀਜ ਕੀ।
ਇਕ ਇਕ ਏਥੇ ਜੀਵ ਰਚੇ ਬਿਕੁੰਠ ਹੈ।
ਪ੍ਰੇਮ ਅਵਸਥਾ ਵੱਧ ਏਥੇ ਬ੍ਹਹਤ ਸੀ,
ਪਜਾਰਿਆਂ ਸੰਦੇ ਮੇਲ ਦਿੱਸਣ ਏਸ ਥਾਂ,
ਘਾੜਤ ਬਹੁਤ ਅਨੂਪ ਘੜੀਏ ਏਸ ਥਾਂ,
ਬਾਣੀ ਸੂਖਮ ਅੱਤਿ ਸੂਖਮ ਫੁਰਨਿਓਂ
ਏਥੇ ਧਾਰੇ ਰੂਪ ਬਹੁਤ ਅਨੂਪਮੰ।
ਘੜੀਆਂ ਜਾਣੀ' ਇਸ ਥਾਉਂ ਉਹ ਉਹ ਘਾੜਤਾਂ
ਉਪਕਾਰੀ, ਸੁਖਦਾਇ, ਗਜਾਨ ਸਰੂਪ ਜੋ।
ਸੁਰਤ, ਮੱਤ, ਮਨ, ਬੁੱਧ, ਸੁਧਿ ਸਭ ਏਸ ਥਾਂ
ਘੜੀਆਂ, ਅੰਮੀ! ਜਾਣ, ਆਖ ਨ ਮੈਂ ਸਕਾਂ।
ਏਥੇ ਕਹਿੰਦੀ ਭੈਣ - "ਕੈਸਾ ਲੋਕ ਹੈ?
"ਨਾਹੀਂ ਜਾਣੀ ਲੋਕ ਖੂੰਜੇ ਹੈ ਕਿਸੇ
ਗਤੀ ਅਚਰਜ ਅਨੂਪ ਸਰਬ ਵਿਆਪ ਹੈ।"
ਸਮਝ ਨ ਆਈ ਮੂਲ ਮੈਨੂੰ ਏਸ ਦੀ।
ਫਿਰ ਇਕ ਸ਼ਬਦ ਅਲਾਪ ਓਥੇ ਹੋ ਪਿਆ।
ਉਹ ਸੀ ਅਚਰਜ ਰਾਗ ਮਗਨ ਕਰਾਂਵਦਾ।
ਮੈਂ ਸੁਣਿਆ ਉਹ ਮਾਉਂ, ਜਪੁਜੀ ਵਾਕ ਸੀ-
ਸਰਮ ਖੰਡ ਕੀ ਬਾਣੀ ਰੂਪੁ॥
ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ॥
ਤਾਕੀਆ ਗਲਾ ਕਥੀਆ ਨਾ ਜਾਹਿ॥
ਜੇ ਕੋ ਕਹੈ ਪਿਛੈ ਪਛੁਤਾਇ॥
ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥
ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ॥
ਜੋ ਕੁਝ ਇਸਦਾ ਭਾਵ ਰੂਪ ਅਰੂਪ ਹੋ
ਉੱਥੇ ਦਿੱਸੇ ਸਾਫ, ਤਦ ਮੈਂ ਸੋਚਿਆਃ-
ਏਥੇ ਮੇਰਾ ਕੰਤ ਪ੍ਰੀਤਮ ਹੋਇਗਾ।"
ਫੁਰਨਾ ਮੈਨੂੰ ਏਹ ਫੁਰਦੇ ਸਾਰ ਹੀ
ਬੋਲੀ ਮੇਰੀ ਭੈਣ ਮੈਂ ਵਲ ਤੱਕ ਕੇਃ-
ਫੁਰਨਾ ਤੇਰਾ ਆਪ ਏਸੇ ਥਾਉਂ ਤੇ
ਰਚ ਪਜਾਰੇ ਦਾ ਰੂਪ ਤੈਨੂੰ ਦੱਸ ਸੀ,
ਪਰ ਵਸਦਾ ਨਹਿਂ ਓਹ ਪਜਾਰੀ, ਏਸ ਥਾਂ।
ਘਾੜਤ ਬਹੁਤ ਅਨੂਪ ਘੜੀਏ ਏਸ ਥਾਂ

ਤੂੰ ਘੜ ਸਕਸੇਂ ਆਪ ਜੋ ਕੁਝ ਚਾਹਿੰ ਤੂੰ।
ਲੈ ਫੁਰਨੇ ਨੂੰ ਰੋਕ ਅੱਗੇ ਚੱਲੀਏ।''
ਡਾਢੇ ਸੁਹਣੇ ਲੋਕ ਵਸਦੇ ਏਸ ਥਾਂ
ਸੁਹਣਾ ਕਰ ਸਤਿਕਾਰ ਭਰਿਆ ਪ੍ਰੇਮ ਦਾ
ਦਿੱਤਾ ਸਾਨੂੰ ਤੋਰ ਅਪਨੇ ਦੇਸ ਤੋਂ।
ਦੋਵੇਂ ਉਡੀਆਂ ਫੇਰ ਉਚੀਆਂ ਹੋਰ ਬੀ
ਸਰਮ ਖੰਡ' ਵਿਚ ਦੇਹ ਸਾਡੀ ਸੀ ਬਣੀ
ਉਹ ਬਦਲੀ ਹੁਣ ਹੋਰ ਹੋਈ ਸੂਖਮੰ,
ਅਤਿ ਸੂਖਮ ਉਹ ਹੋਇ ਲਗੇ ਵਿਦੇਹ ਸੀ;
ਭਾਸੇ ਰੂਪ ਨ ਰੰਗ ਪਰ ਅਤਿ ਤੇਜ ਮੈ।
ਏਸ ਰੂਪ ਵਿਚ ਆਇ ਪਹੁੰਚੇ ਹੋਰ ਥਾਂ।
ਏਥੋਂ ਦਾ ਕੀ ਹਾਲ ਦੱਸਾਂ ਖੋਲ੍ਹਕੇ:
ਐਸਾ ਏਥੇ ਤੇਜ ਜਿਸਦੇ ਸਾਮ੍ਹਣੇ
ਪਹਿਲੇ ਸਾਰੇ ਤੇਜ ਦਿਸਦੇ ਮਾਤ ਸੇ।
ਆਤਮ-ਜ਼ੋਰ ਅਪਾਰ ਹੱਦੋਂ ਲੰਘਿਆ
ਏਥੇ ਕਰਦਾ ਵਾਸ ਸ਼ਕਤੀ ਵਾਲੜਾ।
ਜੋਧ ਮਹਾਂਬਲਿ ਸੂਰ ਵਸਦੇ ਏਸ ਥਾਂ
ਵਿੱਚ ਜਿਨ੍ਹਾਂ ਭਰਪੂਰ ਸਾਈਂ ਆਪ ਸੀ
ਸੁੰਦਰਤਾ ਅਤਿ ਤੀਕ ਪਹੁੰਚੀ ਏਸ ਥਾਂ,
ਰੂਪ ਅਕੱਥ ਅਪਾਰ ਲਸਦਾ ਦਿੱਸਦਾ।
ਮੌਤ ਨ ਸਕਦੀ ਪਾਇ ਫੇਰਾ ਏਸ ਥਾਂ;
ਸੱਚ ਫਿਰੇ ਪਰਧਾਨ ਕਿਹਾ ਨ ਜਾਇ ਜੋ।
ਸਰਗੁਣ ਤੋਂ ਹੈ ਪਾਰ ਮਾਨੋ ਲੋਕ ਏ
ਨਿਰਗੁਣ ਤੋਂ ਹੈ ਹੇਠ ਪਹਿਲਾ ਪੈਰ ਏ;
ਜੋ ਕੁਝ ਸੀ ਇਸ ਥਾਉਂ ਉਸਦਾ ਰੂਪ ਨਾ,
ਫਿਰ ਪਰ ਨਹੀਂ ਅਰੂਪ -ਰੂਪ ਅਰੂਪ ਸੀ।
ਕਰਮਖੰਡ' ਇਸ ਨਾਉਂ ਦਸਿਆ ਭੈਣ ਨੇ।
ਬਖਸ਼ਿਸ਼ ਫਜ਼ਲ ਅਪਾਰ ਬਰਖਾ ਵਾਕੁਰੇ
ਵਸਦਾ ਸੀ ਇਸ ਥਾਉਂ ਨਿੱਝਰ ਧਾਰ ਹੋ।
ਭਗਤੀ ਦੇ ਸਿਰਮੌਰ ਰੱਤੇ ਪ੍ਰੇਮ ਜੋ
ਵਸਦੇ ਸਨ ਇਸ ਲੋਕ ਸੁੰਦਰ ਅੱਤ ਦੇ:
ਕਰਦੇ ਪ੍ਰਭੂ ਨੂੰ ਪਯਾਰ ਲੇਖਯੋਂ ਪਾਰ ਹੋ।
ਮਿਟੇ ਜਿਨ੍ਹਾਂ ਸਿਰ ਲੇਖ ਹੁਏ ਅਲੇਖਵੇਂ
ਵਸਦੇ ਸੇ ਇਸ ਥਾਉਂ ਸੁੰਦਰ ਸੋਹਿਣੇ।
ਸਾਈਂ ਦਿੱਤੇ ਆਖ ਜਿਹੜੇ "ਆਪਣੇ",
ਜੋ ਸਾਈਂ ਦੇ ਦ੍ਵਾਰ ਰੱਤੇ ਪ੍ਰੇਮ ਦੇ
ਸਾਈਂ-ਸੁਜਸ ਅਪਾਰ ਕਰਦੇ ਸੇ ਰਹੇ।
ਸੱਚਾ ਸਦਾ ਅਨੰਦ ਧੋਖਯੋਂ ਰਹਤਵਾਂ,
ਨਿਰਮਲ ਤੇ ਨਿਰਦ੍ਵੰਦ ਪੂਰਨ ਮੌਜ ਦਾ
ਏਥੇ ਕਰਦਾ ਵਾਸ: ਮੇਰੀ ਅੰਮੀਏ!

ਟਿੱਕੀ ਸੂਰਜ ਦੁਆਲ ਜਿੱਕੁਰ ਤੇਜ ਦੀ
ਮੰਡਲ ਭਾਸੇ ਵੱਖ ਜੁੜਿਆ ਨਾਲ ਹੀ
ਦੇਵੇ ਹੈ ਝਲਕਾਰ ਤਿੱਕੁਰ ਲੋਕ ਏ
ਅਗਲੇ ਖੰਡ ਉਦਾਲ ਡਲ੍ਹਕਾਂ ਮਾਰਦਾ
ਰਹਬਰ ਮੇਰੀ ਭੈਣ ਮੈਨੂੰ ਦੱਸਿਆ।
ਆਖਣ ਲੱਗੀ "ਰਾਜ! ਸੁਣ ਮੈਂ ਜੋ ਕਹਾਂ।"
ਜੋ ਉਸ ਆਖ੍ਯਾ ਮਾਉਂ! ਜਪੁਜੀ ਪਾਠ ਸੀ :-
ਕਰਮ ਖੰਡ ਕੀ ਬਾਣੀ ਜੋਰੁ॥
ਤਿਥੈ ਹੋਰੁ ਨ ਕੋਈ ਹੋਰੁ॥
ਤਿਥੈ ਜੋਧ ਮਹਾ ਬਲ ਸੂਰ॥
ਤਿਨ ਮਹਿ ਰਾਮੁ ਰਹਿਆ ਭਰਪੂਰ॥
ਤਿਥੈ ਸੀਤੋ ਸੀਤਾ ਮਹਿਮਾ ਮਾਹਿ॥
ਤਾ ਕੇ ਰੂਪ ਨ ਕਥਨੇ ਜਾਹਿ॥
ਜਿਨਕੈ ਰਾਮੁ ਵਸੈ ਮਨ ਮਾਹਿ॥
ਤਿਥੈ ਭਗਤ ਵਸਹਿ ਕੇ ਲੋਅ॥
ਕਰਹਿ ਅਨੰਦੁ ਸਚਾ ਮਨਿ ਸੋਇ॥

ਇਹ ਕੁਝ ਮੂੰਹੋਂ ਬੋਲ ਕਹਿੰਦੀ ਫੇਰ ਓਃ
ਕਾਲ, ਦੇਸ ਦੀ ਕੈਦ ਵਿੱਥਾਂ ਹੱਦ ਦੀ
ਘੇਰ ਰਹੀ ਇਸ ਥਾਉਂ ਜਾਣੀਂ ਨਾ ਸਖੀ!
ਏਹ ਹੈ ਸਰਬਵਿਆਪ - ਸਾਰੇ ਪੂਰਿਆ,
ਇੱਕ ਦੇਸ ਨਾ ਏਹ, ਰਹੀਂ ਸੁਚੇਤ ਤੂੰ।"
ਪਰ ਅੰਮੀ! ਮੈਂ ਹਾਇ ਸਮਝੀ ਭੇਤ ਨਾ
ਕੀ ਕਹਿੰਦੀ ਸੀ ਓਹ ਸਜਨੀ ਸੱਚ ਦੀ।
ਪਰ ਸੀ ਓਥੇ ਸੁੱਖ ਹੱਦੋਂ ਲੰਘਿਆ।
ਫੁਰਨੇ ਤੋਂ ਬੀ ਘੱਟ ਇਕ ਆਭਾਸ ਹੋ
ਲੰਘਿਆ ਹਿਰਦੇ ਭਾਵ ਸੂਖਮ ਮੇਰਿਓਂ,-
ਮਤ ਹੋਵੇ ਇਹ ਲੋਕ ਜਿੱਥੇ ਸੋਹਿਣਾ
ਮੇਰਾ ਪ੍ਰੀਤਮ ਆਣ ਭਾਗ ਲਗਾ ਰਿਹਾ।
ਪਰ ਫੁਰਨੇ ਨੇ ਰੂਪ ਹਿਰਦੇ ਮੈਂ ਅਜੇ
ਧਾਰਯਾ ਸੀ ਨਾ ਠੀਕ ਬੋਲੀ ਉਹ ਸਖੀ :-
ਰੋਕ ਰਿਦੇ ਨੂੰ ਭੈਣ! ਨਾਹਿੰ ਤ ਆਵਸੀ
ਏਥੇ ਫੁਰਦੇ ਸਾਰ ਤੇਰਾ ਕੰਤ ਓ।
ਪਰ ਏ ਕਰਨੀ ਬਾਤ ਤੈਨੂੰ ਨਾ ਬਣੇ।
ਉਸਦਾ ਸਖੀ! ਨਿਵਾਸ ਸੱਚੇ ਖੰਡ ਹੈ।
ਮਾਯਾ ਦਾ ਪਰਭਾਵ ਪਿੱਛੇ ਰ੍ਹੈ ਗਿਆ
ਮਾਯਾ ਮੁਸ਼ਕ ਨ ਰੇਖ ਏਥੇ ਜਾਣ ਤੂੰ।
ਜੋ ਪੌਂਚ੍ਯਾ ਇਸਥਾਉਂ ਅੱਗੇ ਜਾਂਵਦਾ,
ਮੁੜ ਪਿੱਛੇ ਨਾ ਜਾਇ,-ਬਖਸ਼ਸ਼ ਲੋਕ ਏ।
ਪਿੱਛੇ ਪਿੱਛੇ ਥਾਉਂ ਦੇਖੇ ਜੋ ਤੁਸਾਂ
ਓਥੋਂ ਹੇਠਾਂ ਜਾਣ ਸਕਦਾ ਹੋਇ ਸੀ।

ਇਹ ਤੇ ਅਗਲਾ ਲੋਕ ਦੋਵੇਂ ਇੱਕ ਨੇ,
ਜੁੜੇ ਮਿਲੇ ਹਨ ਨਾਲ ਸਖੀਏ ਦੇਖ ਲੈ।
ਖਿਰ ਹੈ ਪਾਰ ਬ੍ਰੱਹਮ ਸੇਵਕ ਹੋ ਗਏ
ਖਿਰ ਉਸ ਪਜਾਰੇ ਨਾਲ ਉਸ ਵਿਚ ਜਾ ਮਿਲੇ,
ਕੈ ਵਸਦੇ ਸਚ ਖੰਡ ਕੈ ਖਿਰ ਏਸ ਥਾਂ,
ਜਾਣੇ ਸਾਈਂ ਭੇਤ ਆਪਹਿ ਆਪਣੇ।
ਸੋ ਹੁਣ ਪਜਾਰੀ ਤਜਾਰ ਤਕੜੀ ਹੋਇਕੇ
ਅਦਬ ਪ੍ਰੇਮ ਦੇ ਨਾਲ ਆਪ ਸੁਆਰ ਕੇ
ਦੇਖ ਸਾਮ੍ਹਣੇ ਵੇਲ ਸੱਚੇ ਖੰਡ ਨੂੰ।''

## ਦਰਸ਼ਨ

ਰਾਜ ਕੌਰ ਇਹ ਆਖ ਪਾਸਾ ਪਰਤਿਆ,
ਬੈਠੀ ਸੀ ਹੁਣ ਤੀਕ ਕੁੱਛੜ-ਮਾਉਂ ਜੋ:
ਫਿਰ ਗਲਵਕੜੀ ਪਾਇ ਕੁਝ ਮੁਸਕਾਇਕੇ
ਕਹਿੰਦੀ:- 'ਆਗਜਾ ਦੇਹੁ ਮਾਤਾ ਪਜਾਰੀਏ!
'ਸਾਵਧਾਨ ਹੁਣ ਹੋਇ ਪੱਲਾ ਪਾ ਗਲੇ
ਮੂੰਹੋਂ ਕਰਾਂ ਉਚਾਰ ਅਗਲਾ ਹਾਲ ਮੈਂ:
ਲਈਏ ਹੋਰ ਬਣਾਇ ਬੈਠਕ ਅਦਬ ਦੀ।
ਡਾਢਾ ਹੈ ਉਹ ਹਾਲ ਤੇਜਾਂ ਵਾਲੜਾ,
ਅਤਿ ਭੈ ਅਦਬ ਸੁ ਨਾਲ ਕਹਿਣਾ ਚਾਹੀਏ:
ਸੁਣਨ ਬਣੇ ਭੈ ਨਾਲ ਅਦਬਾਂ ਨਾਲ ਓ।'
ਮਾਤਾ ਸੁਣ ਏ ਵਾਕ ਮਾਰੀ ਚੌਂਕੜੀ;
ਗਲ ਪੱਲਾ ਹਥ ਜੋੜ ਹਿਰਦੇ ਨਿੰਮ੍ਰਤਾ
ਬੈਠ ਗਈ ਸੀ ਕੋਲ ਅਦਬ ਸਰੂਪ ਹੋ।
ਜਿਵੇਂ ਅਦਬ ਦੇ ਨਾਲ ਬੈਠੀ ਰਾਜ ਸੀ!
ਹੁਣ ਖੁੱਲੇ ਬੁਲ੍ਹ ਸਿੱਪ ਨਿਕਲੇ ਵਾਕ ਏ-
ਸੁਣ ਹੇ ਪਜਾਰੀ ਮਾਉਂ! ਚੱਕੀ ਅੱਖ ਮੈਂ,
ਡਿੱਠਾ ਨੀਝ ਲਗਾਇ ਪਾਸੇ ਸਾਮ੍ਹਣੇ-
ਸੀ ਇਕ ਤੇਜ ਪ੍ਰਕਾਸ਼ -ਪੁੰਜ ਪ੍ਰਕਾਸ਼ ਦਾ-
ਬੇਹਦ ਅਗਮ ਅਥਾਹ ਪਾਰ ਉਰਾਰ ਨਾ,
ਝਲਕ ਡਲ੍ਹਕ ਚਮਕਾਰ ਜਾਇ ਨ ਝੱਲਿਆ;
ਲਹਿਰਾਂ ਖਾਵੇ ਐਉਂ ਕ੍ਰੋੜਾਂ ਬਿਜਲੀਆਂ
ਪੁੱਜ ਨ ਹੰਘਣ ਮੂਲ -ਹੋਣ ਨਿਕਾਰੀਆਂ;
ਦਮਕੇ ਦਿੱਸੇ ਸਾਫ ਮੈਨੂੰ ਸਾਮ੍ਹਣੇ।
ਚਾਨਣ ਇਹ ਨਾ ਸੀਗ ਜਿਹੜਾ ਦਿੱਸਦਾ
ਸਾਨੂੰ ਏਥੇ ਰੋਜ; ਉਹ ਵੰਨ ਹੋਰ ਦਾ।
ਖੋਲ੍ਹ ਕਹਾਂ ਕੀ ਹਾਲ ਜਾਇ ਨ ਦੱਸਿਆ
ਜੀਭ ਵਿੱਚ ਨਾ ਜ਼ੋਰ ਅੰਦਰ ਤਾਣ ਨਾਂ।
ਸਾਡੇ ਉਸਦੇ ਵਿੱਚ ਅਜਬ ਸੁਹਾਉ, ਮਾਂ!
ਸਮਝ ਅਕਲ ਤੋਂ ਦੂਰ, ਦਿੱਸੇ ਛਾਇਆ:
ਜਿੱਕੁਰ ਗਿਰਦ ਗੁਲਾਬ ਸੂਖਮ ਗੰਧ ਦਾ

ਛਾਇਆ ਰਹੇ ਸੁਹਾਉ, ਰਸੀਏ ਦੇਖਦੇ।
ਹੁਣ ਸੁਖ ਸਜਨੀ ਓਹ ਕਹਿੰਦੀ ਵਾਕ ਏ:-
ਇੱਥੋਂ ਤਾਈਂ ਪੌਂਚ ਮੇਰੀ ਹੋ ਸਕੀ
ਇਸ ਤੋਂ ਅੱਗੇ ਜਾਇ ਸਕਦੀ ਮੈਂ ਨਹੀਂ,
ਨਾਂ ਹੀ ਸਕਾਂ ਲਿਜਾਇ ਅੱਗੇ ਤੁੱਧ ਨੂੰ।
ਐਥੋਂ ਅੱਖਾਂ ਖੋਲ੍ਹ, ਨੀਝ ਲਗਾਇਕੇ
ਦੇਖ ਪਿਆਰਾ ਦੇਸ਼ ਅਪਣੇ ਕੰਤ ਦਾ:
ਦੇਖ ਤੇਜ ਦੀ ਵੱਲ, ਇਹ ਉਹ ਥਾਉਂ ਹੈ
ਜਿੱਥੇ ਸੂਰਤ ਸਿੰਘ ਜਾਕੇ ਵੱਸਿਆ।
ਇਹ ਹੈ ਸੱਚਾ ਖੰਡ ਮਾਯਾ ਰਹਿਤ ਹੈ;
ਆਤਮ ਸ੍ਵੱਛ ਨਿਰੋਲ 'ਨਾਤਮ (ਅਨਾਤਮ) ਕੁੱਝ ਨਾਂ।
ਇੱਥੇ ਪਹੁਚੇ ਓਹ - ਮਾਇਆ ਰਹਿਤ ਜੋ
ਮਨ ਬੁਧਿ ਚਿਤ ਹੰਕਾਰ ਚਾਰੇ ਅੰਤਰੇ,
ਕਾਰਨ, ਲਿੰਗ ਸਥੂਲ ਤਿੰਨੇ ਦੇਹੀਆਂ,
ਲੰਘ ਇਨ੍ਹਾਂ ਨੂੰ ਸ਼ੁੱਧ ਚੇਤਨ ਹੋਇਆ।
ਜਿਨ੍ਹੇਂ ਪਛਾਤਾ ਆਪ ਅਪਣਾ ਆਪ ਹੈ,
ਆਪ ਪਛਾਨਣ ਨਾਲ ਪਾਇਆ ਮੇਲ ਹੈ;-
ਜੁੜੇ ਮਿਲੇ ਇਕ ਹੋਇ ਰਹੇ ਨ ਵੱਖਰੇ,
ਉਹ ਪਹੁੰਚੇ ਇਸ ਥਾਉਂ - ਏ ਸਚ ਖੰਡ ਹੈ।
ਵਾਸਾ ਵਿੱਚ ਸਰੂਪ ਇਸ ਥਾਂ ਹੋਂਵਦਾ।
ਏਸ ਅਵਸਥਾ ਵਿੱਚ ਪਹੁੰਚੇ ਜੋ ਨਹੀਂ,
ਪਰ ਪਹੁੰਚੇ ਤੇ ਤੁੱਲ ਜੋ ਹਨ ਹੋ ਰਹੇ
ਹਾਂ, ਹਨ ਸੱਚੇ ਲੋਕ ਰੱਤੇ ਪ੍ਰੇਮ ਦੇ,
ਮਿਲੇ ਰੱਬ ਦੇ ਨਾਲ ਵਿਛੜਨ ਨਾ ਕਦੇ।
ਉਹਨਾਂ ਦੀ ਹੈ ਪੌਂਚ ਐਥੋਂ ਤੀਕਰੇ
ਐਥੋਂ ਕਦਮ ਅਗੇਰ ਧਰਦੇ ਓ ਨਹੀਂ।
ਪਰ ਇਹ ਬੀ ਹੈ ਲੋਕ ਮਿਲਿਆ ਓਸਨੂੰ।
ਓਸੇ ਦਾ ਹੈ ਰੰਗ ਏਥੇ ਪਸਰਿਆ।''
ਇਹ ਸੁਣ ਮੈਨੂੰ, ਮਾਇ! ਟੁੰਬਜਾ ਪ੍ਰੇਮ ਨੇ:
-ਪ੍ਰੇਮ ਅਵਸਥਾਂ ਵਿੱਚ ਲਹਿਰਾ ਪ੍ਰੇਮ ਨੇ
ਖਾਧਾ ਕਰਕੇ ਜ਼ੋਰ ਹੋਇ ਥਰ੍ਰਾਟ ਜਜੋਂ-
ਮੈਂ ਹੋ ਪ੍ਰੇਮ ਸੁਪ੍ਰੇਮ ਤੱਕਾਂ ਪ੍ਰੇਮ ਨੂੰ।
ਨਿਉਂ ਨਿਉਂ ਕਰਾਂ ਪ੍ਰਣਾਮ ਮੈਂ ਉਸ ਤੇਜ ਨੂੰ;
ਝੁਕ ਝੁਕ ਕਰਾਂ ਨਮਾਮ ਅਪਨੀ ਭੈਣ ਨੂੰ:
ਵਾਹ ਆਗੂ ਵਾਹ ਧੰਨ ਤੂੰ ਸਦ ਧੰਨ ਹੈਂ!
ਦਿੱਤਾ ਮੈਨੂੰ ਦੱਸ ਬੇਗਮ ਹੈ ਪੁਰਾ,
ਸ਼ੁਕਰ ਕਰਾਂ ਲਖ ਵੇਰ ਸ਼ੁਕਰ ਗੁਜ਼ਾਰਦੀ,
ਡਿੱਠਾ ਸ਼ਹਿਰ ਸੁਮੇਰ ਪਜਾਰੇ ਵਾਲੜਾ।
ਵਾਰੀ ਮੈਂ ਕੁਰਬਾਨ ਨਗਰੀ ਏਸ ਤੋਂ
ਜਿੱਥੇ ਢੋਲੇ ਜਾਇ ਡੇਰਾ ਘੱਤਿਆ।

ਚਉਖੰਨੀ ਬਲਿਹਾਰ ਤੈਥੋਂ ਸ਼ੈਰ੍ਹ ਵੇ!
ਦਿੱਤਾ ਜਿਨ ਬਿਸਰਾਮ ਮੇਰੇ ਮਿੱਤ੍ਰ ਨੂੰ।
ਵਾਰੇ ਵਾਰੇ ਜਾਉਂ ਐਸੇ ਦੇਸ਼ ਤੋਂ
ਸਾਈਂ ਸਿਰ ਦੇ ਤਾਜ ਜਿਥੇਂ ਜਾ ਟਿਕੇ।
ਹੈਵੇ ਸਗਲ ਪਵਿੱਤ ਜਿੱਥੇ ਕੰਤ ਹੈ।
ਸਦਕੇ ਜਾਵਾਂ ਨਿਤ ਐਸੇ ਖੰਡ ਤੋਂ
ਜੀ ਸੁਹਣੇ ਨੇ ਜਾਇ ਜਿੱਥੇ ਲਾ ਲਿਆ।
ਹੇ ਤੂੰ ਹੰਸ ਅਵਤਾਰ ਸਰਵਰ ਏਸ ਦੇ!
ਪਹੁੰਚਜੋਂ ਅਪਨੇ ਦੇਸ਼ ਹੰਸਾਂ ਵਿੱਚ ਆ।
ਕਰਨੈਂ ਮੌਜ ਅਨੰਦ ਅਪਨੇ ਦੇਸ਼ ਤੂੰ।
ਹੋਇਆ ਨਾਲ ਅਭੇਦ ਸਿਰਜਨਹਾਰ ਦੇ,
ਨਾਲੇ ਹੋਇ ਅਭੇਦ ਨਾਲ ਪਿਆਰਿਆਂ,
ਨਾਲੇ ਹੋਕੇ ਵੱਖ ਮਿਲਿਆ ਸਾਰਿਆਂ
ਮਾਣੇਂ ਮੌਜ ਅਪਾਰ ਬ੍ਰਹਮਾਨੰਦ ਦੀ।
ਵਾਹ ਵਾ ਏਹੋ ਠੀਕ ਤੇਰਾ ਦੇਸ ਹੈ;
ਪਾ ਉਮੰਗ ਉਪਕਾਰ ਏਥੋਂ ਤੂੰ ਤੁਰਜੋਂ
ਮਾਰ ਉਡਾਰੀ ਹੇਠ ਪਹੁੰਚਜੋਂ ਭੂਮਿ ਤੇ
ਕਰਨੇ ਹਿਤ ਉਪਕਾਰ ਸਾਰੇ ਜੱਗ ਦਾ।
ਜਿੱਥੇ ਵਸਦੇ ਕਾਗ, ਉੱਲੂ, ਲੂਮੜੀ,
'ਡੱਡੂ, ਪਾੜ੍ਹੇ, ਸ਼ੇਰ, ਸੱਪ, ਅਠੂਹਿਆਂ,
'ਬਗਲੇ; ਹੰਸ, ਸੁ ਮੋਰ, ਤੋਤੇ, ਕੋਇਲਾਂ,
'-ਵੱਸਣ ਕੋਲੋ ਕੋਲ ਰਹਿੰਦੇ ਗ੍ਵਾਂਢ ਹੀ
ਪਰ ਨਹਿੰ ਕਰਦੇ ਪਯਾਰ ਆਪੋ ਵਿੱਚ ਨੇ
ਇਕ ਦੂਜੇ ਨੂੰ ਖੋਹ ਰੋਜ਼ੀ ਤੋਰਦੇ।
ਗਉਂ ਨੂੰ ਰਖਦੇ ਮੁੱਖ ਧਰਤੀ ਵੱਸਦੇ;
ਗਉਂ ਦੇ ਬੱਧੇ ਸੱਭ ਲੀਕਾਂ ਕੱਢਦੇ
ਗਉਂ ਤੋਂ ਖਾਲੀ ਹੋਇ ਜਾਣਨ ਨਾ ਕਿਸੇ।
ਲੋੜ ਫਸੇ ਨੂੰ ਘੇਰ ਲਾਹਾ ਕੱਢਦੇ;
ਗਉਂ ਫਾਥੇ ਨੂੰ ਖੋਹ ਲਾਭ ਉਠਾਉਂਦੇ,
ਕਰਦੇ ਨਹੀਂ ਪਿਆਰ ਗਉਂ ਤੋਂ ਸੱਖਣਾ,
ਸ੍ਵਾਰਥ, ਗਰਜ਼ ਤਿਆਗ ਕਰਦੇ ਨਾਂ ਕਦੀ।
ਦੇਣੇ ਸੰਦਾ ਪਯਾਰ ਲੈਣਾ ਤਯਾਗ ਕੇ
ਕਰਦੇ ਕਦੀ ਨ ਏਹ ਸ੍ਵਾਰਥ ਕੁੱਠੜੇ।
ਐਸੀ ਨੀਚ; ਅਧੀਨ, ਧਰਮੋਂ ਸੱਖਣੀ
ਜਨਮਭੂਮਿ ਹੈ ਹਾਇ! ਮੇਰੀ ਨੀਚ ਦੀ,
ਜਿੱਥੇ ਆਕੇ ਆਪ ਧਰਮ ਪ੍ਰਚਾਰਿਆ।
ਤੁਸੀਂ ਹੰਸ-ਅਵਤਾਰ ਹੈਸੋ ਸੱਚ ਦੇ,
ਮੈਂ ਕਾਵਾਂ ਦੀ ਬੰਸ ਨੀਵੀਂ ਮੈਂ ਅਸਾਂ,
ਮੋਹੀ ਦੇਖ ਸਰੂਪ ਤੇਰਾ ਹੰਸ ਦਾ;
ਅਸਲਾ ਅਪਨਾ ਭੁੱਲ ਹੰਭਲਾ ਮਾਰਿਆ

ਕਿਵੇਂ ਪੌਂਚ੍ਹ ਮੈਂ ਜਾਊਂ ਤੇਰੀ ਪੌਂਚ੍ਹ ਨੂੰ।
ਕਿਰਲੀ ਸੀਗੀ ਜਾਤ, ਜੱਫਾ ਮਾਰਿਆ
ਚੰਦਨ ਦੇ ਸ਼ਹਤੀਰ ਮੂਰਖ ਮੱਤ ਮੈਂ।
ਧੰਨ ਹੰਸ ਅਵਤਾਰ! ਤੂੰ ਸਦ ਧੰਨ ਹੈਂ!
ਕਰਕੇ ਕਿਰਪਾ ਢੇਰ ਤਜ ਕੁਲ ਲਾਜ ਨੂੰ
ਕਿਰਤਾਰਥ ਕਰ ਲੀਨ ਨੀਚ ਅਜਾਨ ਮੈਂ।
ਪਰ ਮੈਂ ਮੂਰਖ ਅੱਤਿ ਸਮਝੀ ਨਾਂ ਰਤੀ।
ਸਾਂ ਮੈਂ ਕਾਲੀ ਬੰਬ, ਕਾਲੀ ਹੀ ਰਹੀ:
ਕੇਵਲ ਰੂਪ ਨਿਹਾਲ ਮੋਹੀ ਮੈਂ ਗਈ;
ਦੂਰ ਨ ਕੀਤੀ ਮੂਲ ਕਾਲਖ ਆਪਣੀ।
ਸਿੱਖੀ ਤੈਥੋਂ ਨਾਹਿੰ ਜਾਚ ਅਨੋਖੜੀ
ਦੁੱਧੋਂ ਪਾਣੀ ਅੱਡ ਕਰਨੇ ਵਾਲੜੀ।
ਤੂੰ ਲਾ ਜਤਨ ਅਪਾਰ ਮੈਨੂੰ ਜੋਗ ਦੇਂ;
ਮੈਂ ਜੋਗੋਂ ਹੋ ਦੂਰ ਰਹਾਂ ਅਜੋਗਵੀਂ।
ਮੈਂ ਸਾਕਤ ਸਾਂ ਢੀਠ ਕਾਲੀ ਕੰਬਲੀ;
ਸੀ ਮੇਰੇ ਵਿਚ ਚੁੱਕ ਦੋਸ ਨ ਸੀ ਤੁਸਾਂ;
ਰਹੀ ਪਜਾਰਦੀ ਦੇਹ, ਉੱਡੇ ਹੰਸ ਓ।
ਗਏ ਘਰਾਂ ਨੂੰ, ਛੱਡ ਕਾਗਾਂ ਦੇਸ ਨੂੰ।
ਹੰਸ ਹੰਸ ਦਾ ਮੇਲ ਹੰਸੀਂ ਜਾ ਮਿਲੇ।
ਰੋਂਦੇ ਰਹਿ ਗਏ ਕਾਊਂ ਕਰਮਾਂ ਆਪਣੇ।
ਹੰਸ ਕਾਊਂ ਦਾ ਮੇਲ ਕਦ ਤਕ ਨਿੱਭਦਾ:
ਮੂਰਖ ਹੁੰਦੇ ਕਾਊਂ ਅੰਮ੍ਰਿਤ-ਸਾਰ ਨਾ।
ਮੋਤੀ ਹੰਸਾਂ ਪਾਸ, ਅੰਮ੍ਰਿਤ ਦੇਂਵਦੇ।
"ਕਾਗਉ ਹੰਸ ਕਰੇਇ" ਗੁਰ ਸਮਰੱਥ ਹੈ।
"ਜਉ ਸਿਖਾਂ ਮੈਂ ਚੂਕ" ਸਤਿਗੁਰ ਕੀ ਕਰੇ?
ਸਭ ਅਉਗਣ ਮੈਂ ਵਿੱਚ ਤੂੰ ਨਿਰਦੋਸ ਸੈਂ:
ਗੁਣ ਤੇਰੇ ਤੋਂ ਹਾਇ! ਰਹੀ ਅਵੇਸਲੀ;
ਕਦਰ ਨ ਪਾਈ ਮੂਲ ਤੇਰੀ ਹੰਸ ਦੀ।
ਪਰ ਤੂੰ ਹੰਸ ਅਵਤਾਰ, ਛੱਡੀ ਮੂਲ ਨਾਂ
ਹੰਸਾਂ ਵਾਲੀ ਬਾਣ ਪਰਉਪਕਾਰ ਦੀ।
ਮੇਰੇ ਜਿਹੀ ਅਜਾਣ ਨਿਰਗੁਣ ਨੀਚ ਨੂੰ
ਅੰਧ ਕੂਪ ਤੋਂ ਖਿੱਚ ਸੱਦਜਾ ਏਸ ਥਾਂ;
ਕੀਤਾ ਦੂਰ ਅਨ੍ਹੇਰ ਬਖਸ਼ਜਾ ਚਾਨਣਾ,
ਦਿੱਤਾ ਸੱਭ ਦਿਖਾਲ ਲੁਕਿਆ ਭੇਤ ਜੋ।
ਇੱਥੇ ਹੀ ਨਾ ਬੱਸ ਅਪਣੇ ਦੇਸ ਦਾ
ਦਿੱਤਾ ਰੂਪ ਦਿਖਾਲ ਨੇੜੇ ਸੱਦ ਕੇ।
ਮੈਂ ਇਸ ਲਾਇਕ ਨਾਹਿੰ, ਪਰ ਤੂੰ ਧੰਨ ਹੈਂ!
ਸਭ ਵਡਿਆਈ ਤੁੱਧ, ਤੇਰੇ ਬਿਰਦ ਨੂੰ।
ਹੰਸਾਂ ਦੀ ਇਹ ਰੀਤ ਬਿਰਦ ਓ ਆਪਣਾ
ਸਦਾ ਨਿਬਾਹੁਣ, ਐਬ ਨਹੀਂ ਚਿਤਾਰਦੇ:

ਦੇਵਣ ਪਾਰ ਲੰਘਾਇ ਲੜ ਜਿਸ ਲਾਂਵਦੇ।
ਪਰ ਤੂੰ ਕੀਤਾ ਵੱਧ ਸਭ ਤੋਂ ਵੱਧਕੇ।
ਸਾਕਤ ਤਾਰੇ ਕੌਣ? ਕੋ ਸਮਰੱਥ ਨਾਂ,
ਸਾਕਤ ਕਰੇ ਕਦੀਕੁ? ਮੂਲੋਂ ਨਾਂ ਕਦੀ।
ਪਾਪੀ ਤਰੇ ਅਨੇਕ, ਖੋਟੇ ਸੈ ਬਚੇ,
ਸਾਕਤ ਤਰਯੋ ਨ ਕੋਇ, ਖੋਜੋ ਪੋਥੀਆਂ।
ਐਪਰ ਦੇਖੋ ਆਣ ਉੱਚਾ ਸੋਹਿਣਾ,
ਨਾਨਕ ਬਿਰਦ' ਅਨੂਪ ਅਚਰਜ ਅੱਤ ਦਾ।
ਪੈਦਾ ਕੀਤੇ ਹੰਸ ਐਸੇ ਏਸਨੇ
ਸਾਕਤ ਨੂੰ ਲੜ ਲਾਇ ਤੋੜ ਨਿਬਾਂਹੁਦੇ,
ਲੈਂਦੇ ਆਪ ਉਬਾਰ ਭਉ ਦੇ ਸਾਗਰੋਂ।
ਧੰਨ ਧੰਨ ਸਿਰਤਾਜ ਤੂੰ ਸਦ ਧੰਨ ਹੈਂ!
ਕਿੱਥੇ ਮੇਰੀ ਭੂਮਿ ਕਿੱਥੇ ਦੇਸ ਹੈ?
ਕਿੱਥੇ ਕਿਰਪਾ ਧਾਰ ਮੈਨੂੰ ਖਿੱਚਿਆ?
ਕਿਸਮੂੰਹ ਸ਼ੁਕਰ ਅਲਾਉਂ ਤੁੱਧ ਸਲਾਹੀਆਂ,
ਕਿਸ ਮੁਖ ਸ਼ੁਕਰ ਸੁਣਾਉਂ, ਜਸ ਕਿਸ ਮੁੱਖੜੇ।
ਇੱਥੇ ਬੀ ਪਰ ਪਹੁੰਚ ਅਸਲਾ ਆਪਣਾ
ਛੁਟਦਾ ਮੈਥੋਂ ਨਾਹਿੰ, ਦੱਸੋਂ ਕੀ ਕਰਾਂ?
ਫੁਰਨੇ ਫੁਰਦੇ, ਹਾਇ! ਸ਼ੁਕਰੋਂ ਬਾਹਿਰੇ।
ਕਰੋ ਕ੍ਰਿਪਾ ਪ੍ਰਭੁ ਆਪ ਵਿੱਚੇ ਸ਼ੁਕਰ ਦੇ
ਸ਼ੁਕਰ ਰੂਪ ਹੋ ਜਾਉਂ, ਆਪਾ ਵਿੱਸਰਾਂ;
ਮਸਤ ਸ਼ੁਕਰ ਵਿਚਕਾਰ ਕਰਦੀ ਸ਼ੁਕਰ ਮੈਂ
ਫਿਰਾਂ ਸ਼ੁਕਰ ਦੀ ਗੰਧ ਜਗਤ ਖਿਲਾਰਦੀ;
ਰਹੇ ਨ ਸ਼ੁਕਰੋਂ ਬਾਝ ਸੁਰਤੀ ਹੋਰ ਮੈਂ।
ਪੂਰੋ ਜਾਂ ਇਕ ਆਸ ਮੇਰੀ ਜੋ ਰਹੀਃ
ਦੇਵੋ ਝਲਕ ਦਿਖਾਇ ਸੁੰਦਰ ਰੂਪ ਦੀ।
ਮੂੰਹ ਛੋਟੇ ਦੀ ਗੱਲ ਸਜਦੀ ਹੈ ਨਹੀਂ,
ਹੱਦ ਸ਼ੁਕਰ ਦੀ ਟੱਪ ਲੰਘਦੀ ਹੈ ਨਹੀਂ,
ਪਰ ਕੀ ਕਰਾਂ? ਸੁਜਾਨ! ਸਾਕਤ ਭਾਰੀਆਂ,
ਸਾਕਤ ਵਾਲੀ ਬਾਣ ਛੁਟਦੀ ਹੈ ਨਹੀਂ।
ਮਿਲਦੀ ਦਾਤੋ ਦਾਤ ਰਜਦੀ ਹਾਂ ਨਹੀਂਃ
ਮੰਗਾਂ ਹੋਰੋ ਹੋਰ ਤ੍ਰਿਸ਼ਨਾ ਕੁੱਠੀਆਂ।
ਤੂੰ ਹੰਸਾਂ ਤੋਂ ਵੱਧ ਕੀਤੀ ਕਾਰ ਹੈ,
ਮੈਂ ਕਾਵਾਂ ਤੋਂ ਵੱਧ ਸਾਕਤ ਨਿੱਕਲੀ,
ਸਮਝਾਂ, ਜਾਣਾਂ ਫੇਰ ਮੰਗਾਂ ਮੰਗਦੀਃ
ਹਠ ਧਰਮੀ ਹੈ ਢੇਰ - ਪੱਕੀ ਢੀਠਤਾ।
ਲਟਲਟ ਬਲਦਾ ਹੱਥ ਦੀਵਾ, ਸੱਚ ਹੈ
ਫਿਰ ਡਿੱਗਾਂ ਮੈਂ ਖੂਹ; ਅਚਰਜ ਦੇਖਣਾ।
ਜੋ ਮਿਲਿਆ ਮੈਂ ਓਸ ਨ ਸ਼ੁਕਰ ਗੁਜ਼ਾਰਦੀ,
ਅਜੇ ਨ ਮਿਲਿਆ ਜੋਇ ਮੰਗਾਂ ਓਸ ਨੂੰ।

ਮੈਂ ਮੰਗਾਂ ਹੁਣ ਹਾਇ! ਦਰਸ ਪਿਆਰਿਆ!
ਦੇਵੋਂ ਦਰਸ ਦਿਖਾਲ ਪਯਾਰੇ ਕੰਤ ਜੀ,
ਲੇਵੋਂ ਘੁੰਡ ਉਤਾਰ ਚਾਨਣ ਵਾਲੜਾ,
ਤਰਸਾਂ ਦਰਸ਼ਨ ਜੋਗ, ਦਰਸ਼ਨ ਦੇ ਦਿਓ।
ਅਪਣਾ ਬਿਰਦ ਪਛਾਣ ਕਿਰਪਾ ਆਪਣੀ,
ਅਪਣੀ ਕਰਕੇ ਮੇਰ੍ਹ ਪੜਦਾ ਚੱਕ ਕੇ
'-ਕਰ ਬੁਰਕੇ ਨੂੰ ਦੂਰ- ਨੂਰ ਦਿਖਾ ਦਿਓ।

ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ॥
ਬਾਝੁ ਪਿਆਰੇ ਆਪਣੇ ਬਿਰਹੀ ਨਾ ਧੀਰੋਦਿ॥ ਪੰਨਾ - 1100

ਸਤਿਗੁਰ ਨਾਨਕ ਦੇਵ ਸੱਤ ਸਰੂਪ ਦੀ
ਦਿਆਂ ਦੁਹਾਈ ਤੁੱਧ -ਪਾਵਾਂ ਵਾਸਤਾ-
ਤੈਨੂੰ ਓਨ੍ਹਾਂ ਨਾਲ ਜਿਹੜਾ ਪ੍ਰੇਮ ਹੈ
ਹੈ ਓਹ ਹੱਦੋਂ ਵੱਧ -ਉਸਦਾ ਅੰਤ ਨਾ,
ਉਸਦੀ ਖਾਤਰ ਕੰਤ! ਮੁੱਖ ਦਿਖਾਵਣਾ।
ਕਲਗੀਆਂ ਵਾਲਾ ਪਯਾਰ ਤੈਨੂੰ ਹੈ ਕਰੇ,
ਖਾਤਰ ਓਸ ਪਿਆਰ - ਉਸਦੇ ਵਾਸਤੇ-
ਇਕ ਦਮ ਦਰਸ ਦਿਖਾਲ, ਪਿਛੋਂ ਸੋ ਕਰੀਂ
ਭਾਣਾ ਜੋ ਕੁਝ ਹੋਇ ਸਾਈਂ! ਆਪ ਦਾ।
ਪ੍ਰੇਮ ਪ੍ਰਵਾਹ ਦੇ ਵੇਗ ਕੰਮਲੀ ਹੋ ਗਈ
ਅਦਬ, ਬਿਅਦਬ, ਅਜੋਗ ਜੋ ਮੂੰਹ ਆ ਗਿਆ
ਨਿਕਲਜਾ ਅੰਦਰ ਪਾੜ ਮਾਨੋਂ ਮੇਰਿਓਂ,
ਇਹ ਦੇਖਾਂ ਹੁਣ ਮਾਇ! ਵਰਤਜਾ ਸਾਮ੍ਹਣੇ:-
ਸੱਚਖੰਡ ਦਾ ਤੇਜ ਲਹਿਰੇ ਮਾਰਦਾ
ਦੇਕੇ ਝਲਕ ਅਨੂਪ ਝਲਕਜਾ ਐਕੁਰਾਂ
ਝੱਲਜਾ ਜਾਇ ਨ ਤੇਜ ਡਿੱਠਾ ਜਾਇ ਨਾਂ।
ਇੱਕ ਪ੍ਰਕਾਸ਼ੋਂ ਹੋਰ ਵੱਡਾ ਨਿਕਲਦਾ,
ਤੇਜੋਂ ਤੇਜ ਪ੍ਰਕਾਸ਼ ਉਮਡੀ ਆਂਵਦਾ।
ਅੰਤ ਤੇਜ ਦਾ ਤੇਜ ਝਲਕਾਂ ਮਾਰਕੇ
ਚਮਤਕਾਰ ਚਮਕਾਰ ਦੇ ਕੇ ਲਿਸ਼ਕਿਆ
ਦਿੱਤਾ ਜਿਸ ਦਿਖਲਾਇ ਅਚਰਜ ਰੂਪ ਏ:
ਤਖਤ ਇਕ ਤੇਜ ਸਰੂਪ ਉਸਤੇ ਰਾਜਦੇ
ਦਸ ਪਤਿਸ਼ਾਹੀਆਂ ਆਪ ਸਤਿਗੁਰ ਸੋਹਿਣੇ।
ਤੇਜੋਂ ਤੇਜ ਵਧੀਕ ਸਭ ਤੋਂ ਵੱਧ ਕੇ
ਗਯਾਨ ਤੇਜ ਤੋਂ ਵੱਧ ਉਨ੍ਹਾਂ ਸਰੂਪ ਸੀ।
ਦਿੱਸਣ ਇੱਕੋ ਰੂਪ ਦਸ ਭਾਸਦੇ।
ਚਰਨਾਂ ਕਮਲਾਂ ਵਿਚ ਮੱਤਾ ਪ੍ਰੇਮ ਦਾ
ਬਿਰਾਜ ਰਿਹਾ ਸੀ ਆਪ ਸਾਈਂ ਮੇਰੜਾ।

ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ॥
ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ॥
ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ॥
ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ॥

ਮੋਹਿਤ ਹੋਈ, ਮਾਉਂ! ਦਰਸ਼ਨ ਦੇਖਕੇ
ਮੂਰਤ ਵਾਂਗ ਅਚੱਲ, ਮਨ ਹਰਿ ਮੈਂ ਗਿਆ,
ਭੁੱਲੀ ਅਪਣਾ ਆਪ, ਸਭ ਕੁਝ ਭੁੱਲਿਆ,
'ਮੈਂ' 'ਮੇਰੀ' ਹੇ ਮਾਉਂ! ਓਥੇ ਨਾ ਰਹੀ।
ਦੇਖਣ ਵਾਲਾ ਕੌਣ ਕਿਸ ਨੂੰ ਦੇਖਦਾ?
ਇਤਨੀ ਵੀ ਵਿਥ ਦੂਰ ਹੋਈ ਨਾਲ ਹੀ।
ਪਰ ਇਕ ਆਵੇ ਯਾਦ ਵੇਲੇ ਓਸਦੀ:
ਇੱਕ ਦਿਸੇਂਦਾ ਆਪ ਪਜਾਰਾ ਮਿੱਤ੍ਰ ਓ;
ਦਿੱਸਣ ਵਾਲਾ ਸ੍ਵਾਦ ਭਾਸੇ ਛਾਇਆ
ਵਿੱਚ ਅਕਾਸ ਪਤਾਲ ਚਾਰ ਚੁਫੇਰੜੇ।
ਇਕ ਪਿਯ, ਇਕ ਦੀਦਾਰ ਇੱਕ ਅਨੰਦ ਸੀ;
ਤਿੰਨੇ ਇੱਕ ਸਰੂਪ ਬਣਕੇ ਇੱਕ ਹੀ
ਝਲਕਣ ਡਲ੍ਹਕਣ ਅੱਤ ਪਾਰਾਵਾਰ ਨਾ।
ਤਿੰਨੇ ਇੱਕੋ ਇੱਕ ਇੱਕੋ ਤਿੰਨ ਸੇ;
ਤਿੰਨੇ ਭਏ ਅਭੇਦ ਦਿੱਸਣ ਵੱਖਰੇ।
ਜੇ ਆਖਾਂ ਸੇ ਵੱਖ ਤਾਂ ਭੀ ਠੀਕ ਨਾਂ;
ਜੇ ਆਖਾਂ ਸੇ ਇੱਕ ਤਾਂ ਭੀ ਭੁੱਲਦੀ।
ਕਿਹਾ ਨ ਕਿਸਹੀ ਡੌਲ, ਮਾਏ! ਜਾਂਵਦਾ;
ਪਤਾ ਨ ਡਿੱਠੇ ਬਾਝ ਸਕਦਾ ਲੱਗ ਹੈ;
'ਡਿੱਠੇ ਬਾਝ ਸੁਆਦ, ਆਵੇ ਹੈ ਨਹੀਂ।'

ਉਤਰਾਈ

ਹੁਣ ਮੱਥੇ ਹਥ ਫੇਰ 'ਉਫ' ਮੂੰਹ ਆਖ ਕੇ,
ਰਾਣੀ ਕਹਿੰਦੀ ਮਾਉਂ! ਸ਼ੁਕਰ ਅਕਾਲ ਦਾ
ਲੂੰ ਲੂੰ ਜੀਭ ਬਣਾਇ ਕਰੀਏ ਜੇ ਕਦੀ,
ਲਖ ਲਖ ਗੇੜਾ ਦੇਇ ਇਕੋ ਵਾਰ ਹੀ
ਕਰੀਏ ਸਦਾ ਉਚਾਰ - ਸਦ ਹੀ ਜੀਂਵਦੇ
ਆਖ ਨ ਸਕੀਏ ਇਕ ਕਿਣਕਾ ਮਾਤ੍ਰ ਬੀ।
ਰੇਤ ਥਲੇ ਅਸਗਾਹ ਕਿਣਕੇ ਇਕ ਦਾ
ਮੁੱਲ ਜੁ ਹੋਵੇ, ਮਾਉਂ! ਉਹ ਮੁਲ ਜਾਣ ਲੈ;
ਸ਼ੁਕਰ ਅਸਾਂ ਦਾ ਮੁੱਲ ਉਸ ਤੋਂ ਘੱਟ ਹੈ।
ਭਾਵੇਂ ਥੋੜਾ ਮੁੱਲ ਸਾਡੇ ਧੰਨਯ ਦਾ
ਤਾਂ ਬੀ ਕਰਨਾ ਜੋਗ ਸਾਨੂੰ ਹੈ ਬਣੇ।
ਸੁਣ ਹੁਣ ਅਗਲਾ ਹਾਲ, ਅੰਮੀਂ ਮੇਰੀਏ -
ਦਰਸ਼ਨ, ਜਿਸਦਾ ਹਾਲ ਚੁੱਕੀ ਆਖ ਹਾਂ,
ਮਾਨੋਂ ਸੀ ਚਮਕਾਰ ਤਿੱਖਾ ਬਿਜਲੀਓਂ,

ਬਿਜਲੀ ਲਾਵੇ ਡੇਰ ਜਦ ਹੈ ਖੇਉਂਦੀ,
ਇਸ ਦਰਸ਼ਨ ਨੇ ਢਿੱਲ ਕਰੀ ਨ ਓਤਨੀ,
ਡਾਢੀ ਕਾਹਲੀ ਨਾਲ ਉਹਲੇ ਹੋ ਗਿਆ।
ਜਾਂ ਹੋ ਭਾਸਜ਼ਾ ਓਹ ਮੈਨੂੰ ਕਾਹਿਲਾ -
ਜਾਪਜ਼ਾ ਮੈਨੂੰ ਤੇਜ ਅਖ ਪਲਕਾਰੜਾ
ਇਸ ਤੋਂ ਬਹੁਤ ਵਧੀਕ ਤਿੱਖਾ ਭਾਸਿਆ।
ਚਾਹੋ ਬਹੁਤਾ ਕਾਲ ਹੋਵੇ ਓ ਰਿਹਾ।
ਜਾਣੇ ਸਿਰਜਨਹਾਰ ਅਪਨੇ ਭੇਤ ਨੂੰ
ਅਸੀਂ ਨ ਸਕਦੇ ਜਾਣ ਕਰਨੇ ਓਸਦੇ
ਸ਼ੁਕਰ ਬਣੇ ਹੈ ਨਿੱਤ ਅਸਾਂ ਉਚਾਰਨਾ।
ਉਹਲੇ ਪਰਗਟ ਕੀਹ ਉਸਨੂੰ ਆਖਣਾ।
ਇਹ ਬੀ ਐਵੇਂ ਵਾਕ ਮੂੰਹੋਂ ਆਖੀਏ,
ਦਰਸ਼ਨ ਸਦਾ ਪ੍ਰਕਾਸ਼ ਗੁੰਮ ਨ ਹੋਂਵਦਾ।
ਨੈਣਾਂ ਸਾਡੇ ਦੋਸ਼, ਸਕਦੇ ਦੇਖ ਨਾ
ਦਰਸ਼ਨ ਸਦਾ ਪ੍ਰਕਾਸ਼ ਪਰਗਟ ਜੋ ਸਦਾ।
ਇਹ ਝਲਕਾਰਾ ਦੇਖ, ਕਿੰਨਾ ਹੀ ਸਮਾ
ਮਾਨੋਂ ਰਹੀ ਬਿਹੋਸ਼ ਯਾ ਮਦ ਮੱਤੀਆਂ
ਯਾ ਬਣ ਉਸ ਦਾ ਰੂਪ ਰਹੀ ਨ ਵੱਖਰੀ।
ਜਦ ਫਿਰ ਪੂਰੀ ਹੋਸ਼ ਪਰਤੀ, ਦੇਖਦੀ
ਲੂੰ ਲੂੰ ਹੋਇਆ ਜੀਭ, ਸ਼ੁਕਰ ਗੁਜ਼ਾਰਦਾ
ਸ਼ੁਕਰ ਸ਼ੁਕਰ ਦੀ ਵਾਜ ਚਾਰ ਚੁਫੇਰਿਓਂ
ਗੂੰਜ ਰਹੀ ਸੀ ਐਉਂ ਮਾਨੋਂ ਗਿਰਦ ਮੈਂ
ਹੋਵੇ ਸ਼ੁਕਰ ਸੰਗੀਤ ਸ਼ੁਕਰ ਸੰਗੀਤ ਹੈ।
ਕਰਮ ਖੰਡ ਦਾ ਲੋਕ ਬਖਸ਼ਸ਼ ਵਾਲੜਾ
ਸਾਰਾ ਸ਼ੁਕਰ ਸਰੂਪ ਹੋਇਆ ਜਾਪਦਾ
ਉਸ ਸ਼ੁਕਰਾਨੇ ਵਿਚ ਡਿੱਠਾ ਪਾਸ ਮੈਂ
ਸਖੀ ਸੁਹਾਵੀ ਨਾਲ ਮੇਰੇ ਹੈ ਖੜੀ
ਦੇਖ ਓਸਨੂੰ ਨਾਲ ਮੇਰੀ ਜਿੰਦੜੀ
ਡਿੱਗੀ ਚਰਨਾਂ ਵਿਚ ਧੰਨ ਧੰਨ ਆਖਦੀ
ਪਰ ਉਸ ਦੈਵੀ ਨਾਰ ਮੈਨੂੰ ਚੁੱਕ ਕੇ
ਲਾਯਾ ਗਲ ਦੇ ਨਾਲ ਕਹਿੰਦੀ, ਪਜ਼ਾਰੀਏ
ਕਿਸੇ ਵਾਸਤੇ ਕੁਝ ਕੀਤਾ ਮੈਂ ਨਹੀ;
ਕੁਈ ਨ ਕਰਨੇ ਜੋਗ ਏਥੇ ਵੱਖਰਾ;
ਕਰਦਾ ਅਪਨੇ ਨਾਲ ਸਭ ਹੀ ਹੈ ਕੁਈ,
ਜੋ ਕੁਝ ਕਰੇ ਪਿਆਰ ਦੂਏ ਨਾਲ ਹੈ।
ਤੂੰ ਨਾ ਕੋਈ ਹੋਰ - ਮੇਰਾ ਰੂਪ ਹੈਂ;
ਮੈਂ ਅਪਨੇ ਹੀ ਨਾਲ ਕੀਤਾ ਪਜ਼ਾਰ ਹੈ
ਜੋ ਕੀਤਾ ਮੈਂ ਨਾਲ ਤੇਰੇ ਪਜ਼ਾਰ ਹੈ
ਸਭ ਕੋਈ ਇਸ ਰੰਗ ਪਜ਼ਾਰੇ ਆਪ ਨੂੰ:
ਪਜ਼ਾਰਨ ਦੂੇ ਜੋਗ ਪਜ਼ਾਰਨ ਆਪਨੂੰ-

ਸ਼ੁਕਰ ਆਪਣਾ ਆਪ ਕਰਦਾ ਕੌਣ ਹੈ।
ਦੇਖ ਜਗਤ ਦੇ ਨਾਲ ਤੂੰ ਮੈਂ ਜੁੜ ਰਹੇ,
ਜੁੜਯਾ ਜਗਤ ਸੁ ਨਾਲ ਸਾਡੇ ਜਾਪਦਾ।
ਮਣਕੇ ਇਕੋ ਸੂਤ ਪ੍ਰੋਤੇ ਦੇਖ ਲੈ -
ਖ਼ਾਲਕ ਖ਼ਲਕਤ ਨਾਲ ਖ਼ਲਕਤ ਖਾਲਕੇ।
ਜੋ ਖਾਲਕ ਦੇ ਨਾਲ ਮੇਲਾ ਪਾਉਂਦਾ,
ਉਹ ਖਲਕਤ ਦੇ ਨਾਲ ਜੁੜ ਹੈ ਜਾਂਵਦਾ,
ਜੁੜਿਆ ਖ਼ਲਕਤ ਨਾਲ ਖ਼ਲਕੋਂ ਵੱਖ ਨਾ।
ਅਰ ਖ਼ਲਕਤ ਦੇ ਨਾਲ - ਖ਼ਾਲਕ ਵੇਖਦਾ -
ਜੋ ਜੁੜ ਜਾਵੇ, ਓਹ ਖ਼ਾਲਕ ਜਾ ਮਿਲੇ
ਪਰ ਇਕ ਨਿੱਕਾ ਭੇਦ ਭੁੱਲੀਂ ਨਾ ਕਦੀ
ਜੋ ਖ਼ਾਲਕ ਦੇ ਨਾਲ ਜੁੜਿਆ ਸੋਹਿਣਾ
ਉਹ ਖ਼ਲਕਤ ਦੇ ਨਾਲ ਜੁੜਿਆ ਜਾਣਨਾ
ਜੋ ਖ਼ਲਕਤ ਦੇ ਨਾਲ ਜੁੜਦਾ ਹੈ ਨਿਰਾ,
ਖ਼ਾਲਕ ਦੀ ਹੈ ਯਾਦ ਰਖਦਾ ਨਾਲ ਨਾ,
ਖ਼ਾਲਕ ਦੀ ਮਖ਼ਲੂਕ ਜਾਣੇ ਹੈ ਨਹੀਂ,
ਕਰਦਾ ਹੌਂ ਵਿਚ ਪਯਾਰ ਖ਼ਲਕਤ ਨਾਲ ਹੈ -
ਓ ਜਦ ਖ਼ਲਕਤ ਨਾਲ ਜੁੜ ਹੈ ਜਾਂਵਦਾ,
ਜੁੜੇ ਨ ਖ਼ਾਲਕ ਨਾਲ, ਹੈ ਉਪਕਾਰੀਆ
ਨਿਰਗੁਣ ਰੂਪ ਅਕਾਲ ਸਭ ਦਾ ਮੂਲ ਜੋ
ਉਸ ਸੰਗ ਉਸ ਦਾ ਜੋੜ ਤਦ ਤਕ ਹੋਇ ਨਾ
ਜਦ ਤਕ ਭਗਤੀ ਧਾਰ ਸੱਚੇ ਪਯਾਰ ਦੀ
ਲਿਵ ਲਾ ਕੇ ਉਸ ਨਾਲ ਉਨ੍ਹੰ ਨ ਪਯਾਰ ਦਾ।
ਪ੍ਰਭੂ ਮਿਲਿਆਂ ਸਚਖੰਡ ਮਿਲਿਆ ਜਾਣੀਏ।
ਤਾਂ ਤੇ ਖ਼ਲਕਤ ਪਯਾਰ ਕਰੀਏ ਐਕੁਰਾਂ,
ਹੁਕਮ ਓਸਦਾ ਜਾਣ, ਕੀਤੀ ਓਸਦੀ
ਉਸ ਦੇ ਬਾਲਕ ਜਾਣ ਖ਼ਲਕਤ ਸੇਂਵੀਏ।
ਲਿਵਲਾਯੇ ਪ੍ਰਭੂ ਨਾਲ ਧਯਾਨੀਏਂ ਓਸਨੂੰ।
ਉਸਨੂੰ ਮਾਲਕ ਜਾਣ ਸਦਾ ਅਰਾਧੀਏ
ਸੁਖ ਦੇਈਏ ਮਖ਼ਲੂਕ ਦਿਲ ਪਰ ਰੱਬ ਨੂੰ
ਦਿਲ ਰਗੜੇ ਰਬ ਨਾਲ, ਨਾਲ ਨ ਖ਼ਲਕ ਦੇ।
ਆਦਰਸ਼ ਹੋਵੇ ਓਹ ਅੱਖਾਂ ਸਾਮ੍ਹਣੇ,
ਉਸ ਦਾ ਪ੍ਰੇਮ ਪਿਆਰ ਦਿਲ ਦੀ ਕਾਰ ਹੋ।
ਪਰਮੇਸਰ ਦੇ ਪਯਾਰ ਵਿਚ ਪਰੋਤਿਆਂ
ਲਿਵ ਲਗਯਾਂ ਉਸ ਨਾਲ ਜੋ ਕੁਛ ਹੋਇਗਾ
ਉਸ ਮਾਲਕ ਦੇ ਨਾਲ ਮਿਲਿਆਂ ਰੱਖਸੀ!
ਕਰਮ ਕਰਤ ਨਿਹਕਾਮ ਹੋਈਏ ਐਕੁਰਾਂ।
ਕਦੀ ਨ ਜਾਈਏ ਉਕ ਨੁਕਤੇ ਏਸ ਤੋਂ।
ਪਦ ਪੂਰਨ ਤੇ ਪੌਂਚ ਜਦ ਹੋ ਜਾਂਵਦੀ
ਵਣ ਤਿਣ ਪਰਬਤ ਆਪ ਦਿੱਸੇ ਪਸਰਿਆ

ਘਟ ਘਟ ਜਾਪੇ ਜੋਤ ਉਸਦੀ ਵਸਦੀ
ਪੇਖਨ ਸਭ ਹੋ ਬ੍ਰਹਮ ਇਸ ਪਦ ਪੌਂਚਿਆਂ
ਤਦ ਵਰਤਨ ਸੰਸਾਰ ਵਿਚ ਜਿਉਂ ਚਾਹੀਏ।
ਉਸ ਦੀ ਜੋ ਹੈ ਜਾਚ ਆਪੇ ਆਉਂਦੀ
ਬ੍ਰਹਮਗਯਾਨੀ ਨੂੰ ਆਪ - ਨੇਕੀ ਜੋ ਸੁਧਾ
ਉਸ ਦੇ ਵਿਚ ਉਮਾਹ ਪਰਉਪਕਾਰ ਦਾ
ਚਸ਼ਮੇ ਵਾਂਙੂ ਹੋਇ, ਲਿਖਿਆ ਹੈ ਗੁਰੂ।
ਉਹ ਹੈ ਧਰਮ ਸੁ ਮੇਘ ਉਸ ਤੋਂ ਵਰਸਦਾ
ਧਰਮ ਮੀਂਹ ਦੇ ਵਾਙ ਛਹਿਬਰ ਲਾਇਕੇ
ਪਰ, ਇਹ ਸਾਰਾ ਭੇਤ ਗੂੜ ਰਹੱਸਯ ਹੈ,
ਉਚ ਅਭਯਾਸੀਆਂ ਜੋਗ ਹੀ ਏ ਦੱਸੀਏ:
ਸੁਰਤ ਜਿਨ੍ਹਾਂ ਦੀ ਸਾਫ ਉਜਲ ਹੋ ਗਈ।
ਮੈਂ ਆਖਯਾ ਹੇ ਭੈਣ! ਇਸ ਵਿਚ ਦੋਸ਼ ਕੀ?
ਹਸ ਬੋਲੀ ਓਹ ਲੋਕ ਤੁਹਾਡੇ ਵਿਚ ਹੈ
ਖ਼ੁਦਗਰਜ਼ੀ ਦਾ ਰਾਜ, ਸ੍ਵਾਰਥ ਚੌਧਰੀ
ਕਿਸੇ ਨਾਲ ਨਹਿੰ ਕੋਈ ਕਰਦਾ ਪਯਾਰ ਹੈ।
ਦੁਖ ਓਥੇ ਪਰਧਾਨ, ਓਥੇ ਲੋੜ ਹੈ
ਪਯਾਰ ਕਰਨ ਦੀ ਢੇਰ ਦੁੱਖ ਵੰਡਾਣ ਦੀ।
ਕਰਨਾ ਚਾਹਯੇ ਪਯਾਰ ਦਰਦ ਵੰਡਾਵਣੇ।
ਹਮਦਰਦੀ ਦੀ ਲੋੜ ਡਾਢੀ ਓਸ ਥਾਂ,
ਜਗਯਾਸੂ ਨੂੰ ਜੋਗ - ਹਰ ਇਕ ਸਿੱਖ ਨੂੰ
ਏਸ ਪਯਾਰ ਤੋਂ ਮੁੱਢ ਸਿੱਖੀ ਦਾ ਕਰੇ।
ਇਸਨੂੰ ਕਹੁ ਉਪਕਾਰ ਸੇਵਾ ਆਖ ਲੈ
ਮੈਂ ਸਭ ਗੂੜ ਰਹੱਸਯ ਦੱਸੇ ਤੁੱਧ ਨੂੰ,
ਦਸਣੋਂ ਵਰਜਯਾ ਫੇਰ ਸੀ ਇਸ ਕਾਰਣੇ
ਸ੍ਵਾਰਥ ਵਾਲੇ ਲੋਕ ਕਿਧਰੇ ਲੈਣ ਨਾ
ਹੀਏ ਬਹਾਨਾ ਧਾਰ ਸੁਣ ਉਪਦੇਸ਼ ਏ।
ਬੇਦਰਦੇ ਹੋ ਫੇਰ ਆਖਣ ਨਾ ਅਸੀਂ
ਉਚ ਸੁਰਤੇ ਹਾਂ ਲੋਕ, ਸਾਡੀ ਵਿਗੜਦੀ
ਕੀਤਯਾਂ ਪਰਉਪਕਾਰ ਸੁਰਤੀ ਸੂੱਛ ਜੋ।
ਆਸਾ ਲੈਂਦੇ ਟੋਲ ਨੀਵੇਂ ਲੋਕ ਜੋ
ਉਚ ਉਪਦੇਸਾਂ ਵਿਚੁੰ, ਅਰਥ ਹਨ ਕੱਢਦੇ
ਆਪ ਨੇ ਮਤਲਬ ਜੋਗ - ਸ੍ਵਾਰਥ ਵਾਲੜੇ
ਢੱਕਣ ਅਪਣਾ ਆਪ ਦੇ ਪਰਮਾਣ ਓ
ਵਿਚੋਂ ਉਚ ਉਪਦੇਸ ਗੂੜ੍ਹ ਰਹੱਸਯ ਚੋਂ।
ਸੋ ਹੇ ਪਯਾਰੀ ਰਾਜ! ਮੈਂ ਤੂੰ ਦੋ ਨਹੀਂ
ਜਿਵੇਂ ਬ੍ਰਿੱਛ ਦੇ ਡਾਲ ਹੋਣ ਨ ਵੱਖਰੇ,
ਭਾਵੇਂ ਵੱਖ ਦਿਸੰਨ ਗਿਣਤੀ ਵੱਖਰੀ
ਅੱਡ ਅੱਡ ਪੱਤਰ ਫੁੱਲ ਫਲ ਬੀ ਵੱਖਰੇ
ਹੋਵਣ ਵੱਖੋ ਵੱਖ ਪਰ ਫਿਰ ਇਕ ਨੇ।

ਤਿਵੇਂ ਪ੍ਰਭੂ ਦੇ ਨਾਲ ਮੈਂ ਤੂੰ ਮਿਲ ਰਹੇ,
ਆਪੋ ਵਿਚ, ਉਸ ਨਾਲ, ਸਾਰੇ ਨਾਲ ਹੋ।
ਸਮਝਾਵਣ ਦੇ ਕਾਣ ਐਦਾਂ ਆਖੀਏ,
ਅਸਲ ਜਿਵੇਂ ਹੈ, ਰਾਜ! ਦੇਖਾ ਹੀ ਬਣੇ।
ਪਰ ਬਿਨ ਨਾਮ ਅਧਾਰ ਦ੍ਰਿਸ਼ਿ ਨ ਖੁਲ੍ਹਦੀ।
ਸਭ ਹਾਲਾਂ ਦੀ ਸੂਝ ਤੈਨੂੰ ਆਵਸੀ,
ਤੇਰੇ ਸਿਰ ਤੇ ਹੱਥ ਹੈ ਉਸ ਸੰਤ ਦਾ।
ਇਉਂ ਕਹਿ ਕੇ ਉਸ ਭੈਣ ਮੈਂ ਵਲ ਤੱਕਿਆ,
ਫਿਰ ਕੀਤੀ ਦੰਡੋਤ ਸੱਚੇ ਲੋਕ ਨੂੰ,
ਮੈਂ ਬੀ ਤਦ ਪਰਣਾਮ ਕੀਤਾ ਓਸਨੂੰ।
ਕੋਮਲ ਸੁਰ ਵਿਚ ਓਹ ਫਿਰ ਇਉਂ ਬੋਲਦੀ:
ਆ ਪਜਾਰੀ! ਹੁਣ ਕੂਚ ਕਰੀਏ ਚੱਲੀਏ।
ਆਖਣ ਦੀ ਸੀ ਡੇਰ ਉਸ ਦੀ, ਮਾਉਂ ਜੀ!
ਪਰਤ ਪਈਆਂ ਤਤਕਾਲ ਦੇਵੋਂ ਹੇਠ ਨੂੰ,
ਪਰ ਨੈਣਾਂ ਵਿਚਕਾਰ ਸੂਰਤ ਕੰਤ ਦੀ
ਮੇਰੇ ਰਹੀ ਬਿਰਾਜ ਮੂਰਤ ਵਾਕੁਰੇ।
ਅਪਨੇ ਵਿਚ ਸੁਗੰਧ ਨਾਲੇ ਆਉਂਦੀ
ਮੈਨੂੰ ਆਪਣੇ ਆਪ ਕੁਈ ਅਗੰਮ ਤੋਂ,
ਜਿਸਦੀ ਮਹਿੰਮਾ, ਮਾਉਂ! ਆਖ ਨ ਮੈਂ ਸਕਾਂ।
ਸਿਰ ਮਸਤਯਾ ਉਸ ਗੰਧ, ਦਰਸ਼ਨ ਨੈਨ ਸੇ,
ਕੰਨ ਮਸਤ ਸੇ ਰਾਗ ਸੁਣ ਜੋ ਸੀ ਲਿਆ,
ਜੀਭ ਸ਼ੁਕਰ ਵਿਚਕਾਰ ਮਸਤੀ ਸੀ ਗਈ,
ਹੱਥ ਮਸਤ ਇਸ ਸੁਆਦ ਜੁੜੇ ਜੁ ਕੰਤ ਪੈ,
ਮੇਰੀ ਮਸਤੀ ਦੇਹ - ਸੂਖਮ ਦੇਹ ਜੋ -
ਪਜਾਰੇ ਜੀ ਦੇ ਦੇਸ ਜਿਹੜੀ ਸੀ ਗਈ
ਰਿਦਾ ਮਸਤ ਪਾ ਮੇਲ ਪਜਾਰੇ ਕੰਤ ਦਾ -
ਮਸਤੁਲ ਮਸਤ ਸੁਜਾਣ - ਦੇਹ ਮਨ ਆਤਮਾ
ਮਸਤੀ ਸੀ ਇਕ ਰੰਗ ਚੜ੍ਹਿਆ ਸੋਹਿਣਾ
ਜਿਸ ਵਿਚ ਹੋਸ਼ ਨ ਗੁੰਮ ਅਸਲੀ ਸੀ ਹੂਈ
ਇਸ ਮਸਤੀ ਦੀ ਝੋਕ ਘਟੀ ਸੁ ਹੇਠ ਆ
ਕਰਮ ਖੰਡ ਤੋਂ ਲੰਘ ਜਦ ਆ ਪੌਂਚ੍ਹੀਆਂ
ਸ਼ਰਮ ਖੰਡ ਵਿਚਕਾਰ ਦੋਵੇਂ ਸਾਂ ਅਸੀਂ
ਹੋਇਆ ਹੋਰ ਸਰੂਪ - ਸੂਖਮਤਾ ਘਟੀ।
ਓਥੋਂ ਫੇਰ ਉਤਾਰ ਹੋਯਾ ਹੇਠ ਨੂੰ।
ਗਯਾਨਖੰਡ ਵਿਚਕਾਰ ਆਇਆਂ ਉਤਰ ਕੇ
ਹੋਰੋਂ ਹੋਇਆ ਰੂਪ ਮੇਰਾ, ਅੰਮੀਏ!
ਏਥੋਂ ਫੇਰ ਉਤਾਰ ਹੋਇਆ ਹੇਠ ਨੂੰ।
ਸੂਰਗ ਭਿਸਤ ਕੁਛ ਹੋਰ ਉਸ ਨੂੰ ਆਖ ਲੈ।
ਇਥੇ ਆ ਕੇ ਭੈਣ ਲੱਗੀ ਕਹਿਣ ਏ।
ਮੈਂ ਜਾਵਾਂ ਨਿਜ ਦੇਸ਼ ਦੇਵੋ ਆਗਿਆ,

ਤੁਸੀਂ ਕਰੋ ਪਰਵੇਸ਼ ਦੇਹੀ ਆਪਣੀ।
ਸੱਲ ਲਾਂਵੀਂ ਇਹ ਸੋਇ ਸੁਣ ਕੇ ਪਾਟਿਆ
ਹਿਰਦਾ ਹੋਇ ਕੜੱਕ ਮੇਰਾ ਟੁੱਟਿਆ,
ਦੋਵੇਂ ਜੋੜੇ ਹੱਥ ਮੈਂ ਰੋ ਆਖਿਆ
ਬਿਰਹੋਂ ਹੱਥੋਂ ਮਾਰ ਖਾਧੀ ਬਹੁਤ ਮੈਂ
ਵਿਛੋੜੇ ਨੇ ਨਿੱਤ ਕੀਤਾ ਚੂਰ ਹੈ;
ਵਿੰਜੋਗਾਂ ਨੇ ਤੀਰ ਮਾਰੇ ਵਿੰਨ੍ਹਵੇਂ
ਹਿਰਦਾ ਜਿਨ੍ਹਾਂ ਸਹਾਰ ਹੋਯਾ ਛਾਨਣੀ।
ਹੇ ਪਜਾਰੀ! ਕਰ ਪਜਾਰ, ਲੱਗਾ ਰਹਣ ਦੇ
ਸੰਜੋਗਾਂ ਦਾ ਤੇਲ ਫੱਟੀਂ ਮੇਰਿਆਂ।
ਅੱਲੇ ਹਨਗੇ ਘਾਉ, ਪੱਕੇ ਹਨ ਨਹੀਂ,
ਤੇਲ ਮੇਲ ਦਾ ਪੂੰਝ ਨੰਗੇ ਨਾ ਕਰੀਂ,
ਪਾਟ ਪੈਣਗੇ ਫੇਰ, ਵੱਡੇ ਹੋਣਗੇ
ਹੁੰਦੀ ਬਰੀ ਪਿਛਾੜ, ਭੈਣ! ਅਗਾੜ ਤੋਂ।
ਮਲ੍ਹਮ ਸੁਹਾਵੀ ਏਹ ਸੱਚੇ ਮੇਲ ਦੀ
ਫੱਟਾਂ ਤੋਂ ਨਾ ਲਾਹ - ਲੱਗੀ ਰਹਿਣ ਦੇ,
ਘਾਉ ਨ ਛੁੱਟਾ ਠੀਕ, ਸਖੀਏ ਹੈ ਅਜੇ!
ਸੁਣ ਤਰਲੇ ਦੇ ਵਾਕ ਗਲੇ ਲਗਾਇਕੇ
ਕਹਿੰਦੀ ਭੈਣ ਸੁਜਾਨ, ਮੇਰੇ ਵੱਸ ਨਾ,
ਹੈ ਇਹ ਜਿਸ ਦੇ ਵੱਸ ਉਸ ਦੀ ਹੋ ਰਹੋ,
ਚਾਹੇਂ ਜੇ ਨਿਤ ਨਿਤ ਮੇਲ ਸੁਹਾਵਣਾ।
ਰਿਦੇ ਤੁਸਾਂ ਦੇ ਪ੍ਰੇਮ ਪੈਦਾ ਹੋ ਗਿਆ
ਜੋਮ ਜੋਸ਼ ਦਾ ਪ੍ਰੇਮ ਹੈ ਇਹ ਕਹਰ ਦਾ,
ਪਰ ਹੈ ਨਿਰਮਲ ਸਾਫ ਕਾਈ ਮੈਲ ਤੋਂ।
ਪਤੀ ਨਾਲ ਹੈ ਪ੍ਰੇਮ ਪਤਿਬ੍ਰਤ ਭਾਵ ਦਾ,
ਸੰਤ ਭਾਵਨਾ ਨਾਲ ਇਸ ਦੇ ਹੈ ਮਿਲੀ।
ਪ੍ਰਭੂ-ਪ੍ਰੇਮ ਦੀ ਚਾਸ ਇਸ ਵਿਚ ਹੈ ਰਲੀ,
ਏ ਹੈ ਪ੍ਰੇਮ ਮਹਾਨ, ਇਸ ਦੀ ਆਨ ਨੂੰ
ਕਦੀ ਨ ਭੰਨੇ ਆਪ ਸੱਚਾ ਰੱਬ ਹੈ।
ਹੋਰ ਨ ਕੋਈ ਆਨ ਐਸੀ ਹੈ ਬਲੀ,
ਜੈਸੀ ਆਨ-ਪਰੇਮ ਪ੍ਰੇਮ ਸਰੂਪ ਨੂੰ;
ਇਸ ਨੂੰ ਕਦੀ ਨ ਭੰਨ ਕਰੇ ਨਿਰਾਦਰੀ:
ਲਾਜ ਬਿਰਦ ਦੀ ਜਾਣ ਇਸ ਨੂੰ ਪਾਲਦਾ।
ਕਿਰਪਾ ਹੋਈ ਅੱਜ ਏਸੇ ਕਾਰਣੇ
ਤੇਰੇ ਉਤੇ, ਜਾਣ ਪਜਾਰੀ, ਰੱਬ ਦੀ
ਡਿੱਠਾ ਤੈਂ ਚਮਕਾਰ ਗੁੱਝਾ ਜੱਗ ਤੋਂ।
ਜੇ ਚਾਹੇਂ ਇਹ ਰੰਗ ਮਾਣੇਂ ਤੂੰ ਸਦਾ,
ਕਰ ਤੂੰ ਓਹੋ ਕਾਰ ਸੂਰਤ ਸਿੰਘ ਜੋ
ਕਰਦਾ ਵਿਚ ਸੰਸਾਰ ਭੌਜਲ ਲੰਘਿਆ,

ਪਹੁੰਚਾ ਜਾ ਸਚਖੰਡ ਵਤਨ ਜੁ ਪ੍ਰੇਮ ਦਾ
ਮੈਂ ਨਾ ਤੈਥੋਂ ਦੂਰ, ਨੇੜੇ ਜਾਣ ਲੈ,
ਐਪਰ ਮਿਲਣਾ ਜਾਣ ਮੇਰਾ ਤੁੱਧ ਨੂੰ
ਹੈਵੇ ਹੁਕਮ ਅਨੁਸਾਰ ਮੇਰੇ ਵਸ ਨਾ।
ਕਹਿੰਦੀ ਐਸੇ ਵਾਕ, ਪਜਾਰੀ ਮਾਉਂ ਜੀ!
ਓਥੇ ਹੀ ਉਹ ਗੁੰਮ ਐਕੁਰ ਹੋ ਗਈ
ਜਿਵੇਂ ਦੂੱਧ ਦੀ ਛਿੱਟ ਵਿਚ ਤਲਾਉ ਦੇ
ਸਿੱਟੀ ਹੋਵੇ ਗੁੰਮ ਸਿਟਦਯਾਂ ਸਾਰ ਹੀ।
ਗਿਆ ਹਨੇਰਾ ਛਾਇ ਪਤਲੇ ਵੰਨ ਦਾ
ਚਾਰ ਚਵਫੇਰੇ, ਮਾਉਂ! ਓਸੇ ਆਨ ਹੀ।
ਇਕ ਹਨੇਰੀ ਥਾਉਂ ਆਈ ਸਾਮ੍ਹਣੇ,
ਵੜਨਾ ਉਸ ਦੇ ਵਿਚ ਮੈਨੂੰ ਪੈ ਗਿਆ।
ਫਿਰ ਜਾਪੇ ਹੈ ਇਕ ਆਈ ਕੋਠੜੀ
ਇਹ ਸੀ ਅੰਨ੍ਹ ਅੰਨ੍ਹੇਰ, ਵੜਨੀ ਪੈ ਗਈ।
ਵੜੀ ਧਸੀ ਇਸ ਵਿਚ, ਮਾਨੋ ਹੈ ਕਿਸੇ
ਮੱਲੋ ਮੱਲੀ ਧੱਕ ਅੰਦਰ ਵਾੜਿਆ
ਘੁਟਦਾ ਜਾਵੇ ਦੰਮ, ਘਾਬਰ ਮੈਂ ਗਈ
ਦਿੱਸੇ ਭਾਲੇ ਨਾਂਹ, ਲੱਗੇ ਨਾ ਪਤਾ।
ਹੋ ਚਲੀਆਂ ਬੇਹੋਸ਼ ਐਦਾਂ ਭਾਸਿਆ।
ਅੱਖਾਂ ਖੁਲ੍ਹੀਆਂ ਫੇਰ ਦੇਖਾਂ ਮੈਂ ਤਦੋਂ,
ਮਹਲ ਉਹੋ ਉਹ ਥਾਉਂ ਓਹੋ ਮੈਂ ਦੂਖੀ
ਓਹੋ ਠੀਕ ਸਰੀਰ ਜਿਸ ਵਿਚ ਰੋਂਵਦੀ
ਹੋਈ ਸਾਂ ਬੇਹੋਸ਼ - ਨੀਂਦਰ ਹੋ ਜਿਵੇਂ।
ਹੁਣ ਜਦ ਆਈ ਜਾਗ ਉਠੀ ਮੈਂ ਤਦੋਂ,
ਦੇਖਾਂ ਫੁੱਲ ਸਰੀਰ ਹੌਲਾ ਹੋ ਰਿਹਾ;
ਬਲ ਸੀ ਘਟਿਆ ਨਾਲ, ਘਾਬਰ ਸੀ ਨਹੀਂ,
ਹਿਰਦਾ ਠੰਢਾ ਠਾਰ ਖੌਲਰ ਹੈ ਨਹੀਂ,
ਪਰ ਹਰਿਆਨੀ ਘੇਰ ਲੀਤਾ ਆ ਤਦੋਂ -
ਸੀ, ਹੈ, ਹੋਊ ਕੀਹ? ਸਮਝ ਨ ਆਂਵਦੀ
ਸੁਪਨਾ ਸੀ, ਭਖਲਾਇ ਜਾਂ ਏ ਸੱਚ ਸੀ?
ਕਿਉਂ ਹੋਈ ਇਹ ਕਾਰ? ਕਿੱਕੁਰ ਹੋ ਗਈ?
ਕਿਸਨੇ ਕੀਤਾ ਏਹ? ਕਿਸ ਦੇ ਵਾਸਤੇ?
ਸਮਝ ਨ ਆਵੇ, ਸੋਚ ਮੈਂ ਬਉਰਾਨੀਆਂ।
ਕੁਛ ਚਿਰ ਸੋਚ ਵਿਚਾਰ ਕਰਦਿਆਂ ਐਕੁਰਾਂ
ਤਾਕਤ ਫਿਰ ਪਈ ਫੇਰ ਉਠੀ ਮੈਂ ਤਦੋਂ।
ਤੁਰ ਪਈ ਪਿਛਲੇ ਦਾਇ ਬਾਹਰ ਧੌਲਰੋਂ,
ਗੋਲ ਬਗੀਚੇ ਵਿਚ ਬੈਠੀ ਜਾਇਕੇ,
ਮਾਨੋਂ ਵਾਜਾਂ ਮਾਰ ਸੱਦਜਾ ਯਾਦ ਨੂੰ,
ਜੋ ਸੀ ਘੁੰਮਰ ਪਾਇ ਅੰਦਰ ਜਾਪਦੀ।

ਕਰ ਕਰ ਮੁੜ ਮੁੜ ਯਾਦ ਸਾਰੇ ਓ
ਜੋੜ ਜੋੜ ਕੇ ਨਾਲ ਪ੍ਰੋਵਾਂ ਸੰਗਲੀ,
ਅੰਤ ਬਨ ਗਈ ਸਾਫ ਲੜੀ ਖਿਆਲ ਦੀ,
ਹੋ ਬੀਤਿਆ ਸਭ ਹਾਲ ਪਰਤਖ ਹੋ ਗਿਆ।
ਵਿਚ ਸਿਮਰਤੀ ਓਹ - ਚੇਤੇ ਵਿਚ ਹਾਂ -
ਬੈਠਾ ਮੂਰਤ ਧਾਰ, ਜਿਉਂ ਮੈਂ ਦੱਸਿਆ।
ਇਸ ਵੇਲੇ ਇਕ ਦਾਸ ਆਯਾ ਡਾਕ ਲੈ,
ਜੋ ਸੀ ਕਰਦਾ ਸੇਵ ਰਾਣੇ ਦੀ ਸਦਾ,
ਭੇਤੀ ਹੈਸੀ ਏਹ ਸਾਈਂ ਸੇਵ ਦਾ।
ਮੈਂ ਇਸ ਪਾਸੋਂ ਆਪ ਪਜਾਰੇ ਕੰਤ ਦੇ।
ਪੁੱਛੇ ਗੁਪਤ ਹਵਾਲ ਸਿਮਰਨ ਵਾਲੜੇ
ਦਿਤੇ ਓਸ ਸੁਣਾਇ ਕਿਰਪਾ ਧਾਰ ਕੇ।
ਏਸ ਥਾਉਂ ਦਾ ਹਾਲ ਸੁਣ ਕੇ ਓਸ ਤੋਂ
ਮੈਂ ਆਖਯਾ ਉਸ 'ਜਾਉ ਕਰੋ ਤਯਾਰੀਆਂ,
ਓਹੋ ਸਾਜ ਸਮਾਨ ਸਾਰਾ ਲਾਵਣਾ,
ਜੋ ਪਜਾਰੇ ਦੇ ਜੋਗ ਲੌਂਦਾ ਸੈਂ ਤਦੋਂ।
ਉਸ ਨੇ ਇਸ ਧੁਰ ਛੱਤ ਸਭ ਕੁਛ ਜੋੜਿਆ,
ਲੈ ਕੇ ਮੈਨੂੰ ਨਾਲ ਆਇਆ ਏਸ ਥਾਂ,
ਫਿਰ ਮੈਂ ਦਿਤਾ ਤੋਰ, ਵਰਜਯਾ ਉਸਨੂੰ -
ਦੱਸੀਂ ਕਿਸੇ ਨ ਹਾਲ ਏਥੇ ਔਣ ਦਾ,
ਤੂੰ ਟੁਰ ਘਰ ਨੂੰ ਜਾਉ ਆਵੀਂ ਕੱਲ ਨੂੰ।''
ਜਦ ਸਾਂ ਹੁਈ ਇਕੰਤ ਸ਼ੁਕਰਾਂ ਮੈਂ ਭਰੀ
ਦੋਵੇਂ ਹੱਥ ਸੁ ਜੋੜ ਗੋਡੇ ਟੇਕ ਕੇ
ਧਰ ਸੂਰਤ ਦਾ ਧਯਾਨ ਪਜਾਰੇ ਕੰਤ ਦੀ
ਕੀਤੀ ਬਿਨੈ ਉਚਾਰ, ਸ਼ੁਕਰ ਗੁਜ਼ਾਰਦੀ:
ਏਸ ਹਾਲ ਵਿਚ ਲੀਨ ਹੋਈ ਫੇਰ ਮੈਂ।
ਮੈਨੂੰ ਰਹੀ ਨ ਹੋਸ਼, ਇਸ ਰੰਗ ਰੱਤਿਆਂ।
ਸਮਾਂ ਕਿ ਮਹਲ ਕਿ ਮਾਉਂ! ਸਾਰੇ ਵਿੱਸਰੇ,
ਇਕ ਰੰਗ ਇਕਪਰਵਾਹ ਧਾਰਾ ਤੇਲ ਜਯੋਂ
ਮਨ ਹੋਯਾ ਲਿਵਲੀਨ, ਸਮਾ ਨ ਜਾਪਿਆ
ਲੰਘਦਾ ਕਿਹੜੇ ਦਾਉ ਹੈ ਉਹ ਜਾਂਵਦਾ।
ਫਿਰ ਕੁਛ ਪਰਤੀ ਹੋਸ਼ ਤਾਂ ਮੈਂ ਹੋ ਗਈ
ਆਪ ਸੰਗੀਤ ਸਰੂਪ,- ਗਾਵਣ ਲੱਗੀਆਂ।
ਮੈਨੂੰ ਯਾਦ ਨ ਮੂਲ ਮੈਂ ਕੀ ਗਾਵਿਆਂ?
ਕਿੰਨਾ ਲੰਘਯਾ ਕਾਲ? ਹੁਣ ਕੀ ਹੈ ਸਮਾਂ?
ਦਿੱਤਾ ਤੁਸਾਂ ਜਗਾਇ ਤਾਂ ਮੈਂ ਜਾਗੀਆਂ।
ਆਪੇ ਕਿਰਪਾ ਧਾਰ ਲੱਭਾ ਹੈ ਤੁਸਾਂ।
ਮੈਂ ਦੋਸਣ ਹਾਂ ਠੀਕ, ਮਾਤਾ ਤੁੱਧ ਦੀ,
ਪਰ ਮੇਰੇ ਨਾ ਵੱਸ, ਦੇਖੋ ਆਪ ਹੀ
ਸੋਚ ਸਮਝ ਕੇ ਹਾਲ - ਮੇਰੀ ਬੇ ਵਸੀ।

*ਤੂੰ ਅੰਮੀ, ਮੈਂ ਧੀਅ, ਜਾਈ ਤੇਰੀਆਂ*
*ਮਾਵਾਂ ਧੀਆਂ ਵਿਚ ਵਿੱਥ ਨ ਹੋਂਵਦੀ*
*ਧੀਆਂ ਮਾਵਾਂ ਭੇਤ ਇਕੋ ਹੋਂਵਦਾ*
*ਅੰਮੀ! ਤੂੰ ਮੈਂ ਇਕ ਦੋਵੇਂ ਇਕ ਹਾਂ।*

*(ਪੁਸਤਕ - ਰਾਣਾ ਸੂਰਤ ਸਿੰਘ ਵਿਚੋਂ ਧੰਨਵਾਦ ਸਹਿਤ)*

ਸੋ ਸ਼ਬਦ ਪੜ੍ਹਿਆ ਗਿਆ ਸੀ ਜਿਸ ਨੂੰ ਇਥੇ ਫੇਰ ਪੜ੍ਹਦੇ ਹਾਂ-

*ਧਾਰਨਾ -ਮੈਨੂੰ ਦਸਿਓ ਪਿਆਰਿਓ! ਅੱਗੇ ਮੇਲਾ ਕਿਵੇਂ ਹੁੰਦੈ।*
*ਅੱਗੇ ਮੇਲਾ ਕਿਵੇਂ ਹੁੰਦੈ - 2, 2.*
*ਮੈਨੂੰ ਦਸਿਓ ਪਿਆਰਿਓ! ਅੱਗੇ ਮੇਲਾ ਕਿਵੇਂ ਹੁੰਦੈ।*

*ਸਭਨਾ ਮਰਣਾ ਆਇਆ ਵੇਛੋੜਾ ਸਭਨਾਹ॥*
*ਪੁਛਹੁ ਜਾਇ ਸਿਆਣਿਆ ਆਗੈ ਮਿਲਣੁ ਕਿਨਾਹ॥*
*ਜਿਨ ਮੇਰਾ ਸਾਹਿਬੁ ਵੀਸਰੈ ਵਡੜੀ ਵੇਦਨ ਤਿਨਾਹ॥*
*ਭੀ ਸਾਲਾਹਿਹੁ ਸਾਚਾ ਸੋਇ॥*
*ਜਾ ਕੀ ਨਦਰਿ ਸਦਾ ਸੁਖੁ ਹੋਇ।।*
*ਵਡਾ ਕਰਿ ਸਾਲਾਹਣਾ ਹੈ ਭੀ ਹੋਸੀ ਸੋਇ॥*
*ਸਭਨਾ ਦਾਤਾ ਏਕੁ ਤੂ ਮਾਣਸ ਦਾਤਿ ਨ ਹੋਇ॥*
*ਜੋ ਤਿਸੁ ਭਾਵੈ ਸੋ ਥੀਐ ਰੰਨ ਕਿ ਰੁੰਨੈ ਹੋਇ।।*
*ਧਰਤੀ ਉਪਰਿ ਕੋਟ ਗੜ ਕੇਤੀ ਗਈ ਵਜਾਇ॥*
*ਜੋ ਅਸਮਾਨਿ ਨ ਮਾਵਨੀ ਤਿਨ ਨਕਿ ਨਥਾ ਪਾਇ।।*
*ਜੇ ਮਨ ਜਾਣਹਿ ਸੂਲੀਆ ਕਾਹੇ ਮਿਠਾ ਖਾਹਿ॥*
*ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ॥*
*ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ॥*
*ਅਗੈ ਗਏ ਨ ਮੰਨੀਅਨਿ ਮਾਰਿ ਕਢਹੁ ਵੇਪੀਰ॥ ਪੰਨਾ - 595*

ਮੇਲ ਉਨ੍ਹਾਂ ਦਾ ਹੁੰਦਾ ਹੈ ਜੋ ਇਥੇ ਨਾਮ ਜਪ ਕੇ ਆਪਣੀ ਹਉਂ ਨੂੰ ਪੂਰੀ ਤਰ੍ਹਾਂ ਨਾਲ ਮਿਟਾ ਦਿੰਦੇ ਹਨ। ਉਸ ਦੇਸ਼ ਦਾ ਵਾਸਾ ਪ੍ਰਾਪਤ ਕਰ ਲੈਂਦੇ ਹਨ ਜਿਥੇ ਉਹ ਗੁਰਮੁਖ ਪਿਆਰੇ ਗਏ ਹਨ ਜਿਨ੍ਹਾਂ ਨੇ ਇਸ ਸੰਸਾਰ ਵਿਚ ਆ ਕੇ ਕਰੜੀਆਂ ਘਾਲਾਂ ਘਾਲ ਕੇ ਸੰਸਾਰ ਨੂੰ ਰਾਹ ਦਿਖਾਇਆ। ਗੱਲਾਂ ਨਾਲ ਮੇਲ ਨਹੀਂ ਹੁੰਦਾ। ਜਿਹੜੇ ਆਪਣੇ ਜੀਵਨ ਨੂੰ ਔਗੁਣਾਂ ਤੋਂ ਰਹਿਤ ਰਖਦੇ ਹਨ ਉਨ੍ਹਾਂ ਵਿਚ ਗੁਣ ਪੈਦਾ ਹੋ ਕੇ ਉਚੀ ਉਡਾਰੀ ਮਾਰਨ ਲਈ ਜਿਵੇਂ ਰਾਕੇਟ ਵਿਚ **fuel** ਪੈਂਦਾ ਹੈ ਇਸ ਤਰ੍ਹਾਂ ਨਾਮ ਸ਼ਕਤੀ ਪੈਦਾ ਹੋ ਜਾਂਦੀ ਹੈ ਜੋ ਸਾਰੇ ਪਰੀਪੂਰਨ ਹੁੰਦਿਆਂ ਹੋਇਆਂ ਵੀ ਅਤਿ ਦੂਰ ਹੈ, ਉਥੇ ਪਹੁੰਚਾਉਣ ਦੀ ਸੱਤਾ 'ਨਾਮ' ਵਿਚ ਹੁੰਦੀ ਹੈ। ਜੋ ਇਸ ਤੋਂ ਬੇਮੁਖ ਹੋ ਕੇ ਆਪਣੀਆਂ ਮਰਜ਼ੀਆਂ ਕਰਦੇ ਹਨ ਉਹ ਨਰਕਾਂ ਵਿਚ ਜਾਂਦੇ ਹਨ। ਉਹ ਕਰਮ ਕਿਰਤ ਦੇ ਬੰਨ੍ਹੇ ਹੋਏ ਅਨੇਕਾਂ ਜੂਨਾਂ ਵਿਚ ਭਟਕਦੇ ਹਨ। ਕਰਮ ਕਿਰਤ ਦੀ ਨਕੇਲ ਸਭ ਦੇ ਨੱਕ ਵਿਚ ਪਈ ਹੋਣ ਕਰਕੇ ਉਹ ਕਰਮ ਕਿਰਤ ਦੇ ਮਾਰੂ ਘੇਰੇ ਤੋਂ ਬਾਹਰ ਨਹੀਂ ਜਾ ਸਕਦੇ। ਜੇ ਅਜੇ ਵੀ ਆਪਣੀ ਮਤ ਛੱਡ ਕੇ ਗੁਰੂ ਦੀ ਮਤ ਧਾਰ ਲਈ ਜਾਵੇ ਤਾਂ ਅਜੇ ਵੀ ਮਿਲਾਪ ਹੋ ਸਕਦਾ ਹੈ ਅਤੇ ਉਨ੍ਹਾਂ ਸਜਣਾਂ ਦਾ ਮਿਲਾਪ ਹੋ ਸਕਦਾ ਹੈ -

*ਸਾਜਨ ਚਲੇ ਪਿਆਰਿਆ ਕਿਉ ਮੇਲਾ ਹੋਈ॥*
*ਜੇ ਗੁਣ ਹੋਵਹਿ ਗੰਠੜੀਐ ਮੇਲੇਗਾ ਸੋਈ॥ ਪੰਨਾ - 729*

ਜੇ ਇਕ ਸੇਧ ਦੇ ਉਤੇ ਰਾਕੇਟ ਦਾਗਿਆ ਜਾਵੇ ਜੋ ਪਹਿਲਾਂ ਅਤਿ ਉਚਾਈਆਂ ਤੇ ਗਿਆ ਹੈ ਇਸ ਤਰ੍ਹਾਂ ਉਹ ਵੀ ਜਾ ਸਕਦਾ ਹੈ। ਇਸੇ ਤਰ੍ਹਾਂ ਨਾਲ ਪ੍ਰਮੇਸ਼ਰ ਦੀ ਯਾਦ ਬਹੁਤ ਅਤਿ ਉਚਾ ਚਰਿੱਤਰ

ਅਤੇ ਆਪਣੀ ਹਉਂ ਦਾ ਪੂਰਨ ਤਿਆਗ ਇਹ ਗੈਸ ਮਿਲ ਜਾਵੇ ਤਾਂ ਇਸ ਜੀਵ ਨੂੰ ਜੀਵਪੁਣੇ ਤੋਂ ਉਚਾ ਲਿਜਾ ਕੇ ਦਰਗਾਹ ਵਿਚ ਥਾਂ ਮਿਲ ਜਾਇਆ ਕਰਦਾ ਹੈ। ਨਹੀਂ ਤਾਂ ਨਿਗੁਰਿਆਂ ਨੂੰ ਦਰਗਾਹ ਵਿਚ ਪੈਰ ਰੱਖਣ ਨੂੰ ਥਾਂ ਨਹੀਂ ਮਿਲਦੀ ਉਹ ਰੋਂਦੇ ਹਨ -

***ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ॥***
***ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ॥***
***ਅਗੈ ਗਏ ਨ ਮੰਨੀਅਨਿ ਮਾਰਿ ਕਢਹੁ ਵੇਪੀਰ॥ ਪੰਨਾ - 595***

ਸੋ ਭਾਈ ਤਿਲੋਕਾ ਜੀ ਨੇ ਰਾਜਕੁਮਾਰੀ ਨੂੰ ਹੁਣ ਅੰਤਮ ਸੰਦੇਸ਼ ਦਿੰਦਿਆਂ ਕਿਹਾ ਕਿ ਰਾਜਕੁਮਾਰੀ ਜੀ! ਤੁਸੀਂ ਮੇਰੀ ਬਹੁਤ ਸੇਵਾ ਕੀਤੀ ਹੈ, ਮੈਨੂੰ ਬਹੁਤ ਅਪਣੱਤ ਦਿਤੀ, ਪਿਆਰ ਦਿਤਾ ਹੈ। ਮੈਂ ਗਰੀਬ ਹਾਂ, ਮਾਇਆ ਮੇਰੇ ਕੋਲ ਕੋਈ ਹੈ ਹੀ ਨਹੀਂ, ਮੈਂ ਤਾਂ ਪੈਦਲ ਸੈਂਕੜੇ ਮੀਲ ਦਾ ਪੰਧ ਕੱਟ ਰਿਹਾ ਸੀ ਪਰ ਰਾਜੇ ਹੁੰਦੇ ਹੋਏ ਵੀ ਤੁਸੀਂ ਮੇਰੀ ਉਸੇ ਜੰਗਲ ਵਿਚ ਕਾਵਾਂ ਕੁੱਤਿਆਂ ਦੇ ਖਾਣ ਤੋਂ ਬਚਾ ਕੇ ਆਪਣੇ ਪਾਸ ਲਿਆ ਕੇ ਕਿੰਨੀ ਸੇਵਾ ਕੀਤੀ ਹੈ। ਮੈਂ ਇਸ ਸ਼ੁਕਰਾਨੇ ਵਿਚ ਆਪਣੇ ਗੁਰੂ ਦੇ ਖਜ਼ਾਨੇ ਵਿਚੋਂ ਅਤਿ ਕੀਮਤੀ ਲਾਲਾਂ ਤੋਂ ਬੇਕੀਮਤਾਂ ਗਿਆਨ ਦੇਣਾ ਚਾਹੁੰਦਾ ਹਾਂ। ਤੁਸੀਂ ਹੁਣ ਉਸ ਨੂੰ ਧਿਆਨ ਨਾਲ ਸੁਣ ਲਓ ਕਿਉਂਕਿ ਹੁਣ ਤੋਂ ਪਿਛੋਂ ਤੁਹਾਡਾ ਤੇ ਮੇਰਾ ਸਰੀਰਕ ਮਿਲਾਪ ਟੁੱਟ ਜਾਣਾ ਹੈ। ਤੁਸੀਂ ਰੋਣਾ ਨਹੀਂ ਜੇ ਸਚਮੁਚ ਹੀ ਤੁਹਾਡੇ ਮਨ ਵਿਚ ਪਿਆਰ ਹੈ, ਲਗਨ ਹੈ। ਜੇ ਤੂੰ ਮੇਰੇ ਜਾਣ ਤੋਂ ਪਿਛੋਂ ਰੋਣ ਲਗ ਗਈ ਤਾਂ ਤੂੰ ਸਭ ਕੁਝ ਭੁੱਲ ਜਾਵੇਂਗੀ। ਮੈਂ ਫੇਰ ਦਸਦਾ ਹਾਂ ਕਿ ਤੂੰ ਆਤਮਾ ਹੈ, ਸਰੀਰ ਨਹੀਂ ਹੈਂ। ਮੈਂ ਹੁਣ ਹੋਰ ਖੁਲ੍ਹੇ ਅੱਖਰਾਂ ਵਿਚ ਦਸਦਾ ਹਾਂ ਕਿ ਆਤਮਾ ਅਤੇ ਬ੍ਰਹਮ ਜਿਸਦੀ ਸ਼ਕਤੀ ਨਾਲ ਸਾਰਾ ਸੰਸਾਰ ਰਚਿਆ ਨਜ਼ਰ ਆਉਂਦਾ ਹੈ ਉਹ ਵੀ ਆਤਮਾ ਦਾ ਦੂਜਾ ਨਾਮ ਹੈ। ਬ੍ਰਹਮ ਅਤੇ ਸਤਿ ਇਹ ਵੀ ਇਕੋ ਹਨ। ਇਸ ਸੱਚ ਨੂੰ ਮੇਰੇ ਸਤਿਗੁਰੂ ਨੇ ੧ਓ ਕਹਿ ਕੇ ਸਤਿ ਕਿਹਾ ਹੈ, ਉਸ ਨੇ ਹੀ ਸਾਰੀ ਸ੍ਰਿਸ਼ਟੀ ਬਣਾਈ ਹੈ ਇਸ ਕਰਕੇ ਉਹ ਕਰਤਾ ਹੈ ਘਟ-ਘਟ ਵਿਚ ਰਮਿਆ ਹੋਇਆ ਹੈ, ਤੇਰੇ ਅੰਦਰ ਮੇਰੇ ਅੰਦਰ ਪਰਬਤਾਂ, ਦਰਿਆਵਾਂ, ਪਉਣ ਪਾਣੀ, ਜੋ ਕੁਝ ਵੀ ਹੈ ਸਭ ਵਿਚ ਉਹ ਹੈ। ਸੋ ਉਸ ਨੂੰ ਪੁਰਖ ਕਿਹਾ ਹੈ। ਉਸ ਨੂੰ ਕਿਸੇ ਦਾ ਡਰ ਵੀ ਨਹੀਂ ਹੈ, ਕਿਸੇ ਨਾਲ ਉਸਦਾ ਵੈਰ ਨਹੀਂ ਹੈ, ਉਹ ਸਭ ਨੂੰ ਪਿਆਰ ਕਰਦਾ ਹੈ ਉਹ ਪ੍ਰੇਮ ਦਾ ਰੂਪ ਧਾਰ ਕੇ ਹੀ ਸੰਸਾਰ ਨੂੰ ਪਾਲਦਾ ਤੇ ਸੰਭਾਲਦਾ ਹੈ। ਇਸ ਨੂੰ ਸੁਖੀ ਬਣਾਉਣ ਵਾਸਤੇ ਆਪਣੇ ਪਿਆਰਿਆਂ ਨੂੰ ਭੇਜਦਾ ਹੈ ਅਤੇ ਉਹ ਇਨ੍ਹਾਂ ਨੂੰ ਸਮਝਾਉਂਦੇ ਹਨ। ਗਲਤ ਲੀਹਾਂ ਤੇ ਪਈਆਂ ਬੱਘੀਆਂ ਨੂੰ ਸਹੀ ਰਸਤੇ ਪਾਉਂਦੇ ਹਨ, ਇਹ ਜੋਤ ਕਦੇ ਵੀ ਖਤਮ ਨਹੀਂ ਹੁੰਦੀ, ਸਦੀਵੀ ਹੈ ਸਭ ਕੁਝ ਜਾਨਣਹਾਰ ਸਭ ਦੇ ਦਿਲਾਂ ਵਿਚ ਰਹਿਣ ਵਾਲੀ ਹੈ ਪਰ ਇਸ ਦਾ ਰੂਪ ਰੇਖ ਕੋਈ ਨਹੀਂ ਹੈ। ਜਿਵੇਂ ਤੇਰੇ ਅੰਦਰ ਗੁੱਸਾ ਆਉਂਦਾ ਹੈ, ਮਾਂ ਬਾਪ ਦਾ ਪਿਆਰ ਜਾਗਦਾ ਹੈ ਉਸ ਦਾ ਕੋਈ ਰੂਪ ਰੰਗ ਨਹੀਂ ਹੁੰਦਾ ਇਸੇ ਤਰ੍ਹਾਂ ਨਾਲ ਉਸ ਵਾਹਿਗੁਰੂ ਦਾ ਵੀ ਕੋਈ ਰੂਪ ਰੰਗ ਨਹੀਂ ਪਰ ਸਭ ਅੰਦਰ ਹੁੰਦਾ ਪ੍ਰਤੀਤ ਦਿੰਦਾ ਹੈ। ਕੁਦਰਤ ਵਿਗਸ ਰਹੀ ਹੈ, ਫੁੱਲ ਸਭ ਦੇ ਮਨਾਂ ਨੂੰ ਤ੍ਰਿਪਤੀ ਦੇ ਰਹੇ ਹਨ, ਪੰਛੀਆਂ ਦੇ ਮਿੱਠੇ ਬੋਲ ਮਨ ਨੂੰ ਖੁਸ਼ੀ ਦਿੰਦੇ ਹਨ। ਕੁਦਰਤ ਦਾ ਪਿਆਰਾ ਵਾਤਾਵਰਣ ਹਾਕਾਂ ਮਾਰ ਕੇ ਕਹਿੰਦਾ ਹੈ ਕਿ ਮੈਂ ਤੇਰੇ ਵਾਂਗੂੰ ਫਿਕਰਾਂ ਵਿਚ ਨਹੀਂ, ਮੈਂ ਆਪਣੇ ਮਾਲਕ ਦਾ ਖਿੜਾਇਆ ਹੋਇਆ ਖਿੜਦਾ ਹਾਂ ਜੋ ਕੋਈ ਮੈਨੂੰ ਮਾਰ ਦੇਵੇ ਤਾਂ ਮੇਰਾ ਉਸ ਨਾਲ ਕੋਈ ਵੈਰ ਨਹੀਂ ਹੈ। ਮੈਂ ਸਭ ਨੂੰ ਖਿੜ ਕੇ ਖਿੜਾਉਣ ਦਾ ਜਤਨ ਕਰਦਾ ਹਾਂ। ਉਹ ਸਾਰੀ ਹੋਸ਼, ਸਾਰੇ ਗਿਆਨ ਉਸ ਵਿਚੋਂ ਹੀ ਮਨੁੱਖ ਨੂੰ, ਬਨਸਪਤੀ ਨੂੰ, ਪਸ਼ੂ, ਪੰਛੀਆਂ ਨੂੰ ਪ੍ਰਾਪਤ ਹੁੰਦੇ ਹਨ। ਉਹ ਸਭ ਤੋਂ ਵੱਡਾ ਹੈ ਅਤੇ ਬਖਸ਼ਿਸ਼ ਦੀ ਮੂਰਤੀ ਹੈ। ਉਸ ਦੇ ਭੇਜੇ ਹੋਏ, ਉਸ ਦਾ ਆਪਣਾ ਹੀ ਰੂਪ ਮਹਾਂਪੁਰਸ਼ ਸਭ ਤੋਂ ਵੱਡੇ ਹੋਇਆ ਕਰਦੇ ਹਨ। ਹਨ੍ਹੇਰੇ ਵਿਚ ਰੋਸ਼ਨੀ ਕਰਨ ਕਰਕੇ ਉਨ੍ਹਾਂ ਨੂੰ ਗੁਰੂ ਆਖਿਆ ਜਾਂਦਾ ਹੈ ਅਤੇ ਉਨ੍ਹਾਂ ਦੀ ਕ੍ਰਿਪਾ ਰਾਹੀਂ ਇਸ ਜੀਵ ਨੂੰ ਸੋਝੀ ਹੁੰਦੀ ਹੈ ਕਿ ਮੈਂ ਤਾਂ ਉਸ ਦਾ ਰੂਪ ਹਾਂ, ਮੈਂ ਆਤਮਾ ਹਾਂ।

ਰਾਜਕੁਮਾਰੀ! ਜਿਵੇਂ ਤੁਸੀਂ ਕਿਹਾ ਕਿ ਜਦੋਂ ਮੈਂ ਸ਼ੀਸ਼ੇ ਸਾਮ੍ਹਣੇ ਖੜ੍ਹੀ ਹੁੰਦੀ ਹਾਂ ਤਾਂ ਮੈਂ ਉਸ ਨੂੰ ਸਰੀਰ ਨਹੀਂ ਕਹਿੰਦੀ, ਆਤਮਾ ਕਹਿੰਦੀ ਹਾਂ। ਇਹ ਗੱਲ ਓਨੀਂ ਹੀ ਗਲਤ ਹੈ ਜਿੰਨੀ ਆਪਣੇ ਆਪ ਨੂੰ ਸਰੀਰ ਸਮਝਣ ਦੀ ਹੈ। ਹੁਣ ਮੈਂ ਤੈਨੂੰ ਮਿਸਾਲ ਨਾਲ ਸਮਝਾਉਂਦਾ ਹਾਂ ਕਿ ਇਕ ਬਦਾਮ ਹੈ। ਦੱਸ ਬਦਾਮ ਵਿਚ ਕਿਹੜੀ ਸ੍ਰੇਸ਼ਠ ਚੀਜ਼ ਹੈ ਜਿਸ ਦਾ ਬਦਾਮ ਨਾਲੋਂ ਵੀ ਜ਼ਿਆਦਾ ਮੁੱਲ ਹੁੰਦਾ ਹੈ। ਕਹਿਣ ਲੱਗੀ ਕਿ

ਇਹ ਤਾਂ ਮੈਂ ਚੰਗੀ ਤਰ੍ਹਾਂ ਜਾਣਦੀ ਹਾਂ ਕਿ ਉਸ ਦੀ ਕੀਮਤ ਬਦਾਮਰੋਗਨ ਕਰਕੇ ਹੈ ਜੇ ਖੁਸ਼ਕ ਹੋਵੇ ਤਾਂ ਕੋਈ ਖਾਂਦਾ ਹੈ? ਭਾਈ ਤਿਲੋਕਾ ਜੀ ਕਹਿਣ ਲੱਗੇ ਕਿ ਜੇ ਬਦਾਮ ਰੋਗਨ ਹਾਸਲ ਕਰਨਾ ਹੈ ਤਾਂ ਬੂਟਾ ਲਾਇਆ ਜਾਂਦਾ ਹੈ, ਸੰਭਾਲ ਕੀਤੀ ਜਾਂਦੀ ਹੈ, ਪਾਣੀ ਦਿਤਾ ਜਾਂਦਾ ਹੈ। ਬਿਮਾਰੀਆਂ ਤੋਂ ਰਾਖੀ ਕਰਨ ਲਈ ਅਨੇਕ ਕਿਸਮ ਦੀਆਂ ਦਵਾਈਆਂ ਵਰਤੀਆਂ ਜਾਂਦੀਆਂ ਹਨ ਫੇਰ ਉਸ ਨੂੰ ਫੁੱਲ ਆਉਂਦਾ ਹੈ, ਫੁਲਾਂ ਤੋਂ ਫਲ ਬਣਦੇ ਹਨ, ਬਦਾਮਾਂ ਦੇ ਗੁੱਛੇ ਬਣ ਜਾਂਦੇ ਹਨ, ਜਦੋਂ ਪੱਕ ਜਾਂਦੇ ਹਨ ਉਨ੍ਹਾਂ ਦਾ ਕਰੜਾ ਛਿਲਕਾ ਲਾਹਿਆ ਜਾਂਦਾ ਹੈ। ਜੋ ਲਾਲ ਸੂਖਸ਼ਮ ਛਿਲਕਾ ਹੈ ਉਹ ਵੀ ਲਾਹ ਦੇਈਦਾ ਹੈ ਫੇਰ ਉਸ ਵਿਚੋਂ ਚਿੱਟਾ ਹਿੱਸਾ ਨਿਕਲ ਆਉਂਦਾ ਹੈ ਜਿਸ ਨੂੰ ਕਈ ਵੈਦ ਕੁੱਟ ਕੇ, ਮਿਸਰੀ ਰਲਾ ਕੇ ਇਕ ਅੱਧੀ ਕਾਲੀ ਮਿਰਚ ਨਾਲ ਦੇ ਕੇ ਦਵਾਈ ਦੇ ਤੌਰ ਤੇ ਉਸ ਆਦਮੀ ਨੂੰ ਦਿੰਦੇ ਹਨ ਜਿਸਦੇ ਦਿਮਾਗ ਵਿਚ ਖੁਸ਼ਕੀ ਪੈ ਗਈ ਹੋਵੇ। ਉਸ ਤੋਂ ਅਗਲੀ ਚੀਜ਼ ਜੋ ਉਸ ਵਿਚ ਹੈ ਉਹ ਹੈ ਬਦਾਮ ਰੋਗਨ। ਉਸ ਨੂੰ ਢੰਗ ਨਾਲ ਕੱਢ ਲਿਆ ਜਾਂਦਾ ਹੈ, ਬਰਤਨ ਭਰ ਲਏ ਜਾਂਦੇ ਹਨ ਅਤੇ ਫੇਰ ਉਸ ਨੂੰ ਸਾਫ ਕਰਕੇ ਸ਼ੀਸ਼ੀਆਂ ਵਿਚ ਪਾਇਆ ਜਾਂਦਾ ਹੈ। ਹਕੀਮ ਲੋਕ ਉਸ ਨੂੰ ਹੋਰ ਸ਼ੁਧ ਕਰਦੇ ਹਨ ਅਤੇ ਉਸ ਦਾ ਤੱਤ ਕੱਢ ਲੈਂਦੇ ਹਨ। ਹੁਣ ਤੁਸੀਂ ਦੱਸੋ ਕਿ ਜੇ ਦਰਖਤ ਕਹੇ ਕਿ ਮੈਂ ਬਦਾਮ ਰੋਗਨ ਹਾਂ ਜਾਂ ਕਰੜਾ ਛਿਲਕਾ ਕਹੇ ਕਿ ਮੈਂ ਬਦਾਮ ਰੋਗਨ ਹਾਂ, ਜਾਂ ਚਿੱਟੇ ਜਾਂ ਲਾਲ ਹਿੱਸੇ ਵਾਲਾ ਕਹੇ ਮੈਂ ਬਦਾਮਰੋਗਨ ਹਾਂ ਇਹ ਤਾਂ ਫੇਰ ਓਹੀਓ ਭੁੱਲ ਹੋਈ ਜਿਵੇਂ ਤੁਸੀਂ ਸ਼ੀਸ਼ੇ ਸਾਮ੍ਹਣੇ ਕਪੜਿਆਂ ਸਮੇਤ ਕਹਿ ਦਿੰਦੇ ਹੋ ਮੈਂ ਆਤਮਾ ਹਾਂ। ਇਹ ਸਾਰੀਆਂ ਚੀਜ਼ਾਂ ਆਤਮਾ ਨਹੀਂ ਹਨ ਇਨ੍ਹਾਂ ਵਿਚ ਆਤਮਾ ਰਮੀ ਤਾਂ ਹੋਈ ਹੈ ਪਰ ਆਤਮਾ ਨਿਆਰੀ ਨਹੀਂ ਹੈ। ਭੁਲੇਖੇ ਵਿਚ ਇਸ ਸਭ ਕੁਝ ਨੂੰ ਆਤਮਾ ਕਹਿ ਦੇਣਾ ਭੁੱਲ ਹੋਇਆ ਕਰਦੀ ਹੈ। ਇਹ ਸਾਰਾ ਆਤਮਾ ਦਾ ਹੀ ਪਸਾਰਾ ਹੈ। ਪਰ ਇਸ ਦ੍ਰਿਸ਼ਟਮਾਨ ਦੀ ਅਤਿ ਸੂਖਸ਼ਮ ਅੰਸ, ਸਤਾ ਆਤਮਾ ਹੈ। ਜਿਸ ਤਰ੍ਹਾਂ ਬਦਾਮ ਹੈ ਉਸ ਦੇ ਤੁਸੀਂ ਦੋ ਹਿੱਸੇ ਕਰ ਦਿਓ, ਦਾਲ ਹੈ ਉਸ ਦੇ ਦੋ ਹਿੱਸੇ ਕਰ ਦਿਓ ਜੇ ਤੁਸੀਂ ਉਨ੍ਹਾਂ ਨੂੰ ਦੋ ਹਿੱਸਿਆਂ ਨੂੰ ਅੱਡ-ਅੱਡ ਬੀਜੋਂਗੇ ਤਾਂ ਉਹ ਬੂਟਾ ਨਹੀਂ ਬਣਦਾ। ਕਿਉਂਕਿ ਉਨ੍ਹਾਂ ਵਿਚ ਜੋ ਖਾਲੀ ਥਾਂ ਹੈ ਉਸੇ ਵਿਚ ਸਭ ਕੁਝ ਹੈ ਉਹ ਸਾਨੂੰ ਨਜ਼ਰ ਨਹੀਂ ਆ ਰਿਹਾ। ਜੇ ਸਾਬਤ ਦਾਣਾ ਬੀਜੋਂਗੇ ਤਾਂ ਖਾਲੀ ਥਾਂ ਵਿਚੋਂ ਬੂਟਾ ਪੈਦਾ ਹੁੰਦਾ ਹੈ। ਇਸੇ ਤਰ੍ਹਾਂ ਇਸ ਸਰੀਰ ਵਿਚ ਦਿਸਣ ਵਾਲੇ ਅਤੇ ਨਾ ਦਿਸਣ ਵਾਲੇ ਅੰਸ ਹਨ ਜਿਨ੍ਹਾਂ ਨੂੰ ਅਸੀਂ ਚੰਗੀ ਤਰ੍ਹਾਂ ਜਾਣਦੇ ਹਾਂ। ਪਹਿਲਾਂ ਤਾਂ ਇਹ ਸਰੀਰ ਜਿਸ ਵਿਚ ਅਕਾਸ਼, ਹਵਾ, ਅੱਗ, ਪਾਣੀ ਤੇ ਮਿੱਟੀ ਸੋਹਣੀ ਵਿਓਂਤ ਅਨੁਸਾਰ ਇਕੱਠੀ ਹੋ ਕੇ ਸੁੰਦਰ, ਅਸੁੰਦਰ ਦਿਸਣੀ ਹੈ ਫਿਰ ਪੰਜਾਂ ਤੱਤਾਂ ਦੇ ਪੱਚੀ ਅੰਸਾਂ ਤੋਂ ਉਪਜੇ ਅੱਖਾਂ ਕੰਨ, ਨੱਕ, ਜੀਭ, ਸਪਰਸ਼ ਇੰਦ੍ਰੇ ਹਨ। ਇਨ੍ਹਾਂ ਤੋਂ ਸੂਖਸ਼ਮ ਪੰਜ ਪ੍ਰਾਣ ਹਨ ਇਨ੍ਹਾਂ ਤੋਂ ਸੂਖਮ ਮਨ ਹੈ ਜਿਸ ਨੂੰ ਤੂੰ ਜਾਣਦੀ ਹੀ ਹੈਂ। ਇਹ ਹਰ ਸਮੇਂ ਕੁਝ ਨਾ ਕੁਝ ਚਿਤਵਦਾ ਹੀ ਰਹਿੰਦਾ ਹੈ। ਮਨ ਦੀ ਅਵਾਰਗੀ ਨੂੰ ਕਾਬੂ ਵਿਚ ਰੱਖਣ ਲਈ ਬੁੱਧੀ ਹੁੰਦੀ ਹੈ ਅਤੇ ਉਸ ਤੋਂ ਉਤੇ ਮਹਿਸੂਸ ਕਰਨ ਵਾਲੀ ਖੁਸ਼ੀ ਗਮੀ ਦੇ ਅਨਸਾਰੀ ਹੋ ਕੇ ਚਲਣ ਵਾਲਾ, ਚਿਤਵਨੀ ਕਰਨ ਵਾਲਾ ਚਿਤ ਹੁੰਦਾ ਹੈ, ਰਾਜਕੁਮਾਰੀ ਜੀ! ਫੇਰ ਅੱਗੇ ਇਕ ਬਹੁਤ ਮਜ਼ਬੂਤ ਪੜਦਾ ਹੈ। ਉਹ ਤੂੰ ਜਾਣਦੀ ਹੀ ਹੈਂ ਉਹ ਹੈ ਆਪਣੇ ਆਪ ਸਾਰਿਆਂ ਵੱਖ ਸਮਝ ਕੇ ਆਪਣੀ ਹੋਂਦ ਮੰਨਣੀ ਕਹਿਣ ਲੱਗੀ, ਇਥੇ ਤਾਂਈ ਤਾਂ ਮੈਂ ਚੰਗੀ ਤਰ੍ਹਾਂ ਸਮਝ ਲਿਆ। ਭਾਈ ਤਿਲੋਕਾ ਜੀ ਕਹਿਣ ਲੱਗੇ, "ਹੁਣ ਤੂੰ ਆਪਣੇ ਆਪ ਨੂੰ ਮੈਂ ਸਮਝਣ ਤਕ ਤਾਂ ਪੁੱਜ ਗਈ। ਇਹ ਏਵੇਂ ਹੈ ਜਿਵੇਂ ਆਪਾਂ ਬਦਾਮ ਦੀ ਚਿਟਿਆਈ ਤਕ ਪਹੁੰਚ ਗਏ। ਹੁਣ ਇਸ ਨੂੰ ਰਿੜਕਣਾ ਹੈ ਅਤੇ ਤੱਤ ਰੂਪ ਵਿਚ ਬਦਾਮ ਰੋਗਨ ਕੱਢਣਾ ਹੈ। ਤੇਰੇ ਸਮਝ ਵਿਚ ਕੁਝ ਆਇਆ।" ਰਾਜਕੁਮਾਰੀ ਕਹਿਣ ਲੱਗੀ, "ਕੁਝ ਕੁਝ ਆ ਗਿਆ ਇਹ ਦਸੋ ਹੁਣ ਇਸ ਤੋਂ ਅੱਗੇ ਕੀ ਹੈ। ਗਿਰੀ ਵਿਚ ਬਦਾਮ ਰੋਗਨ ਸਾਰ ਹੈ, ਤੱਤ ਹੈ। ਮੇਰੇ ਵਿਚ ਕੀ ਤੱਤ ਹੈ।" ਭਾਈ ਤਿਲੋਕਾ ਜੀ ਕਹਿਣ ਲੱਗੇ ਕਿ ਰਾਜਕੁਮਾਰੀ ਜਿਹੜਾ ਤੂੰ ਕਿਹਾ ਹੈ ਮੇਰੇ ਵਿਚ ਕੀ ਤੱਤ ਹੈ ਉਹ ਤੇਰੀ ਮੈਂ ਮੇਰੀ ਤੋਂ ਲੰਘ ਕੇ ਹੈ ਉਹ ਹੈ ਆਤਮਾ। ਜੋ ਸਾਰੇ ਪਰੀਪੂਰਨ ਹੈ। ਵਾਹਿਗੁਰੂ ਜੀ ਤੇ ਆਤਮਾ ਇਕ ਹੀ ਹਨ। ਐਉਂ ਸਮਝ ਲੈ ਕੇ ਪ੍ਰਮੇਸ਼ਰ ਤੇਰੇ ਅੰਦਰ ਅਸਲੀ ਤੱਤ ਹੈ। ਜੋ ਸਦਾ ਜਿਉਂਦਾ ਜਾਗਦਾ ਪਿਆਰ ਕਰਨ ਵਾਲਾ ਤੱਤ ਹੈ। ਹੁਣ ਆਈ ਤੇਰੀ ਸਮਝ ਵਿਚ? ਹੁਣ ਸ਼ੀਸ਼ੇ ਸਾਮ੍ਹਣੇ ਜਾ ਕੇ ਕਹਿਣ ਦੀ ਲੋੜ ਨਹੀਂ, ਤੂੰ ਇਸ ਸਰੀਰ ਦਾ ਤੱਤ ਹੈਂ, ਤੂੰ ਆਤਮਾ ਹੈਂ, ਆਤਮਾ ਇਕੋ ਹੀ ਹੈ। ਇਹ ਸਾਰੇ ਜੀਵਾਂ, ਪਸ਼ੂ, ਪੰਛੀਆਂ, ਘਾਹ-ਫੂਸ, ਬੂਟੇ, ਦਰਖਤ, ਸ਼ੇਰ, ਚੀਤੇ, ਕੁੱਤੇ, ਸੱਪ ਅਤੇ ਹੋਰ ਸਭਨਾਂ ਦ੍ਰਿਸ਼ਟਮਾਨ ਵਸਤੂਆਂ ਵਿਚ ਇਕੋ ਆਤਮਾ ਪਰੀਪੂਰਨ ਹੈ ਜਿਸ ਦੇ ਦਰਸ਼ਨਾਂ ਵਿਚ ਤੇਰੀ ਆਪਣੀ ਝੂਠੀ

ਹੋਂਦ ਅੜਿੱਕਾ ਲਾ ਰਹੀ ਹੈ। ਇਸ ਨੂੰ ਮੇਰੇ ਸਤਿਗੁਰੂ ਜੀ ਹਉਮੈ ਆਖਦੇ ਹਨ। ਜਦੋਂ ਹਉਮੈ ਉਪਰ ਤੇਰੀ ਸਤਾ ਪੈਂਦੀ ਹੈ ਤਾਂ ਇਸ ਸਤਾ ਨੂੰ ਜੀਵ ਆਤਮਾ ਕਹਿੰਦੇ ਹਨ। ਤੂੰ ਯਾਦ ਰੱਖੀਂ ਕਿ ਮੈਂ ਤੈਨੂੰ ਕੀ ਦਸਿਆ ਹੈ। ਝੱਟ ਹੀ ਬੋਲ ਉਠੀ ਕਿ ਹੁਣ ਮੈਨੂੰ ਪਤਾ ਲਗ ਗਿਆ ਕਿ ਮੇਰੇ ਅੰਦਰ ਬਾਹਰ ਸਭਨਾਂ ਵਿਚ ਇਕੋ ਆਤਮਾ ਸਤਾ ਕੰਮ ਕਰ ਰਹੀ ਹੈ ਓਹੋ ਹੀ ਮੈਂ ਹਾਂ। ਜੋ ਰੂਪ ਪੰਜ ਗਿਆਨ ਇੰਦਰਿਆਂ ਬਾਦ ਜੋ ਸਤਾ ਹੈ ਉਹ ਪਰੀਪੂਰਨ ਸਤਾ ਹੈ ਉਸ ਨੂੰ ਵਾਹਿਗੁਰੂ ਜੀ ਕਿਹਾ ਜਾਂਦਾ ਹੈ, ਉਹੋ ਹੀ ਆਤਮਾ ਹੈ; ਉਹੋ ਹੀ ਤੂੰ ਹੈਂ। ਪਰ ਹੁਣ ਇਹ ਸਾਰੀਆਂ ਗੱਲਾਂ ਤੇਰੇ ਯਾਦ ਨਹੀਂ ਰਹਿਣੀਆਂ, ਤੈਨੂੰ ਮੈਂ ਇਕ ਢੰਗ ਦਸਦਾ ਹਾਂ ਕਿ ਇਸ ਪਰਮ ਸਤੱਾ ਨੂੰ ਮੇਰੇ ਸਤਿਗੁਰੂ ਜੀ ਨੇ ਵਾਹਿਗੁਰੂ ਕਿਹਾ ਹੈ। ਮੇਰੇ ਸਤਿਗੁਰੂ ਜੀ ਵੀ ਮੈਨੂੰ ਪਿਆਰ ਕਰਦੇ ਹਨ ਅਤੇ ਤੈਨੂੰ ਵੀ ਓਨਾਂ ਹੀ ਕਰਦੇ ਹਨ ਜਿੰਨਾਂ ਮੈਨੂੰ ਕਰਦੇ ਹਨ। ਉਹ ਨਿਰਾ ਹੀ ਪਿਆਰ ਦਾ ਰੂਪ ਹਨ, ਸੰਸਾਰੀ ਲੋਕ ਉਨ੍ਹਾਂ ਨੂੰ ਗੁਰੂ ਨਾਨਕ ਨਾਮ ਨਾਲ ਯਾਦ ਕਰਦੇ ਹਨ। ਉਹ ਅਨਾਮ ਹਨ, ਨਾ ਉਨ੍ਹਾਂ ਦਾ ਕੋਈ ਰੂਪ ਰੰਗ ਹੈ, ਉਹ ਨਿਆਰੇ ਹਨ ਉਹ ਆਪ ਹੀ ਪ੍ਰਮੇਸ਼ਰ ਹਨ, ਗੁਰੂ ਪ੍ਰਮੇਸ਼ਰ ਹਨ ਪਰ ਸੰਸਾਰ ਦੇ ਵਿਚ ਜੀਵਾਂ ਦੇ ਉਧਾਰ ਲਈ ਉਨ੍ਹਾਂ ਨੇ ਸਾਡੇ ਵਰਗਾ ਰੂਪ ਧਾਰਨ ਕੀਤਾ ਹੈ, ਸਾਡੇ ਵਰਗਾ ਹੀ ਪਿਆਰ ਕਰਦੇ ਹਨ। ਪਿਆਰ ਦੇ ਖਿਚੇ ਆਉਂਦੇ ਹਨ। ਉਨ੍ਹਾਂ ਨੇ ਜੋ ਸਾਡੇ ਜੀਵਨ ਉਧਾਰ ਲਈ ਰਸਤਾ ਦਿਤਾ ਹੈ ਉਹ ਬਹੁਤ ਸੁਖੈਨ ਹੈ। ਉਨ੍ਹਾਂ ਦਾ ਫੁਰਮਾਨ ਹੈ ਕਿ ਤੁਸੀਂ ਉਸ ਹਸਤੀ ਜੋ ਨਿਰਾ ਹੀ ਪਿਆਰ ਹੈ ਜਿਸ ਦਾ ਰੂਪ ਰੰਗ ਸਰੀਰ ਵਿਚ ਲੱਗੇ ਨੇਤਰਾਂ ਨਾਲ ਨਜ਼ਰ ਨਹੀਂ ਆਉਂਦਾ। ਪਰ ਵਾਹਿਗੁਰੂ ਮੰਤਰ ਜਪ ਕੇ ਜੋ ਅੱਖਾਂ ਉਪਰ ਵਿਕਾਰ ਪਿਆ ਹੋਇਆ ਹੈ, ਮਾਇਆ ਦਾ ਮੋਤੀਆਂ ਬਿੰਦ ਚੜ੍ਹਿਆ ਹੋਇਆ ਹੈ ਉਹ ਮੋਤੀਏ ਨੂੰ ਉਹ ਦੂਰ ਕਰ ਦਿੰਦਾ ਹੈ ਫੇਰ ਦ੍ਰਿਸ਼ਟੀ ਖੁਲ੍ਹ ਜਾਂਦੀ ਹੈ। ਜਿਹੜੀਆਂ ਚੀਜ਼ਾਂ ਇਨ੍ਹਾਂ ਅੱਖਾਂ ਨਾਲ ਨਜ਼ਰ ਨਹੀਂ ਆਉਂਦੀਆਂ, ਉਹ ਰੂਪਮਾਨ ਹੋ ਕੇ ਦਿਬਯ ਦ੍ਰਿਸ਼ਟ ਨਾਲ ਦੇਖੀਆਂ ਜਾਂਦੀਆਂ ਹਨ। ਤੂੰ ਮੇਰੇ ਪਿਛੋਂ ਇਸ ਮੰਤਰ ਦਾ ਜਾਪ ਕਰੀਂ, ਇਹ ਬੈਰਾਗ ਤੇਰੇ ਲਈ ਉਡਨ ਖਟੋਲੇ ਦਾ ਕੰਮ ਕਰੇਗਾ ਕਿਉਂਕਿ ਬਿਨਾਂ ਬੈਰਾਗ ਤੋਂ ਮਨ ਤੈਨੂੰ ਮਾਇਆ ਦੇ ਹੰਡੋਲਿਆਂ ਵਿਚੋਂ ਨਿਕਲਣ ਨਹੀਂ ਦੇਵੇਗਾ।

***ਬਿਨੁ ਬੈਰਾਗ ਨ ਛੂਟਸਿ ਮਾਇਆ॥ ਪੰਨਾ - 329***

ਸੋ ਇਸ ਵਾਹਿਗੁਰੂ ਨੂੰ ਮਿਲਾਉਣ ਵਾਲਾ ਸ਼ਬਦ ਹੈ ਜੋ ਮੈਂ ਤੈਨੂੰ ਦਸਿਆ ਹੈ, ਇਹ ਜਿਉਂਦਾ ਜਾਗਦਾ ਸ਼ਬਦ ਹੈ, ਇਸ ਸ਼ਬਦ ਵਿਚ ਸੱਤਾ (ਐਨਰਜੀ) ਹੈ, ਇਹ ਖਿੱਚ ਪਾਉਂਦਾ ਹੈ, ਉਸ ਖਿੱਚ ਦੇ ਖਿੱਚੇ ਮੇਰੇ ਸਤਿਗੁਰੂ ਜੀ ਤੇਰੇ ਪਾਸ ਪਹੁੰਚ ਜਾਣਗੇ। ਸੋ ਮੈਂ ਤੈਨੂੰ ਰਸਤੇ ਪਾ ਦਿਤਾ ਹੈ ਕਿ ਤੂੰ ਇਸ ਸ਼ਬਦ ਬਲ ਨਾਲ ਮੇਰੇ ਪਾਸ ਪਹੁੰਚ ਜਾਵੇਂਗੀ ਜਿਥੇ ਜਾ ਕੇ ਫੇਰ ਕਦੇ ਮੌਤ ਨਹੀਂ ਆਉਣੀ, ਸਦਾ ਦਾ ਜੀਵਨ ਪ੍ਰਾਪਤ ਹੋ ਜਾਵੇਗਾ। ਪਤਾ ਲਗ ਜਾਵੇਗਾ ਤੈਨੂੰ ਕਿ ਮੈਂ ਤੈਨੂੰ ਕਹਿੰਦਾ ਸੀ ਕਿ ਤੂੰ ਆਤਮਾ ਹੈ ਸਭ ਤੂੰ ਦੇਖੇਂਗੀ ਕਿ ਇਥੇ ਆਤਮਾ ਤੋਂ ਬਗੈਰ ਹੈ ਹੀ ਕੋਈ ਨਹੀਂ।

***ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥***
***ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ।। ਪੰਨਾ - 846***

ਇਸ ਵਾਸਤੇ ਸਾਧਨ ਜ਼ਰੂਰੀ ਹੈ, ਬੈਰਾਗ ਜ਼ਰੂਰੀ ਹੈ, ਜੋ ਕੁਝ ਮੇਰੇ ਤੋਂ ਸੁਣਿਆ ਹੈ ਉਸ ਤੇ ਪੂਰਨ ਵਿਸ਼ਵਾਸ਼ ਰਖੀਂ, ਪੂਰੀ ਤਰ੍ਹਾਂ ਮੰਨੀ ਜਦੋਂ ਤੂੰ ਇਸ ਤਰ੍ਹਾਂ ਕਰੇਂਗੀ ਫੇਰ ਤੈਨੂੰ ਰਸਤਾ ਖੁਲ੍ਹਦਾ ਜਾਵੇਗਾ। ਜੋ ਸ਼ਕਤੀ ਤੇਰੇ ਨਾਲ ਲੁਕ ਕੇ ਰਹਿੰਦੀ ਹੈ ਉਹ ਮੇਰੇ ਸਤਿਗੁਰੂ ਦੀ ਹੈ ਉਹ ਆਪ ਹੀ ਤੈਨੂੰ ਰਸਤਾ ਦੱਸੇਗੀ। ਇਹ ਗੱਲਾਂ ਕਰਦੇ ਹੀ ਸਨ ਕਿ ਆਪ ਨੇ ਦੋ ਹੱਥਾਂ ਨਾਲ ਆਪਣਾ ਮੂੰਹ ਢੱਕ ਲਿਆ, ਅੰਗ ਸਿਥਲ ਕਰ ਲਏ ਅਤੇ ਲੰਮੀ ਅਵਾਜ਼ ਵਿਚ ਕਿਹਾ -

'ਵਾ......ਹਿ.......ਗੁ......ਰੂ'

'ਵਾ......ਹਿ.......ਗੁ......ਰੂ'

'ਵਾ......ਹਿ.......ਗੁ......ਰੂ'

'ਵਾ......ਹਿ.......ਗੁ......ਰੂ'

'ਵਾ......ਹਿ.......ਗੁ......ਰੂ'

ਪੰਜ ਵਾਰ ਕਹਿ ਕੇ ਇਹ ਅਵਾਜ਼ ਖਾਮੋਸ਼ ਹੋ ਗਈ। ਰਾਜਕੁਮਾਰੀ ਘਬਰਾ ਗਈ ਅਤੇ ਉਸਨੇ ਇਕ ਦੋ ਅਵਾਜ਼ਾਂ ਦਿਤੀਆਂ। ਸਮਝ ਗਈ ਕਿ ਜੋ ਕਹਿੰਦੇ ਸੀ ਕਿ ਮੈਂ ਚਲੇ ਜਾਣਾ ਹੈ ਉਹ ਆਹ ਗੱਲ ਸੀ। ਉਸ ਵੇਲੇ ਉਸ ਨੇ ਐਡੈ ਜ਼ੋਰ ਦੀ ਚੀਕ ਮਾਰੀ ਕਿ ਸਾਰੇ ਮਹੱਲ ਵਿਚ ਸੁਣੀ। ਅੱਜ ਉਸ ਦੇ ਪਿਤਾ ਜੀ ਵੀ ਮਹੱਲ ਵਿਚ ਹੀ ਸਨ। ਉਹ ਆਪਣੀ ਲੜਕੀ ਦੀਆਂ ਹੀ ਗੱਲਾਂ ਕਰ ਰਹੇ ਸਨ, ਉਸ ਦੇ ਮਾਨਸਕ ਬਹਾਅ ਬਾਰੇ ਸੋਚ ਰਹੇ ਸਨ। ਜਦੋਂ ਉਨ੍ਹਾਂ ਨੇ ਅਵਾਜ਼ ਸੁਣੀ ਤਾਂ ਰਾਜ ਵੈਦ ਜੀ ਵੀ ਆ ਗਏ, ਮਾਂ ਬਾਪ ਵੀ ਆ ਗਏ, ਰਾਜਕੁਮਾਰੀ ਬੇਹੋਸ਼ ਹੋ ਚੁਕੀ ਸੀ ਅਤੇ ਦੰਦਲ ਪੈ ਚੁਕੀ ਸੀ। ਸਰੀਰ ਛੱਡਣ ਦੇ ਨੇੜੇ ਸੀ। ਵੈਦ ਜੀ ਨੇ ਤਾਕਤ ਦੇਣ ਵਾਲੀ ਦਵਾਈ ਮੂੰਹ ਵਿਚ ਪਾਈ, ਮਾਲਸ਼ ਕੀਤੀ। ਉਸ ਨੂੰ ਹੋਸ਼ ਆਈ, ਉਸ ਨੇ ਭਾਈ ਤਿਲੋਕਾ ਜੀ ਵਾਲੀ ਚਾਰਪਾਈ ਵਲ ਤੱਕਿਆ, ਫੇਰ ਬੇਹੋਸ਼ ਹੋ ਗਈ। ਇਸ ਤਰ੍ਹਾਂ ਇਕ ਘੰਟੇ ਦੀ ਜਦੋ ਜਹਿਦ ਕਰਦਿਆਂ ਵੈਦ ਜੀ ਨੇ ਰਾਜਕੁਮਾਰੀ ਨੂੰ ਹੋਸ਼ ਵਿਚ ਲਿਆਂਦਾ। ਉਸ ਲਈ ਸਾਰਾ ਸੰਸਾਰ ਬਦਲ ਚੁਕਿਆ ਸੀ, ਉਹ ਇਕ ਦਮ ਚੁੱਪ ਕਰ ਗਈ। ਵੈਦ ਜੀ ਨੇ ਭਾਈ ਤਿਲੋਕਾ ਨੂੰ ਦੇਖਿਆ ਅਤੇ ਕਿਹਾ ਕਿ ਇਹ ਪਰਦੇਸੀ ਤਾਂ ਸਰੀਰ ਛੱਡ ਗਿਆ। ਰਾਜਕੁਮਾਰੀ ਦੀ ਬੇਹੋਸ਼ੀ ਦਾ ਕਾਰਨ ਇਹੋ ਸੀ ਕਿਉਂਕਿ ਇਸ ਨੇ ਡੇਢ ਮਹੀਨੇ ਵਿਚ ਪੂਰਾ ਤਾਣ ਲਾਇਆ ਸੀ ਕਿ ਇਹ ਸਵਸਥ ਹੋ ਜਾਵੇ। ਇਸ ਦੀਆਂ ਆਸਾਂ ਸਭ ਢਹਿ ਢੇਰੀ ਹੋ ਗਈਆਂ। ਰਾਜਕੁਮਾਰੀ ਨੂੰ ਮਾਨਸਕ ਚੋਟ ਲੱਗੀ ਹੈ ਤਾਂ ਬੇਹੋਸ਼ ਹੋ ਗਈ। ਮੈਂ ਇਸ ਨੂੰ ਤਾਕਤ ਦੀਆਂ ਦਵਾਈਆਂ ਦੇਵਾਂਗਾ, ਤੁਸੀਂ ਇਸ ਨਾਲ ਪੂਰਾ ਪਿਆਰ ਕਰਨਾ, ਜੋ ਕੁਝ ਕਹਿੰਦੀ ਹੈ ਉਸੇ ਤਰ੍ਹਾਂ ਕਰਨਾ।

ਰਾਜਕੁਮਾਰੀ ਮਾਂ ਬਾਪ ਨੂੰ ਅਤਿ ਪਿਆਰੀ ਸੀ ਇਕੋ ਇਕ ਓਲਾਦ ਸੀ ਇਹੀ ਬੱਚੀ ਉਨ੍ਹਾਂ ਦੀ ਦੁਨੀਆਂ ਸੀ। ਵੱਡੀ ਤੋਂ ਵੱਡੀ ਚੀਜ਼ ਇਸ ਉਪਰ ਨਿਛਾਵਰ ਕਰਨ ਨੂੰ ਤਿਆਰ ਸਨ ਪਰ ਉਹ ਇਸ ਦੀ ਖੁਸ਼ੀ ਚਾਹੁੰਦੇ ਸਨ। ਭਾਈ ਤਿਲੋਕਾ ਜੀ ਦਾ ਸਸਕਾਰ ਬਹੁਤ ਸਤਿਕਾਰ ਦੇ ਨਾਲ ਕੀਤਾ ਗਿਆ। ਰਾਜਕੁਮਾਰੀ ਜਦੋਂ ਸਵੱਸਥ ਹੋ ਗਈ ਉਸ ਵੇਲੇ ਇਕੋ ਅਵਾਜ਼ ਇਸ ਦੇ ਅੰਦਰ ਗੂੰਜ ਉਠੀ 'ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ' ਕੋਈ ਹੋਰ ਅੱਖਰ ਬੋਲਦੀ ਹੀ ਨਹੀਂ ਸੀ ਜਦੋਂ ਇਸ ਨੂੰ ਗੱਚ ਉਠਦਾ ਤਾਂ ਇਹ ਫੁਲਾਂ ਦੀ ਮਾਲਾ ਲੈ ਕੇ ਉਥੇ ਪਹੁੰਚਦੀ ਜਿਥੇ ਇਸ ਦਾ ਪਿਆਰਾ ਪਰਦੇਸੀ ਅੰਤਮ ਸਫਰ ਪੂਰਾ ਕਰਕੇ ਅਗੰਮ ਅਗੋਚਰ ਵਿਚ ਪ੍ਰਵੇਸ਼ ਕਰ ਗਿਆ ਸੀ। ਇਸ ਅਵਸਥਾ ਨੂੰ ਸੰਸਾਰ ਵਿਚ ਕੋਈ ਵੀ ਨਹੀਂ ਸਮਝ ਸਕਿਆ ਕਰਦਾ। ਇਹ ਬਿਰਹੁ ਦੀ ਅਵਸਥਾ ਐਸੀ ਹੀ ਹੈ ਕੋਈ ਬਿਰਹੁ ਵਾਲਾ ਤਾਂ ਜਾਣ ਸਕਦਾ ਹੈ ਦੂਸਰੇ ਨੂੰ ਤਾਂ ਇਸ ਦੀ ਡੂੰਘਾਈ ਦਾ, ਪੀੜਾ ਦਾ ਅਨੁਮਾਨ ਵੀ ਨਹੀਂ ਹੋ ਸਕਦਾ -

***ਧਾਰਨਾ - ਜਿਸ ਤਨ ਲੱਗੀਆਂ ਸੋਈ ਤਨ ਜਾਣੇ,***
***ਕਿਸੇ ਦੀ ਲੱਗੀ ਕੌਣ ਜਾਣਦਾ।***
***ਮੇਰੇ ਪਿਆਰੇ, ਕਿਸੇ ਦੀ ਲੱਗੀ ਕੌਣ ਜਾਣਦਾ -2,2.***
***ਜਿਸ ਤਨ ਲੱਗੀਆਂ ਸੋਈ ਤਨ ਜਾਣੇ.....।***

***ਲਾਗੀ ਹੋਇ ਸੋ ਜਾਨੈ ਪੀਰ॥ ਰਾਮ ਭਗਤਿ ਅਨੀਆਲੇ ਤੀਰ॥***
***ਪੰਨਾ - 327***

ਬਿਰਹਾ ਇਕ ਅਤਿ ਨਿਰਮਲ ਹਿਰਦੇ ਦਾ ਅਤਿ ਸੂਖਸ਼ਮ ਗੁਣ ਹੈ। ਜਿਸ ਤਨ ਵਿਚ ਇਹ ਬਿਰਹਾ ਉਪਜਦਾ ਹੈ ਉਹ ਤਨ ਜਿਉਂਦਾ ਜਾਗਦਾ ਹੈ। ਜਿਸ ਤਰ੍ਹਾਂ ਦੇ ਨਾਲ ਕੋਈ ਦਰਖਤ, ਬੂਟਾ ਪੂਰਨ ਰੂਪ ਦੇ ਵਿਚ ਵਧਦਾ ਫੁਲਦਾ ਹੈ, ਮੌਲਦਾ ਹੈ, ਖਿੱਚਾਂ ਪਾਉਂਦਾ ਹੈ ਇਸੇ ਤਰ੍ਹਾਂ ਨਾਲ ਜਿਸ ਤਨ ਵਿਚ ਬਿਰਹਾ ਹੁੰਦਾ ਹੈ ਉਹ ਜਿਉਂਦਾ ਜਾਗਦਾ ਤਨ ਹੁੰਦਾ ਹੈ, ਬੁਝਿਆ ਹੋਇਆ ਨਹੀਂ ਹੁੰਦਾ। ਬੁਝੇ ਹੋਏ ਤਨ ਵਿਚ ਬਿਰਹਾ ਨਹੀਂ ਉਪਜਿਆ ਕਰਦਾ, ਉਹ ਖਿੱਚ ਤੋਂ ਹੀਣਾ ਹੁੰਦਾ ਹੈ, ਉਹ ਮਾਇਆ ਤੇ ਤ੍ਰਿਸ਼ਨਾ ਦੀ ਅਗਨ

ਨੇ ਐਨਾ ਜਾਲ ਦਿਤਾ ਹੁੰਦਾ ਹੈ ਕਿ ਉਸ ਵਿਚ ਪ੍ਰੇਮ ਦਾ ਇਕ ਅੰਸ ਵੀ ਨਹੀਂ ਹੁੰਦਾ। ਉਹ ਸਿਰਫ ਆਪਣੇ ਲਈ ਜਿਉਂਦਾ ਹੈ, ਬਾਕੀਆਂ ਨਾਲ ਉਸ ਦਾ ਕੋਈ ਲਗਾਓ ਨਹੀਂ ਹੁੰਦਾ, ਪ੍ਰਮੇਸ਼ਰ ਨੂੰ ਉਹ ਜਾਣਦਾ ਨਹੀਂ ਹੈ। ਗੁਰਬਾਣੀ ਅਨੁਸਾਰ ਉਸ ਦਾ ਹਿਰਦਾ ਮਸਾਣਾਂ ਦੀ ਧਰਤੀ ਹੋਇਆ ਕਰਦਾ ਹੈ। ਮਸਾਣ ਵਿਚ ਧਰਤੀ ਜਲ ਜਾਇਆ ਕਰਦੀ ਹੈ। ਉਸ ਵਿਚ ਪੌਦਿਆਂ ਨੂੰ ਉਗਾਉਣ ਦੀ ਸ਼ਕਤੀ ਖਤਮ ਹੋ ਜਾਂਦੀ ਹੈ, ਉਸ ਜਲੀ ਹੋਈ ਧਰਤੀ ਵਿਚ ਕੋਈ ਘਾਹ ਬੂਟਾ ਹਰਾ ਨਹੀਂ ਹੋਇਆ ਕਰਦਾ। ਬੇਅੰਤ ਬਾਰਸ਼ਾਂ ਹੋਣ, ਪਾਣੀ ਉਹਦੇ ਉਤੇ ਵਗੇ, ਸ਼ਿਲਟ ਛੱਡ ਜਾਵੇ ਫੇਰ ਉਪਰਲੇ ਹਿੱਸੇ ਵਿਚ ਬੀਜ ਪੁੰਗਰ ਸਕਦਾ ਹੈ ਪਰ ਹੇਠੋਂ ਉਸਨੂੰ ਖੁਰਾਕ ਨਾ ਮਿਲਣ ਕਰਕੇ ਜਲੀ ਹੋਈ ਧਰਤੀ ਹੋਣ ਕਰਕੇ ਉਹ ਵਿਗਸਦਾ ਨਹੀਂ ਹੈ, ਮੌਲਦਾ ਨਹੀਂ ਹੈ। ਸੋ ਇਸਨੂੰ ਮਸਾਣ ਆਖਿਆ ਜਾਂਦਾ ਹੈ। ਜਿਸ ਸਰੀਰ ਵਿਚ ਬਿਰਹਾ ਨਹੀਂ ਹੈ ਉਹ ਕਿਸੇ ਕੰਮ ਦਾ ਵੀ ਸਰੀਰ ਨਹੀਂ ਹੁੰਦਾ। ਗੁਰੂ ਮਹਾਰਾਜ ਜੀ ਤਾਂ ਇਥੇ ਤਕ ਫੁਰਮਾਨ ਕਰਦੇ ਹਨ ਕਿ ਜਿਸ ਪਿੰਜਰ ਵਿਚ ਬਿਰਹਾ ਨਾ ਹੋਵੇ ਉਹ ਸਰੀਰ ਅਕਾਰਥ ਹੈ ਉਸ ਨੂੰ ਜਾਲ ਦੇਣਾ ਚਾਹੀਦਾ ਹੈ।

*ਜੋ ਸਿਰੁ ਸਾਂਈ ਨ ਨਿਵੈ ਸੋ ਸਿਰੁ ਦੀਜੈ ਡਾਰਿ॥*
*ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ॥ ਪੰਨਾ - 89*

ਬਾਬਾ ਫਰੀਦ ਜੀ ਜੰਗਲ ਵਿਚ ਘੋਰ ਤਪਸਿਆ ਕਰ ਰਹੇ ਸਨ, ਸਰੀਰ ਸੁਕਾ ਲਿਆ, ਕਾਵਾਂ ਨੇ ਬਹੁਤ ਠੂੰਗਾਂ ਮਾਰੀਆਂ, ਮੁਰਦਾ ਜਾਣ ਕੇ ਜਦੋਂ ਅੱਖ ਵਿਚ ਚੁੰਝ ਮਾਰਨ ਲਗਦੇ ਹਨ ਤਾਂ ਆਪ ਤਰਲਾ ਲੈਂਦੇ ਹੋਏ ਕਾਂ ਨੂੰ ਕਹਿੰਦੇ ਹਨ ਕਿ ਜਦੋਂ ਤੁਸੀਂ ਮੇਰੇ ਸਰੀਰ ਤੇ ਠੂੰਗਾਂ ਮਾਰਦੇ ਸੀ, ਮੈਂ ਤੁਹਾਨੂੰ ਕੁਝ ਨਹੀਂ ਕਿਹਾ ਕਿਉਂਕਿ ਮੇਰੇ ਵਿਚ ਕੁਝ ਕਹਿਣ ਦੀ ਸਤੱਾ ਹੀ ਨਹੀਂ ਸੀ ਰਹੀ ਪਰ ਜਦੋਂ ਤੁਸੀਂ ਮੇਰੀਆਂ ਅੱਖਾਂ ਉਤੇ ਵੀ ਚੁੰਝ ਮਾਰਨ ਲੱਗੇ ਤਾਂ ਮੈਂ ਇਹ ਤਰਲਾ ਲਿਆ ਕਿ ਜਦੋਂ ਮੈਨੂੰ ਖੁਦਾਵੰਦ ਮਿਲੇਗਾ ਉਸ ਸਮੇਂ ਮੈਨੂੰ ਉਸ ਦਾ ਦਰਸ਼ਨ ਕਿਵੇਂ ਹੋਵੇਗਾ। ਮੈਂ ਬੇਨਤੀ ਕਰਦਾ ਹਾਂ ਕਿ ਤੁਸੀਂ ਮੇਰੀਆਂ ਅੱਖਾਂ ਖਰਾਬ ਨਾ ਕਰੋ ਉਨ੍ਹਾਂ ਨੇ ਆਪਣੇ ਸਰੀਰ ਵਲ ਦੇਖਦਿਆਂ ਕਿਹਾ -

*ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ॥*
*ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ।। ਪੰਨਾ - 1382*

*ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ॥*
*ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ॥ ਪੰਨਾ - 1382*

ਮੇਰੀਆਂ ਦੋਵੇਂ ਅੱਖਾਂ ਸਾਬਤ ਰਹਿਣ ਦਿਓ ਤਾਂ ਕਿ ਜੀਅ ਭਰ ਕੇ ਮੈਂ ਆਪਣੇ ਪਿਆਰੇ ਦਾ ਦੀਦਾਰ ਕਰ ਸਕਾਂ, ਬਿਰਹਾ ਸਦਾ ਹੀ ਮਿਲਾਪ ਮੰਗਦਾ ਹੈ, ਬਿਰਹਾ ਤੋਂ ਬਗੈਰ ਰੂਹਾਨੀਅਤ ਦੀਆਂ ਉਚੀਆਂ ਸਿਖਰਾਂ ਤੇ ਬਿਲਕੁਲ ਨਹੀਂ ਚੜ੍ਹਿਆ ਜਾ ਸਕਦਾ। ਜਿੰਨਾਂ ਹਿਰਦੇ ਵਿਚ ਪਿਆਰ ਜ਼ਿਆਦਾ ਹੋਵੇਗਾ ਉਨੀਂ ਹੀ ਖਿੱਚ ਅੰਦਰ ਪ੍ਰਬਲ ਹੋਵੇਗੀ, ਉਸ ਦੀ ਹਾਲਤ ਨਿਰਾਲੀ ਹੋਵੇਗੀ।

*ਸੀਨੇ ਖਿੱਚ ਜਿਨ੍ਹਾਂ ਨੇ ਖਾਧੀ ਓਹ ਕਰ ਅਰਾਮ ਨਹੀਂ ਬਹਿੰਦੇ।*
*ਨਿਹੁੰ ਵਾਲੇ ਨੈਣਾਂ ਕੀ ਨੀਂਦਰ ਓਹ ਦਿਨੇ ਰਾਤ ਪਏ ਵਹਿੰਦੇ।*
*ਇਕੋ ਲਗਨ ਲਗੀ ਲਈ ਜਾਂਦੀ ਹੈ ਟੋਰ ਅਨੰਤ ਉਨ੍ਹਾਂ ਦੀ*
*ਵਸਲੋਂ ਉਰੇ ਮੁਕਾਮ ਨ ਕੋਈ ਸੋ ਚਾਲ ਪਏ ਨਿਤ ਰਹਿੰਦੇ।*
*ਡਾ. ਭਾਈ ਵੀਰ ਸਿੰਘ ਜੀ*

ਬਿਰਹਾ ਦੀਆਂ ਬਹੁਤ ਹੀ ਵਚਿਤਰ ਕਹਾਣੀਆਂ ਹਨ, ਭਾਈ ਗੁਰਦਾਸ ਨੇ ਸੱਸੀ ਪੁੰਨੀ ਦਾ ਜ਼ਿਕਰ ਕਰਦਿਆਂ ਲਿਖਿਆ ਹੈ -

*ਸਸੀ ਪੁੰਨੂੰ ਦੋਸਤੀ ਹੁਇ ਜਾਤਿ ਅਜਾਤੀ॥ ਭਾਈ ਗੁਰਦਾਸ ਜੀ, ਵਾਰ 27/1*

ਇਸ ਬਾਰੇ ਬਹੁਤ ਸਾਰੇ ਕਵੀਆਂ ਨੇ ਵੀ ਲਿਖਿਆ ਹੈ। ਹਾਸ਼ਮ ਕਵੀ ਦੀ ਲਿਖੀ ਸੱਸੀ ਪ੍ਰਸਿੱਧ ਹੈ। ਦਸਮ ਗ੍ਰੰਥ ਵਿਚ ਵੀ ਇਸ ਦਾ ਜ਼ਿਕਰ ਆਇਆ ਹੈ। ਉਹ ਇਸ ਤਰ੍ਹਾਂ ਕਿ ਸੱਸੀ ਕਪਿਲ ਮੁਨੀ ਤੇ ਰੰਭਾ ਅਪਸਰਾ ਦੀ ਓਲਾਦ ਸੀ। ਇਸ ਨੂੰ ਸਿੰਧ ਦਰਿਆ ਵਿਚ ਰੋੜ੍ਹ ਦਿਤਾ ਗਿਆ। ਸਿੰਧ ਦੇ ਰਾਜੇ ਬ੍ਰਹਮਦੱਤ ਨੇ ਦਰਿਆ ਵਿਚੋਂ ਕੱਢ ਕੇ ਇਸ ਦਾ ਪਾਲਣ ਪੋਸਣ ਕੀਤਾ। ਇਸ ਦਾ ਨਾਂ ਸਮਿਆ ਰੱਖਿਆ ਗਿਆ। ਜਦੋਂ ਇਹ ਜੁਆਨ ਹੋਈ ਤਾਂ ਰਾਜੇ ਨੇ ਪੁੰਨੂੰ ਪਾਤਸ਼ਾਹ ਵਲ ਦੂਤ ਭੇਜੇ ਕਿ ਤੂੰ ਇਸ ਨੂੰ ਵਰ ਲੈ। ਬੜੀ ਸ਼ਾਨ ਸ਼ੌਕਤ ਨਾਲ ਵਿਆਹ ਹੋਇਆ। ਜਦੋਂ ਪੁੰਨੂੰ ਤੇ ਸੱਸੀ ਆਪਣੇ ਮੁਲਖ ਪੁੱਜੇ ਤਾਂ ਪੁੰਨੂੰ ਦੀ ਪਹਿਲੀ ਪਤਨੀ ਨੂੰ ਸੌਂਕਣ ਦੇ ਆਉਣ ਦਾ ਬਹੁਤ ਦੁਖ ਪੁਜਾ। ਉਸ ਨੇ ਕਈ ਜੰਤਰ ਮੰਤਰ ਕੀਤੇ ਕਿ ਪੁੰਨੂੰ ਸੱਸੀ ਤੋਂ ਟੁੱਟ ਜਾਵੇ। ਆਖਰ ਪੁੰਨੂੰ ਨੂੰ ਮਰਵਾ ਹੀ ਦਿਤਾ। ਸੱਸੀ ਉਸ ਦੇ ਪਿਆਰ, ਬਿਰਹੁ ਵਿਚ ਡੁੱਬੀ ਹੋਈ ਉਸ ਦੀ ਕਬਰ ਤੇ ਢੇਰੀ ਹੋ ਗਈ।

ਆਮ ਪ੍ਰਚਲਤ ਕਿੱਸਿਆਂ ਵਿਚ ਕਥਾ ਨੂੰ ਹੋਰ ਤਰ੍ਹਾਂ ਲਿਖਿਆ ਗਿਆ ਹੈ। ਦਰਿਆ ਕੰਢੇ ਵਸਦੇ ਭੰਭੋਰ ਸ਼ਹਿਰ ਦੇ ਵਾਲੀ ਆਦਮ ਦੇ ਘਰ ਔਲਾਦ ਨਹੀਂ ਸੀ। ਬਹੁਤ ਮੰਨਤਾਂ ਮਨੌਤਾਂ ਕਰਨ ਪਿਛੋਂ ਇਕ ਖੂਬਸੂਰਤ ਲੜਕੀ ਨੇ ਉਸ ਦੇ ਘਰ ਜਨਮ ਲਿਆ। ਜੋਤਸ਼ੀਆਂ ਨੂੰ ਪੁਛਿਆ ਤਾਂ ਉਨ੍ਹਾਂ ਨੇ ਕਿਹਾ ਕਿ ਇਸ ਬੱਚੀ ਨੇ ਜੁਆਨ ਹੋ ਕੇ ਥਲਾਂ ਵਿਚ ਜਾ ਕੇ ਮਰਨਾ ਹੈ ਅਤੇ ਕੁਲ ਨੂੰ ਦਾਗ ਲਾਉਣ ਦੀ ਭਵਿੱਖ ਬਾਣੀ ਕਰ ਦਿਤੀ। ਰਾਜੇ ਦੀ ਸਾਰੀ ਖੁਸ਼ੀ ਗਮੀ ਵਿਚ ਬਦਲ ਗਈ। ਰਾਜੇ ਨੇ ਵਜ਼ੀਰਾਂ ਨਾਲ ਸਲਾਹ ਕਰਨ ਉਪਰੰਤ ਬੱਚੀ ਨੂੰ ਇਕ ਸੰਦੂਕ ਵਿਚ ਬੰਦ ਕਰਕੇ ਅਨੇਕਾਂ ਗਹਿਣੇ, ਵਸਤਰ, ਧਨ, ਦੌਲਤ ਰੱਖ ਕੇ ਉਸਨੂੰ ਦਰਿਆ ਵਿਚ ਰੋੜ੍ਹ ਦਿਤਾ। ਦੇਵ ਨੇਤ ਨਾਲ ਕਾਫੀ ਦੂਰ ਜਾ ਕੇ ਇਕ ਧੋਬੀ ਕਪੜੇ ਧੋ ਰਿਹਾ ਸੀ। ਜਦੋਂ ਉਸਨੇ ਦਰਿਆ ਵਿਚ ਸੰਦੂਕ ਆਉਂਦੇ ਦੇਖਿਆ ਤਾਂ ਉਸ ਨੇ ਤੈਰ ਕੇ ਇਹ ਸੰਦੂਕ ਕੰਢੇ ਲਾ ਲਿਆ ਅਤੇ ਇਸ ਨੂੰ ਚੁੱਕ ਕੇ ਘਰ ਲੈ ਆਇਆ। ਧੋਬੀ ਦਾ ਨਾਮ ਅੱਤਾ ਸੀ। ਉਸ ਦੇ ਘਰ ਕੋਈ ਓਲਾਦ ਨਹੀਂ ਸੀ। ਜਦੋਂ ਦੋਹਾਂ ਪਤੀ ਪਤਨੀ ਨੇ ਸੰਦੂਕ ਖੋਲ੍ਹਿਆ ਤਾਂ ਇਸ ਖੂਬਸੂਰਤ ਲੜਕੀ ਦੇ ਹੁਸਨ ਨੂੰ ਦੇਖ ਕੇ ਹੈਰਾਨ ਹੋ ਗਏ ਅਤੇ ਨਾਲ ਐਨਾ ਧਨ ਦੇਖ ਵੀ ਹੈਰਾਨ ਹੋਏ। ਜਾਣ ਗਏ ਕਿ ਇਹ ਕਿਸੇ ਵੱਡੇ ਘਰ ਦੀ ਲੜਕੀ ਹੈ ਅਤੇ ਕਿਸੇ ਨੇ ਸ਼ਗਨ ਕੁਸ਼ਗਨ ਵੀਚਾਰਦਿਆਂ ਇਸ ਨੂੰ ਦਰਿਆ ਵਿਚ ਰੋੜ੍ਹ ਦਿਤਾ। ਧੋਬੀ ਧੋਬਣ ਨੇ ਇਸ ਨੂੰ ਬਹੁਤ ਪਿਆਰ ਨਾਲ ਪਾਲਿਆ, ਸੱਸੀ ਐਨੀ ਸੁੰਦਰ ਨਿਕਲੀ ਕਿ ਉਸਦਾ ਜੋਬਨ ਸੂਰਜ ਨੂੰ ਵੀ ਮਾਤ ਪਾਉਂਦਾ ਸੀ। ਭੰਬੋਰ ਸ਼ਹਿਰ ਵਿਚ ਨੁਮਾਇਸ਼ ਲੱਗੀ ਸੀ, ਸੱਸੀ ਵੀ ਉਹ ਨੁਮਾਇਸ਼ ਦੇਖਣ ਚਲੀ ਗਈ। ਉਥੇ ਇਕ ਖੂਬਸੂਰਤ ਨੌਜਵਾਨ ਦੀ ਤਸਵੀਰ ਲੱਗੀ ਹੋਈ ਸੀ। ਦੇਖਦੇ ਸਾਰੇ ਇਸ ਨੂੰ ਇਸ ਤਰ੍ਹਾਂ ਮਹਿਸੂਸ ਹੋਇਆ ਕਿ ਮੇਰਾ ਇਸ ਨਾਲ ਜਨਮਾਂ ਜਨਮਾਂਤਰਾ ਦਾ ਸਬੰਧ ਹੈ। ਇਹ ਚਿਤ੍ਰ ਕੇਚਮ ਸ਼ਹਿਰ ਦੇ ਬਲੋਚ ਸ਼ਹਿਜ਼ਾਦੇ ਪੁੰਨੂੰ ਦਾ ਸੀ। ਪੁੰਨੂੰ ਨੂੰ ਬਿਨਾਂ ਦੇਖੇ ਹੀ ਇਸ ਦੇ ਅੰਦਰ ਬਿਰਹੁ ਦਾ ਤੀਰ ਲੱਗਿਆ, ਇਸ ਨੇ ਖਾਣਾ ਪੀਣਾ ਛੱਡ ਦਿਤਾ। ਪੁੰਨੂੰ ਦੀ ਸੋਚ ਉਸ ਦੇ ਅੰਗ-ਅੰਗ ਵਿਚ ਸਮਾਅ ਗਈ ਇਹ ਸੋਚ ਕਿਸੇ ਤਰ੍ਹਾਂ ਵੀ ਉਸ ਨੂੰ ਨਾ ਭੁੱਲੇ। ਉਸ ਨੂੰ ਪਤਾ ਲਗਾ ਕਿ ਇਹ ਚਿਤ੍ਰ ਕੇਚਮ ਸ਼ਹਿਰ ਦੇ ਬਲੋਚ ਸ਼ਹਿਜ਼ਾਦੇ ਪੁੰਨੂੰ ਦਾ ਹੈ। ਅਚਾਨਕ ਕੁਝ ਸੌਦਾਗਰ ਕੇਚਮ ਦੇ ਹੀ ਭੰਬੋਰ ਵਿਚ ਆ ਗਏ। ਸੱਸੀ ਦਾ ਉਨ੍ਹਾਂ ਨਾਲ ਮਿਲਾਪ ਹੋ ਗਿਆ। ਉਸ ਨੇ ਬੇਨਤੀ ਕੀਤੀ ਕਿ ਕਿਸੇ ਤਰੀਕੇ ਨਾਲ ਪੁੰਨੂੰ ਨੂੰ ਦੱਸ ਦਿਤਾ ਜਾਵੇ ਕਿ ਮੈਂ ਉਸਨੂੰ ਅਤਿ ਦਾ ਪਿਆਰ ਕਰਦੀ ਹਾਂ। ਮੈਂ ਉਸ ਦੇ ਬਿਰਹੇ ਵਿਚ ਤੜਫ ਰਹੀ ਹਾਂ। ਪੁੰਨੂੰ ਨੇ ਸੱਸੀ ਦੀ ਗੱਲ ਸੁਣ ਕੇ ਸੱਸੀ ਨੂੰ ਮਿਲਣ ਦੀ ਤਿਆਰੀ ਕੀਤੀ। ਜਦੋਂ ਉਸ ਨੇ ਭੰਬੋਰ ਆ ਕੇ ਸੱਸੀ ਨੂੰ ਦੇਖਿਆ ਤਾਂ ਉਸ ਦਾ ਹੀ ਹੋ ਕੇ ਰਹਿ ਗਿਆ ਅਤੇ ਵਿਆਹ ਕਰਾ ਕੇ ਇਥੇ ਹੀ ਰਹਿਣਾ ਸ਼ੁਰੂ ਕਰ ਦਿਤਾ। ਰਾਜ ਭਾਗ ਦਾ ਸਾਰਾ ਧਿਆਨ ਭੁੱਲ ਗਿਆ। ਇਸ ਦੇ ਪਿਆਰ ਵਿਚ ਮਸਤ ਹੋ ਗਿਆ। ਪੁੰਨੂੰ ਦੇ ਭਰਾਵਾਂ ਨੂੰ ਪਤਾ ਲੱਗਿਆ ਤਾਂ ਉਹ ਪੁੰਨੂੰ ਨੂੰ ਟੋਲਦੇ ਹੋਏ ਸੱਸੀ ਦੇ ਬਾਗਾਂ ਵਿਚ ਆ ਗਏ, ਆ ਕੇ ਆਪਣੇ ਭਰਾ ਨੂੰ ਮਿਲੇ ਪਰ ਉਸ ਨੂੰ ਰਾਤ ਦੇ ਖਾਣੇ ਵਿਚ ਕੁਝ ਮਿਲਾ ਕੇ ਉਨ੍ਹਾਂ ਨੇ ਬੇਹੋਸ਼ ਕਰ ਲਿਆ ਅਤੇ ਉਸ ਨੂੰ ਸਾਂਢਣੀ ਤੇ ਬਿਠਾ ਕੇ ਆਪਣੇ ਦੇਸ਼ ਲੈ ਗਏ। ਜਦੋਂ ਸੱਸੀ ਦੀ ਜਾਗ ਖੁਲ੍ਹੀ ਤਾਂ ਪਤਾ ਲੱਗਿਆ ਕਿ ਉਸ ਦੇ ਭਰਾ ਉਸ ਨੂੰ ਚੁੱਕ ਕੇ ਲੈ ਗਏ। ਰਸਤੇ ਵਿਚ ਬਹੁਤ ਵੱਡਾ ਮਾਰੂਥਲ ਪੈਂਦਾ ਸੀ ਜਿਥੇ ਅਤਿ ਦੀ ਗਰਮੀ ਸੀ। ਸੱਸੀ ਉਸ ਮਾਰੂਥਲ ਵਿਚ ਨੰਗੇ ਪੈਰੀਂ ਤੁਰ ਪਈ। ਉਸ ਦੀ ਧੋਬਣ ਮਾਂ ਉਸ ਨੂੰ ਅਵਾਜ਼ਾਂ ਮਾਰ ਕੇ ਰੋਕ

ਰਹੀ ਸੀ। ਪਰ ਉਸ ਦਾ ਜਵਾਬ ਸੀ -

***ਤੁਰਸਾਂ ਮੂਲ ਨ ਮੁੜਸਾਂ ਰਾਹੋਂ, ਜਾਨ ਤਲੀ ਪਰ ਧਰਸਾਂ,***
***ਜਬ ਤਕ ਸਾਸ ਨਿਰਾਸ ਨਾ ਹੋਵਾਂ, ਮਰਨੋਂ ਮੂਲ ਨ ਡਰਸਾਂ।***

ਸੱਸੀ ਪੁੰਨੂੰ-ਪੁੰਨੂੰ ਪੁਕਾਰਦੀ ਰੇਤ ਦੇ ਥਲਾਂ ਵਿਚ ਦੌੜਦੀ ਗਈ। ਪਾਣੀ ਤੋਂ ਬਗੈਰ ਉਸ ਦੇ ਬੁੱਲ ਸੁਕ ਰਹੇ ਸਨ ਫੇਰ ਉਸ ਦੇ ਬੁਲ੍ਹਾਂ ਤੇ ਇਕੋ ਅਵਾਜ਼ ਸੀ ਪੁੰਨੂੰ-ਪੁੰਨੂੰ। ਪੈਰ ਨੰਗੇ ਸੀ, ਮਾਰੂਥਲ ਬਹੁਤ ਤਪਿਆ ਹੋਇਆ ਸੀ, ਉਹ ਬੇਹੋਸ਼ ਹੋ ਕੇ ਗਿਰਦੀ ਸੀ ਜਦੋਂ ਹੋਸ਼ ਆਉਂਦੀ ਸੀ ਤਾਂ ਉਹ ਅਗਾਹਾਂ ਨੂੰ ਹੀ ਵਧਦੀ ਸੀ। ਅਖੀਰ ਪਿਆਸ ਅਤੇ ਗਰਮੀ ਦਾ ਸੰਕਟ ਨਾ ਸਹਿਨ ਕਰਕੇ ਬੇਹੋਸ਼ ਹੋ ਕੇ ਗਿਰ ਗਈ ਅਤੇ ਇਸੇ ਬਿਰਹੇ ਦੇ ਅਧੀਨ ਉਸ ਦੇ ਪ੍ਰਾਨ ਪੰਖੇਰੂ ਉਡ ਗਏ।

ਦੂਸਰੇ ਪਾਸੇ ਜਦੋਂ ਪੁੰਨੂੰ ਨੂੰ ਹੋਸ਼ ਆਈ ਕਿ ਇਹ ਮੈਨੂੰ ਸੱਸੀ ਕੋਲੋਂ ਲੈ ਆਏ ਹਨ, ਉਸ ਦੇ ਅੰਦਰ ਵੀ ਸੱਸੀ ਦਾ ਪਿਆਰ ਠਾਠਾਂ ਮਾਰ ਰਿਹਾ ਸੀ, ਉਹ ਵੀ ਇਸ ਮਾਰੂਥਲ ਵਲ ਨੱਸ ਤੁਰਿਆ ਅਤੇ ਸੱਸੀ ਤਕ ਪਹੁੰਚ ਗਿਆ। ਉਸ ਨੇ ਦੇਖਿਆ ਕਿ ਸੱਸੀ ਮੇਰੇ ਬਿਰਹੇ ਵਿਚ ਪ੍ਰਾਣ ਛੱਡ ਗਈ ਹੈ, ਉਸ ਨੇ ਵੀ ਉਸਦੇ ਮ੍ਰਿਤਕ ਸਰੀਰ ਪਾਸ ਆਪਣੇ ਪ੍ਰਾਣ ਛੱਡ ਦਿਤੇ ਅਤੇ ਦੋਹਾਂ ਦੀਆਂ ਉਥੇ ਕਬਰਾਂ ਬਣੀਆਂ। ਇਹ ਇਕ ਪਤੀ ਪਤਨੀ ਦੇ ਪਿਆਰ ਦੀ ਪਵਿੱਤਰ ਕਹਾਣੀ ਹੈ ਜਿਸ ਵਿਚ ਬਿਰਹਾ ਦੀ ਇੰਤਹਾਅ ਹੈ।

ਇਸੇ ਤਰ੍ਹਾਂ ਨਾਲ ਸ੍ਰੀ ਰਾਮ ਚੰਦਰ ਜੀ ਮਹਾਰਾਜ ਨੂੰ ਸੀਤਾ ਜੀ ਪੂਰਨ ਪਿਆਰ ਕਰਦੀ, ਪਿਆਰ ਵਿਚ ਲੀਨ ਰਿਹਾ ਕਰਦੀ ਸੀ। ਉਸ ਦੀ ਵੀ ਹਾਲਤ ਇਸ ਤਰ੍ਹਾਂ ਸੀ ਜਿਵੇਂ ਇਕ ਮੱਛੀ ਪਾਣੀ ਤੋਂ ਬਗੈਰ ਜਿਉਂਦੀ ਨਹੀਂ ਰਹਿੰਦੀ। ਜਦੋਂ ਸ੍ਰੀ ਰਾਮ ਚੰਦਰ ਜੀ ਨੂੰ 14 ਸਾਲ ਦਾ ਬਨਵਾਸ ਮਿਲਿਆ ਤਾਂ ਉਹ ਮਹਿਲਾਂ ਵਿਚ ਰਹਿਣ ਨੂੰ ਨਾ ਮੰਨੀ ਕਿਉਂਕਿ ਰਾਮ ਹੀ ਉਸ ਦਾ ਜੀਵਨ ਸੀ। ਦੁੱਖ ਭੁੱਖ ਤਕਲੀਫ ਉਸ ਲਈ ਕੁਝ ਵੀ ਮਾਇਨੇ ਨਹੀਂ ਸੀ ਰਖਦਾ। ਉਹ ਰਾਮ ਦੇ ਚਰਨਾਂ ਵਿਚ ਸੁੱਖ ਮਹਿਸੂਸ ਕਰਦੀ ਸੀ। ਜਦੋਂ ਰਾਵਣ ਛਲ ਕਰਕੇ ਉਸ ਨੂੰ ਚੁੱਕ ਕੇ ਲੈ ਗਿਆ ਤਾਂ ਕੁਝ ਵੀ ਪਤਾ ਨਹੀਂ ਸੀ ਲਗਦਾ ਕਿ ਸੀਤਾ ਜੀ ਨੂੰ ਕੌਣ ਲੈ ਗਿਆ। ਕਿਉਂਕਿ ਰਾਮ ਤੇ ਲਛਮਣ ਨੂੰ ਵੀ ਮਾਇਆਵੀ ਛਲ ਨਾਲ ਆਪਣੇ ਆਸਣ ਤੋਂ ਬਾਹਰ ਕੱਢ ਲਿਆ ਸੀ। ਜਦੋਂ ਵਾਪਸ ਆਏ ਤਾਂ ਦੇਖਿਆ, ਕੁਟੀਆ ਖਾਲੀ ਸੀ। ਉਸ ਸਮੇਂ ਜੋ ਬਿਰਹਾ ਸ੍ਰੀ ਰਾਮ ਚੰਦਰ ਜੀ ਅੰਦਰ ਜਾਗਿਆ ਉਸ ਦੀ ਮਿਸਾਲ ਨਹੀਂ ਮਿਲਦੀ। ਉਹ ਇਕ-ਇਕ ਪੰਛੀ, ਇਕ-ਇਕ ਵੇਲ, ਇਕ-ਇਕ ਬੂਟੇ ਤੋਂ ਪੁੱਛ ਰਹੇ ਸੀ ਕਿ ਦੱਸੋ ਤਾਂ ਸਹੀ ਕਿ ਸੀਤਾ ਜੀ ਨੂੰ ਕਿਸ ਨੇ ਹਰਨ ਕਰ ਲਿਆ। ਸੀਤਾ ਜੀ ਆਪਣੇ ਗਹਿਣੇ ਸੁੱਟਦੇ ਗਈ। ਕੁਝ ਸੂਝ ਪੈਂਦੀ ਗਈ ਕਿ ਜਿਸ ਨੇ ਹਰਨ ਕੀਤਾ ਹੈ ਉਹ ਇਸ ਰਸਤੇ ਗਿਆ ਹੈ। ਉਹ ਰਸਤਾ ਰਾਵਣ ਦੇ ਰਾਜ ਨੂੰ ਜਾ ਰਿਹਾ ਸੀ। ਸ੍ਰੀ ਰਾਮ ਚੰਦਰ ਜੀ ਤੇ ਲਛਮਣ ਜੀ ਸੀਤਾ ਜੀ ਦੀ ਤਲਾਸ਼ ਵਿਚ ਦੂਰ ਤਕ ਗਏ। ਚਨਾਈ ਵਲ ਗਏ ਉਥੇ ਉਨ੍ਹਾਂ ਦਾ ਪਰਮ ਭਗਤ ਹਨੂੰਮਾਨ ਮਿਲਿਆ ਜਿਸ ਦੇ ਬਾਰੇ ਗੁਰੂ ਮਹਾਰਾਜ ਜੀ ਐਸਾ ਫੁਰਮਾਨ ਕਰਦੇ ਹਨ ਕਿ -

***ਰਾਮੁ ਝੁਰੈ ਦਲ ਮੇਲਵੈ ਅੰਤਰਿ ਬਲੁ ਅਧਿਕਾਰ॥***
***ਬੰਤਰ ਕੀ ਸੈਨਾ ਸੇਵੀਐ ਮਨਿ ਤਨਿ ਜੁਝੁ ਅਪਾਰੁ॥***
***ਸੀਤਾ ਲੈ ਗਇਆ ਦਹਸਿਰੋ ਲਛਮਣੁ ਮੂਓ ਸਰਾਪਿ॥***
***ਨਾਨਕ ਕਰਤਾ ਕਰਣਹਾਰੁ ਕਰਿ ਵੇਖੈ ਥਾਪਿ ਉਥਾਪਿ॥***
***ਮਨ ਮਹਿ ਝੂਰੈ ਰਾਮਚੰਦੁ ਸੀਤਾ ਲਛਮਣ ਜੋਗੁ॥***
***ਹਣਵੰਤਰੁ ਆਰਾਧਿਆ ਆਇਆ ਕਰਿ ਸੰਜੋਗੁ॥***
***ਭੂਲਾ ਦੈਤੁ ਨ ਸਮਝਈ ਤਿਨਿ ਪ੍ਰਭ ਕੀਏ ਕਾਮ॥***
***ਨਾਨਕ ਵੇਪਰਵਾਹੁ ਸੋ ਕਿਰਤੁ ਨ ਮਿਟਈ ਰਾਮ॥ ਪੰਨਾ - 1412***

ਸ੍ਰੀ ਰਾਮ ਚੰਦਰ ਜੀ ਨੇ ਹਨੂੰਮਾਨ ਜੀ ਨੂੰ ਲੰਕਾ ਵਿਚ ਸੀਤਾ ਜੀ ਨੂੰ ਤਲਾਸ਼ ਕਰਨ ਲਈ ਭੇਜਿਆ। ਜਦੋਂ ਹਨੂੰਮਾਨ ਜੀ ਵਾਪਸ ਆ ਗਏ ਤਾਂ ਉਸ ਵੇਲੇ ਆਪ ਜੀ ਨੇ ਫੁਰਮਾਇਆ ਕਿ -

*ਔਹ ਹਨੂਮਾਨ ਕਹਿਓ ਰਘੁਬੀਰ*
*ਕਛੁ ਸੁਧ ਹੈ ਸੀਅ ਕੀ ਛਿਤ ਮਾਹੀ।*
*ਹੈ ਪ੍ਰਭ, ਲੰਕ ਕਲੰਕ ਬਿਨਾ ਸੁ ਬਸਹਿ,*
*ਤਰ ਰਾਵਣ ਬਾਗ ਕੀ ਛਾਹੀ।*
*ਜੀਵਤ ਹੈ?*
*ਕਹਿਬੇ ਹੀ ਕੋ ਨਾਥ!*
*ਸੋ ਕਿਉਂ ਨ ਮਰੀ ਹਮਰੇ ਬਿਛਰਾਹੀ?*
*ਪ੍ਰਾਨ ਵਸੇ ਪਦ ਪੰਕਜ ਮੇਂ,*
*ਜਮ ਆਵਤ ਹੈ ਪਰ ਪਾਵਤ ਨਾਹੀ।*

ਇਹ ਬਿਰਹੋਂ ਦੀ ਜੋ ਦਸ਼ਾ ਸੀ ਇਸ ਉਪਰ ਲਿਖੀ ਵਾਰਤਾ ਤੋਂ ਪਤਾ ਲਗਦਾ ਹੈ ਕਿ ਸ੍ਰੀ ਰਾਮ ਚੰਦਰ ਜੀ ਨੇ ਇਸ ਗੱਲ ਉਪਰ ਜ਼ੋਰ ਦਿਤਾ ਕਿ ਸੀਤਾ ਜੀ ਮੇਰੇ ਵਿਛੜਨ ਨਾਲ ਬਿਰਹੁ ਦੀ ਚੋਟ ਨਾਲ ਜਿਉਂਦੀ ਕਿਵੇਂ ਰਹੀ, ਮਰ ਕਿਉਂ ਨਾ ਗਈ? ਹਨੂੰਮਾਨ ਜੀ ਜਵਾਬ ਦਿੰਦੇ ਹਨ ਕਿ ਉਸ ਦੇ ਪ੍ਰਾਣ ਆਪ ਦੇ ਪਵਿੱਤਰ ਚਰਨਾਂ ਵਿਚ ਵਸਦੇ ਸਨ। ਇਸ ਕਰਕੇ ਦੂਤ ਪ੍ਰਾਨ ਲੈਣ ਤਾਂ ਆਏ ਸਨ ਪਰ ਉਨ੍ਹਾਂ ਨੂੰ ਮਿਲ ਨਾ ਸਕੇ। ਇਹ ਇਕ ਬਿਰਹੁ ਦੀ ਨਿਸ਼ਾਨੀ ਹੈ ਕਿਉਂਕਿ ਬਿਰਹੁੰ ਦੀ ਚੋਟ ਸਹਾਰਨੀ ਹੱਦ ਤੋਂ ਜ਼ਿਆਦਾ ਔਖੀ ਹੁੰਦੀ ਹੈ।

ਬਾਬਾ ਫਰੀਦ ਜੀ ਬਿਰਹੁੰ ਦੇ ਕੁੱਠੇ ਹੋਏ ਇਕ ਬਹੁਤ ਹੀ ਦਿਲ ਨੂੰ ਖਿੱਚਣ ਵਾਲੀ ਅਵਾਜ਼ ਸੁਣਦੇ ਹਨ। ਆਪ ਇਕ ਅੰਬ ਦੇ ਬੂਟੇ ਹੇਠ ਬਿਰਾਜੇ ਹੋਏ ਸਨ। ਆਪ ਦੀ ਨਿਗ੍ਹਾ ਉਚੀ ਹੋਈ ਤਾਂ ਇਕ ਛੋਟੇ ਜਿਹੇ ਕਾਲੇ ਰੰਗ ਦੇ ਪੰਛੀ ਦੀ ਅਵਾਜ਼ ਸੁਣ ਕੇ ਆਪ ਦੇ ਮੁਖ ਤੋਂ ਨਿਕਲਿਆ ਕਿ ਐ ਕੋਇਲ! ਮੈਂ ਵੀ ਕਦੇ ਬਹੁਤ ਸੁੰਦਰ ਜਵਾਨ ਸੀ, ਮੇਰੀ ਜਵਾਨੀ ਅਤੇ ਸੁੰਦਰਤਾ ਦੀ ਲੋਕ ਤਾਰੀਫ ਕਰਿਆ ਕਰਦੇ ਸਨ ਪਰ ਅੱਜ ਮੈਂ ਆਪਣੇ ਪਿਆਰੇ ਦੇ ਬਿਰਹਾ ਵਿਚ ਆਪਣਾ ਰੰਗ ਗਵਾ ਚੁਕਿਆ ਹਾਂ, ਆਪਣੀ ਸੁੰਦਰਤਾ ਗਵਾ ਚੁਕਿਆ ਹਾਂ ਅਤੇ ਮੇਰਾ ਸਰੀਰ ਹੱਡਾਂ ਦੀ ਮੁੱਠੀ ਬਣ ਕੇ ਕਾਲੇ ਰੰਗ ਵਿਚ ਦਿਸ ਰਿਹਾ ਹੈ। ਐ ਪਿਆਰੀ ਕੋਇਲ! ਤੇਰੀ ਇਸ ਹੂਕ ਵਿਚ ਵੀ ਬਿਰਹੇ ਦੀ ਅਵਾਜ਼ ਹੈ, ਬਿਰਹੇ ਦੀ ਪ੍ਰਗਟ ਹੋਂਦ ਹੈ। ਕੀ ਤੂੰ ਮੈਨੂੰ ਇਹ ਭੇਤ ਦਸ ਸਕਦੀ ਹੈਂ ਕਿ ਤੇਰਾ ਰੰਗ ਕਿਉਂ ਕਾਲਾ ਹੋ ਗਿਆ? ਉਸ ਵੇਲੇ ਕੋਇਲ ਨੇ ਕਿਹਾ ਕਿ ਬਾਬਾ ਫਰੀਦ! ਜਿਵੇਂ ਤੂੰ ਕਿਸੇ ਦੀ ਯਾਦ ਵਿਚ ਜਿਉਂਦਾ ਹੈਂ ਮੈਂ ਵੀ ਆਪਣੇ ਸਾਥੀ ਦੀ ਯਾਦ ਵਿਚ ਜੀਉ ਰਹੀ ਹਾਂ। ਸਾਰੇ ਪੰਛੀਆਂ ਦੇ ਜੋੜੇ ਹਨ ਪਰ ਮੇਰੇ ਭਾਗਾਂ ਵਿਚ ਸੰਸਾਰ ਨੂੰ ਰਚਣਹਾਰੇ ਨੇ ਜੋੜੇ ਦਾ ਮਿਲਾਪ ਨਹੀਂ ਲਿਖਿਆ। ਪਰ ਤੈਨੂੰ ਮੈਂ ਦੇਖਿਆ ਹੈ ਕਿ ਤੇਰੇ ਅੰਦਰ ਵੀ ਮੇਰੇ ਵਰਗਾ ਬਿਰਹਾ ਹੈ, ਫਰਾਕ ਹੈ, ਪਿਆਰ ਹੈ। ਸੋ ਪਿਆਰਿਆ! ਮੈਂ ਵੀ ਆਪਣੇ ਪ੍ਰੀਤਮ ਦੇ ਬਿਰਹੇ ਵਿਚ ਜਲੀ ਹੋਈ ਹਾਂ ਜਿਵੇਂ ਕਿ ਫੁਰਮਾਨ ਹੈ -

*ਕਾਲੀ ਕੋਇਲ ਤੂ ਕਿਤ ਗੁਨ ਕਾਲੀ॥*
*ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ॥* *ਪੰਨਾ - 794*

ਡਾ. ਭਾਈ ਵੀਰ ਸਿੰਘ ਜੀ ਇਸ ਬਿਰਹੇ ਬਾਰੇ ਦਸਦੇ ਹਨ -

*ਸਾਬਣ ਲਾ ਲਾ ਧੋਤਾ ਕੋਲਾ ਦੁੱਧ ਦਹੀਂ ਵਿਚ ਪਾਇਆ।*
*ਖੁੰਭ ਚਾੜ੍ਹ ਰੰਗਣ ਭੀ ਧਰਿਆ ਰੰਗ ਨ ਏਸ ਵਟਾਇਆ॥*
*ਵਿਛੜ ਕੇ ਕਾਲਖ ਸੀ ਆਈ ਬਿਨ ਮਿਲਿਆਂ ਨਹੀਂ ਲਹਿੰਦੀ*
*ਅੰਗ ਅੱਗ ਦੇ ਲਾ ਕੇ ਦੇਖੋ ਚੜ੍ਹਦਾ ਰੂਪ ਸਵਾਇਆ॥*

ਗੁਰੂ ਮਹਾਰਾਜ ਜੀ ਇਕ ਥਾਂ ਤੋਂ ਲੰਘ ਰਹੇਸਨ। ਉਥੇ ਸੋਨੇ ਰੰਗੇ ਝਿਲਮਿਲ-ਝਿਲਮਿਲ ਕਰਦੇ ਕਮਲ ਦੇ ਫੁੱਲ ਸਨ। ਨਿਰਮਲ ਜਲ ਦਾ ਭੰਡਾਰ ਸੀ ਜਿਸ ਵਿਚ ਇਹ ਲਹਿਲਹਾ ਰਹੇ ਸਨ। ਕਾਫੀ ਦੇਰ ਤੋਂ ਪਿਛੋਂ ਜਦੋਂ ਗੁਰੂ ਮਹਾਰਾਜ ਜੀ ਫੇਰ ਉਥੋਂ ਦੀ ਵਾਪਸ ਲੰਘਣ ਲੱਗੇ ਆਪ ਨੇ ਕੀ ਦੇਖਿਆ ਕਿ ਕਮਲ ਫੁਲਾਂ ਦਾ ਰੰਗ ਕਾਲਾ ਹੋ ਗਿਆ ਅਤੇ ਚਿਕੜ ਵਿਚ ਆਪਣੀ ਸੁੰਦਰਤਾ ਗਵਾ ਬੈਠੇ ਹਨ। ਉਸ ਵੇਲੇ ਆਪ ਨੇ ਪੁਛਿਆ ਕਿ ਐ ਸੁੰਦਰ ਕਮਲ! ਤੇਰੀ ਦੇਹੀ ਕਿਉਂ ਕਾਲੀ ਹੋ ਗਈ? ਉਸ ਕਮਲ ਨੇ ਕਿਹਾ ਕਿ ਮੇਰੇ ਸਰੀਰ ਵਿਚ ਬੜਾ

ਭਾਰੀ ਵਿਘਨ ਪੈ ਗਿਆ ਕਿਉਂਕਿ ਮੈਂ ਆਪਣੇ ਪਿਆਰੇ ਤੋਂ ਵਿਛੜ ਗਿਆ ਹਾਂ, ਉਸ ਨੇ ਮੈਨੂੰ ਜਾਲ ਦਿਤਾ ਜੇ ਮੈਨੂੰ ਮੇਰਾ ਪਿਆਰਾ ਮਿਲ ਜਾਵੇ ਤਾਂ ਮੈਂ ਮੁੜ ਲਹਿਲਹਾ ਕੇ ਖੁਸ਼ੀਆਂ ਮਾਣ ਸਕਦਾ ਹਾਂ। ਫੁਰਮਾਨ ਹੈ -

*ਪਬਰ ਤੂੰ ਹਰੀਆਵਲਾ ਕਵਲਾ ਕੰਚਨ ਵੰਨਿ॥*
*ਕੈ ਦੋਖੜੈ ਸੜਿਓਹਿ ਕਾਲੀ ਹੋਈਆ ਦੇਹੁਰੀ ਨਾਨਕ ਮੈ ਤਨਿ ਭੰਗੁ॥*
*ਜਾਣਾ ਪਾਨੀ ਨਾ ਲਹਾਂ ਜੈ ਸੇਤੀ ਮੇਰਾ ਸੰਗੁ॥*
*ਜਿਤੁ ਡਿਠੈ ਤਨੁ ਪਰਫੁੜੈ ਚੜੈ ਚਵਗਣਿ ਵੰਨੁ॥ ਪੰਨਾ - 1412*

ਸੋ ਮਿਲਾਪ ਅਤੇ ਬਿਰਹੁ ਵਿਚ ਬੜਾ ਅੰਤਰ ਹੈ। ਅੱਕ ਦੇ ਨਾਲ ਲੱਗੀਆਂ ਹੋਈਆਂ ਖਖੜੀਆਂ ਬਹੁਤ ਹੀ ਸੋਹਣੀਆਂ ਲਗਦੀਆਂ ਹਨ ਪਰ ਜਦੋਂ ਅੱਕ ਦੇ ਨਾਲੋਂ ਟੁੱਟ ਜਾਣ ਫੇਰ ਉਹ ਫਟ ਜਾਇਆ ਕਰਦੀਆਂ ਹਨ ਉਨ੍ਹਾਂ ਵਿਚ ਜੋ ਰੂੰ ਤੋਂ ਵੀ ਹਲਕੀ ਰੂੰ ਹੁੰਦੀ ਹੈ ਉਹ ਅਸਮਾਨਾਂ ਵਿਚ ਉਡਦੀ ਹੈ ਅਤੇ ਸੈਂਕੜਿਆਂ ਹਿੱਸਿਆ ਵਿਚ ਦੂਰ-ਦੂਰ ਤਕ ਉਡ ਕੇ ਚਲੀ ਜਾਂਦੀ ਹੈ। ਸੋ ਇਸ ਬਾਰੇ ਗੁਰਬਾਣੀ ਵਿਚ ਇਸ ਤਰ੍ਹਾਂ ਫੁਰਮਾਨ ਹੈ -

*ਖਖੜੀਆ ਸੁਹਾਵੀਆ ਲਗੜੀਆ ਅਕ ਕੰਠਿ॥*
*ਬਿਰਹ ਵਿਛੋੜਾ ਧਣੀ ਸਿਉ ਨਾਨਕ ਸਹਸੈ ਗੰਠਿ॥ ਪੰਨਾ - 319*

ਜਿੰਨਾਂ ਚਿਰ ਅੱਕ ਨਾਲ ਜੁੜੀਆਂ ਹਨ ਉਨਾਂ ਚਿਰ ਉਨ੍ਹਾਂ ਦੀ ਸਜਾਵਟ ਹੈ ਅਤੇ ਹਰੇ ਰੰਗ ਦੀਆਂ ਜੁੜੀਆਂ ਬਹੁਤ ਸੋਹਣੀਆਂ ਲਗਦੀਆਂ ਹਨ। ਜਦੋਂ ਫੱਟ ਜਾਂਦੀਆਂ ਹਨ ਹਜ਼ਾਰਾਂ ਹਿੱਸਿਆਂ ਵਿਚ ਉਡ ਜਾਂਦੀਆਂ ਹਨ। ਸੋ ਇਸ ਤਰ੍ਹਾਂ ਨਾਲ ਬਿਰਹਾ ਬਾਰੇ ਸਾਰੇ ਮਹਾਂਪੁਰਸ਼ ਫੁਰਮਾਨ ਕਰਦੇ ਹੋਏ ਵਿਯੋਗੀ ਪੁਰਸ਼ ਦੀ ਹਾਲਤ ਦਸਦੇ ਹਨ। ਬਾਣੀ ਵਿਚ ਆਉਂਦਾ ਹੈ -

*ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨ ਮਾਨੈ ਕੋਇ॥*
*ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ॥ ਪੰਨਾ - 1368*

ਜਿਸ ਦੇ ਅੰਦਰ ਵਿਯੋਗ ਲਗ ਗਿਆ ਉਸ ਦਾ ਜੀਉਂਦਾ ਰਹਿਣ ਬਹੁਤ ਮੁਸ਼ਕਲ ਹੋਇਆ ਕਰਦਾ ਹੈ। ਗੁਰੂ ਮਹਾਰਾਜ ਜੀ ਨੇ ਤਾਂ ਇਥੋਂ ਤਕ ਫੁਰਮਾਨ ਕੀਤਾ ਹੈ -

*ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥*
*ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥ ਪੰਨਾ - 83*

ਵਿਛੋੜੇ ਨੂੰ ਇਕ ਬਹੁਤ ਵੱਡਾ ਦੁਖ ਗਿਣਿਆ ਗਿਆ ਹੈ। ਗੁਰੂ ਮਹਾਰਾਜ ਜੀ ਨੇ ਚਾਰ ਵੱਡੇ ਦੁਖ ਗਿਣਦਿਆਂ ਫੁਰਮਾਨ ਕੀਤਾ ਹੈ ਕਿ ਵਿਛੋੜੇ ਦਾ ਦੁਖ ਸਭ ਤੋਂ ਵੱਡਾ ਹੈ ਜੋ ਸਹਿਆ ਨਹੀਂ ਜਾਂਦਾ -

*ਦੁਖੁ ਵੇਛੋੜਾ ਇਕੁ ਦੁਖੁ ਭੂਖ॥ ਇਕੁ ਦੁਖੁ ਸਕਤਵਾਰ ਜਮਦੂਤ॥*
*ਇਕੁ ਦੁਖੁ ਰੋਗੁ ਲਗੈ ਤਨਿ ਧਾਇ॥ ਵੈਦ ਨ ਭੋਲੇ ਦਾਰੂ ਲਾਇ॥*
*ਪੰਨਾ - 1256*

ਆਪਣੇ ਪਿਆਰੇ ਤੋਂ ਬਗੈਰ ਬਿਰਹਾ ਧੀਰਜ ਨਹੀਂ ਧਰਦਾ, ਨੇਤਰਾਂ ਵਿਚੋਂ ਜਲ ਜਾਂਦਾ ਹੈ, ਹਉਕੇ ਆਉਂਦੇ ਹਨ, ਰੰਗ ਜਰਦ ਹੋ ਜਾਂਦਾ ਹੈ, ਖਾਣਾ ਪੀਣਾ ਘਟ ਜਾਂਦਾ ਹੈ, ਬੋਲ ਚਾਲ ਬੰਦ ਹੋ ਜਾਂਦੀ ਹੈ, ਇੰਤਜ਼ਾਰ ਵਿਚ ਰਹਿੰਦਾ ਹੈ, ਬੇਕਾਰ ਹਿਰਦਾ ਰਹਿਣ ਕਰਕੇ ਧੀਰਜ ਨਹੀਂ ਧਰਦਾ। ਇਕ ਮਹਾਂਪੁਰਸ਼ਾਂ ਨੇ ਆਪਣੇ ਮੁਰੀਦਾਂ ਨੂੰ ਸਮਝਾਉਂਦਿਆਂ ਕਿਹਾ -

*ਆਸ਼ਕਾਰਾ ਨਵ ਨੀਸ਼ਾਨੀ ਐ ਪਿਸਰ,*
*ਆਹ ਸਰਦੋ, ਰੰਗ ਜ਼ਰਦੋ ਚਸ਼ਮਤਰ।*
*ਕਮਗੁਫਤਨੋ, ਕਮ ਖੁਰਦਨੋਂ, ਖੁਆਬਸ਼ ਹਰਾਮ,*
*ਇੰਤਜ਼ਾਰੀ, ਬੇਕਰਾਰੀ, ਦਸਤਸਰ।*

ਸੱਚੇ ਪ੍ਰੇਮੀ ਨੂੰ ਪ੍ਰੀਤਮ ਨਾਲੋਂ ਵਿਛੜ ਕੇ ਜੀਉਣਾ ਬਹੁਤ ਔਖਾ ਹੋ ਜਾਂਦਾ ਹੈ ਅਤੇ ਜਿੰਨੀ ਦੇਰ ਤਕ ਆਪਣੇ ਪਿਆਰੇ ਨੂੰ ਨਹੀਂ ਮਿਲਦਾ ਓਨਾਂ ਚਿਰ ਅੰਦਰਲਾ ਬਿਰਹਾ ਕਦੇ ਧੀਰਜ ਨਹੀਂ ਧਰਦਾ, ਸਾਰੇ

ਰਾਗ ਰੰਗ, ਸੰਸਾਰਕ ਜਕੜੀਆਂ ਭੁੱਲ ਜਾਂਦੀਆਂ ਹਨ –

*ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ॥*
*ਬਾਝੁ ਪਿਆਰੇ ਆਪਣੇ ਬਿਰਹੀ ਨਾ ਧੀਰੋਦਿ॥* *ਪੰਨਾ – 1100*

ਗੁਰੂ ਮਹਾਰਾਜ ਜੀ ਨੇ ਇਸ ਬਿਰਹਾ ਦੀ ਤਸਵੀਰ ਖਿਚਦਿਆਂ ਫੁਰਮਾਨ ਕੀਤਾ ਹੈ –

*ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥ ਬਿਲਪ ਕਰੇ ਚਾਤ੍ਰਿਕ ਕੀ ਨਿਆਈ॥*
*ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ॥*
*ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ॥*
**ਸ਼ਬਦ ਹਜ਼ਾਰੇ**

ਸੋ ਇਸ ਤਰ੍ਹਾਂ ਰਾਜਕੁਮਾਰੀ ਦੇ ਅੰਦਰ ਬਿਰਹੇ ਦੀ ਕਾਂਗ ਉਠ ਖੜ੍ਹੀ ਹੋਈ। ਅਨੇਕਾਂ ਜਤਨ ਕੀਤੇ ਗਏ। ਮਾਂ ਬਾਪ ਨੇ ਉਸ ਦਾ ਦਿਲ ਲਗਾਉਣ ਵਾਸਤੇ ਸੈਰ ਸਪਾਟੇ ਦਾ ਪ੍ਰੋਗਰਾਮ ਬਣਾਇਆ ਪਰ ਉਸ ਦੇ ਵਾਸਤੇ ਦੁਨੀਆਂ ਵਿਚ ਆਪਣੇ ਪਿਆਰੇ ਮਹਾਂਪੁਰਸ਼ਾਂ ਤੋਂ ਬਿਨਾਂ ਕੁਝ ਮਨ ਨੂੰ ਲੁਭਾਉਣ ਵਾਲੀ ਵਸਤੂ ਨਹੀਂ ਸੀ। ਉਸਦੇ ਤਾਂ ਹਰ ਸਾਹ ਵਿਚ ਉਸ ਪਿਆਰੇ ਦੀ ਖਿੱਚ ਘਰ ਗਈ ਸੀ ਅਤੇ ਅੰਦਰ ਵਾਹਿਗੁਰੂ-ਵਾਹਿਗੁਰੂ ਦੀ ਗੂੰਜ ਸਦਾ ਹੀ ਗੂੰਜਦੀ ਰਹਿੰਦੀ ਸੀ।

ਬਿਰਹੁ ਕੁੱਠੇ ਪਿਆਰੇ ਤੋਂ ਬਿਨਾਂ ਸਾਰੀ ਸੁੱਧ ਬੁੱਧ ਭੁੱਲ ਜਾਂਦੇ ਹਨ, ਦੁਨੀਆਦਾਰੀ ਦੀ ਕੋਈ ਹੋਸ਼ ਨਹੀਂ ਰਹਿੰਦੀ, ਨਾ ਹੀ ਉਸ ਦੇ ਅੱਗੇ ਕੋਈ ਪ੍ਰੋਗਰਾਮ ਹੀ ਹੁੰਦਾ ਹੈ। ਉਸ ਦੇ ਅੰਦਰ ਤਰਲੇ ਹੁੰਦੇ ਹਨ, ਹੂਕ ਹੁੰਦੀ ਹੈ ਅਤੇ ਅੰਦਰੋਂ ਅਵਾਜ਼ ਉਠਦੀ ਹੈ –

*ਹਰਿ ਹਰਿ ਸਜਣੁ ਮੇਰਾ ਪ੍ਰੀਤਮੁ ਰਾਇਆ॥*
*ਕੋਈ ਆਣਿ ਮਿਲਾਵੈ ਮੇਰੇ ਪ੍ਰਾਣ ਜੀਵਾਇਆ॥*
*ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ*
*ਮੈ ਨੀਰੁ ਵਹੇ ਵਹਿ ਚਲੈ ਜੀਉ॥* *ਪੰਨਾ – 94*

ਸਰੀਰ ਵਿਚੋਂ ਨੀਂਦ ਖਤਮ ਹੋ ਜਾਂਦੀ ਹੈ, ਸਮਾਂ ਲੰਘਣ ਤੋਂ ਰੁਕ ਜਾਇਆ ਕਰਦਾ ਹੈ ਅਤੇ ਇਹ ਜੀਵਆਤਮਾ ਕੁਰਲਾਉਂਦੀ ਹੈ, ਮਨ ਵਿਚ ਆਪਣੇ ਪਿਆਰੇ ਦੇ ਦਰਸ਼ਨਾਂ ਵਾਸਤੇ ਖਿੱਚ ਬਹੁਤ ਵੱਧ ਜਾਂਦੀ ਹੈ। ਛੋਟੇ-ਛੋਟੇ ਪੰਛੀਆਂ ਦੀਆਂ ਉਦਾਹਰਣਾਂ ਦਿੰਦੇ ਹੋਏ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ-

*ਮਾਈ ਮੋਰੋ ਪ੍ਰੀਤਮੁ ਰਾਮੁ ਬਤਾਵਹੁ ਰੀ ਮਾਈ॥*
*ਹਉ ਹਰਿ ਬਿਨੁ ਖਿਨੁ ਪਲੁ*
*ਰਹਿ ਨ ਸਕਉ ਜੈਸੇ ਕਰਹਲੁ ਬੇਲਿ ਰੀਝਾਈ॥*
*ਹਮਰਾ ਮਨੁ ਬੈਰਾਗ ਬਿਰਕਤੁ ਭਇਓ*
*ਹਰਿ ਦਰਸਨ ਮੀਤ ਕੈ ਤਾਈ॥*
*ਜੈਸੇ ਅਲਿ ਕਮਲਾ ਬਿਨੁ ਰਹਿ ਨ ਸਕੈ*
*ਤੈਸੇ ਮੋਹਿ ਹਰਿ ਬਿਨੁ ਰਹਨੁ ਨ ਜਾਈ॥*
*ਰਾਖੁ ਸਰਣਿ ਜਗਦੀਸੁਰ ਪਿਆਰੇ*
*ਮੋਹਿ ਸਰਧਾ ਪੂਰਿ ਹਰਿ ਗੁਸਾਈ॥*
*ਜਨ ਨਾਨਕ ਕੈ ਮਨਿ ਅਨਦੁ ਹੋਤ ਹੈ*
*ਹਰਿ ਦਰਸਨੁ ਨਿਮਖ ਦਿਖਾਈ॥* *ਪੰਨਾ – 370*

ਉਸ ਨੂੰ ਸਾਰਾ ਸੰਸਾਰ ਸੁੰਨਾ ਪ੍ਰਤੀਤ ਦਿੰਦਾ ਹੈ। ਸੰਸਾਰ ਦਾ ਕੋਈ ਰਾਗ, ਰੰਗ, ਕੋਈ ਸੁੰਦਰਤਾ ਉਸ ਨੂੰ ਲੁਭਾ ਨਹੀਂ ਸਕਦੀ ਕਿਉਂਕਿ ਜਦੋਂ ਤਕ ਉਹ ਆਪਣੇ ਪਿਆਰੇ ਨਾਲ ਮਿਲਾਪ ਨਹੀਂ ਕਰ ਲੈਂਦਾ, ਓਨੀਂ ਦੇਰ ਤਕ ਉਸ ਨੂੰ ਚੈਨ ਨਹੀਂ ਆਉਂਦੀ ਜਿਵੇਂ ਕਿ ਫੁਰਮਾਨ ਹੈ –

*ਸੁਣਿ ਨਾਹ ਪ੍ਰਭੂ ਜੀਉ ਏਕਲੜੀ ਬਨ ਮਾਹੇ॥*
*ਕਿਉ ਧੀਰੈਗੀ ਨਾਹ ਬਿਨਾ ਪ੍ਰਭ ਵੇਪਰਵਾਹੇ॥*
*ਧਨ ਨਾਹ ਬਾਝਹੁ ਰਹਿ ਨ ਸਾਕੈ ਬਿਖਮ ਰੈਣਿ ਘਣੇਰੀਆ॥*
*ਨਹ ਨੀਦ ਆਵੈ ਪ੍ਰੇਮੁ ਭਾਵੈ ਸੁਣਿ ਬੇਨੰਤੀ ਮੇਰੀਆ॥*
*ਬਾਝਹੁ ਪਿਆਰੇ ਕੋਇ ਨ ਸਾਰੇ ਏਕਲੜੀ ਕੁਰਲਾਏ॥*
*ਨਾਨਕ ਸਾ ਧਨ ਮਿਲੈ ਮਿਲਾਈ ਬਿਨੁ ਪ੍ਰੀਤਮ ਦੁਖੁ ਪਾਏ॥*
*ਪੰਨਾ - 243*

ਸਾਰਾ ਸੰਸਾਰ ਪੁੰਨਿਆਂ ਦੇ ਚੰਦਰਮਾ ਨੂੰ ਸੀਤਲ ਆਖਦਾ ਹੈ, ਪਰ ਪ੍ਰੀਤਮ ਵਿਛੋੜੇ ਦੀ ਅਗਨੀ ਦੇ ਸਾਮ੍ਹਣੇ ਅੱਗ ਦੀ ਚੁਆਤੀ ਦੇ ਤੁਲ ਹੈ। ਇਸ ਬਿਰਹ ਪੀੜਾ ਦੀ ਅਗਨੀ ਸਰੀਰ ਵਿਚ ਅਣਗਿਣਤ ਚੰਗਿਆੜੀਆਂ ਛੱਡ ਰਹੀ ਹੈ। ਵਿਛੋੜੇ ਦੀ ਪੀੜਾ ਦੇ ਹਉਕੇ ਮਾਨੋ ਫਨੀਅਰ ਸੱਪ ਦੇ ਫੁੰਕਾਰ ਹਨ। ਇਹ ਬਿਰਹੋਂ ਦੀ ਅਗਨੀ ਇਤਨੀ ਪ੍ਰਬਲ ਹੈ ਕਿ ਇਸ ਅਗਨੀ ਨੂੰ ਛੂੰਹਦਿਆਂ ਪੱਥਰ ਪਾਟ ਕੇ ਟੋਟੇ ਹੋ ਜਾਂਦੇ ਹਨ ਅਤੇ ਬਹੁਤ ਰੋਕਦਿਆਂ ਵੀ ਛਾਤੀ ਦੋ ਟੋਟੇ ਹੋ ਰਹੀ ਹੈ। ਪਿਆਰੇ ਪ੍ਰੀਤਮ ਦੇ ਵਿਛੜਨ ਨਾਲ ਜੀਣਾ ਮਰਨਾ ਬੋਝਲ ਹੋ ਗਿਆ ਹੈ। ਪ੍ਰੇਮ ਦੀ ਪਰਤੱਗਿਆ ਪਾਲਣ ਵਿਚ ਮਾਨੋਂ ਕੋਈ ਭਾਰੀ ਭੁੱਲ ਹੋ ਗਈ ਹੈ ਜਿਸ ਕਾਰਨ ਮਨੁੱਖਾ ਜਨਮ ਨੂੰ ਲਾਜ ਲਗ ਰਹੀ ਹੈ ਭਾਵ ਜਨਮ ਬਿਰਥਾ ਜਾ ਰਿਹਾ ਹੈ।

*ਪੂਰਨਿ ਸਰਦ ਸਸਿ ਸਕਲ ਸੰਸਾਰ ਕਹੈ,*
*ਮੇਰੇ ਜਾਨੇ ਬਰ ਬੈਸੰਤਰ ਕੀ ਊਕ ਹੈ॥*
*ਅਗਨ ਅਗਨ ਤਨ ਮਧਿ ਚਿਨਗਾਰੀ ਛਾਡੈ,*
*ਬਿਰਹ ਉਸਾਸ ਮਾਨੋ ਫੰਨਗ ਕੀ ਫੂਕ ਹੈ॥*
*ਪਰਸਤ ਪਾਵਕ ਪਖਾਨ ਫੂਟਿ ਟੂਟ ਜਾਤ,*
*ਛਾਤੀ ਅਤਿ ਬਰਜਨ ਹੋਇ ਦੋਇ ਟੂਕ ਹੈ॥*
*ਪੀਯ ਕੇ ਸਿਧਾਰੇ ਭਾਰੀ ਜੀਵਨ ਮਰਨ ਭਏ,*
*ਜਨਮ ਲਜਾਯੋ ਪ੍ਰੇਮ ਨੇਮ ਚਿਤ ਚੂਕ ਹੈ॥ ੫੭੩*

ਪਿਆਰੇ ਪ੍ਰੀਤਮ ਤੋਂ ਬਿਨਾਂ ਸੁਖ ਦੇਣ ਵਾਲੀਆਂ ਸੇਜਾਂ, ਬਹੁਤ ਹੀ ਸੋਹਣੇ ਬਣੇ ਮੰਦਰ, ਘਰ ਅਤੇ ਅਨੇਕਾਂ ਹੀ ਰੂਪ ਰੰਗ ਖਿੱਚ ਨਹੀਂ ਪਾਉਂਦੇ, ਸਗਮਾਂ ਡਰਾਉਣੇ ਲਗਦੇ ਹਨ, ਜਮਦੂਤਾਂ ਵਰਗੇ ਲਗਦੇ ਹਨ। ਆਪਣੇ ਪਿਆਰੇ ਤੋਂ ਬਿਨਾਂ ਰਾਗ ਅਤੇ ਉਨ੍ਹਾਂ ਦੀਆਂ ਧੁਨੀਆਂ, ਵਾਜੇ ਗਾਜੇ, ਕਥਾ ਕਹਾਣੀਆਂ ਸਰੀਰ ਨੂੰ ਇਉਂ ਪੋਂਹਦੀਆਂ ਹਨ ਜਿਵੇਂ ਤਿੱਖੇ ਅਤੇ ਅਸਹਿ ਤੀਰ ਹਿਰਦੇ ਨੂੰ ਵਿੰਨਦੇ ਹੋਣ। ਪਿਆਰੇ ਪ੍ਰੀਤਮ ਤੋਂ ਬਿਨਾਂ ਭੋਜਨ, ਵਸਤਰ ਅਤੇ ਭਾਂਤ-ਭਾਂਤ ਦੇ ਸੁਖ, ਭਿਆਨਕ ਜ਼ਹਿਰ ਅਤੇ ਅੱਗ ਦੇ ਸਮਾਨ ਹਨ। ਜਿਵੇਂ ਪਾਣੀ ਵਿਚ ਵਿਚਰਦੀ ਮੱਛੀ ਲਈ ਪਿਆਰੇ ਪਾਣੀ ਤੋਂ ਬਿਨਾਂ ਹੋਰ ਕੋਈ ਜੀਉਣ ਦਾ ਮਨੋਰਥ ਨਹੀਂ, ਇਸੇ ਤਰ੍ਹਾਂ ਮੇਰੇ ਲਈ ਪਿਆਰੇ ਪ੍ਰੀਤਮ ਤੋਂ ਬਿਨਾਂ ਹੋਰ ਕੋਈ ਜੀਵਨ ਪ੍ਰਯੋਜਨ ਨਹੀਂ ਹੈ।

*ਬਿਨੁ ਪ੍ਰਿਯ ਸਿਹਜਾ ਭਵਨ ਆਨ ਰੂਪ ਰੰਗ,*
*ਦੇਖੀਐ ਸਕਲ ਜਮ-ਦੂਤ ਭੈ ਭਯਾਨ ਹੈ॥*
*ਬਿਨੁ ਪ੍ਰਿਯ ਰਾਗ ਨਾਦ ਬਾਦ ਗਿਆਨ ਆਨ ਕਥਾ,*
*ਲਾਗੈ ਤਨ ਤੀਛਨ ਦੁਸਹ ਉਰ ਬਾਨ ਹੈ।।*
*ਬਿਨੁ ਪ੍ਰਿਯ ਅਸਨ ਬਸਨ ਅੰਗ ਅੰਗ ਸੁਖ,*
*ਬਿਖਿਆ ਬਿਖਮੁ ਅਉ ਬੈਸੰਤਰ ਸਮਾਨ ਹੈ॥*
*ਬਿਨੁ ਪ੍ਰਿਯ ਮਾਨੋ ਮੀਨ ਸਲਿਲ ਅੰਤਰਗਤਿ,*
*ਜੀਵਨ ਜਤਨ ਬਿਨੁ ਪ੍ਰੀਤਮ ਨ ਆਨ ਹੈ॥ ੫੭੪*

ਸੰਸਾਰ ਮਾਇਆ ਦੇ ਸਖਤ ਸੰਗਲਾਂ ਨਾਲ ਜਕੜਿਆ ਪਿਆ ਹੈ ਇਸ ਵਿਚੋਂ ਕਿਸੇ ਢੰਗ ਨਾਲ

ਵੀ ਨਿਕਲਿਆ ਨਹੀਂ ਜਾ ਸਕਦਾ ਪਰ ਇਸ ਦੇ ਬੰਧਨਾਂ ਨੂੰ ਕੱਟਣ ਵਾਲਾ ਜੋ ਕੁਹਾੜਾ ਹੈ ਉਹ ਬੈਰਾਗ ਹੈ, ਜਦੋਂ ਤਕ ਆਦਮੀ ਦੇ ਚਿਤ ਵਿਚ ਬੈਰਾਗ ਪੈਦਾ ਨਹੀਂ ਹੁੰਦਾ ਉਸ ਦਾ ਮਨ ਮਾਇਆ ਵਿਚ ਲੱਗਿਆ ਰਹਿੰਦਾ ਹੈ। ਮਾਇਆ ਦੇ ਭੋਗ ਉਸ ਨੂੰ ਆਕਰਸ਼ਤ ਕਰਦੇ ਹਨ, ਮਾਇਆ ਦੇ ਸਬੰਧ ਕਰਕੇ ਉਸਨੂੰ ਇਕ ਝੂਠੀ ਆਸ ਵਿਚ ਬੰਨ੍ਹਦੇ ਰਹਿੰਦੇ ਹਨ ਪਰ ਅੰਤ ਵਿਚ ਜੀਵ ਸੰਸਾਰ ਤੋਂ ਰੋਂਦਾ ਹੋਇਆ ਖਾਲੀ ਹੱਥ ਚਲਿਆ ਜਾਂਦਾ ਹੈ, ਕੋਈ ਵੀ ਇਸ ਦੇ ਨਾਲ ਨਹੀਂ ਜਾਂਦਾ। ਫੇਰ ਇਹ ਪਛਤਾਉਂਦਾ ਹੈ ਕਿ ਮੈਂ ਆਪਣਾ ਸਾਰਾ ਜਨਮ ਬਰਬਾਦ ਕਰ ਲਿਆ। ਪ੍ਰਭੂ ਨੂੰ ਮਿਲਣ ਵਾਸਤੇ ਮੈਂ ਮਨੁੱਖਾ ਜਨਮ ਧਾਰਿਆ ਸੀ। 84 ਲੱਖ ਜੂਨਾਂ ਦੇ ਗੇੜੇ ਜਦੋਂ ਤੋਂ ਸੰਸਾਰ ਰਚਿਆ ਓਦੋਂ ਤੋਂ ਖਾ ਰਿਹਾ ਸੀ ਪਰ ਇਹ ਮਾਇਆ ਦੇ ਮੋਹ ਵਿਚ ਆਪਣਾ ਜਨਮ ਬਿਰਥਾ ਗਵਾ ਰਿਹਾ ਹੈ। ਜਿਵੇਂ ਕਿ -

***ਕਬੀਰ ਇਹੁ ਤਨੁ ਜਾਇਗਾ ਸਕਹੁ ਤ ਲੇਹੁ ਬਹੋਰਿ॥***
***ਨਾਗੇ ਪਾਵਹੁ ਤੇ ਗਏ ਜਿਨ ਕੇ ਲਾਖ ਕਰੋਰਿ॥ ਪੰਨਾ - 1365***

ਕਬੀਰ ਇਹ  ਇਸ ਮਾਇਆ ਨੇ ਮਿਤਰਤਾ ਤਾਂ ਕੀ ਕਰਨੀ ਸੀ ਇਸ ਨੇ ਅਨੇਕਾਂ ਕਸ਼ਟਾਂ ਵਿਚ ਮੈਨੂੰ ਪਾ ਦਿਤਾ। ਉਸ ਦੇ ਅਨੇਕਾਂ ਫਲ ਮੈਨੂੰ ਚਿੰਬੜ ਗਏ ਅਤੇ ਫੇਰ ਮਾਨਸ ਪਦਵੀ ਤੋਂ ਗਿਰ ਕੇ ਜੂਨਾਂ ਵਿਚ ਪੈ ਗਿਆ। ਫੇਰ ਪਤਾ ਨਹੀਂ ਕਦੋ ਅਜਿਹਾ ਸਮਾਂ ਆਵੇਗਾ, ਕਿਹੋ ਜਿਹੇ ਉਸ ਸਮੇਂ ਹਾਲਾਤ ਹੋਣਗੇ, ਕੋਈ ਸਾਧੂ, ਮਹਾਤਮਾ ਮਿਲੇਗਾ ਜਾਂ ਨਹੀਂ, ਕਿਸੇ ਤੱਤ ਬੇਤੇ ਮਹਾਂਪੁਰਸ਼ ਦੀ ਸੰਗਤ ਪ੍ਰਾਪਤ ਹੋਵੇਗੀ ਕਿ ਨਹੀਂ, ਤਤੂ ਗਿਆਨ ਪ੍ਰਾਪਤ ਹੋਵੇਗਾ ਜਾਂ ਨਹੀਂ। ਅਨੇਕਾਂ ਕਿਸਮ ਦੇ ਸ਼ੰਕੇ ਜੀਵ ਦੇ ਮਨ ਵਿਚ ਆਉਂਦੇ ਹਨ ਅਤੇ ਮਾਇਆ ਦੇ ਵਿਚ ਲਗ ਕੇ ਇਹ ਜੋ ਕਰਮ ਕਰਦਾ ਹੈ ਉਹ ਸਾਰੇ ਇਸਨੂੰ ਭੋਗਣੇ ਪੈਂਦੇ ਹਨ। ਉਨ੍ਹਾਂ ਕਰਮਾਂ ਕਰਕੇ ਇਸ ਨੂੰ ਅਨੇਕ ਜੂਨੀਆਂ ਵਿਚ ਘੁੰਮਣਾ ਪੈਂਦਾ ਹੈ। ਗੁਰੂ ਮਹਾਰਾਜ ਜੀ ਨੇ ਤਾਂ ਇਥੋਂ ਤਕ ਫੁਰਮਾਇਆ ਹੈ ਕਿ ਇਹ ਜੋ ਮਾਇਆ ਜੀਵ ਨੂੰ ਬੰਨ੍ਹ ਰਹੀ ਹੈ ਉਹ ਆਪਣਾ ਬਹੁਤ ਹੀ ਸੁੰਦਰ ਰੂਪ ਦਿਖਾਉਂਦੀ ਹੈ, ਖਿੱਚਾਂ ਪਾਉਂਦੀ ਹੈ, ਕਿਤੇ ਸੋਹਣੇ ਬਾਗ ਬਗੀਚੇ, ਸੁੰਦਰ ਸਵਾਰੀਆਂ ਰਾਹੀਂ ਖਿਚਦੀ ਹੈ, ਕਿਤੇ ਇਹ ਰਾਜਸੀ ਸ਼ਕਤੀ ਦਿਖਾ ਕੇ ਉਚੀਆਂ ਪਦਵੀਆਂ ਦੇ ਨਸ਼ੇ ਚਾੜ੍ਹਦੀ ਹੈ। ਇਸ ਦੇ ਅਨੇਕਾਂ ਰੂਪ ਹਨ, ਅਨੇਕਾਂ ਕਰਤੱਬ ਹਨ, ਇਸ ਦਾ ਕੰਮ ਹੀ ਇਹ ਹੈ ਕਿ ਅਸਲ ਨੂੰ ਨਕਲ ਦਿਖਾਵੇ, ਅਸਲ ਚੀਜ਼ ਵਲ ਜੀਵ ਦਾ ਧਿਆਨ ਹੀ ਨਾ ਜਾਵੇ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਇਨਿ ਮਾਇਆ ਜਗਦੀਸ ਗੁਸਾਈ ਤੁਮਰੇ ਚਰਨ ਬਿਸਾਰੇ॥***
***ਕਿੰਚਤ ਪ੍ਰੀਤਿ ਨ ਉਪਜੈ ਜਨ ਕਉ ਜਨ ਕਹਾ ਕਰਹਿ ਬੇਚਾਰੇ॥***
***ਪੰਨਾ - 857***

ਗੁਰੂ ਮਹਾਰਾਜ ਜੀ ਇਸ ਜੀਵ ਨੂੰ ਸਾਵਧਾਨ ਕਰਦੇ ਹੋਏ ਫੁਰਮਾਨ ਕਰਦੇ ਹਨ ਕਿ ਐ ਜੀਵ! ਆਇਆ ਤਾਂ ਤੂੰ ਪ੍ਰਮੇਸ਼ਰ ਨੂੰ ਮਿਲ ਕੇ ਆਪਣੇ ਦੁਖਾਂ ਨੂੰ ਖਤਮ ਕਰਨ ਲਈ ਅਤੇ ਸਤਿ ਦਾ ਗਿਆਨ ਪ੍ਰਾਪਤ ਕਰਕੇ ਸਦਾ ਲਈ ਅਗਿਆਨ ਦਾ ਹਨ੍ਹੇਰਾ ਦੂਰ ਕਰਨ ਲਈ ਸੀ ਪਰ ਤੂੰ ਪ੍ਰਮੇਸ਼ਰ ਨੂੰ ਪਿੱਠ ਦੇ ਕੇ ਉਨ੍ਹਾਂ ਨੀਵੇਂ ਕੰਮਾਂ ਵਿਚ ਪ੍ਰਵਿਰਤ ਹੋ ਗਿਆ ਜਿਨ੍ਹਾਂ ਨੂੰ ਪਾਪ ਆਖਿਆ ਜਾਂਦਾ ਹੈ। ਉਹ ਤੂੰ ਪਾਪਾਂ ਦਾ ਕੂੜ ਕੁਬਾੜ ਐਨਾ ਇਕੱਠਾ ਕਰ ਲਿਆ ਕਿ ਉਸ ਦੀਆਂ ਤੈਹਾਂ ਦੀਆਂ ਤੈਹਾਂ ਅੰਤਸ਼ਕਰਣ ਵਿਚ ਜੰਮ ਗਈਆਂ ਜਿਸ ਸ਼ੀਸ਼ੇ ਰਾਹੀਂ ਇਸ ਨੇ ਆਪਣੇ ਅਸਲੀ ਸਰੂਪ ਆਤਮਾ ਦੇ ਦਰਸ਼ਨ ਕਰਨੇ ਸਨ ਉਥੇ ਐਨੀ ਮੈਲ ਲਗ ਗਈ, ਚਿਕੜ ਐਨਾ ਹੋ ਗਿਆ ਉਥੋਂ ਹੱਥਾਂ ਨਾਲ ਕੱਢਣਾ ਹੀ ਮੁਸ਼ਕਲ ਹੋ ਗਿਆ। ਇਹ ਸਰੀਰ ਐਨਾ ਨੀਵਾਂ ਤਲਾਅ ਹੈ ਇਸ ਵਿਚ ਹਵਾ ਦੇ ਵੇਗ ਨਾਲ ਘਾਹ, ਫੂਸ, ਮਿੱਟੀ, ਕੰਕਰ ਉਡ ਕੇ ਗਿਰ ਰਹੇ ਹਨ ਜੋ ਹਰ ਛਿਨ ਅੰਦਰ ਛੁਪੇ ਹੋਏ ਤੱਤ ਰੂਪ ਵਿਚ ਆਤਮਾ ਉਪਰ ਮੈਲ ਦੇ ਰੂਪ ਵਿਚ ਚੜ੍ਹਦੇ ਜਾਂਦੇ ਹਨ। ਮਾਇਆ ਨੇ ਤੇਰਾ ਸੁਭਾਅ ਐਸਾ ਬਣਾ ਦਿਤਾ ਹੈ ਕਿ ਤੂੰ ਕਦੇ ਵੀ ਧਿਆਨ ਨਹੀਂ ਦਿੰਦਾ ਕਿ ਮੈਂ ਇਨ੍ਹਾਂ ਕੁਬਾੜਾਂ ਨੂੰ ਨਾਲ ਦੀ ਨਾਲ ਕੱਢੀ ਜਾਵਾਂ ਪਰ ਜਦੋਂ ਤੈਨੂੰ ਸਮਝ ਆਉਂਦੀ ਹੈ ਤਾਂ ਉਸ ਵੇਲੇ ਫੇਰ ਇਹ ਐਨਾ ਇਕੱਠਾ ਹੋ ਜਾਂਦਾ ਹੈ ਕਿ ਹੱਥਾਂ ਨਾਲ ਕੱਢਣਾ ਮੁਸ਼ਕਲ ਹੋ ਜਾਂਦਾ ਹੈ। ਮਹਾਰਾਜ ਜੀ ਕਹਿੰਦੇ ਹਨ ਕਿ ਜੇ ਤੂੰ ਇਹ ਗੰਦ ਆਪਣੇ ਅੰਦਰੋਂ ਕੱਢ ਕੇ ਅੰਤਸ਼ਕਰਣ ਨੂੰ ਸਾਫ ਕਰ ਲਿਆ ਹੁੰਦਾ ਤਾਂ ਤੂੰ ਪ੍ਰਭੂ ਪ੍ਰਾਪਤੀ ਕਰਨ ਦੇ ਨੇੜੇ ਪਹੁੰਚ ਜਾਂਦਾ। ਪਰ ਹੁਣ ਤੂੰ ਆਪਣੇ ਅੰਦਰ ਐਨਾ ਕੂੜ ਕੁਬਾੜ ਸੁੱਟ

ਲਿਆ ਕਿ ਇਸ ਨੂੰ ਇਕ ਜਨਮ ਵਿਚ ਸਾਫ ਕਰਨਾ ਮੁਸ਼ਕਲ ਹੈ। ਹਨ੍ਹੇਰੇ ਵਿਚ ਇਹ ਐਨੇ ਵਿਗੜੇ ਹੋਏ ਕੰਮ ਕਰਦਾ ਹੈ ਜਿਨ੍ਹਾਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ। ਇਸ ਦੀਆਂ ਆਦਤਾਂ ਪੱਕ ਜਾਂਦੀਆਂ ਹਨ ਅਤੇ ਇਸ ਨੂੰ ਪ੍ਰਮੇਸ਼ਰ ਨਾਲ ਮਨ ਲਾਉਣਾ ਔਖਾ ਹੋ ਜਾਂਦਾ ਹੈ। ਸਹਿਮ, ਡਰ, ਦੁਖ ਵਿਗੜੇ ਕੰਮਾਂ ਦਾ ਸਜ਼ਾ ਪਤਾ ਨਹੀਂ ਇਸ ਨੂੰ ਕਿੰਨੇ ਕੁ ਦੁਖ ਦੇਵੇਗੀ। ਬਾਣੀ ਵਿਚ ਫੁਰਮਾਨ ਆਉਂਦਾ ਹੈ -

*ਨਾਨਕ ਇਹੁ ਤਨੁ ਜਾਲਿ ਜਿਨਿ ਜਲਿਐ ਨਾਮੁ ਵਿਸਾਰਿਆ॥*
*ਪਉਦੀ ਜਾਇ ਪਰਾਲਿ ਪਿਛੈ ਹਥੁ ਨ ਅੰਬੜੈ ਤਿਤੁ ਨਿਵੰਧੈ ਤਾਲਿ॥*
*ਨਾਨਕ ਮਨ ਕੇ ਕੰਮ ਫਿਟਿਆ ਗਣਤ ਨ ਆਵਹੀ॥*
*ਕਿਤੀ ਲਹਾ ਸਹੰਮ ਜਾ ਬਖਸੇ ਤਾ ਧਕਾ ਨਹੀ॥ ਪੰਨਾ - 789*

ਮਹਾਰਾਜ ਜੀ ਇਸ ਮਾਇਆ ਦੇ ਬਾਰੇ ਦਸਦੇ ਹਨ ਕਿ-

*ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ॥*
*ਇਸ ਕੀ ਸੇਵਾ ਜੋ ਕਰੇ ਤਿਸ ਹੀ ਕਉ ਫਿਰਿ ਖਾਇ॥ ਪੰਨਾ - 510*

ਇਹ ਮਾਇਆ ਕਿਸੇ ਤਰੀਕੇ ਨਾਲ ਵੀ ਆਦਮੀ ਨੂੰ ਨਹੀਂ ਛੱਡਦੀ। ਗੁਰਬਾਣੀ ਵਿਚ ਦਸਿਆ ਗਿਆ ਹੈ। ਇਸ ਦੇ ਬਾਰੇ ਫੁਰਮਾਨ ਹੈ ਕਿ ਮੇਰਾ ਮਨ ਨਾ ਜੋਗ ਵਿਚ ਲੱਗਿਆ ਹੈ, ਨਾ ਧਿਆਨ ਵਿਚ ਲੱਗਿਆ ਹੈ, ਮੇਰਾ ਚਿਤ ਮਾਇਆ ਦੇ ਅਧੀਨ ਹੋਣ ਕਰਕੇ ਕਿਸ ਤਰ੍ਹਾਂ ਦੇ ਨਾਲ ਛੁਟਕਾਰਾ ਪਾਵੇਗਾ ਕਿਉਂਕਿ ਮੇਰੇ ਅੰਦਰ ਬੈਰਾਗ ਪੈਦਾ ਨਹੀਂ ਹੋਇਆ, ਬੈਰਾਗ ਤੋਂ ਬਗੈਰ ਮਾਇਆ ਤੋਂ ਛੁਟਕਾਰਾ ਨਹੀਂ ਹੋਇਆ ਕਰਦਾ। ਫੁਰਮਾਨ ਹੈ -

*ਨਾ ਮੈ ਜੋਗ ਧਿਆਨ ਚਿਤੁ ਲਾਇਆ॥*
*ਬਿਨੁ ਬੈਰਾਗ ਨ ਛੂਟਸਿ ਮਾਇਆ॥ ਪੰਨਾ - 329*

ਬੈਰਾਗ ਨੂੰ ਪੈਦਾ ਕਰਨ ਵਾਲੀ ਇਕੋ ਇਕ ਸ਼ਕਤੀਸ਼ਾਲ ਮਾਨਸਿਕ ਅਵਸਥਾ ਹੈ ਜਿਸ ਵਿਚ ਬਿਰਹਾ ਦੇ ਭਾਵ ਪੂਰੀ ਤਰ੍ਹਾਂ ਨਾਲ ਰਚੇ ਹੋਣ।

ਭਾਈ ਤਿਲੋਕਾ ਜੀ ਸਰੀਰ ਛੱਡ ਗਏ। ਰਾਜਕੁਮਾਰੀ ਨੂੰ ਬਹੁਤ ਸਾਰੇ ਬਚਨ ਦੱਸੇ ਗਏ ਜਿਨ੍ਹਾਂ ਰਾਹੀਂ ਕਮਾਈ ਕਰਕੇ ਉਹ ਸਚਖੰਡ ਵਿਚ ਪ੍ਰਵੇਸ਼ ਕਰ ਸਕਦੀ ਹੈ ਜਿਥੇ ਜਾ ਕੇ ਆਪਣੇ ਸਰੂਪ ਦਾ ਪੂਰਨ ਗਿਆਨ ਹੋ ਕੇ ਪੂਰਨ ਮੇਲ ਹੋ ਜਾਂਦਾ ਹੈ ਉਸ ਥਾਂ ਉਪਰ ਦੂਜਾ ਕੋਈ ਹੈ ਹੀ ਨਹੀਂ, ਆਪੇ ਹੀ ਆਪ ਹੈ ਜਿਸ ਦੇ ਬਾਰੇ ਫੁਰਮਾਨ ਹੈ -

*ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ ਤਿਹਿ ਠਾਉ॥*
*ਨਾਂ ਤਸਵੀਸ ਖਿਰਾਜੁ ਨ ਮਾਲੁ॥ ਖਉਫੁ ਨ ਖਤਾ ਨ ਤਰਸੁ ਜਵਾਲੁ॥*
*ਅਬ ਮੋਹਿ ਖੂਬ ਵਤਨ ਗਹ ਪਾਈ॥ ਊਹਾਂ ਖੈਰਿ ਸਦਾ ਮੇਰੇ ਭਾਈ॥*
*ਕਾਇਮ ਦਾਇਮੁ ਸਦਾ ਪਾਤਿਸਾਹੀ॥ ਦੋਮ ਨ ਸੇਮ ਏਕ ਸੋ ਆਹੀ।।*
*ਆਬਾਦਾਨੁ ਸਦਾ ਮਸਹੂਰ॥ ਊਹਾਂ ਗਨੀ ਬਸਹਿ ਮਾਮੂਰ॥*
*ਤਿਉ ਤਿਉ ਸੈਲ ਕਰਹਿ ਜਿਉ ਭਾਵੈ॥ ਮਹਰਮ ਮਹਲ ਨ ਕੋ ਅਟਕਾਵੈ॥*
*ਕਹਿ ਰਵਿਦਾਸ ਖਲਾਸ ਚਮਾਰਾ॥ ਜੋ ਹਮ ਸਹਰੀ ਸੁ ਮੀਤੁ ਹਮਾਰਾ॥*
*ਪੰਨਾ - 345*

ਬੈਰਾਗ ਕਿਸ ਨੂੰ ਆਖਿਆ ਜਾਂਦਾ ਹੈ, ਇਹ ਕੀ ਹੁੰਦਾ ਹੈ? ਕਿਉਂਕਿ ਜਦੋਂ ਤਕ ਬੈਰਾਗ ਨਹੀਂ ਆਉਂਦਾ, ਮਾਇਆ ਦੇ ਕਰੜੇ ਸੰਗਲ ਟੁਟਿਆ ਨਹੀਂ ਕਰਦੇ। ਬੈਰਾਗ ਦੇ ਦੋ ਰੂਪ ਹੁੰਦੇ ਹਨ। ਪਹਿਲੇ ਵਿਚ ਵਾਹਿਗੁਰੂ ਜੀ ਦੀ ਪ੍ਰਾਪਤੀ ਦੀ ਪੂਰਨ ਇੱਛਾ ਹੁੰਦੀ ਹੈ, ਚਿਤ ਵਿਚ ਖਿੱਚ ਪਈ ਰਹਿੰਦੀ ਹੈ। ਅੱਖਾਂ ਵਿਚ ਹੰਝੂ ਵਗਦੇ ਹਨ। ਹਰ ਵਕਤ ਮਿਲਾਪ ਦੀ ਭਾਵਨਾ ਪਰਬਲ ਰਹਿੰਦੀ ਹੈ ਜਿਵੇਂ ਕਿ -

*ਸੀਨੇ ਖਿੱਚ ਜਿਨ੍ਹਾਂ ਨੇ ਖਾਧੀ ਓਹ ਕਰ ਅਰਾਮ ਨਹੀਂ ਬਹਿੰਦੇ।*

*ਨਿਹੁੰ ਵਾਲੇ ਨੈਣਾਂ ਕੀ ਨੀਂਦਰ ਓਹ ਦਿਨੇ ਰਾਤ ਪਏ ਵਹਿੰਦੇ।*
*ਇਕੋ ਲਗਨ ਲਗੀ ਲਈ ਜਾਂਦੀ ਹੈ ਟੋਰ ਅਨੰਤ ਉਨ੍ਹਾਂ ਦੀ*
*ਵਸਲੋਂ ਉਰੇ ਮੁਕਾਮ ਨ ਕੋਈ ਸੋ ਚਾਲ ਪਏ ਨਿਤ ਰਹਿੰਦੇ।*
*ਡਾ. ਭਾਈ ਵੀਰ ਸਿੰਘ ਜੀ*

ਦੂਸਰੇ ਹਿੱਸੇ ਵਿਚ ਉਹ ਚੀਜ਼ਾਂ ਜਿਹੜੀਆਂ ਵਾਹਿਗੁਰੂ ਜੀ ਦੀ ਪ੍ਰਾਪਤੀ ਵਿਚ ਵਿਘਨਕਾਰੀ ਹੋਣ, ਉਨ੍ਹਾਂ ਦਾ ਪੂਰਨ ਰੂਪ ਵਿਚ ਤਿਆਗ ਮਨ ਵਿਚ ਪਰਪੱਕ ਹੋਇਆ ਕਰਦਾ ਹੈ। ਸੰਸਾਰ ਵਿਚ ਸੁਖਾਂ ਦੀ ਕੋਈ ਗਿਣਤੀ ਨਹੀਂ ਹੈ, ਸੰਸਾਰ ਵਿਚ ਇਛਾਵਾਂ ਦੀ ਪੂਰਤੀ ਹੋਣ ਕਰਕੇ ਥੋੜ੍ਹੀ ਦੇਰ ਲਈ ਮਨ ਵਿਚ ਸੁੱਖ ਦਾ ਝਲਕਾ ਦਿੰਦੀ ਹੈ ਅਤੇ ਆਦਮੀ ਦੇ ਮਨ ਵਿਚ ਖਿਆਲ ਹੁੰਦੇ ਹਨ ਕਿ ਜੇ ਇਹ ਛਿਨਭੰਗਰ ਵਸਤੂਆਂ ਮੈਨੂੰ ਪ੍ਰਾਪਤ ਹੋ ਜਾਣ ਤਾਂ ਮੈਂ ਸੁਖੀ ਹੋ ਜਾਵਾਂ, ਇਸ ਕਰਕੇ ਉਹ ਅਕਾਰਨ ਹੀ ਤੇਲੀ ਦੇ ਬਲਦ ਵਾਂਗ ਪੈੜ ਵਿਚ ਚਲਦਾ ਕੋਲੂ ਖਿੱਚਣ ਵਿਚ ਹੀ ਜੁਟਿਆ ਰਹਿੰਦਾ ਹੈ, ਸੁਖ ਇਹ ਅੱਗੇ ਹੀ ਅੱਗੇ ਵਧਦਾ ਜਾਂਦਾ ਹੈ। ਭਰਥਰੀ ਜੀ ਕਹਿੰਦੇ ਹਨ ਜਿਉਂ-ਜਿਉਂ ਅਸੀਂ ਭੋਗਾਂ ਨੂੰ ਭੋਗਦੇ ਹਾਂ, ਉਹ ਪਰਤ ਕੇ ਬੰਦੇ ਨੂੰ ਭੋਗਣੇ ਸ਼ੁਰੂ ਕਰ ਦਿੰਦੇ ਹਨ। ਆਦਮੀ ਭੋਗਾਂ ਵਿਚ ਰਚਿਆ ਹੋਇਆ ਭੋਗਾਂ ਦੇ ਅਸਰ ਨਾਲ ਗਲ ਜਾਇਆ ਕਰਦਾ ਹੈ ਜਿਵੇਂ ਕਿ-

*ਕਾਮੁ ਕ੍ਰੋਧੁ ਕਾਇਆ ਕਉ ਗਾਲੈ॥ ਜਿਉ ਕੰਚਨ ਸੋਹਾਗਾ ਢਾਲੈ॥*
*ਪੰਨਾ - 932*

ਕਾਮ ਭੋਗ ਪਹਿਲਾਂ ਖਿਚ ਵਾਲੇ ਪ੍ਰਤੀਤ ਦਿੰਦੇ ਹਨ ਪਰ ਜਿਉਂ-ਜਿਉਂ ਆਦਮੀ ਇਸ ਵਿਚ ਰਚਦਾ ਜਾਂਦਾ ਹੈ ਤਿਉਂ-ਤਿਉਂ ਇਨ੍ਹਾਂ ਦੀ ਸੀਮਾ ਅੱਗੇ ਹੀ ਅੱਗੇ ਵਧਦੀ ਜਾਂਦੀ ਹੈ। ਮਾਨਸਿਕ ਭੁੱਖ ਕਦੇ ਨਹੀਂ ਉਤਰਦੀ, ਚਾਹੇ ਉਹ ਭੋਗ ਸਰੀਰਕ ਹੋਣ, ਚਾਹੇ ਮਾਨਸਿਕ ਹੋਣ, ਚਾਹੇ ਕਾਮ ਭੋਗ ਹੋਣ, ਚਾਹੇ ਉਹ ਕੰਨਾਂ ਨਾਲ ਸੁਣਨ ਵਾਲੇ ਕਾਮੁਕ ਗੀਤਾਂ ਦੇ ਰੂਪ ਵਿਚ ਭੋਗ ਹੋਣ। ਗੁਰਬਾਣੀ ਵਿਚ ਇਸ ਤਰ੍ਹਾਂ ਫੁਰਮਾਨ ਆਉਂਦਾ ਹੈ-

*ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ॥*
*ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ॥*
*ਏਤੇ ਰਸ ਸਰੀਰ ਕੈ ਘਟਿ ਨਾਮ ਨਿਵਾਸੁ॥* *ਪੰਨਾ - 15*

ਸੋ ਇਨ੍ਹਾਂ ਭੋਗਾਂ ਦੀ ਵਾਸ਼ਨਾ ਅਤੇ ਭੋਗਾਂ ਦੇ ਰਸ ਸਰੀਰ ਦੇ ਕਣ-ਕਣ ਵਿਚ ਸਮਾਅ ਜਾਂਦੇ ਹਨ। ਭਾਵੇਂ ਸਾਰੇ ਭੋਗ ਪ੍ਰਭੂ ਪਿਆਰ ਤੋਂ ਵਿਮੁਖ ਕਰਦੇ ਹਨ ਪਰ ਫੇਰ ਵੀ ਇਹ ਭੁੱਲਿਆ ਹੋਇਆ ਬੰਦਾ ਇਨ੍ਹਾਂ ਭੋਗਾਂ ਵਿਚ ਬਾਰ-ਬਾਰ ਪਰਚਦਾ ਹੈ। ਕੁੱਤੇ ਨੂੰ ਨਹੀਂ ਪਤਾ ਹੁੰਦਾ ਕਿ ਹੱਡੀ ਚੱਬਣ ਸਮੇਂ ਮੈਨੂੰ ਕਿਥੋਂ ਰਸ ਆ ਰਿਹਾ ਹੈ। ਉਹ ਹੱਡੀ ਨੂੰ ਚੱਬਦਾ ਰਹਿੰਦਾ ਹੈ। ਉਸ ਨੂੰ ਨਹੀਂ ਪਤਾ ਜੋ ਮੈਨੂੰ ਰਸ ਆ ਰਿਹਾ ਹੈ ਉਹ ਉਸ ਦੇ ਹੀ ਜਬਾੜਿਆਂ ਵਿਚੋਂ ਨਿਕਲੇ ਹੋਏ ਖੂਨ ਦਾ ਆ ਰਿਹਾ ਹੈ ਉਹ ਸਮਝਦਾ ਹੈ ਕਿ ਮੈਨੂੰ ਹੱਡੀ ਵਿਚੋਂ ਸੁਆਦ ਆ ਰਿਹਾ ਹੈ। ਇਸੇ ਤਰ੍ਹਾਂ ਨਾਲ ਭੋਗਾਂ ਵਿਚ ਗੁਲਤਾਨ ਹੋਏ ਜੀਵ ਨੂੰ ਨਹੀਂ ਪਤਾ ਹੁੰਦਾ ਕਿ ਇਹ ਸਾਰੇ ਭੋਗ ਮੈਨੂੰ ਹੀ ਭੋਗ ਰਹੇ ਹਨ ਅਤੇ ਮੈਨੂੰ ਕਮਜ਼ੋਰ ਕਰ ਰਹੇ ਹਨ, ਕਾਇਆ ਨੂੰ ਖਰਾਬ ਕਰ ਰਹੇ ਹਨ। ਇਸ ਤੋਂ ਵੀ ਵੱਧ ਜੋ ਆਪਣੇ ਸਰੂਪ ਨੂੰ ਪਛਾਨਣ ਵਾਸਤੇ ਮਾਨਸ ਜਨਮ ਧਾਰਨ ਕਰਿਆ ਹੈ, ਉਹ ਭੋਗਾਂ ਵਿਚ ਰਚਿਆ ਹੋਣ ਕਰਕੇ ਬਿਰਥਾ ਹੀ ਲੰਘਦਾ ਜਾ ਰਿਹਾ ਹੈ। ਜਿਵੇਂ ਪਹਿਲਾਂ ਵੀ ਦਸਿਆ ਸੀ ਕਿ ਸ੍ਰੀ ਰਾਮ ਚੰਦਰ ਦੇ ਦਰਬਾਰ ਵਿਚ ਕਥਾ ਹੋ ਰਹੀ ਸੀ। ਵਸ਼ਿਸ਼ਟ ਜੀ ਕਥਾ ਕਰ ਰਹੇ ਸਨ। ਅਚਾਨਕ ਸ੍ਰੀ ਰਾਮ ਚੰਦਰ ਜੀ ਜਦੋਂ ਤਾੜੀ ਮਾਰ ਕੇ ਹੱਸ ਪਏ ਤਾਂ ਵਸ਼ਿਸ਼ਟ ਜੀ ਨੇ ਆਪ ਦੇ ਹੱਸਣ ਦਾ ਕਾਰਨ ਪੁਛਿਆ। ਤਾਂ ਸ੍ਰੀ ਰਾਮ ਚੰਦਰ ਜੀ ਨੇ ਦਸਿਆ ਕਿ ਮੈਂ ਇਸ ਕੀੜੇ ਨੂੰ ਦੇਖ ਕੇ ਹਸ ਰਿਹਾ ਹਾਂ। ਜਦੋਂ ਵਸਿਸ਼ਟ ਜੀ ਨੇ ਅਸਲੀ ਭਾਵ ਪੁਛਿਆ ਤਾਂ ਸ੍ਰੀ ਰਾਮ ਚੰਦਰ ਜੀ ਨੇ ਦਸਿਆ ਕਿ ਇਸ ਕੀੜੇ ਦੀਆਂ ਦੋ ਲੱਤਾਂ ਟੁਟੀਆਂ ਹੋਈਆਂ ਹਨ ਅਤੇ ਇਹ ਕੰਧ ਉਤੇ ਚੜ੍ਹਦਾ ਹੈ ਤੇ ਫੇਰ ਗਿਰ ਜਾਂਦਾ ਹੈ ਪਰ ਇਸ ਦੇ ਮਨ ਵਿਚ ਪ੍ਰਬਲ ਵਾਸ਼ਨਾ ਸਮਾਈ ਹੋਈ ਹੈ ਕਿ ਮੈਂ ਇਹ 84 ਲੱਖ ਜੂਨਾਂ ਦਾ ਗੇੜਾ ਪੂਰਾ ਕਰਕੇ ਮਾਨਸ ਜਨਮ ਪ੍ਰਾਪਤ ਕਰਕੇ ਵਿਧੀ ਪੂਰਵਕ ਯੱਗ ਕਰਕੇ ਕਰੋੜਾਂ ਸਾਲ ਫੇਰ ਇੰਦਰ ਲੋਕ ਵਿਚ ਸੁਖ ਭੋਗਾਂਗਾ। ਕਹਿਣ

ਲੱਗੇ ਕਿ ਇਸ ਜੀਵ ਉਪਰ ਕਿੰਨਾਂ ਭੋਗਾਂ ਦਾ ਅਸਰ ਹੁੰਦਾ ਹੈ ਅਤੇ ਇਹ ਨਖਿੱਧ ਜੂਨੀਆਂ ਵਿਚ ਪਿਆ ਹੋਇਆ ਵੀ ਆਪਣੀ ਸਿਮ੍ਰਤੀ ਭੋਗਾਂ ਦੇ ਰਸਾਂ ਦੀ ਯਾਦ ਵਿਚ ਲਾ ਰਿਹਾ ਹੈ ਅਤੇ ਇਸ ਮੂਰਖ ਨੂੰ ਇਹ ਪਤਾ ਨਹੀਂ ਕਿ ਆਪਣੇ ਸਰੂਪ ਦੀ ਪਹਿਚਾਣ ਕਰਕੇ ਪ੍ਰਮ ਪਦ ਦੀ ਪ੍ਰਾਪਤੀ ਕਰਾਂ।

ਭੋਗਾਂ ਦੀ ਲਾਲਸਾ ਇਥੇ ਹੀ ਖਤਮ ਨਹੀਂ ਹੁੰਦੀ। ਜੀਵ ਮਾਨਸ ਸਰੀਰ ਛੱਡ ਦਿੰਦਾ ਹੈ। ਪਰਲੋਕ ਵਿਚ ਜਦੋਂ ਆਪਣੇ ਕਰਮ ਭੋਗਣ ਲਈ, ਦੂਤਾਂ ਦੇ ਵਸ ਆਇਆ ਹੋਇਆ ਮੰਦੇ ਕਰਮਾਂ ਦੇ ਫਲ ਵਜੋਂ ਦੁਖ ਸਹਾਰਦਾ ਹੋਇਆ ਦਰਗਾਹ ਵਿਚ ਜਾਂਦਾ ਹੈ। ਉਸ ਨੂੰ ਆਪਣੇ ਜੀਵਨ ਕਾਲ ਵਿਚ ਕੀਤੇ ਹੋਏ ਪੁੰਨ ਕਰਮ ਯਾਦ ਆਉਂਦੇ ਹਨ। ਉਨ੍ਹਾਂ ਪੁੰਨਾਂ ਦਾ ਬਦਲਾ ਚਾਹੁੰਦਾ ਹੈ। ਕਿਸੇ ਨੂੰ ਗੰਧਰਬ ਲੋਕ ਦੀ ਪ੍ਰਾਪਤੀ ਹੋ ਜਾਂਦੀ ਹੈ। ਉਥੇ ਮਾਤ ਲੋਕ ਦੇ ਰਾਜੇ ਨਾਲੋਂ ਸੌ ਗੁਣ ਜ਼ਿਆਦਾ ਸੁਖ ਹੋਇਆ ਕਰਦਾ ਹੈ। ਕਿਸੇ ਨੂੰ ਪਿਤਰ ਲੋਕ ਦੀ ਪ੍ਰਾਪਤੀ ਹੋ ਜਾਂਦੀ ਹੈ, ਕੋਈ ਸਰਵਗ ਲੋਕ, ਇੰਦਰ ਲੋਕ, ਪ੍ਰਜਾਪਤ ਲੋਕ, ਅਜਾਨ ਦੇਵ ਲੋਕ, ਕਰਮ ਦੇਵ ਲੋਕ ਵਿਚ ਉਚੇ ਸੁਖਾਂ ਦੀ ਭਾਵਨਾ ਨਾਲ ਪਹੁੰਚਦਾ ਹੈ। ਕੋਈ ਲੱਖਾਂ ਸਾਲ ਬ੍ਰਹਮ ਲੋਕ ਦੇ ਸੁਖਾਂ ਦੀ ਲਾਲਸਾ ਨਾਲ ਉਸ ਲੋਕ ਵਿਚ ਪਹੁੰਚਦਾ ਹੈ। ਇਨ੍ਹਾਂ ਭੋਗਾਂ ਦੀ ਇਛਿਆ ਰੱਖਣ ਵਾਲਾ ਜੀਵ ਬੈਰਾਗੀ ਨਹੀਂ ਹੋਇਆ ਕਰਦਾ। ਬੈਰਾਗ ਉਸ ਨੂੰ ਆਖਦੇ ਹਨ ਜਿਹੜਾ ਇਨ੍ਹਾਂ ਸਾਰੇ ਸੁਖਾਂ ਨੂੰ ਤਿਆਗੇ ਅਤੇ ਕਿਸੇ ਭੀ ਭੋਗ ਦੀ ਮਨ ਵਿਚ ਵਾਸ਼ਨਾ ਨਾ ਰਹਿਣ ਦੇਵੇ, ਉਸ ਨੂੰ ਬੈਰਾਗ ਕਿਹਾ ਜਾਂਦਾ ਹੈ ਜਿਵੇਂ ਕਿ ਮਹਾਂਪੁਰਸ਼ਾਂ ਦਾ ਫੁਰਮਾਨ ਹੈ –

***ਬ੍ਰਹਮ ਲੋਕ ਲੌਂ ਭੋਗ ਜੇ ਚਹੈ ਸਬਨ ਕੋ ਤਿਆਗ॥***
***ਵੇਦ ਅਰਥ ਗਿਆਤਾ ਮੁਨੀ ਕਹਤ ਤਾਹਿ ਵੀਰਾਗ॥***

ਬ੍ਰਹਮ ਲੋਕ ਤੋਂ ਲੈ ਕੇ ਜਿੰਨੇ ਭੀ ਸੰਸਾਰ ਦੇ ਵਿਚ ਭੋਗ ਹਨ ਉਨ੍ਹਾਂ ਸਾਰਿਆਂ ਹੀ ਭੋਗਾਂ ਨੂੰ ਪੂਰਨ ਰੂਪ ਵਿਚ ਜਿਹੜਾ ਤਿਆਗਣ ਦੇ ਲਈ ਤਿਆਰ ਹੋ ਜਾਂਦਾ ਹੈ, ਉਸ ਨੂੰ ਵੇਦਾਂ ਦੇ ਅਰਥ ਭਾਵ ਨੂੰ ਜਾਨਣ ਵਾਲਾ ਮੁਨੀ ਪੁਰਸ਼ ਵਿਰਾਗੀ ਆਖਦਾ ਹੈ ਅਰਥਾਤ ਇਸੇ ਦਾ ਨਾਮ ਬੈਰਾਗ ਹੈ।

ਸੋ ਭਾਈ ਤਿਲੋਕਾ ਜੀ ਦੇ ਸਰੀਰ ਛੱਡਣ ਪਿਛੋਂ ਰਾਜਕੁਮਾਰੀ ਦੇ ਹਿਰਦੇ ਵਿਚ ਬਹੁਤ ਹੀ ਗਹਿਰੀ ਚੋਟ ਆਈ ਜਿਸ ਨੂੰ ਨਾ ਤਾਂ ਉਹ ਮੂੰਹੋਂ ਆਖ ਕੇ ਪ੍ਰਗਟ ਕਰ ਸਕਦੀ ਹੈ, ਨਾ ਹੀ ਕਿਸੇ ਹੋਰ ਹਾਵ ਭਾਵ ਨਾਲ ਪ੍ਰਗਟ ਕਰ ਸਕਦੀ ਹੈ। ਉਹ ਸੱਟ ਇਸ ਤਰ੍ਹਾਂ ਦੀ ਹੈ ਜਿਵੇਂ ਕਿਸੇ ਨੇ ਬਾਣ ਮਾਰ ਕੇ ਹਿਰਦਾ ਵਿੰਨ ਦਿਤਾ ਹੋਵੇ। ਜਿਸ ਤਰ੍ਹਾਂ ਕਿ ਸੰਕੇਤ ਆਉਂਦਾ ਹੈ –

***ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ॥***
***ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ॥ ਪੰਨਾ – 1374***

ਸੋ ਉਸਦੇ ਹਿਰਦੇ ਵਿਚ ਛੇਕ ਪੈ ਗਿਆ ਉਸ ਨੂੰ ਨਾ ਚੰਗੇ ਕਪੜੇ ਲੁਭਾਉਂਦੇ ਹਨ, ਨਾ ਸੋਹਣੇ ਘੋੜਿਆਂ ਦੀ ਸਵਾਰੀ ਮਨ ਨੂੰ ਖਿੱਚ ਪਾਉਂਦੀ ਹੈ, ਨਾ ਉਹ ਆਪਣੀਆਂ ਸਹੇਲੀਆਂ ਨੂੰ ਲੈ ਕੇ ਕਿਸ਼ਤੀਆਂ ਤੇ ਬੈਠ ਕੇ ਦਰਿਆ ਦੀਆਂ ਤਰੰਗਾਂ ਨਾਲ ਕਲੋਲ ਬਾਜੀਆਂ ਕਰਨ ਦਾ ਉਤਸ਼ਾਹ ਰਖਦੀ ਹੈ, ਨਾ ਹੀ ਸ਼ਿਕਾਰ ਨੂੰ ਜਾਂਦੀ ਹੈ, ਨਾ ਹੀ ਉਹ ਖਾਣ ਪੀਣ ਦੀ ਰੁਚੀ ਰਖਦੀ ਹੈ। ਜੋ ਮਾਂ ਬਾਪ ਪਿਆਰ ਨਾਲ ਦਿੰਦੇ ਹਨ, ਉਸ ਵਿਚੋਂ ਥੋੜ੍ਹਾ ਅੰਗੀਕਾਰ ਕਰ ਲੈਂਦੀ ਹੈ ਉਹ ਵੀ ਤਾਂ ਕਿ ਮਾਂ ਬਾਪ ਨੂੰ ਦੁਖ ਨਾ ਹੋਵੇ। ਮਾਂ ਬਾਪ ਨੂੰ ਉਸ ਦੇ ਬ੍ਰਿਹੋਂ ਦਾ ਪਤਾ ਹੈ ਉਹ ਪੂਰਾ ਯਤਨ ਕਰਦੇ ਹਨ ਕਿ ਰਾਜਕੁਮਾਰੀ ਪਹਿਲਾਂ ਦੀ ਤਰ੍ਹਾਂ ਹੋ ਜਾਵੇ। ਜਿਵੇਂ ਪਹਿਲਾਂ ਇਹ ਘੋੜਿਆਂ ਤੇ ਚੜ੍ਹ ਕੇ ਜੰਗਲੀ ਜਾਨਵਰਾਂ ਨਾਲ ਝੜੱਪਾ ਲੈਂਦੀ ਸੀ। ਉਸ ਦੇ ਮਨ ਵਿਚ 24 ਘੰਟੇ ਭਾਈ ਤਿਲੋਕਾ ਜੀ ਦੀ ਮੂਰਤੀ ਸਮਾਈ ਰਹਿੰਦੀ ਹੈ ਅਤੇ ਉਸ ਦੇ ਬਚਨ ਕਿ ਜੇ ਤੂੰ ਮੈਨੂੰ ਮਿਲਣਾ ਹੈ ਤਾਂ ਮੈਂ ਤੈਨੂੰ ਰਸਤੇ ਪਾ ਦਿੰਦਾ ਹਾਂ। ਤੂੰ ਗੁਰੂ ਨਾਨਕ ਪਾਤਸ਼ਾਹ ਵਲੋਂ ਦਸੇ ਸ੍ਰੇਸ਼ਟ ਮੰਤਰ ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ ਦਾ ਜਾਪ ਕਰਦੀ ਰਿਹਾ ਕਰ। ਇਸ ਤਰ੍ਹਾਂ ਦੇ ਨਾਲ ਜੋ ਵਿਥ ਜਨਮਾਂ ਜਨਮਾਂ ਦੇ ਸੰਸਕਾਰਾਂ ਨਾਲ ਵਾਹਿਗੁਰੂ ਜੀ ਨਾਲੋਂ ਪੈ ਚੁਕੀ ਹੈ ਉਹ ਘਟਦੀ ਜਾਵੇਗੀ। ਯਾਦ ਦੇ ਪੁਲ ਨਾਲ ਮਾਇਆ

ਦੀ ਜੋ ਡੂੰਘੀ ਖਾਈ ਹੈ ਉਥੇ ਪੁਲ ਬਣ ਜਾਵੇਗਾ, ਫੇਰ ਨਾਮ ਮੰਡਲ ਤਕ ਸਹਿਜੇ ਹੀ ਤੂੰ ਪਹੁੰਚ ਜਾਵੇਂਗੀ। ਮੇਰੇ ਸਤਿਗੁਰੂ ਗੁਰੂ ਨਾਨਕ ਪਾਤਸ਼ਾਹ ਪੂਰਨ ਪ੍ਰਮੇਸ਼ਰ ਹਨ ਉਹ ਜੀਵਾਂ ਦੇ ਉਧਾਰ ਲਈ ਕਲਜੁਗ ਵਿਚ ਵਿਚਰ ਰਹੇ ਹਨ। ਕਈ ਵਾਰੀ ਕਹਿਣਾ ਕਿ ਮੇਰੇ ਸਤਿਗੁਰੂ ਜੀ ਤੇਰੇ ਪਾਸ ਜ਼ਰੂਰ ਹੀ ਆਉਣਗੇ। ਮੈਂ ਤਾਂ ਇਕ ਕਿਣਕਾ ਹੀ ਉਨ੍ਹਾਂ ਤੋਂ ਪਿਆਰ ਦਾ ਲਿਆ ਹੈ ਜਿਸ ਕਰਕੇ ਤੈਨੂੰ ਮੇਰੇ ਨਾਲ ਪਿਆਰ ਹੋ ਗਿਆ। ਉਹ ਤਾਂ ਪਿਆਰ ਦਾ ਸਰੂਪ ਹੀ ਹਨ ਅਤੇ ਉਹ ਸਾਰੇ ਸੰਸਾਰ ਵਿਚ ਨਿਰਗੁਣ ਹੋ ਕੇ ਸੰਸਾਰ ਨੂੰ ਪਿਆਰਦੇ, ਸੰਭਾਲਦੇ ਹਨ ਅਤੇ ਸਰਗੁਣ ਸਰੂਪ ਵਿਚ ਜਿਵੇਂ ਤੂੰ ਤੇ ਮੈਂ ਹਾਂ ਇਸ ਸਰੂਪ ਵਿਚ ਉਹ ਪਿਆਰ ਕਰਦੇ ਹਨ ਅਤੇ ਵਿਛੜਿਆਂ ਹੋਇਆਂ ਨੂੰ ਉਨ੍ਹਾਂ ਦੇ ਪ੍ਰੀਤਮ (ਆਪਣੇ ਨਿਰਗੁਨ ਸਰੂਪ) ਨਾਲ ਮਿਲਾ ਦਿੰਦੇ ਹਨ। ਤੂੰ ਮਨ ਵਿਚ ਆਸ ਰੱਖੀਂ, ਉਹ ਜ਼ਰੂਰ ਹੀ ਤੇਰੇ ਪਾਸ ਆਉਣਗੇ ਪਰ ਤੈਨੂੰ ਜਿਵੇਂ ਦਸਿਆ ਹੈ ਕਿ ਉਨ੍ਹਾਂ ਦੇ ਦਸੇ ਮੰਤਰ ਦਾ ਜਾਪ ਕਰਦੀ ਰਹੀ, ਕਦੇ ਇਸ ਵਾਹਿਗੁਰੂ-ਵਾਹਿਗੁਰੂ ਨੂੰ ਜਪਣ ਵਲੋਂ ਭੁੱਲ ਵਿਚ ਨਾ ਆਈਂ ਫੇਰ ਉਹ ਜ਼ਰੂਰ ਹੀ ਤੇਰੇ ਪਾਸ ਆਉਣਗੇ ਅਤੇ ਤੈਨੂੰ ਆਪਣੇ ਆਤਮ ਸਰੂਪ ਦਾ ਪੂਰਨ ਗਿਆਨ ਬਖਸ਼ਣਗੇ। ਉਸ ਲੋਕ ਵਿਚ ਪਹੁੰਚਾ ਦੇਣਗੇ ਜਿਥੇ ਕਦੇ ਜੰਮਣਾ ਮਰਨਾ ਨਹੀਂ ਹੁੰਦਾ ਅਤੇ ਸਦੀਵੀ ਜੀਵਨ ਪ੍ਰਾਪਤ ਹੋ ਜਾਂਦਾ ਹੈ ਪਰ ਰਾਜਕੁਮਾਰੀ! ਇਕ ਗੱਲ ਦਾ ਤੂੰ ਧਿਆਨ ਰੱਖੀਂ ਜੇ ਤੂੰ ਉਸ ਪਰਮ ਲੋਕ ਵਿਚ ਪਹੁੰਚਣਾ ਹੈ ਤਾਂ ਤੈਨੂੰ ਆਪਣੀ ਹੋਂਦ ਮਿਟਾਉਣੀ ਪਵੇਗੀ। ਤੇਰੀ ਹੋਂਦ ਹੀ ਤੇਰੇ ਅਤੇ ਮੇਰੇ ਵਿਚ ਫਰਕ ਪਾ ਰਹੀ ਹੈ। ਇਸ ਹੋਂਦ ਨੂੰ ਮੇਰੇ ਸਤਿਗੁਰੂ ਜੀ ਹਉਮੈ ਆਖਦੇ ਹਨ। ਇਸ ਹਉਮੈ ਨੇ ਹੀ ਜੀਵ ਨੂੰ ਹਨ੍ਹੇਰੇ ਵਿਚ ਸੁੱਟ ਦਿਤਾ ਹੈ। ਸੋ ਇਹ ਬਚਨ ਰਾਜਕੁਮਾਰੀ ਨੂੰ ਮੁੜ-ਮੁੜ ਕੇ ਯਾਦ ਆ ਰਹੇ ਹਨ ਅਤੇ ਸੁਤੇ ਸਿੱਧ ਉਸ ਦੇ ਬੁਲ੍ਹ ਹਿਲਦੇ ਹਨ ਅਤੇ ਵਾਹਿਗੁਰੂ ਸ਼ਬਦ ਦਾ ਜਾਪ ਐਉਂ ਹੋਣਾ ਸ਼ੁਰੂ ਹੋ ਗਿਆ ਜਿਵੇਂ ਕਿ ਸੁਤੇ ਸਿਧ ਹੀ **Artizen well** (ਆਪੇ ਪਾਣੀ ਦੇਣ ਵਾਲੇ ਖੂਹ) ਵਿਚੋਂ ਆਪੇ ਪਾਣੀ ਨਿਕਲ ਰਿਹਾ ਹੋਵੇ ਅਤੇ ਉਸ ਦੇ ਬੁਲ੍ਹ ਸਦਾ ਹੀ ਹਿਲਦੇ ਰਹਿੰਦੇ ਸਨ। ਉਸ ਨੂੰ ਕਿਸੇ ਮਾਲਾ ਦੀ ਲੋੜ ਨਹੀਂ ਅਤੇ ਉਸ ਨੂੰ ਇਹ ਵੀ ਕਹਿਣ ਦੀ ਲੋੜ ਨਹੀਂ ਸੀ ਕਿ ਤੂੰ ਢਾਈ ਘੰਟੇ ਰੋਜ਼ ਵਾਹਿਗੁਰੂ-ਵਾਹਿਗੁਰੂ ਕਹਿ ਕੇ ਮਾਲਾ ਫੇਰਿਆ ਕਰ। ਇਸ ਦੇ ਪੂਰਬ ਜਨਮ ਦੇ ਕਰਮ ਅੰਕੁਰ ਪ੍ਰਗਟ ਹੋ ਕੇ ਤੱਤ ਬੇਤੇ ਮਹਾਂਪੁਰਸ਼ ਨਾਲ ਮਿਲਾਪ ਹੋ ਗਿਆ ਅਤੇ ਕਾਇਆ ਕਲਪ ਹੋ ਗਈ। ਰਾਜਕੁਮਾਰੀ ਨੇ ਪਿਛਲੇ ਜਨਮ ਪ੍ਰਭੂ ਦਰਸ਼ਨ ਦੀ ਤਾਂਘ ਵਿਚ ਬਤੀਤ ਕੀਤੇ ਹੋਏ ਸਨ। ਪਰ ਕੋਈ ਤੱਤ ਬੇਤਾ ਮਹਾਂਪੁਰਸ਼ ਨਹੀਂ ਸੀ ਮਿਲਿਆ ਜੋ ਉਸ ਨੂੰ ਗਿਆਨ ਕਰਾ ਦਿੰਦਾ। ਸਾਧਨ ਇਸ ਦੇ ਕੀਤੇ ਹੋਏ ਸਨ। ਜਿਵੇਂ ਮਹਾਂਪੁਰਸ਼ ਦੇ ਸਿਧਾਂਤ ਅਨੁਸਾਰ ਜੋ ਸਾਧਨ ਕਰਦਾ ਹੋਇਆ ਸਰੀਰ ਛੱਡ ਦੇਵੇ ਉਸ ਦੀ ਉਸੇ ਤਰ੍ਹਾਂ ਦੀ ਗਤੀ ਹੋਇਆ ਕਰਦੀ ਹੈ। ਪਹਿਲਾਂ ਉਹ ਬ੍ਰਹਮ ਲੋਕ ਦੇ ਸੁਖਾਂ ਨੂੰ ਭੋਗਦਾ ਹੈ ਫੇਰ ਉਹ ਪਿਛਲੀ ਕੀਤੀ ਹੋਈ ਨਾਮ ਦੀ ਕਮਾਈ ਨੂੰ ਨਾਲ ਲੈ ਕੇ ਮਾਨਸ ਸਰੀਰ ਧਾਰਦਾ ਹੈ ਅਤੇ ਕਮਾਈ ਦੇ ਬਲ ਕਰਕੇ ਨਾਮ ਜਪਦਾ ਹੈ। ਫੇਰ ਉਸ ਦੇ ਚੰਗੇ ਭਾਗ ਹੋਣ ਕਰਕੇ ਤੱਤ ਬੇਤੇ ਮਹਾਂਪੁਰਸ਼ ਦਾ ਮਿਲਾਪ ਹੋ ਜਾਇਆ ਕਰਦਾ ਹੈ ਜਿਸ ਦੇ ਮਿਲਾਪ ਨਾਲ ਮਨ ਵਿਚ ਪਿਆ ਹਨ੍ਹੇਰਾ ਪੂਰਨ ਰੂਪ ਵਿਚ ਖਤਮ ਹੋ ਜਾਂਦਾ ਹੈ। ਗਿਆਨ ਹੋਣ ਨਾਲ ਉਸ ਨੂੰ ਜਾਗ ਆ ਜਾਂਦੀ ਹੈ ਅਤੇ ਦ੍ਵੈਤ ਖਤਮ ਕਰਕੇ ਇਕੋ ਸਰੂਪ ਨੂੰ ਪ੍ਰਤੱਖ ਦੇਖ ਕੇ ਸਾਰੇ ਦੁਖਾਂ ਤੋਂ ਬਰੀ ਹੋ ਜਾਂਦਾ ਹੈ। ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ॥***
***ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ॥***

***ਪੰਨਾ - 204***

ਗਿਆਨ ਗੱਲਾਂ ਨਾਲ ਕਦੇ ਵੀ ਨਹੀਂ ਹੋਇਆ ਕਰਦਾ ਅਤੇ ਨਾ ਹੀ ਗੱਲਾਂ ਦਾ ਗਿਆਨ ਪ੍ਰਤੱਖ ਗਿਆਨ ਹੋਇਆ ਕਰਦਾ ਹੈ। ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ -

***ਗਿਆਨੁ ਨ ਗਲੀਈ ਢੂਢੀਐ ਕਥਨਾ ਕਰੜਾ ਸਾਰੁ॥ ਪੰਨਾ - 465***

ਗੱਲਾਂ ਵਾਲੇ ਗਿਆਨ ਪ੍ਰਾਪਤ ਕਰਨ ਵਾਲੇ ਜਗਿਆਸੂ ਨੂੰ ਇਹ ਦਸਿਆ ਜਾਂਦਾ ਹੈ ਕਿ ਤੂੰ ਇਹ ਸਮਝ ਕਿ ਮੈਂ ਆਤਮਾ ਹਾਂ, ਮੈਂ ਸਰੀਰ ਨਹੀਂ ਹਾਂ, ਮੈਂ ਗਿਆਨ ਇੰਦ੍ਰੀਆਂ ਨਹੀਂ ਹਾਂ, ਮੈਂ ਪੰਜ ਪ੍ਰਾਣ ਨਹੀਂ

ਹਾਂ, ਮੈਂ ਬੁੱਧੀ ਨਹੀਂ ਹਾਂ, ਮੈਂ ਚਿੱਤ ਨਹੀਂ ਹਾਂ, ਮੈਂ ਹੰਗਤਾ ਤੇ ਮਮਤਾ ਦਾ ਵੇੜਿਆ ਜੀਵ ਨਹੀਂ ਹਾਂ। ਮੈਂ ਸੁਧ ਆਤਮਾ ਹਾਂ, ਮੈਂ ਜੰਮਦਾ ਮਰਦਾ ਨਹੀਂ, ਸਦਾ ਪਰਮ ਸੁਖੀ ਹਾਂ, ਮੈਨੂੰ ਕਦੇ ਵਿਛੋੜਾ ਨਹੀਂ ਹੁੰਦਾ, ਮੈਂ ਸਦਾ-ਸਦਾ, ਨਿਤ ਪ੍ਰਾਪਤ ਹਾਂ। ਇਹ ਇਕ ਮੁਹਾਰਨੀ ਹੈ ਜੋ ਗਿਆਨ ਪ੍ਰਾਪਤ ਕਰਨ ਵਾਲੇ ਸਦਾ ਹੀ ਲਾਉਂਦੇ ਹਨ ਪਰ ਗੁਰਮਤਿ ਨੇ ਇਸ ਨੂੰ ਪ੍ਰਵਾਨ ਨਹੀਂ ਕੀਤਾ ਜੋ ਤੱਤ ਵਸਤੂ ਇਸ ਵਿਚ ਪਾਈ ਹੈ ਤੱਤ ਬੇਤੇ ਮਹਾਂਪੁਰਸ਼ ਤੋਂ ਬਿਨਾਂ ਪ੍ਰਾਪਤ ਨਹੀਂ ਹੁੰਦੀ। ਭਾਵੇਂ ਆਤਮਾ ਨਿਤ ਪ੍ਰਾਪਤ ਹੈ ਪਰ ਜੀਵ ਦਾ ਗਿਆਨ ਉਸ ਤਕ ਪਹੁੰਚਦਾ ਨਹੀਂ ਹੈ। ਇਸ ਕਰਕੇ ਇਸ ਮਤ ਵਾਲੇ ਨੂੰ ਆਤਮਾ ਦਾ ਗਿਆਨ ਨਹੀਂ ਹੋਇਆ ਕਰਦਾ। ਚਾਹੇ ਹਜ਼ਾਰਾਂ ਸਾਲ ਕਹੀ ਜਾਓ ਕਿ ਮੈਂ ਆਤਮਾ ਹਾਂ ਤਾਂ ਵੀ ਦੇਹ ਦਾ ਅਧਿਆਸ ਨਹੀਂ ਟੁਟਿਆ ਕਰਦਾ। ਦੇਹ ਦਾ ਮਿਲਾਪ ਅਤੇ ਵਿਛੋੜਾ, ਦੇਹ ਦੀਆਂ ਪ੍ਰਾਪਤੀਆਂ ਅਤੇ ਅਪ੍ਰਾਪਤੀਆਂ, ਦੇਹ ਦੇ ਸੁਖ ਅਤੇ ਦੁਖ ਸਦਾ ਹੀ ਬਣੇ ਰਹਿੰਦੇ ਹਨ। ਇਹ ਅਧਿਆਸ ਟੁਟਿਆ ਨਹੀਂ ਕਰਦਾ। ਇਸ ਗਿਆਨ ਨੂੰ ਗੁਰੂ ਮਹਾਰਾਜ ਜੀ ਮੁਖ ਗਿਆਨੀ ਜਾਂ ਚੁੰਚ ਗਿਆਨੀ ਆਖਦੇ ਹਨ ਅਤੇ ਇਸ ਨੂੰ ਕਈ ਥਾਂ ਗੁਰਬਾਣੀ ਵਿਚ ਕਊਆ ਗਿਆਨ ਵੀ ਆਖਿਆ ਗਿਆ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਜਗਤ ਕਾਂ ਦੀ ਤਰ੍ਹਾਂ ਹੈ। ਇਸ ਦੀ ਚੁੰਝ ਰੂਪ ਮੂੰਹ ਵਿਚ ਗਿਆਨ ਹੈ, ਭਾਵ ਗਿਆਨ ਦੀਆਂ ਗੱਲਾਂ ਜ਼ੁਬਾਨ ਤੇ ਹਨ ਪਰ ਹਿਰਦੇ ਵਿਚ ਕੋਈ ਅਸਰ ਨਹੀਂ ਹੈ। ਹਿਰਦੇ ਵਿਚ ਵਿਸ਼ੇ ਵਿਕਾਰਾਂ, ਗੰਦ ਮੰਦ ਨੂੰ ਭੋਗਣ ਦੀ ਇੱਛਾ ਹੈ, ਅੰਦਰ ਲੋਭ ਝੂਠ ਤੇ ਅਭਿਮਾਨ ਵਿਕਾਰਾਂ ਦੇ ਢੇਰਾਂ ਦੇ ਢੇਰ ਲੱਗੇ ਹੋਏ ਹਨ। ਜਿਨ੍ਹਾਂ ਦੀ ਦੁਰਗੰਧ ਪਵਿੱਤਰ ਪਉਣ ਨੂੰ ਦੁਰਗੰਧਿਤ ਕਰ ਰਹੀ ਹੈ। ਮਹਾਰਾਜ ਜੀ ਫੁਰਮਾਨ ਕਰਦੇ ਹਨ -

*ਜਗੁ ਕਊਆ ਮੁਖਿ ਚੁੰਚ ਗਿਆਨੁ॥*
*ਅੰਤਰਿ ਲੋਭੁ ਝੂਠੁ ਅਭਿਮਾਨੁ॥*
*ਬਿਨੁ ਨਾਵੈ ਪਾਜੁ ਲਹਗੁ ਨਿਦਾਨਿ॥* *ਪੰਨਾ - 832*

ਹਰੀ ਦੇ ਦਰ ਤੇ ਚੁੰਚ ਗਿਆਨ ਪ੍ਰਵਾਨ ਨਹੀਂ ਹੋਇਆ ਕਰਦਾ ਕਿਉਂਕਿ ਉਸ ਥਾਂ ਉਤੇ ਕੇਵਲ ਅੰਤਸ਼ਕਰਣ ਦੀ ਸਫਾਈ ਕਿਸੇ ਗਿਣਤੀ ਵਿਚ ਪੈਂਦੀ ਹੈ। ਸੋ ਇਸ ਕਰਕੇ ਗੁਰੂ ਮਹਾਰਾਜ ਜੀ ਕਹਿੰਦੇ ਹਨ ਕਿ ਨਾਮ ਤੋਂ ਬਗੈਰ ਕੋਈ ਕਰਮ ਲੇਖੇ ਨਹੀਂ ਪਿਆ ਕਰਦਾ। ਨਾਮ ਦੀ ਪ੍ਰਾਪਤੀ ਪੂਰੇ ਸਤਿਗੁਰੂ ਦੀ ਸੇਵਾ ਕਰਕੇ ਹੁੰਦੀ ਹੈ ਅਤੇ ਨਾਮ ਚਿਤ ਵਿਚ ਵਸ ਜਾਇਆ ਕਰਦਾ ਹੈ। ਜਦੋਂ ਪੂਰੇ ਸਤਿਗੁਰੂ ਦਾ ਮਿਲਾਪ ਹੋ ਜਾਂਦਾ ਹੈ ਤਾਂ ਉਹ ਚਿੱਤ ਵਿਚ ਨਾਮ ਦਾ ਵਾਸਾ ਕਰਾ ਦਿੰਦਾ ਹੈ ਕਿਉਂਕਿ ਨਾਮ ਤੋਂ ਬਿਨਾਂ ਸਭ ਪ੍ਰਾਪਤੀਆਂ ਝੂਠੀਆਂ ਹਨ ਅਤੇ ਜੀਵ ਨੂੰ ਫਸਾਉਣ ਵਾਲੀਆਂ ਹਨ, ਭਾਵੇਂ ਉਤੋਂ ਸਭ ਕੁਝ ਬੜਾ ਚੰਗਾ ਲਗ ਰਿਹਾ ਹੁੰਦਾ ਹੈ।

ਜੋ ਕੁਝ ਗੁਰੂ ਦਾ ਹੁਕਮ ਹੈ ਉਸ ਨੂੰ ਕਮਾਉਣਾ ਜੀਵ ਲਈ ਜ਼ਰੂਰੀ ਹੋਇਆ ਕਰਦਾ ਹੈ। ਸਹਿਜ ਅਵਸਥਾ ਵਿਚ ਪਹੁੰਚਣ ਲਈ ਅਗਿਆਨ ਦਾ ਪੂਰਨ ਤੌਰ ਤੇ ਨਾਸ਼ ਹੋ ਜਾਂਦਾ ਹੈ, ਜਿਥੇ ਆਪਣੇ ਸਰੂਪ ਦਾ ਪੂਰਨ ਜਲਾਲ ਦਗ-ਦਗ ਕਰਦਾ ਪ੍ਰਗਟ ਹੋ ਜਾਂਦਾ ਹੈ, ਉਸ ਥਾਂ ਪਹੁੰਚਣ ਲਈ ਸ਼ਬਦ ਦੀ ਕਮਾਈ ਕਰਨੀ ਪੈਂਦੀ ਹੈ ਅਤੇ ਇਸ ਸੱਚੇ ਨਾਮ ਦੀ ਵਡਿਆਈ ਦਰਗਾਹ ਵਿਚ ਪ੍ਰਵਾਨ ਹੈ। ਚੁੰਚ ਗਿਆਨੀ, ਮਹਾਂਪੁਰਸ਼ਾਂ ਦੀਆਂ ਰਚੀਆਂ ਹੋਈਆਂ ਬੇਅੰਤ ਪੁਸਤਕਾਂ ਪੜ੍ਹ ਕੇ ਘੋਟਾ ਲਾ ਲੈਂਦੇ ਹਨ ਅਤੇ ਕਾਂ ਵਾਂਗੂੰ ਕਾਂ-ਕਾਂ ਕਰਦੇ ਹੋਏ ਬ੍ਰਹਮਗਿਆਨ ਦਾ ਉਪਦੇਸ਼ ਦ੍ਰਿੜ੍ਹ ਕਰਾਉਂਦੇ ਹਨ ਪਰ ਆਪ ਉਸ ਅਵਸਥਾ ਤੋਂ ਪੂਰੀ ਤਰ੍ਹਾਂ ਨਾਲ ਕੋਰੇ ਹੋਇਆ ਕਰਦੇ ਹਨ। ਆਪ ਨੇ ਅਜੇ ਤਕ ਆਤਮ ਸ਼ਾਖਸ਼ਾਤਕਾਰ ਦਾ ਜਲਵਾ ਨਹੀਂ ਦੇਖਿਆ ਹੁੰਦਾ, ਉਸ ਪ੍ਰਕਾਸ਼ ਦਾ ਅਨੁਭਵ ਨਹੀਂ ਕੀਤਾ ਹੁੰਦਾ ਜਿਸ ਪ੍ਰਕਾਸ਼ ਨੂੰ ਪ੍ਰਾਪਤ ਕਰਕੇ ਫੇਰ ਅਗਿਆਨ ਦਾ ਹਨ੍ਹੇਰਾ ਨਹੀਂ ਰਹਿੰਦਾ, ਉਸ ਵਿਦਿਆ ਨੂੰ ਨਹੀਂ ਜਾਣਿਆ ਜਿਸ ਨੂੰ ਜਾਣ ਕੇ ਹੋਰ ਕਿਸੇ ਵਿਦਿਆ ਦੀ ਲੋੜ ਨਹੀਂ ਰਹਿੰਦੀ, ਉਸ ਸੁਖ ਨੂੰ ਪ੍ਰਾਪਤ ਨਹੀਂ ਕੀਤਾ ਜਿਸ ਨੂੰ ਪ੍ਰਾਪਤ ਕਰਕੇ ਕਿਸੇ ਹੋਰ ਸੁੱਖ ਦੀ ਲੋੜ ਨਹੀਂ ਰਹਿੰਦੀ ਪਰ ਉਹ ਕੇਵਲ ਵਾਚ ਗਿਆਨੀ ਹੋਣ ਕਰਕੇ ਮਹਾਂਪੁਰਸ਼ਾਂ ਦੇ ਉਚਾਰੇ ਬਚਨ ਜਗਿਆਸੂਆਂ ਨੂੰ ਸੁਣਾਉਂਦਾ ਹੈ ਆਪ ਕੁਝ ਵੀ ਬੁਝਿਆ ਨਹੀਂ ਹੈ। ਲੋਕਾਂ ਨੂੰ ਬੁਝਾਉਂਦਾ ਹੈ ਐਸਾ ਮਨ ਦਾ ਅੰਨਾ ਪੁਰਸ਼ ਕਿਸੇ ਦਾ ਕੀ ਸਵਾਰ ਸਕਦਾ ਹੈ। ਉਹ ਕਿਸੇ ਨੂੰ ਕੀ ਗਿਆਨ ਦੇ ਸਕਦਾ ਹੈ, ਕਿਸੇ ਨੂੰ ਸਤਿ ਦਾ ਰਸਤਾ ਕੀ ਦਿਖਾ ਸਕਦਾ ਹੈ। ਉਸ ਨੂੰ ਤਾਂ ਆਪ ਹੀ ਦਰਗਾਹ ਵਿਚ ਕਿਤੇ ਥਾਂ ਨਹੀਂ ਮਿਲਣਾ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

ਸਤਿਗੁਰ ਸੇਵਿ ਨਾਮੁ ਵਸੈ ਮਨਿ ਚੀਤਿ॥
ਗੁਰੁ ਭੇਟੇ ਹਰਿ ਨਾਮੁ ਚੇਤਾਵੈ ਬਿਨੁ ਨਾਵੈ ਹੋਰ ਝੂਠੁ ਪਰੀਤਿ॥
ਗੁਰਿ ਕਹਿਆ ਸਾ ਕਾਰ ਕਮਾਵਹੁ॥
ਸਬਦੁ ਚੀਨਿ ਸਹਜ ਘਰਿ ਆਵਹੁ॥
ਸਾਚੈ ਨਾਇ ਵਡਾਈ ਪਾਵਹੁ॥
ਆਪਿ ਨ ਬੂਝੈ ਲੋਕ ਬੁਝਾਵੈ॥
ਮਨ ਕਾ ਅੰਧਾ ਅੰਧੁ ਕਮਾਵੈ॥
ਦਰੁ ਘਰੁ ਮਹਲੁ ਠਉਰੁ ਕੈਸੇ ਪਾਵੈ॥ ਪੰਨਾ - 832

ਅੰਦਰ ਦੀਆਂ ਜਾਨਣ ਵਾਲੇ ਸਤਿਗੁਰੂ ਅਤੇ ਘਟ-ਘਟ ਵਿਚ ਵਿਆਪਕ ਵਾਹਿਗੁਰੂ ਨੂੰ ਪ੍ਰਾਪਤ ਕਰਨ ਲਈ ਸਦੀਵੀ ਉਸ ਦਾ ਨਾਮ ਜਪਣ ਦੀ ਲੋੜ ਹੈ, ਉਸ ਦੀ ਜੋਤ ਉਸ ਦੇ ਅੰਦਰ ਪੂਰਨ ਰੂਪ ਵਿਚ ਸਮਾਈ ਹੋਈ ਹੈ ਉਸ ਤੋਂ ਕੋਈ ਚੀਜ਼ ਛੁਪੀ ਹੋਈ ਨਹੀਂ ਰਹਿ ਸਕਦੀ। ਉਹ ਵਾਹਿਗੁਰੂ, ਗੁਰੂ ਦੀ ਬਾਣੀ ਨੂੰ ਪੂਰਨ ਰੂਪ ਵਿਚ ਧਾਰਨ ਕਰਕੇ, ਅਤੇ ਦ੍ਰਿੜ੍ਹਤਾ ਅਤੇ ਪ੍ਰੇਮ ਸਹਿਤ ਘਾਲ ਕਮਾਈ ਕਰਕੇ ਸਤਿਗੁਰੂ ਦੀ ਮਿਹਰ ਸਦਕੇ ਪ੍ਰਾਪਤ ਹੁੰਦਾ ਹੈ ਪਰ ਜਦੋਂ ਉਸ ਦਾ ਮਿਲਾਪ ਹੋ ਜਾਂਦਾ ਹੈ ਉਸ ਵੇਲੇ ਆਪਣੀ ਹੋਂਦ ਨਹੀਂ ਰਿਹਾ ਕਰਦੀ। ਉਹ ਪ੍ਰਮੇਸ਼ਰ ਰੂਪ ਹੀ ਹੋ ਜਾਇਆ ਕਰਦਾ ਹੈ ਜੋ ਸਦੀਵੀ ਸਤਿ ਅਵਸਥਾ ਹੈ। ਸਤਿਗੁਰੂ ਨੂੰ ਮਿਲ ਕੇ ਵੱਡੀ ਵਡਿਆਈ ਪ੍ਰਾਪਤ ਹੁੰਦੀ ਹੈ, ਸਾਰੇ ਦੁਖਾਂ ਦਾ ਖਾਤਮਾ ਹੋ ਜਾਂਦਾ ਹੈ ਅਤੇ ਹਿਰਦੇ ਵਿਚ ਸਦੀਵੀ ਨਾਮ ਦੀ ਸਮਾਈ ਹੋ ਜਾਂਦੀ ਹੈ, ਨਾਮ ਵਸ ਜਾਂਦਾ ਹੈ ਅਤੇ ਨਾਮ ਸੁਖਾਂ ਦਾ ਸਮੂੰਹ ਹੋਣ ਕਰਕੇ ਸਾਰੇ ਸੁਖ ਉਸ ਦੇ ਪ੍ਰਾਪਤ ਹੋਇਆਂ ਪ੍ਰਾਪਤ ਹੋ ਜਾਂਦੇ ਹਨ। ਸਰੀਰ ਅਰੋਗ ਹੋ ਜਾਂਦਾ ਹੈ ਅਤੇ ਜੀਵ ਆਤਮਾ ਨਾਮ ਦੇ ਬਲ ਕਰਕੇ ਪ੍ਰਭੂ ਦੇ ਪਿਆਰ ਵਿਚ ਸਮਾਈ ਹੋਈ ਉਸ ਵਿਚ ਲੀਨ ਹੋਈ ਉਸ ਦਾ ਰੂਪ ਹੋ ਜਾਂਦੀ ਹੈ। ਗੁਰੂ ਦੀ ਮਤ, ਗੁਰੂ ਦਾ ਉਪਦੇਸ਼ ਮੰਨਣ ਨਾਲ ਜਗਿਆਸੂ ਦੀ ਕਰਨੀ ਪਵਿੱਤਰ ਹੋ ਜਾਂਦੀ ਹੈ, ਆਪਾ ਪਛਾਣ ਕਰਕੇ ਪ੍ਰਭੂ ਵਿਚ ਤਦ ਰੂਪ ਹੋ ਜਾਂਦਾ ਹੈ ਪਰਿਵਾਰ, ਸੰਗੀਆਂ ਸਾਥੀਆਂ, ਕੁਲਾਂ ਦਾ ਉਧਾਰ ਹੋ ਜਾਂਦਾ ਹੈ। ਫੁਰਮਾਨ ਹੈ -

ਹਰਿ ਜੀਉ ਸੇਵੀਐ ਅੰਤਰਜਾਮੀ॥
ਘਟ ਘਟ ਅੰਤਰਿ ਜਿਸ ਕੀ ਜੋਤਿ ਸਮਾਨੀ॥
ਤਿਸੁ ਨਾਲਿ ਕਿਆ ਚਲੈ ਪਹਨਾਮੀ॥
ਸਾਚਾ ਨਾਮੁ ਸਾਚੈ ਸਬਦਿ ਜਾਨੈ॥
ਆਪੈ ਆਪੁ ਮਿਲੈ ਚੂਕੈ ਅਭਿਮਾਨੈ॥
ਗੁਰਮੁਖਿ ਨਾਮੁ ਸਦਾ ਸਦਾ ਵਖਾਨੈ॥
ਸਤਿਗੁਰਿ ਸੇਵਿਐ ਦੂਜੀ ਦੁਰਮਤਿ ਜਾਈ॥
ਅਉਗਣ ਕਾਟਿ ਪਾਪਾ ਮਤਿ ਖਾਈ॥
ਕੰਚਨ ਕਾਇਆ ਜੋਤੀ ਜੋਤਿ ਸਮਾਈ॥
ਸਤਿਗੁਰਿ ਮਿਲਿਐ ਵਡੀ ਵਡਿਆਈ॥
ਦੂਖੁ ਕਾਟੈ ਹਿਰਦੈ ਨਾਮੁ ਵਸਾਈ॥
ਨਾਮਿ ਰਤੇ ਸਦਾ ਸੁਖੁ ਪਾਈ॥
ਗੁਰਮਤਿ ਮਾਨਿਆ ਕਰਣੀ ਸਾਰੁ॥
ਗੁਰਮਤਿ ਮਾਨਿਆ ਮੋਖ ਦੁਆਰੁ।।
ਨਾਨਕ ਗੁਰਮਤਿ ਮਾਨਿਆ ਪਰਵਾਰੈ ਸਾਧਾਰੁ॥ ਪੰਨਾ - 833

ਵਾਹਿਗੁਰੂ-ਵਾਹਿਗੁਰੂ ਦਿਨ ਰਾਤ ਕਰਨ ਦੇ ਨਾਲ ਇਹ ਜੋ ਝੂਠਾ ਆਪਾ ਹੈ ਝੂਠੀ ਮਨੌਤ ਹੈ, ਆਪਣੇ ਆਪ ਨੂੰ ਸਰੀਰ ਸਮਝਣਾ ਜਾਂ ਆਪਣੇ ਆਪ ਨੂੰ ਜੀਵ ਸਮਝਣਾ ਇਹ ਮਿਟ ਜਾਇਆ ਕਰਦਾ ਹੈ। ਹਰੀ ਪ੍ਰੇਮ ਦੇ ਗੀਤ ਗਾਉਣੇ, ਪ੍ਰਭੂ ਦੇ ਨੇੜੇ ਲਿਆਉਂਦੇ ਹਨ। ਗੁਰੂ ਦੇ ਰਾਹੀਂ ਮਨ ਵਿਚ ਜਦੋਂ ਪ੍ਰਤੀਤ

ਆ ਜਾਂਦੀ ਹੈ ਕਿ ਮੈਂ ਦੇਹ ਨਹੀਂ ਹਾਂ, ਮੈਂ ਆਤਮਾ ਹਾਂ ਅਤੇ ਨਾਮ ਦੇ ਨਾਲ ਜਦੋਂ ਪਰਚਾ ਪੈ ਜਾਂਦਾ ਹੈ, ਕਾਇਆ ਕੰਚਨ ਵਰਗੀ ਅਰੋਗ ਹੋ ਜਾਂਦੀ ਹੈ, ਅੰਦਰੋਂ ਕਾਲ ਦਾ ਡਰ ਖਤਮ ਹੋਜਾਂਦਾ ਹੈ ਅਤੇ ਪ੍ਰਭੂ ਦੀ ਜੋਤ ਵਿਚ ਮਿਲ ਜਾਂਦਾ ਹੈ ਪਰ ਇਹ ਉਨ੍ਹਾਂ ਦੀ ਅਵਸਥਾ ਹੋਇਆ ਕਰਦੀ ਹੈ ਜਿਨ੍ਹਾਂ ਦਾ ਅਧਾਰ ਪ੍ਰਮੇਸ਼ਰ ਦਾ ਨਾਮ ਹੈ, ਜਿਹੜੇ ਸਭ ਵਿਚ ਰਚੇ ਹੋਏ ਪ੍ਰਮੇਸ਼ਰ ਦੇ ਨਾਮ ਦਾ ਆਸਰਾ ਅੰਦਰ ਧਾਰ ਕੇ ਰਖਦੇ ਹਨ ਅਤੇ ਪਲ ਮਾਤਰ ਵੀ ਨਾਮ ਤੋਂ ਟੁੱਟ ਕੇ ਰਹਿ ਨਹੀਂ ਸਕਦੇ। ਇਹ ਸਰੀਰ ਇਕ ਘਰ ਹੈ ਜਿਸ ਦੇ ਦਸ ਦੁਆਰ ਹਨ, ਇਸ ਵਿਚ ਪੰਜ ਚੋਰ ਇਸ ਦਾ ਘਰ ਲੁੱਟਣ ਦੇ ਦਾਅ ਵਿਚ ਰਹਿੰਦੇ ਹਨ ਅਤੇ ਜੀਵ ਉਪਰ ਆਪਣੇ ਬਾਣ ਸਿੰਨ ਕੇ ਰਖਦੇ ਹਨ ਕਿ ਕਦੋਂ ਇਸ ਨੂੰ ਹੇਠਾਂ ਸੁਟਿਆ ਜਾਵੇ। ਇਹ ਪੰਜੇ ਵਿਸ਼ੇ ਇਸ ਦਾਓ ਵਿਚ ਰਹਿੰਦੇ ਹਨ ਕਿ ਕਦੋਂ ਸਾਡਾ ਜ਼ੋਰ ਚੱਲੇ, ਇਹ ਜੀਵ ਅਵੇਸਲਾ ਹੋਵੇ ਅਤੇ ਅਸੀਂ ਇਸ ਵਿਚ ਰਚ ਜਾਈਏ।

***ਏਕੁ ਗਿਰਹੁ ਦਸ ਦੁਆਰ ਹੈ ਜਾ ਕੇ ਅਹਿਨਿਸਿ ਤਸਕਰ ਪੰਚ ਚੋਰ ਲਗਈਆ॥***
***ਧਰਮੁ ਅਰਥੁ ਸਭੁ ਹਿਰਿ ਲੇ ਜਾਵਹਿ ਮਨਮੁਖ ਅੰਧੁਲੇ ਖਬਰਿ ਨ ਪਈਆ॥***

***ਪੰਨਾ - 833***

ਕਿਉਂਕਿ ਵਾਹਿਗੁਰੂ-ਵਾਹਿਗੁਰੂ ਨੇ ਸਾਨੂੰ ਆਪਣੇ ਘਰੋਂ ਕੱਢ ਦਿਤਾ ਅਤੇ ਇਸ ਉਪਰ ਸਾਡਾ ਜ਼ੋਰ ਨਹੀਂ ਚਲ ਰਿਹਾ। ਨਾ ਹੀ ਅਸੀਂ ਹੁਣ ਇਸ ਦੇ ਧਰਮ ਨੂੰ ਲੁੱਟ ਸਕਦੇ ਹਾਂ, ਨਾ ਇਸ ਦੇ ਨਾਮ ਧਨ ਨੂੰ ਲੁੱਟ ਸਕਦੇ ਹਾਂ, ਨਾ ਹੀ ਆਪਣਾ ਅਸਰ ਪਾ ਕੇ ਮਾਇਆ ਦੀ ਡੂੰਘੀ ਖੱਡ ਵਿਚ ਧੱਕਾ ਦੇ ਸਕਦੇ ਹਾਂ ਅਤੇ ਇਸ ਦੇ ਵਿਪਰੀਤ ਜੋ ਮਨਮੁਖ ਹੈ ਉਸ ਨੂੰ ਦਿਨ ਰਾਤ ਲੁਟਦੇ ਹਨ -

***ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ॥***
***ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ ਕੋਇ ਨ ਸੁਣੈ ਪੂਕਾਰਾ॥***

***ਪੰਨਾ - 600***

ਨਾਮ ਜਪਣ ਵਾਲਾ ਜੋ ਸਰੀਰ ਹੈ ਇਹ ਇਕ ਤਰ੍ਹਾਂ ਨਾਲ ਸੋਨੇ ਦਾ ਕਿਲਾ ਹੈ ਇਹ ਰਤਨਾਂ ਨਾਲ ਭਰਿਆ ਪਿਆ ਹੈ, ਇਸ ਨੂੰ ਕੋਈ ਨਹੀਂ ਲੁੱਟ ਸਕਦਾ। ਪਰ ਜੋ ਅਗਿਆਨੀ ਪੁਰਸ਼ ਹੈ ਉਸ ਨੂੰ ਚੋਰ ਲੁਟੇਰੇ ਲੁੱਟਣ ਲਈ ਸਦਾ ਹੀ ਦਾਓ ਵਿਚ ਇਸ ਦੇ ਅੰਦਰ ਛੁਪੇ ਰਹਿੰਦੇ ਹਨ। ਪਰ ਜਿਸ ਦੇ ਅੰਦਰ ਵਾਹਿਗੁਰੂ-ਵਾਹਿਗੁਰੂ ਦੀ ਧੁਨੀ ਚਲ ਰਹੀ ਹੈ ਅਤੇ ਜਿਸ ਨੇ ਗੁਰੂ ਦੇ ਉਪਦੇਸ਼ ਨੂੰ ਪੂਰਨ ਰੂਪ ਵਿਚ ਕਮਾਇਆ ਹੋਇਆ ਹੈ -

***ਕੰਚਨੁ ਕੋਟੁ ਬਹੁ ਮਾਣਕਿ ਭਰਿਆ ਜਾਗੇ ਗਿਆਨ ਤਤਿ ਲਿਵ ਲਈਆ॥***
***ਤਸਕਰ ਹੇਰੂ ਆਇ ਲੁਕਾਨੇ ਗੁਰ ਕੈ ਸਬਦਿ ਪਕੜਿ ਬੰਧਿ ਪਈਆ॥***

***ਪੰਨਾ - 833***

ਉਹ ਆਪਣੇ ਗਿਆਨ ਦੀ ਰੋਸ਼ਨੀ ਵਿਚ ਇਨ੍ਹਾਂ ਦੇ ਟਿਕਾਣਿਆਂ ਨੂੰ ਲੱਭ ਕੇ ਕਾਬੂ ਕਰ ਲੈਂਦਾ ਹੈ ਫੇਰ ਇਨ੍ਹਾਂ ਦਾ ਵਸ ਨਹੀਂ ਚਲਦਾ।

ਵਾਹਿਗੁਰੂ ਦਾ ਨਾਮ ਜਹਾਜ਼ ਹੈ ਅਤੇ ਬੇੜਾ ਹੈ। ਇਸ ਨੂੰ ਚਲਾਉਣ ਵਾਲੀ ਗੁਰਬਾਣੀ ਹੈ, ਗੁਰੂ ਇਸ ਨੂੰ ਆਪਣਾ ਉਪਦੇਸ਼ ਬਖਸ਼ ਕੇ ਪਾਰ ਕਰਦਾ ਹੈ, ਜਮ੍ਹਾਂ ਦੇ ਜੋ ਜਗਾਤੀਏ ਬਣ ਕੇ ਇਸ ਦੇ ਪੁੰਨ ਲੁਟਦੇ ਹਨ, ਉਨ੍ਹਾਂ ਵਿਚ ਹਿੰਮਤ ਨਹੀਂ ਪੈਂਦੀ ਕਿ ਇਸ ਦੇ ਨੇੜੇ ਆ ਜਾਣ। ਕੋਈ ਚੋਰ ਇਸ ਦੇ ਨਾਮ ਧਨ ਨੂੰ ਲੁੱਟ ਨਹੀਂ ਸਕਦਾ ਕਿਉਂਕਿ ਇਸ ਦਾ ਪ੍ਰਤਾਪ ਹੀ ਐਨਾ ਹੈ ਕਿ ਇਸ ਦੇ ਨੇੜੇ ਹੀ ਨਹੀਂ ਆ ਸਕਦੇ। ਨਾਮ ਵਿਚ ਰੱਤਿਆ ਜੀਵ ਪ੍ਰਮੇਸ਼ਰ ਦੇ ਗੁਣ ਗਾਉਂਦਾ ਹੈ, ਗੁਰੂ ਦੀ ਮੰਨ ਕੇ ਇਹ ਜੀਵ ਮੇਰ ਤੇਰ ਛੱਡ ਦਿੰਦਾ ਹੈ ਅਤੇ ਨਾਮ ਧੁਨ ਰਾਹੀਂ ਆਪਣੇ ਨਿਜ ਘਰ ਦਸਮ ਦੁਆਰ ਵਿਚ ਪ੍ਰਵੇਸ਼ ਕਰ ਲੈਂਦਾ ਹੈ। ਗੁਰੂ ਦੇ ਰਾਹੀਂ ਮਨ ਇਕ ਥਾਂ ਟਿਕ ਜਾਂਦਾ ਹੈ ਅਤੇ ਵਾਹਿਗੁਰੂ ਜੀ ਨੂੰ ਗਜ ਵਜ ਕੇ ਮਿਲਿਆ ਜਾਂਦਾ

ਹੈ। ਪ੍ਰਤੱਖ ਮੇਲ ਹੋ ਜਾਂਦਾ ਹੈ, ਦਰਸ਼ਨ ਦੇਖ ਕੇ ਮਨ ਵਿਚ ਤ੍ਰਿਪਤੀ ਆ ਜਾਂਦੀ ਹੈ, ਕੰਨ ਗੁਰੂ ਦੀ ਬਾਣੀ ਅਤੇ ਨਾਮ ਧੁਨ ਦੇ ਰਸ ਵਿਚ ਪੂਰੀ ਤਰ੍ਹਾਂ ਮਸਤ ਹੋ ਜਾਂਦੇ ਹਨ। ਇਹ ਜੀਵ ਆਤਮਾ ਜਿਸ ਨੂੰ ਰੂਹ ਭੀ ਆਖਿਆ ਜਾਂਦਾ ਹੈ, ਉਹ ਨਾਮ ਦੇ ਰਸ ਵਿਚ ਭਿੱਜ ਜਾਂਦਾ ਹੈ, ਪ੍ਰਸੰਨ ਹੋ ਜਾਂਦਾ ਹੈ ਅਤੇ ਇਸੇ ਨਾਮ ਦੀ ਮਸਤੀ ਵਿਚ ਹਰੀ ਨੂੰ ਯਾਦ ਕਰਦਾ ਹੈ, ਤਿੰਨੋ ਗੁਣ ਰਜੋ ਗੁਣ, ਤਮੋ ਗੁਣ ਅਤੇ ਸਤੋ ਗੁਣ ਸਦਾ ਲਈ ਦੂਰ ਹੋ ਜਾਂਦੇ ਹਨ। ਇਨ੍ਹਾਂ ਗੁਣਾਂ ਕਰਕੇ ਹੀ ਮਾਇਆ ਦਾ ਮੋਹ ਚਿੰਬੜਿਆ ਹੋਇਆ ਸੀ ਅਤੇ ਨਾਮ ਅਭਿਆਸ ਰਾਹੀਂ ਸਹਿਜ ਅਵਸਥਾ ਜਿਸ ਨੂੰ ਚੌਥਾ ਪਦ ਆਖਿਆ ਜਾਂਦਾ ਹੈ ਇਹ ਗੁਰੂ ਰਾਹੀਂ ਪ੍ਰਾਪਤ ਹੋ ਜਾਂਦੀ ਹੈ। ਦ੍ਰਿਸ਼ਟੀ ਖੁਲ੍ਹ ਜਾਂਦੀ ਹੈ ਤੇ ਸਮਤਾ ਦੀ ਬਿਰਤੀ ਪ੍ਰਾਪਤ ਹੋ ਜਾਂਦੀ ਹੈ। ਹਰ ਥਾਂ ਦੇ ਉਤੇ ਪ੍ਰਤੀਤ ਦਿੰਦਾ ਹੈ ਕਿ ਮੈਂ ਤਾਂ ਕੁਝ ਵੀ ਨਹੀਂ ਹਾਂ, ਇਹ ਤਾਂ ਮੇਰਾ ਪ੍ਰਭੂ ਸਾਰੀ ਖੇਲ੍ਹ ਕਰ ਰਿਹਾ ਹੈ। ਆਪ ਹੀ ਕਣ-ਕਣ ਵਿਚ ਪਸਰਿਆ ਹੋਇਆ ਹੈ, ਸਾਰੇ ਹੀ ਨਾਮ ਦੀ ਜੋਤ ਪਸਰੀ ਪਈ ਹੈ, ਨਾ ਸਮਝ ਵਿਚ ਆਉਣ ਵਾਲੇ ਹਰੀ ਦਾ ਗਿਆਨ ਹੋ ਜਾਂਦਾ ਹੈ, ਹਰੀ ਸਾਡਾ ਨਿਮਾਣਿਆਂ ਦਾ ਮੇਹਰਬਾਨ ਬਣ ਜਾਂਦਾ ਹੈ ਅਤੇ ਭਗਤੀ ਭਾਵ ਰਾਹੀਂ ਨਾਮ ਵਿਚ ਸਮਾ ਜਾਈਦਾ ਹੈ।

***ਹਰਿ ਹਰਿ ਨਾਮੁ ਪੋਤੁ ਬੋਹਿਥਾ ਖੇਵਟੁ ਸਬਦੁ ਗੁਰੁ ਪਾਰਿ ਲੰਘਈਆ॥***
***ਜਮੁ ਜਾਗਾਤੀ ਨੇੜਿ ਨ ਆਵੈ ਨਾ ਕੋ ਤਸਕਰੁ ਚੋਰੁ ਲਗਈਆ॥***
***ਹਰਿ ਗੁਣ ਗਾਵੈ ਸਦਾ ਦਿਨੁ ਰਾਤੀ ਮੈ ਹਰਿ ਜਸੁ ਕਹਤੇ ਅੰਤੁ ਨ ਲਹੀਆ॥***
***ਗੁਰਮੁਖਿ ਮਨੂਆ ਇਕਤੁ ਘਰਿ ਆਵੈ ਮਿਲਉ ਗੁੋਪਾਲ ਨੀਸਾਨੁ ਬਜਈਆ॥***
***ਨੈਨੀ ਦੇਖਿ ਦਰਸੁ ਮਨੁ ਤ੍ਰਿਪਤੈ ਸ੍ਰਵਨ ਬਾਣੀ ਗੁਰ ਸਬਦੁ ਸੁਣਈਆ॥***
***ਸੁਨਿ ਸੁਨਿ ਆਤਮ ਦੇਵ ਹੈ ਭੀਨੇ ਰਸਿ ਰਸਿ ਰਾਮ ਗੋਪਾਲ ਰਵਈਆ॥***
***ਤ੍ਰੈਗੁਣ ਮਾਇਆ ਮੋਹਿ ਵਿਆਪੇ ਤੁਰੀਆ ਗੁਣੁ ਹੈ ਗੁਰਮੁਖਿ ਲਹੀਆ॥***
***ਏਕ ਦ੍ਰਿਸਟਿ ਸਭ ਸਮ ਕਰਿ ਜਾਣੈ ਨਦਰੀ ਆਵੈ ਸਭੁ ਬ੍ਰਹਮੁ ਪਸਰਈਆ॥***
***ਰਾਮ ਨਾਮੁ ਹੈ ਜੋਤਿ ਸਬਾਈ ਗੁਰਮੁਖਿ ਆਪੇ ਅਲਖੁ ਲਖਈਆ॥***
***ਨਾਨਕ ਦੀਨ ਦਇਆਲ ਭਏ ਹੈ ਭਗਤਿ ਭਾਇ ਹਰਿ ਨਾਮਿ ਸਮਾਈਆ॥***

***ਪੰਨਾ - 833***

ਸੋ ਇਸ ਤਰ੍ਹਾਂ ਦੇ ਨਾਲ ਚੁੰਚ ਗਿਆਨ ਦੇ ਨਾਲ ਇਹ ਜੀਵ ਕਿਤੇ ਵੀ ਨਹੀਂ ਪਹੁੰਚ ਸਕਦਾ। ਇਸ ਦੇ ਵਾਸਤੇ ਸਾਧਨ ਕਰਨੇ ਅਵਸ਼ਕ ਹਨ। ਪਹਿਲੇ ਸਮਿਆਂ ਵਿਚ ਆਤਮਾ ਨੂੰ ਸਾਖਸ਼ਾਤ ਕਰਨ ਲਈ ਬਹੁਤ ਕਰੜੇ ਸਾਧਨ ਕਰਨੇ ਪਿਆ ਕਰਦੇ ਸਨ।

ਇਕ ਕਥਾ ਆਉਂਦੀ ਹੈ ਕਿ ਜਦੋਂ ਪ੍ਰਮੇਸ਼ਰ ਨੇ ਸੰਸਾਰ ਰਚ ਲਿਆ ਅਤੇ ਮਾਇਆ ਦਾ ਪ੍ਰਭਾਵ ਪੂਰੀ ਤਰ੍ਹਾਂ ਨਾਲ ਸੰਸਾਰ ਵਿਚ ਫੈਲਾ ਕੇ ਜੀਵ ਨੂੰ ਭੁਲਾ ਦਿਤਾ। ਉਸ ਵੇਲੇ ਅਗਿਆਨ ਵਸ ਆਏ ਹੋਏ ਜੀਵ ਦੀ ਕਲਿਆਣ ਵਾਸਤੇ ਪ੍ਰਭੂ ਨੇ ਦੇਵਤਿਆਂ ਨੂੰ ਬੁਲਾਇਆ ਅਤੇ ਕਿਹਾ ਕਿ ਸੰਸਾਰ ਵਿਚ ਇਕ ਅਤਿ ਕੀਮਤੀ ਸ਼ੈ ਹੈ ਤੁਸੀਂ ਇਸ ਨੂੰ ਉਥੇ ਛੁਪਾ ਦਿਓ, ਜਿਥੇ ਕੋਈ ਵੀ ਪਹੁੰਚ ਨਾ ਸਕੇ ਅਤੇ ਜਾਣ ਨਾ ਸਕੇ। ਇਹ ਵਸਤੂ ਸਾਰੇ ਸੁਖਾਂ ਦਾ ਮੂਲ ਹੈ ਸਾਰੇ ਗਿਆਨੀਆਂ ਦਾ ਗਿਆਨ ਹੈ, ਸਭ ਕੁਝ ਹੈ, ਸਾਰੇ ਦੁਖਾਂ ਦਾ ਖਾਤਮਾ ਕਰਨ ਨੂੰ ਸਮਰੱਥ ਹੈ, ਇਸ ਦੀ ਕੀਮਤ ਕੋਈ ਪਾ ਨਹੀਂ ਸਕਦਾ, ਇਸ ਕਰਕੇ ਇਹ ਅਤਿ ਕੀਮਤੀ ਵਸਤੂ ਉਥੇ ਛੁਪਾਓ ਜਿਥੇ ਕਿਸੇ ਦੇ ਹੱਥ ਨਾ ਆ ਸਕੇ। ਸੰਸਾਰ ਦੇ ਜੀਵ ਇਸ ਚੀਜ਼ ਨੂੰ ਪ੍ਰਾਪਤ ਕਰਨ ਲਈ ਅਨੇਕਾਂ ਯਤਨ ਕਰਨਗੇ ਅਤੇ ਇਸ ਦੀ ਖੋਜ ਕਰਨਗੇ। ਸੋ ਇਸ ਗੱਲ ਤੋਂ ਸਾਵਧਾਨ ਹੋ ਕੇ ਉਥੇ ਛਪਾਓ ਜਿਥੇ ਪਹੁੰਚਣਾ ਮੁਸ਼ਕਲ ਹੋ ਜਾਵੇ। ਉਸ ਵੇਲੇ ਦੇਵਤਿਆਂ ਨੇ ਕਿਹਾ ਕਿ ਅਸੀਂ ਡੂੰਘੇ ਸਮੁੰਦਰ ਨੂੰ ਦੇਖ ਚੁੱਕੇ ਹਾਂ, ਬਰਫਾਂ ਨਾਲ ਲੱਦੇ ਪਹਾੜ ਵੀ ਦੇਖੇ ਹਨ, ਵੱਡੀਆਂ ਡੂੰਘੀਆਂ ਖਾਈਆਂ ਵੀ ਦੇਖੀਆਂ ਹਨ ਧਰਤੀ ਦੇ ਅੰਦਰ ਵੀ

ਦੇਖਿਆ ਹੈ ਜਿਥੇ ਹੁਕਮ ਹੋਵੇ ਉਥੇ ਇਸ ਨੂੰ ਰੱਖ ਦੇਈਏ। ਭਗਵਾਨ ਨੇ ਕਿਹਾ ਕਿ ਇਹ ਜੋ ਮੈਂ ਮਨੁੱਖ ਬਣਾਇਆ ਹੈ ਇਸ ਨੇ ਕੋਈ ਥਾਂ ਅਜਿਹੇ ਨਹੀਂ ਛਡਣੇ ਜਿਥੇ ਇਹ ਇਸ ਦੀ ਤਲਾਸ਼ ਨਾ ਕਰ ਸਕੇ। ਇਸ ਨੇ ਵਿਗਿਆਨ ਦੇ ਰਾਹੀਂ ਧਰਤੀ ਦਾ ਪੇਟ ਖੋਲ੍ਹ ਕੇ ਸੋਨਾ, ਚਾਂਦੀ, ਤਰਲ ਗੈਸਾਂ ਅਤੇ ਅਨੇਕ ਚੀਜ਼ਾਂ ਜਿਹੜੀਆਂ ਮੈਂ ਗੁਪਤ ਰੱਖੀਆਂ ਹਨ ਉਹ ਕੱਢ ਕੇ ਇਸ ਨੇ ਮਾਇਆ ਦੇ ਪ੍ਰਭਾਵ ਵਿਚ ਆ ਕੇ ਆਪਣੀ ਵਰਤੋਂ ਵਿਚ ਲੈ ਲੈਣੀਆਂ ਹਨ। ਨਾ ਇਸ ਨੇ ਪਹਾੜਾਂ ਦੀਆਂ ਚੋਟੀਆਂ ਛੱਡਣੀਆਂ ਹਨ, ਇਸ ਨੇ ਯੰਤਰ ਬਣਾ ਲੈਣੇ ਹਨ ਜਿਨ੍ਹਾਂ ਨੂੰ ਹੱਥ ਵਿਚ ਲੈ ਕੇ ਡੂੰਘੀਆਂ ਖੱਡਾਂ ਵਿਚ ਪਈਆਂ ਚੀਜ਼ਾਂ ਨੂੰ ਖੋਜ ਲਵੇਗਾ। ਇਸ ਨੇ ਧਰਤੀ ਦੇ ਦੁਆਲੇ ਘੁੰਮ ਕੇ ਅਸਮਾਨਾਂ ਵਿਚ ਕੋਈ ਥਾਂ ਨਹੀਂ ਛਡਣਾ ਜਿਥੇ ਇਸ ਦੀ ਨਿਗ੍ਹਾ ਨਾ ਜਾਵੇ, ਬਾਹਰੋਂ ਤਾਂ ਇਹਨੇ ਟੋਲ੍ਹ ਲੈਣਾ ਹੈ ਪਰ ਇਹ ਚੀਜ਼ ਜੋ ਮੈਂ ਤੁਹਾਨੂੰ ਕਹਿੰਦਾ ਹਾਂ ਇਹ ਬਹੁਤ ਕੀਮਤੀ ਹੈ ਇਹ ਕਿਸੇ ਅਧਿਕਾਰੀ ਦੇ ਹੱਥ ਵਿਚ ਹੀ ਆਉਣੀ ਚਾਹੀਦੀ ਹੈ। ਉਸ ਵੇਲੇ ਦੇਵਤਿਆਂ ਨੇ ਕਿਹਾ ਕਿ ਹੇ ਕਰਨ ਕਾਰਨ ਸਮਰੱਥ ਪ੍ਰਭੂ! ਤੁਸੀਂ ਆਪ ਹੀ ਅੰਤਰਜਾਮੀ ਹੋ, ਸਾਨੂੰ ਕੋਈ ਥਾਂ ਅਜਿਹਾ ਨਹੀਂ ਮਿਲਿਆ ਜਿਥੇ ਇਸ ਅਤਿ ਕੀਮਤੀ ਚੀਜ਼ ਨੂੰ ਛੁਪਾ ਦਿਤਾ ਜਾਵੇ। ਉਸ ਵੇਲੇ ਪ੍ਰਭੂ ਨੇ ਕਿਹਾ ਕਿ ਦੇਖੋ ਜੋ ਮੈਂ ਜੀਵ ਬਣਾਇਆ ਹੈ ਇਹ ਬਾਹਰੋਂ ਤਾਂ ਸਭ ਕੁਝ ਢੂੰਡ ਸਕਦਾ ਹੈ ਪਰ ਇਸ ਨੇ ਆਪਣੇ ਅੰਦਰ ਨਹੀਂ ਢੂੰਡਣਾ, ਮੈਂ ਇਸ ਵਸਤੂ ਨੂੰ ਇਨ੍ਹਾਂ ਜੀਵਾਂ ਦੇ ਅੰਦਰ ਹੀ ਛੁਪਾ ਦਿੰਦਾ ਹਾਂ। ਉਸ ਵੇਲੇ ਦੇਵਤਿਆਂ ਨੇ ਕਿਹਾ ਕਿ ਹਜ਼ੂਰ! ਕਦੇ ਨਾ ਕਦੇ ਇਸ ਮਨੁੱਖ ਨੇ ਅੰਦਰ ਝਾਕਣਾ ਹੀ ਹੈ ਉਹ ਫੇਰ ਅੰਦਰੋਂ ਕੱਢ ਲਵੇਗਾ। ਉਸ ਵੇਲੇ ਪ੍ਰਭੂ ਨੇ ਕਿਹਾ ਕਿ ਇਸ ਨੂੰ ਮੈਂ ਪੂਰੀ ਤਰ੍ਹਾਂ ਢੱਕ ਦੇਵਾਂਗਾ। ਇਸ ਉਪਰ ਸਭ ਤੋਂ ਪਹਿਲਾਂ ਹਉਮੈ ਦੀਆਂ ਤੈਹਾਂ ਜਮਾਂ ਦੇਵਾਂਗਾ ਜਿਸ ਦੇ ਪ੍ਰਭਾਵ ਹੇਠਾਂ ਆ ਕੇ ਇਹ ਆਪਣੇ ਆਪ ਨੂੰ ਮੇਰੇ ਤੋਂ ਵੱਖ ਸਮਝਣਾ ਸ਼ੁਰੂ ਕਰ ਦੇਵੇਗਾ ਅਤੇ ਆਪਣੀ ਅਣਹੋਂਦ ਹੁੰਦੇ ਭੀ ਹੋਂਦ ਕਾਇਮ ਕਰ ਲਵੇਗਾ ਅਤੇ ਮੈਂ ਅਤੇ ਮੇਰੀ ਵਿਚ ਉਲਝ ਜਾਵੇਗਾ। ਇਸ ਨੂੰ ਰੋਗ ਲਗ ਜਾਵੇਗਾ ਜਿਸ ਨੂੰ ਹਉਮੈ ਕਿਹਾ ਜਾਂਦਾ ਹੈ। ਜਿਸ ਚੀਜ਼ ਨੂੰ ਮੈਂ ਛੁਪਾਉਣਾ ਚਾਹੁੰਦਾ ਹਾਂ ਉਹ ਮੈਂ ਆਪ ਹੀ ਹਾਂ, ਮੈਂ ਆਪ ਹੀ ਕਿਰਤ ਵਿਚ ਕਣ-ਕਣ ਵਿਚ ਆ ਕੇ ਇਸ ਨੂੰ ਸੱਤਾ ਦੇਣੀ ਹੈ ਪਰ ਇਹ ਅਗਿਆਨ ਵਸ ਹਉਮੈ ਦੇ ਅਧੀਨ ਮੈਨੂੰ ਅੰਦਰੋਂ ਨਹੀਂ ਭਾਲ ਸਕੇਗਾ ਬਾਹਰੋਂ ਇਸ ਨੂੰ ਮਾਇਕ ਸੁਖਾਂ ਦੀ ਪ੍ਰਾਪਤੀ ਹੋਵੇਗੀ ਪਰ ਇਹ ਸੰਤੁਸ਼ਟ ਨਹੀਂ ਹੋਵੇਗਾ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ॥***
***ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ॥***
***ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ॥***
***ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ॥***
***ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ॥ ਪੰਨਾ - 707***

ਬਾਹਰਲੀਆਂ ਪ੍ਰਾਪਤੀਆਂ ਕਰਕੇ ਇਹ ਸੁੱਖ ਦੀ ਲੋਚਾ ਰਖੇਗਾ ਅਤੇ ਉਨ੍ਹਾਂ ਛਿਨ ਭੰਗਰ ਸੁਖਾਂ ਦੇ ਅਸਰ ਹੇਠ ਆਇਆ ਹੋਇਆ ਮੇਰੇ ਤੋਂ ਬੇਮੁਖ ਰਹੇਗਾ ਪਰ ਮੈਂ ਇਸ ਦੀ ਕਲਿਆਣ ਵਾਸਤੇ ਆਪਣੇ ਅਤਿ ਪਿਆਰੇ ਸੰਤਾਂ ਨੂੰ ਇਹ ਕੰਮ ਸੌਂਪਾਂਗਾ ਕਿ ਤੁਸੀਂ ਇਸ ਜੀਵ ਨੂੰ ਝੂਠੇ ਸੁਖਾਂ ਵਿਚ ਗੁਲਤਾਨ ਹੋਏ ਨੂੰ ਸੱਚੇ ਸੁਖ ਦੀ ਸੋਝੀ ਦੇਵੋ। ਇਸ ਅਤਿ ਦੁਖੀ ਹੋਏ ਜੀਵ ਨੂੰ ਦੱਸੋ ਕਿ ਪਰਮ ਅਨੰਦ, ਪਰਮ ਸਤ, ਪਰਮ ਚੇਤਨ ਪ੍ਰਭੂ ਤੇਰੇ ਅੰਦਰ ਹੀ ਹੈ, ਤੇਰੀ ਉਸ ਨਾਲੋਂ ਵਿੱਥ ਤੇਰੀ ਹੰਗਤਾ ਤੇ ਮਮਤਾ ਨੇ ਪਾਈ ਹੋਈ ਹੈ। ਜਿਵੇਂ ਕਿ -

***ਸਭ ਕਿਛੁ ਘਰ ਮਹਿ ਬਾਹਰਿ ਨਾਹੀ॥ ਬਾਹਰਿ ਟੋਲੈ ਸੋ ਭਰਮਿ ਭੁਲਾਹੀ॥***
***ਗੁਰ ਪਰਸਾਦੀ ਜਿਨੀ ਅੰਤਰਿ ਪਾਇਆ ਸੋ ਅੰਤਰਿ ਬਾਹਰਿ ਸੁਹੇਲਾ ਜੀਉ॥***

***ਪੰਨਾ - 102***

ਸੋ ਮੇਰੇ ਮਹਾਂਪੁਰਸ਼ ਇਸ ਨੂੰ ਇਸ ਗੱਲ ਦੀ ਸੋਝੀ ਦੇਣਗੇ ਕਿ ਜਿਸ ਸੁਖ ਨੂੰ ਤੂੰ ਭਾਲਦਾ ਫਿਰਦਾ ਹੈਂ ਉਹ ਤੇਰੇ ਅੰਦਰ ਹੈ। ਉਸ ਸਾਧੂ ਦੀ ਕ੍ਰਿਪਾ ਨਾਲ ਜੇ ਇਸ ਜੀਵ ਨੇ ਬਚਨ ਕਮਾ ਲਿਆ ਤਾਂ ਇਹ

ਜਨਮਾਂ ਜਨਮਾਂਤਰਾਂ ਦਾ ਵਿਛੜਿਆ ਹੋਇਆ ਮਿਲ ਜਾਵੇਗਾ। ਨਾਮ ਧਿਆਉਣ ਦੇ ਨਾਲ ਇਸ ਨੂੰ ਇਹ ਮਤ ਮਿਲ ਜਾਵੇਗਾ ਜਿਸ ਨਾਲ ਇਹ ਇਸ ਗੁਪਤ ਖਜ਼ਾਨੇ ਨੂੰ ਅੰਦਰੋਂ ਹੀ ਭਾਲ ਲਵੇਗਾ।

*ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ॥ ਮਨੁ ਪੀਵੈ ਸੁਨਿ ਸਬਦੁ ਬੀਚਾਰਾ॥*
*ਅਨਦ ਬਿਨੋਦ ਕਰੇ ਦਿਨ ਰਾਤੀ ਸਦਾ ਸਦਾ ਹਰਿ ਕੇਲਾ ਜੀਉ॥*
*ਜਨਮ ਜਨਮ ਕਾ ਵਿਛੁੜਿਆ ਮਿਲਿਆ॥ ਸਾਧ ਕ੍ਰਿਪਾ ਤੇ ਸੂਕਾ ਹਰਿਆ॥*
*ਸੁਮਤਿ ਪਾਏ ਨਾਮੁ ਧਿਆਏ ਗੁਰਮੁਖਿ ਹੋਏ ਮੇਲਾ ਜੀਉ॥*
*ਜਲ ਤਰੰਗੁ ਜਿਉ ਜਲਹਿ ਸਮਾਇਆ॥ ਤਿਉ ਜੋਤੀ ਸੰਗਿ ਜੋਤਿ ਮਿਲਾਇਆ॥*
*ਕਹੁ ਨਾਨਕ ਭ੍ਰਮੁ ਕਟੇ ਕਿਵਾੜਾ ਬਹੁੜਿ ਨ ਹੋਈਐ ਜਉਲਾ ਜੀਉ॥*

*ਪੰਨਾ - 102*

ਸੋ ਪ੍ਰਭੂ ਨੇ ਕਿਹਾ ਕਿ ਸਭ ਤੋਂ ਪਹਿਲਾਂ ਉਸ ਉਪਰ ਹਉਮੈ ਦਾ ਕੂੜ ਕੁਬਾੜ ਹੋਵੇਗਾ ਜੋ ਨਿਰਾ ਹੀ ਰੋਗ ਹੈ ਜੋ ਇਸ ਜੀਵ ਨੂੰ ਮੇਰੇ ਨਾਲ ਕਿਸੇ ਤਰ੍ਹਾਂ ਵੀ ਮਿਲਣ ਨਹੀਂ ਦੇਵੇਗਾ ਕਿਉਂਕਿ ਹਉਮੈ ਤੱਤ ਸਦਾ ਹੀ ਪਰੀਪੂਰਨ ਨਾਮ ਦਾ ਵਿਰੋਧੀ ਤੱਤ ਹੋਣ ਕਰਕੇ ਆਪਣੀ ਹੋਂਦ ਛੱਡਣ ਲਈ ਤਿਆਰ ਨਹੀਂ ਹੋਵੇਗਾ। ਫੇਰ ਮੈਂ ਦੂਜੀ ਤਹਿ ਇਸ ਉਪਰ ਅਗਿਆਨ ਦੀ ਲਾਉਣੀ ਹੈ। ਫੇਰ ਅਨੇਕ ਕਿਸਮ ਦੇ ਰਸ ਕੁਰਸ ਜੋ ਜੀਵ ਨੂੰ ਸਦਾ ਹੀ ਮੋਹਿਤ ਰਖਣਗੇ ਉਨ੍ਹਾਂ ਦੀ ਲਾਉਣੀ ਹੈ। ਜਿਸ ਕਰਕੇ ਆਤਮ ਤੱਤ ਨੂੰ ਖੋਜ ਕੇ ਪ੍ਰਾਪਤ ਕਰ ਲੈਣਾ ਇਸ ਜੀਵ ਲਈ ਬਹੁਤ ਹੀ ਅਸੰਭਵ ਹੋਵੇਗਾ। ਦੇਵਤਿਆਂ ਨੇ ਕਿਹਾ ਕਿ ਹੇ ਪ੍ਰਭੂ! ਇਹ ਆਤਮ ਧਨ ਪ੍ਰਾਪਤ ਕੌਣ ਕਰਾਵੇਗਾ? ਤਾਂ ਪ੍ਰਭੂ ਨੇ ਕਿਹਾ ਕਿ ਮੇਰੇ ਵਿਚ ਅਭੇਦ ਹੋਏ ਹੋਏ ਗੁਰਮੁਖ ਇਨ੍ਹਾਂ ਤੈਹਾਂ ਨੂੰ ਖੁਣ ਕੇ ਆਤਮ ਸਾਖਸ਼ਾਤ ਕਰਾਉਣਗੇ ਜੋ ਦਰਅਸਲ ਮੈਂ ਹੀ ਸੰਤ ਰੂਪ ਵਿਚ ਹੋਵਾਂਗਾ, ਗੁਰ ਉਪਦੇਸ਼ ਕਮਾ ਕੇ ਇਹ ਜੀਵ ਦੇ ਸਾਰੇ ਭਰਮਾਂ ਦਾ ਨਾਸ਼ ਹੋਣ ਤੇ ਇਸ ਦੇ ਅਗਿਆਨ ਦਾ ਨਾਸ਼ ਹੋ ਜਾਵੇਗਾ ਅਤੇ ਫਿਰ ਇਹ ਮੇਰੀ ਜੋਤੀ ਵਿਚ ਸਮਾ ਕੇ ਪਰਮ ਸੁਖੀ ਹੋ ਜਾਵੇਗਾ ਪਰ ਇਸ ਲਈ ਖੋਜਣ ਦੀ ਅਤੀ ਲੋੜ ਹੈ। ਮੇਰੇ ਮਹਾਂਪੁਰਸ਼ ਇਸ ਨੂੰ ਉਹ ਮੰਤਰ ਦੇਣਗੇ ਜਿਸ ਦਾ ਜਾਪ ਕਰਕੇ ਇਹ ਕਰੜੀਆਂ ਤੈਹਾਂ ਵਿਚ ਵੱਡਾ ਸੁਰਾਖ (**bore**) ਕਰ ਦੇਵੇਗਾ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ-

*ਇਹੁ ਸਰੀਰੁ ਸਭੁ ਧਰਮੁ ਹੈ ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ॥*
*ਗੁਹਜ ਰਤਨ ਵਿਚਿ ਲੁਕਿ ਰਹੇ ਕੋਈ ਗੁਰਮੁਖਿ ਸੇਵਕੁ ਕਢੈ ਖੋਤਿ॥*
*ਸਭੁ ਆਤਮ ਰਾਮੁ ਪਛਾਣਿਆ ਤਾਂ ਇਕੁ ਰਵਿਆ ਇਕੋ ਓਤਿ ਪੋਤਿ॥*
*ਇਕੁ ਦੇਖਿਆ ਇਕੁ ਮੰਨਿਆ ਇਕੋ ਸੁਣਿਆ ਸ੍ਰਵਣ ਸਰੋਤਿ॥*
*ਜਨ ਨਾਨਕ ਨਾਮੁ ਸਲਾਹਿ ਤੂ ਸਚੁ ਸਚੇ ਸੇਵਾ ਤੇਰੀ ਹੋਤਿ॥*

*ਪੰਨਾ - 309*

ਇਹ ਇਕ ਅਜਿਹੀ ਕਥਾ ਹੈ ਜੋ ਪ੍ਰਤੀਕ ਰੂਪ ਦੇ ਵਿਚ ਅਸਾਨੂੰ ਇਹ ਦਸਦੀ ਹੈ ਕਿ ਵਾਹਿਗੁਰੂ ਜੀ ਤੇਰੇ ਅੰਦਰ ਸਮਾਏ ਹੋਏ ਹਨ। ਆਤਮਾ ਪ੍ਰਮਾਤਮਾ ਇਕੋ ਹੀ ਹਨ, ਇਹ ਦੋ ਨਹੀਂ ਹਨ। ਉਸ ਨੂੰ ਸਾਖਸ਼ਾਤ ਕਰਨਾ ਤੇਰਾ ਪਰਮ ਮਨੋਰਥ ਹੈ ਜਦੋਂ ਤਕ ਤੇਰਾ ਗੁਰਮੁਖ ਨਾਲ ਮਿਲਾਪ ਨਹੀਂ ਹੁੰਦਾ ਤੈਨੂੰ ਰਸਤਾ ਪ੍ਰਾਪਤ ਨਹੀਂ ਹੋਣਾ। ਸੋ ਆਤਮ ਤੱਤ ਨੂੰ ਸਾਖਸ਼ਾਤ ਕਰਨ ਲਈ ਤੱਤ ਬੇਤੇ ਮਹਾਂਪੁਰਸ਼ ਦੀ ਆਵਸ਼ਕਤਾ ਹੈ ਜਿਸ ਬਾਰੇ ਫੁਰਮਾਨ ਹੈ -

*ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥*
*ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥*

*ਪੰਨਾ - 749*

ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਆਤਮ ਵਸਤੂ ਇਸ ਦੇਹੀ ਦੇ ਅੰਦਰ ਛੁਪੀ ਹੋਈ ਹੈ। ਗੁਹਜ ਰਤਨ ਇਸ ਸਰੀਰ ਦੇ ਅੰਦਰ ਹਨ। ਗੁਰਮੁਖ ਅਜਿਹੀ ਸੁਮੱਤ ਦਿੰਦਾ ਹੈ ਜਿਸ ਰਾਹੀਂ ਇਹ ਜੀਵ ਅੰਦਰ ਖੁਣਨਾ ਸ਼ੁਰੂ ਕਰ ਦਿੰਦਾ ਹੈ ਅਤੇ ਆਤਮ ਵਸਤੂ ਤਕ ਪਹੁੰਚ ਜਾਂਦਾ ਹੈ। ਆਤਮ ਵਸਤੂ ਦੇ ਪ੍ਰਗਟ

ਹੁੰਦਿਆਂ ਹੀ ਹਉਮੈ ਅਤੇ ਉਸ ਦੇ ਪਰਿਵਾਰ ਦੇ ਸਾਰੇ ਔਗੁਣਾਂ ਦਾ ਇਕ ਦਮ ਨਾਸ਼ ਹੋ ਜਾਂਦਾ ਹੈ। ਆਤਮ ਸ਼ਾਖਸ਼ਾਤਕਾਰ ਹੋ ਜਾਂਦਾ ਹੈ, ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਸਭ ਆਤਮ ਰਾਮੁ ਪਛਾਣਿਆ ਤਾਂ ਇਕੁ ਰਵਿਆ ਇਕੋ ਓਤਿ ਪੋਤਿ॥***
***ਇਕੁ ਦੇਖਿਆ ਇਕੁ ਮੰਨਿਆ ਇਕੋ ਸੁਣਿਆ ਸ੍ਰਵਣ ਸਰੋਤਿ॥***
***ਜਨ ਨਾਨਕ ਨਾਮੁ ਸਲਾਹਿ ਤੂੰ ਸਚੁ ਸਚੇ ਸੇਵਾ ਤੇਰੀ ਹੋਤਿ।। ਪੰਨਾ - 309***

ਜਦੋਂ ਤੋਂ ਸੰਸਾਰ ਰਚਿਆ ਗਿਆ ਹੈ ਉਸ ਵੇਲੇ ਤੋਂ ਹੀ ਸਤਿ ਅਤੇ ਪਰਮ ਸੁਖ ਦੀ ਖੋਜ ਇਹ ਜੀਵ ਕਰ ਰਿਹਾ ਹੈ ਇਸ ਨੇ ਬੇਅੰਤ ਜੁਗਤਾਂ, ਤਰੀਕੇ ਸਤਿ ਤਕ ਪਹੁੰਚਣ ਦੇ ਵਰਤੇ ਹਨ। ਕਈ ਬਹੁਤ ਕਰੜੇ ਹਨ, ਕਈ ਸੁਖੈਨ ਹਨ ਪਰ ਹਰ ਥਾਂ ਪ੍ਰਾਪਤੀ ਉਸ ਨੂੰ ਹੀ ਹੋਈ ਹੈ ਜਿਸ ਨੂੰ ਸਮਰੱਥ ਗੁਰੂ ਦਾ ਮਿਲਾਪ ਹੋਇਆ ਹੈ। ਸਮਰੱਥ ਗੁਰੂ ਨੇ ਸ਼ਬਦ ਦਾ ਚਾਨਣਾ ਇਸ ਦੇ ਹੱਥ ਵਿਚ ਫੜਾ ਕੇ ਇਸ ਨੂੰ ਖੋਜ ਲਈ ਤਤਪਰ ਕਰ ਦਿਤਾ।

ਸਾਧਸੰਗਤ ਜੀ! ਆਪ ਦੀ ਗਿਆਤ ਲਈ ਕੁਝ ਸਾਧਨ ਜੋ ਗੁਰੂ ਨਾਨਕ ਪਾਤਸ਼ਾਹ ਤੋਂ ਪਹਿਲਾਂ ਪ੍ਰਚਲਤ ਹਨ ਉਨ੍ਹਾਂ ਬਾਰੇ ਇਸ ਥਾਂ ਦਸਣਾ ਕੁਥਾਹ ਨਹੀਂ ਹੋਵੇਗਾ। ਜਿਨ੍ਹਾਂ ਦਾ ਵੇਰਵਾ ਅੰਕਿਤ ਕੀਤਾ ਜਾਂਦਾ ਹੈ।

ਸਤਿਜੁਗ ਵਿਚ ਉਸ ਸਮੇਂ ਦੇ ਮਨੁੱਖਾਂ ਦੀ ਮਨੋਬਿਰਤੀ ਬਹੁਤ ਉਚੀ ਸੀ, ਉਹ ਸੱਚ ਨੂੰ ਹਰ ਥਾਂ ਪਸਰਿਆ ਦੇਖਦੇ ਸਨ ਅਤੇ ਮੈਂ ਦਾ ਭਾਵ ਉਨ੍ਹਾਂ ਵਿਚ ਬਹੁਤ ਘੱਟ ਸੀ ਉਹ ਗਿਆਨ ਵਿਚ ਰਹਿੰਦੇ ਸਨ ਅਤੇ ਪ੍ਰਭੂ ਨਾਲ ਮਿਲੇ ਹੋਏ ਸਨ। ਤ੍ਰੇਤੇ ਜੁਗ ਦੇ ਵਿਚ ਜੀਵ ਦੀ ਮਨੋਬਿਰਤੀ ਖਿੰਡ ਗਈ ਅਤੇ ਇਸ ਨੇ ਯੱਗ ਵਗੈਰਾ ਕਰਨੇ ਸ਼ੁਰੂ ਕਰ ਦਿਤੇ। ਯੱਗਾਂ ਦੀ ਕੋਈ ਵੀ ਗਿਣਤੀ ਨਹੀਂ ਸੀ। ਇਨ੍ਹਾਂ ਨੂੰ ਕਰਾਉਣ ਵਾਸਤੇ ਪਰੋਹਤ ਜਮਾਤ ਹੋਂਦ ਵਿਚ ਆਈ। ਅਨੇਕ ਭਾਂਤ ਦੇ ਯੱਗ ਕਰਾਉਂਦੇ ਰਹੇ। ਲੋਕ ਸ਼ੁਭ ਕਰਮ ਕਰਦੇ ਸਨ। ਅਜੇ ਵੀ ਜੀਵ ਦਾ ਪੂਰਨ ਰੂਪ ਵਿਚ ਪਤਨ ਨਹੀਂ ਸੀ ਹੋਇਆ। ਪਰ ਉਸ ਦੇ ਅੰਦਰ ਹਉਮੈ ਦਾ ਹਨ੍ਹੇਰਾ ਕਾਫੀ ਵਧ ਚੁਕਿਆ ਸੀ ਅਤੇ ਉਸ ਨੂੰ ਸਰਬ ਰਮੀ ਹੋਈ ਆਤਮਾ ਦੀ ਥਾਂ ਆਪਣੀ ਹੋਂਦ ਦਾ ਭੁਲੇਖਾ ਪੈਣ ਲੱਗਿਆ। ਇਸ ਤਰ੍ਹਾਂ ਨਾਲ ਦੁਆਪਰ ਯੁੱਗ ਵਿਚ ਅਨੇਕ ਕਿਸਮ ਦੀ ਪੂਜਾ ਪ੍ਰਚਲਤ ਹੋਈ, ਲੋਕ ਯੱਗ ਵੀ ਕਰਦੇ ਸਨ, ਪੂਜਾ ਵੀ ਕਰਦੇ ਸਨ ਅਤੇ ਲੰਮੇ ਸਮੇਂ ਲਈ ਤਪ ਵੀ ਕਰਦੇ ਸਨ, ਮੋਹ ਮਾਇਆ ਦਾ ਅਸਰ ਅਜੇ ਪੂਰੀ ਤਰ੍ਹਾਂ ਨਾਲ ਮਨੁੱਖ ਨੂੰ ਕਾਬੂ ਨਹੀਂ ਸੀ ਕਰ ਸਕਿਆ। ਅਨੇਕ ਤਰ੍ਹਾਂ ਦੀ ਯੋਗ ਸਾਧਨਾ ਕਰਕੇ ਕਲੇਸ਼ਾਂ ਨੂੰ ਦੂਰ ਕਰਦੇ ਸਨ ਅਤੇ ਗਿਆਨ ਹੋਣ ਉਪਰੰਤ ਵਾਹਿਗੁਰੂ ਦੀ ਪ੍ਰਾਪਤੀ ਹੋ ਜਾਂਦੀ ਸੀ। ਪਰ ਹਉਮੈ ਰੋਗ ਕਰਕੇ ਪ੍ਰਭੂ ਪ੍ਰਾਪਤੀ ਦਾ ਕਾਫੀ ਔਖਾ ਕੰਮ ਹੋ ਗਿਆ ਕਿਉਂਕਿ ਸਤਿ ਦੀ ਪਛਾਣ ਵਿਚ ਇਕ ਦੀਵਾਰ ਪੈਦਾ ਹੋ ਗਈ। ਉਸ ਦੀਵਾਰ ਨੂੰ ਤੋੜਨ ਲਈ ਗੁਰੂ ਦੀ ਮਦਦ ਦੀ ਆਵਸ਼ਕਤਾ ਵਧ ਗਈ, ਸਮੇਂ ਬਦਲ ਗਏ, ਮਨੁੱਖ ਪੂਰੀ ਤਰ੍ਹਾਂ ਨਾਲ ਹਉਮੈ ਦੇ ਹਨ੍ਹੇਰੇ ਵਿਚ ਪ੍ਰਵੇਸ਼ ਕਰ ਗਿਆ ਅਤੇ ਪੂਰੀ ਤਰ੍ਹਾਂ ਨਾਲ ਭੁੱਲ ਗਿਆ ਕਿ ਮੈਂ ਕੌਣ ਹਾਂ, ਮੇਰਾ ਅਸਲਾ ਕੀ ਹੈ, ਪ੍ਰਭੂ ਕੀ ਹੈ, ਸੰਸਾਰ ਕੀ ਹੈ, ਮੇਰਾ ਜੀਵਨ ਮਨੋਰਥ ਕੀ ਹੈ, ਇਹ ਐਨਾ ਭੁੱਲਿਆ ਕਿ ਇਸ ਨੇ ਆਪਣਾ ਜੀਵਨ ਮਨੋਰਥ ਮਾਇਆ ਇਕੱਠੀ ਕਰਨੀ ਅਤੇ ਮਾਇਆ ਦੀਆਂ ਅਨੇਕਾਂ ਪ੍ਰਾਪਤੀਆਂ ਕਰਨ ਵਿਚ ਰੁਲ ਗਿਆ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਮਨੁੱਖ ਦੀ ਸੋਚ ਪੱਧਰ ਪ੍ਰੇਤ ਦੇ ਬਰਾਬਰ ਹੋ ਗਈ।

ਸਤਿਜੁਗ ਵਿਚ ਬ੍ਰਹਮ ਦੀ ਵਿਚਾਰ ਕਰਨ ਵਾਲੇ ਪੁਰਸ਼ ਸਨ, 17 ਲੱਖ 28 ਹਜ਼ਾਰ ਸਾਲ ਦਾ ਸਮਾਂ ਸਤਿਜੁਗ ਦੇ ਪ੍ਰਭਾਵ ਵਿਚ ਲੰਘਿਆ ਅਤੇ ਇਸ ਪਿਛੋਂ ਦੁਆਪਰ ਅਤੇ ਤ੍ਰੇਤਾ ਆਏ। ਤ੍ਰੇਤੇ ਦਾ ਸਮਾਂ 12 ਲੱਖ 96 ਹਜ਼ਾਰ ਸਾਲ ਗਿਣਿਆ ਗਿਆ ਅਤੇ ਦੁਆਪਰ 8 ਲੱਖ 64 ਹਜ਼ਾਰ ਸਾਲ ਦੇ ਸਮੇਂ ਨੂੰ ਆਖਿਆ ਗਿਆ ਇਸ ਵਿਚ ਜੀਵ ਮਨੁੱਖਤਾ ਦੀ ਪੱਧਰ ਉਪਰ ਰਿਹਾ ਪਰ ਕਲਜੁੱਗ ਵਿਚ ਪੈਰ ਰਖਦੇ ਸਾਰ ਸੰਸਾਰ ਵਿਚ ਪਾਪਾਂ ਦਾ ਪਸਾਰਾ ਹੋ ਗਿਆ, ਹਰ ਧਰਮ, ਧਾਰਮਿਕ ਅਸਥਾਨਾਂ ਵਿਚ ਪਾਖੰਡ ਪ੍ਰਧਾਨ ਹੋ ਗਿਆ। ਮਦਰਾ, ਮਾਸ, ਵਿਸ਼ੇ ਭੋਗ ਆਮ ਹੋ ਗਏ ਅਤੇ ਜੀਵ ਦੀ ਬਿਰਤੀ ਭੂਤਾਂ ਪ੍ਰੇਤਾਂ ਦੇ ਬਰਾਬਰ ਹੋ ਗਈ ਜਿਵੇਂ ਕਿ ਫੁਰਮਾਨ ਹੈ -

***ਕਲਿ ਮਹਿ ਪ੍ਰੇਤ ਜਿਨੀ ਰਾਮੁ ਨ ਪਛਾਤਾ ਸਤਜੁਗਿ ਪਰਮ ਹੰਸ***

*ਬੀਚਾਰੀ॥*
*ਦੁਆਪੁਰਿ ਤ੍ਰੇਤੈ ਮਾਣਸ ਵਰਤਹਿ ਵਿਰਲੈ ਹਉਮੈ ਮਾਰੀ॥*
*ਕਲਿ ਮਹਿ ਰਾਮ ਨਾਮਿ ਵਡਿਆਈ॥*
*ਜੁਗਿ ਜੁਗਿ ਗੁਰਮੁਖਿ ਏਕੋ ਜਾਤਾ ਵਿਣੁ ਨਾਵੈ ਮੁਕਤਿ ਨ ਪਾਈ॥*
*ਹਿਰਦੈ ਨਾਮੁ ਲਖੈ ਜਨੁ ਸਾਚਾ ਗੁਰਮੁਖਿ ਮੰਨਿ ਵਸਾਈ॥*
*ਆਪਿ ਤਰੇ ਸਗਲੇ ਕੁਲ ਤਾਰੇ ਜਿਨੀ ਰਾਮ ਨਾਮਿ ਲਿਵ ਲਾਈ॥*

***ਪੰਨਾ - 1131-32***

ਕਲਜੁਗ ਦੀ ਸਾਧਨਾ ਗੁਰੂ ਮਹਾਰਾਜ ਜੀ ਨੇ ਨਾਮ ਮਾਰਗ ਹੀ ਦਸਿਆ। ਪਹਿਲਿਆਂ ਸਮਿਆਂ ਵਿਚ ਮਨੁੱਖ ਚਾਰ ਆਸ਼ਰਮਾਂ ਵਿਚੋਂ ਲੰਘਦਾ ਸੀ, ਪਹਿਲੇ ਨੂੰ ਬ੍ਰਹਮਚਰੀਯ ਆਸ਼ਰਮ ਕਿਹਾ ਜਾਂਦਾ ਸੀ ਜਿਸ ਵਿਚ ਉਹ ਮਹਾਂਪੁਰਸ਼ਾਂ ਵਿਦਵਾਨਾਂ ਵਲੋਂ ਚਲਾਏ ਹੋਏ ਵਿਦਿਆਲਿਆਂ ਵਿਚ ਜਾ ਕੇ ਵਿਦਿਆ ਦਾ ਅਧਿਐਨ ਕਰਦਾ ਸੀ। ਦੂਸਰਾ ਆਸ਼ਰਮ 25 ਤੋਂ 50 ਸਾਲ ਦਾ ਉਹ ਸੀ ਜਿਸ ਵਿਚ ਮਨੁੱਖ ਗ੍ਰਿਹਿਸਤ ਵਿਚ ਪ੍ਰਵੇਸ਼ ਹੋ ਕੇ ਬਾਲ ਬੱਚੇ ਪਾਲਦਾ ਸੀ ਅਤੇ ਅਨੇਕ ਕਿਸਮ ਦੇ ਕੰਮ ਕਰਕੇ ਧਨ ਪੈਦਾ ਕਰਦਾ ਸੀ ਅਤੇ ਇਕ ਆਦਰਸ਼ਕ ਗ੍ਰਿਹਿਸਤੀ ਹੋ ਕੇ ਜੀਵਨ ਬਤੀਤ ਕਰਿਆ ਕਰਦਾ ਸੀ। ਇਸ ਗ੍ਰਿਹਿਸਤ ਆਸ਼ਰਮ ਵਿਚ ਉਸਨੂੰ ਅਨੇਕ ਕਿਸਮ ਦੇ ਕਰਮ ਆਦਿ ਕਰਨੇ ਪੈਂਦੇ ਸਨ। 50 ਤੋਂ 75 ਸਾਲ ਤਕ ਦਾ ਸਮਾਂ ਵਾਣ ਪ੍ਰਸਤ ਆਸ਼ਰਮ ਕਹਾਇਆ ਕਰਦਾ ਸੀ। ਇਸ ਵਿਚ ਗ੍ਰਿਹਿਸਤ ਦਾ ਪੂਰਨ ਤੌਰ ਤੇ ਤਿਆਗ ਕਰਕੇ ਸਾਰਾ ਕਾਰੋਬਾਰ ਆਪਣੇ ਬੱਚਿਆਂ ਨੂੰ ਸੰਭਾਲ ਕੇ ਸੰਸਾਰ ਵਲੋਂ ਪਿੱਠ ਮੋੜ ਕੇ ਅੰਤਰ ਖੋਜ ਕਰਨ ਲਈ ਵੱਡੇ-ਵੱਡੇ ਮਹਾਂਪੁਰਸ਼ਾਂ ਦੇ ਆਸ਼ਰਮਾਂ ਵਿਚ ਜਾ ਕੇ ਅਨੇਕ ਕਿਸਮ ਦੇ ਤਪ, ਸਾਧਨਾਵਾਂ ਰਾਹੀਂ ਅੰਤਰ ਖੋਜ ਕਰਿਆ ਕਰਦੇ ਸਨ ਅਤੇ ਗਿਆਨ ਦ੍ਰਿੜ੍ਹ ਕਰਨ ਉਪਰੰਤ 75 ਸਾਲ ਤੋਂ ਉਪਰਲੀ ਉਮਰ ਵਿਚ ਸੰਨਿਆਸੀ ਹੋ ਕੇ ਸੰਸਾਰ ਨੂੰ ਉਪਦੇਸ਼ ਦਿੰਦੇ ਸਨ। ਪਰ ਜਿਉਂ-ਜਿਉਂ ਕਲਜੁਗ ਦਾ ਅਸਰ ਵਧਦਾ ਗਿਆ ਸੰਸਾਰ ਵਿਚ ਹਨ੍ਹੇਰਾ ਪਸਰਦਾ ਗਿਆ ਅਤੇ ਪ੍ਰਭੂ ਨੂੰ ਮਿਲਣ ਦੇ ਨਵੇਂ-ਨਵੇਂ ਰਸਤੇ ਅਪਣਾਉਂਦਾ ਗਿਆ। ਬੇਅੰਤ ਕਿਸਮ ਦੇ ਰਸਤੇ ਚਲ ਪਏ ਅਤੇ ਬਹੁਤ ਕਿਸਮ ਦੇ ਮਜ਼ਹਬ ਬਣ ਗਏ। ਸੱਚ ਦੀ ਖੋਜ ਦੀ ਥਾਂ ਕਰਮ ਧਰਮ ਪ੍ਰਧਾਨ ਹੋ ਗਏ ਅਤੇ ਦੁਨੀਆਂ ਕਰਮਾਂ ਧਰਮਾਂ ਵਿਚ ਭੁੱਲ ਗਈ। ਜਿਸ ਤਰ੍ਹਾਂ ਕਿ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਲਿਖਿਆ ਹੈ -

*ਭਈ ਗਿਲਾਨਿ ਜਗਤ ਵਿਚਿ ਚਾਰਿ ਵਰਨ ਆਸ੍ਰਮ ਉਪਾਏ।*
*ਦਸ ਨਾਮਿ ਸੰਨਿਆਸੀਆਂ ਜੋਗੀ ਬਾਰਹ ਪੰਥਿ ਚਲਾਏ।*
*ਜੰਗਮ ਅਤੇ ਸਰੇਵੜੇ ਦਗੇ ਦਿਗੰਬਰਿ ਵਾਦਿ ਕਰਾਏ।*
*ਬ੍ਰਹਮਣਿ ਬਹੁ ਪਰਕਾਰਿ ਕਰਿ ਸਾਸਤ੍ਰਿ ਵੇਦ ਪੁਰਾਣਿ ਲੜਾਏ।*
*ਖਟਿ ਦਰਸਨ ਬਹੁ ਵੈਰਿ ਕਰਿ ਨਾਲਿ ਛਤੀਸਿ ਪਖੰਡ ਰਲਾਏ।*
*ਤੰਤ ਮੰਤ ਰਾਸਾਇਣਾ ਕਰਾਮਾਤਿ ਕਾਲਖਿ ਲਪਟਾਏ।*
*ਇਕਸਿ ਤੇ ਬਹੁ ਰੂਪਿ ਕਰਿ ਰੂਪ ਕੁਰੂਪੀ ਘਣੇ ਦਿਖਾਏ।*
*ਕਲਿਜੁਗਿ ਅੰਦਰਿ ਭਰਮਿ ਭੁਲਾਏ।*

***ਭਾਈ ਗੁਰਦਾਸ ਜੀ, ਵਾਰ 1/19***

ਅਤੇ ਉਸ ਵੇਲੇ ਦੇ ਜੋ ਕਰਮ ਸਨ ਉਨ੍ਹਾਂ ਦੇ ਬਾਰੇ ਫੁਰਮਾਨ ਕਰਦਿਆਂ ਉਨ੍ਹਾਂ ਨੂੰ ਫੋਕਟ ਕਰਮ ਆਖਿਆ ਜਾਂਦਾ ਹੈ ਕਿ -

*ਕਲਿਜੁਗਿ ਬੌਧੂ ਅਉਤਾਰ ਹੈ ਬੋਧ ਅਬੋਧੁ ਨ ਦ੍ਰਿਸਟੀ ਆਵੈ।*
*ਕੋਇ ਨ ਕਿਸੈ ਵਰਜਈ ਸੋਈ ਕਰੇ ਜੋਈ ਮਨਿ ਭਾਵੈ॥*
*ਕਿਸੇ ਪੁਜਾਈ ਸਿਲਾ ਸੁੰਨਿ ਕੋਈ ਗੋਰੀ ਮੜੀ ਪੁਜਾਵੈ।*
*ਤੰਤ੍ਰ ਮੰਤ੍ਰ ਪਾਖੰਡ ਕਰਿ ਕਲਹਿ ਕ੍ਰੋਧੁ ਬਹੁ ਵਾਦਿ ਵਧਾਵੈ।*
*ਆਪੋ ਧਾਪੀ ਹੋਇਕੈ ਨਿਆਰੇ ਨਿਆਰੇ ਧਰਮ ਚਲਾਵੈ।*
*ਕੋਈ ਪੂਜੈ ਚੰਦੁ ਸੂਰੁ ਕੋਈ ਧਰਤਿ ਅਕਾਸੁ ਮਨਾਵੈ।*

*ਪਉਣੁ ਪਾਣੀ ਬੈਸੰਤਰੋ ਧਰਮਰਾਜ ਕੋਈ ਤ੍ਰਿਪਤਾਵੇ।*
*ਫੋਕਟਿ ਧਰਮੀ ਭਰਮਿ ਭੁਲਾਵੈ।।*

***ਭਾਈ ਗੁਰਦਾਸ ਜੀ, ਵਾਰ 1/18***

ਇਸ ਸਮੇਂ ਵਿਚ ਨਾਥਾਂ ਦੀ ਸੰਪਰਦਾ ਹਠ ਯੋਗ ਵਿਚ ਪ੍ਰਵਿਰਤ ਹੋ ਗਈ ਅਤੇ ਬਹੁਤ ਹੀ ਕਰੜੇ ਸਾਧਨ ਅਪਣਾਅ ਕੇ ਪਰਮ ਪਦ ਦੀ ਪ੍ਰਾਪਤੀ ਲਈ ਪ੍ਰਵਿਰਤ ਹੋਣ ਲੱਗੇ। ਬਹੁਤ ਸਾਰੇ ਜਗਿਆਸੂ ਪਾਤੰਜਲ ਰਿਸ਼ੀ ਦੇ ਦੱਸੇ ਹੋਏ ਰਾਜ ਯੋਗ ਦੇ ਮਾਰਗ ਨੂੰ ਅਪਨਾਉਣ ਲੱਗੇ। ਇਹ ਸਾਧਨ ਵੀ ਬਹੁਤ ਔਖੇ ਸਨ। ਜਿਵੇਂ ਕਿ ਦੱਸਿਆ ਗਿਆ ਹੈ –

*ਸੇਖਨਾਗ ਪਾਤੰਜਲ ਮਥਿਆ ਗੁਰਮੁਖਿ ਸਾਸਤ੍ਰ ਨਾਗਿ ਸੁਣਾਈ।*
*ਵੇਦ ਅਥਰਬਣ ਬੋਲਿਆ ਜੋਗ ਬਿਨਾ ਨਹਿ ਭਰਮੁ ਚੁਕਾਈ।*
*ਜਿਉ ਕਰਿ ਮੈਲੀ ਆਰਸੀ ਸਿਕਲ ਬਿਨਾ ਨਹਿ ਮੁਖਿ ਦਿਖਾਈ।*
*ਜੋਗੁ ਪਦਾਰਥ ਨਿਰਮਲਾ ਅਨਹਦ ਧੁਨਿ ਅੰਦਰਿ ਲਿਵਲਾਈ।*
*ਅਸਟਦਸਾ ਸਿਧਿ ਨਉ ਨਿਧੀ ਗੁਰਮੁਖਿ ਜੋਗੀ ਚਰਨ ਲਗਾਈ।*
*ਤ੍ਰਿਹੁ ਜੁਗਾ ਕੀ ਬਾਸਨਾ ਕਲਿਜੁਗ ਵਿਚਿ ਪਾਤੰਜਲਿ ਪਾਈ।*
*ਹਥੋ ਹਥੀ ਪਾਈਐ ਭਗਤਿ ਜੋਗ ਕੀ ਪੂਰ ਕਮਾਈ।*
*ਨਾਮ ਦਾਨ ਇਸਨਾਨੁ ਸੁਭਾਈ॥*

***ਭਾਈ ਗੁਰਦਾਸ ਜੀ, ਵਾਰ1/14***

ਜਦੋਂ ਅਸੀਂ ਇਨ੍ਹਾਂ ਦੇ ਵੇਰਵੇ ਵਿਚ ਪੈਂਦੇ ਹਾਂ ਤਾਂ ਸਾਨੂੰ ਇਸ ਮਾਰਗ ਤੇ ਚਲਣ ਬਾਰੇ ਪਤਾ ਲਗਦਾ ਹੈ। ਯੋਗ ਸਾਧਨ ਸਾਧਣ ਲਈ ਦਸ ਨੇਮ ਹੋਇਆ ਕਰਦੇ ਹਨ ਅਤੇ ਦਸ ਯਮ ਅਪਨਾਉਣੇ ਪੈਂਦੇ ਹਨ। ਯਮ ਤੇ ਨਿਯਮ ਇਕ ਤਰ੍ਹਾਂ ਨਾਲ ਮਾਨਸਿਕ ਅਤੇ ਸਰੀਰਕ ਰਹਿਤ ਸੀ ਜਿਸ ਦੀ ਪਾਬੰਧੀ ਸਾਧਕ ਲਈ ਜ਼ਰੂਰੀ ਸੀ ਕਿਉਂਕਿ ਯੋਗ ਸਾਧਨਾ ਸਾਧਣ ਲਈ ਪੂਰੀ ਤਰ੍ਹਾਂ ਨਾਲ ਸਵੱਛ ਹੋਣਾ ਜ਼ਰੂਰੀ ਹੈ। ਉਨ੍ਹਾਂ ਦਾ ਵੇਰਵਾ ਸੰਖੇਪ ਵਿਚ ਇਸ ਤਰ੍ਹਾਂ ਹੈ ਕਿ ਯਮ ਦਸ ਪ੍ਰਕਾਰ ਦੇ ਹਨ ਜਿਨ੍ਹਾਂ ਵਿਚ ਅਹਿੰਸਾ, ਝੂਠ ਦਾ ਤਿਆਗ, ਚੋਰੀ ਨਾ ਕਰਨੀ, ਜਤ ਰੱਖਣਾ, ਧੀਰਜ, ਖਿਮਾ, ਦਇਆ, ਕੋਮਲ ਹਿਰਦਾ, ਮਰਿਆਦਾ ਸਹਿਤ ਭੋਜਨ ਛਕਣਾ ਅਤੇ ਸਰੀਰ ਨੂੰ ਹਰ ਤਰ੍ਹਾਂ ਨਾਲ ਪਵਿੱਤਰ ਰੱਖਣਾ ਜ਼ਰੂਰੀ ਹੈ। ਅਹਿੰਸਾ ਤਿੰਨ ਪ੍ਰਕਾਰ ਦੀ ਹੁੰਦੀ ਹੈ।

1. ਮਨ ਦੀ ਅਹਿੰਸਾ 2. ਬੋਲ ਦੀ ਅਹਿੰਸਾ 3. ਦੇਹ ਦੀ ਅਹਿੰਸਾ।

**1. ਮਨ ਦੀ ਅਹਿੰਸਾ –** ਮਾਨਸਿਕ ਤੌਰ ਤੇ ਕਿਸ ਦੇ ਬਾਰੇ ਬੁਰਾ ਨਾ ਸੋਚਣਾ ਅਤੇ ਇਸ ਭਾਵਨਾ ਵਿਚ ਰਹਿਣਾ–

***ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਕਾ ਭਲਾ।***

**2. ਵਾਕ ਦੀ ਅਹਿੰਸਾ –** ਕਦੇ ਵੀ ਕਿਸੇ ਨੂੰ ਕੌੜਾ ਤੇ ਫਿੱਕਾ ਨਾ ਬੋਲਣਾ, ਸਦਾ ਹੀ ਉਸ ਨੂੰ ਮਿੱਠੇ ਬੋਲ ਬੋਲਣੇ। ਗੁਰੂ ਮਹਾਰਾਜ ਜੀ ਵੀ ਫਿੱਕੇ ਬੋਲ ਨੂੰ ਵਰਜਦੇ ਹਨ ਅਤੇ ਫੁਰਮਾਨ ਕਰਦੇ ਹਨ ਕਿ ਫਿੱਕਾ ਬੋਲਣ ਨਾਲ ਤਨ ਤੇ ਮਨ ਦਾ ਰਸ ਖਤਮ ਹੋ ਜਾਂਦਾ ਹੈ ਅਤੇ ਆਦਮੀ ਵਿਚ ਫਿੱਕਾਪੁਣ ਆ ਜਾਂਦਾ ਹੈ। ਉਸ ਆਦਮੀ ਨੂੰ ਸਾਰੇ ਫਿੱਕਾ ਆਖਣ ਲਗ ਜਾਂਦੇ ਹਨ ਅਤੇ ਉਸ ਦੀ ਜੋ ਜਾਣ ਪਛਾਣ ਹੈ ਉਹ ਵੀ ਫਿੱਕਾ ਕਹਿ ਕੇ ਹੀ ਕੀਤੀ ਜਾਂਦੀ ਹੈ, ਉਸ ਨੂੰ ਦਰਗਾਹ ਵਿਚ ਪ੍ਰਵਾਨ ਨਹੀਂ ਕੀਤਾ ਜਾਂਦਾ, ਦਰਗਾਹ ਵਿਚੋਂ ਉਸ ਨੂੰ ਸੁੱਟ ਦਿਤਾ ਜਾਂਦਾ ਹੈ ਕਿਉਂਕਿ ਉਸ ਨੇ ਫਿੱਕਾ ਬੋਲ ਕੇ ਸੈਂਕੜੇ ਪ੍ਰਾਣੀਆਂ ਦੇ ਦਿਲ ਤੋੜੇ ਹਨ। ਦੋ ਹੀ ਤਰ੍ਹਾਂ ਦੇ ਬੋਲ ਹੁੰਦੇ ਹਨ। ਜੇ ਮਿੱਠਾ ਬੋਲਿਆ ਜਾਵੇ ਤਾਂ ਸੁਣਨ ਵਾਲੇ ਦਾ ਮਨ ਖਿੜ ਜਾਂਦਾ ਹੈ, ਉਸ ਦੇ ਵਿਚ ਅਪਣੱਤ ਤੇ ਸਨੇਹ ਪੈਦਾ ਹੁੰਦੇ ਹਨ। ਉਸ ਨੂੰ ਢਾਰਸ ਮਿਲ ਜਾਂਦੀ ਹੈ। ਉਸ ਦੇ ਹਿਰਦੇ ਵਿਚ ਸ਼ਾਂਤੀ ਆ ਜਾਂਦੀ ਹੈ। ਇਸ ਦੇ ਵਿਪਰੀਤ ਕੌੜਾ ਬੋਲਣ ਨਾਲ ਦਿਲ ਟੁੱਟ ਜਾਂਦਾ ਹੈ। ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ –

***ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥***
***ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ॥***
***ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ।।***
***ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ॥ ਪੰਨਾ – 473***

***ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥***
***ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ।। ਪੰਨਾ – 1384***

**3. ਸਰੀਰਕ ਅਹਿੰਸਾ –** ਸਰੀਰਕ ਅਹਿੰਸਾ ਬਹੁਤ ਹੀ ਜ਼ਰੂਰੀ ਹੈ, ਸਰੀਰ ਕਰਕੇ ਦੂਸਰੇ ਦੀ ਮਦਦ ਕਰਨੀ, ਉਸ ਦੇ ਕਾਰਜ ਸ਼ੁਧ ਕਰਨ ਲਈ ਆਪਣਾ ਸਹਿਯੋਗ ਦੇਣਾ, ਦੁਖਾਂ ਤੇ ਸੰਕਟਾਂ ਵਿਚੋਂ ਕੱਢਣ ਲਈ ਉਸ ਨੂੰ ਅੱਛਾ ਰਸਤਾ ਦਿਖਾਉਣਾ ਜੇ ਬਿਮਾਰ ਹੋਵੇ ਤਾਂ ਉਸ ਦੀ ਸੇਵਾ ਕਰਨੀ ਸਰੀਰਕ ਅਹਿੰਸਾ ਹੋਇਆ ਕਰਦੀ ਹੈ। ਇਸ ਨੂੰ ਅਸੀਂ ਸੇਵਾ ਵੀ ਕਹਿ ਸਕਦੇ ਹਾਂ।

ਦੂਸਰੇ ਦਾ ਭਲਾ ਲੋਚਣਾ, ਇਸ ਨਾਲ ਈਰਖਾ, ਨਿੰਦਾ, ਚੁਗਲੀ ਆਦਿ ਔਗੁਣ ਆਪਣੇ ਆਪ ਹੀ ਹਟ ਜਾਇਆ ਕਰਦੇ ਹਨ। ਜਦੋਂ ਅਸੀਂ ਦੂਸਰੇ ਦਾ ਭਲਾ ਲੋਚਾਂਗੇ ਸਾਡਾ ਅੰਦਰ ਸਵੱਛ ਹੋਵੇਗਾ ਅਤੇ ਅਸੀਂ ਵਾਹਿਗੁਰੂ ਦੇ ਨੇੜੇ ਪਹੁੰਚ ਰਹੇ ਹੋਵਾਂਗੇ। ਮਨ ਕਰਕੇ ਸੰਸਾਰ ਦਾ ਭਲਾ ਮੰਗਣਾ ਆਪਣੇ ਮਨ ਵਿਚੋਂ ਵੈਰ ਭਾਵ ਅਤੇ ਅਨੇਕਾਂ ਹੋਰ ਬੁਰੀਆਂ ਗੱਲਾਂ ਕੱਢ ਦੇਣੀਆਂ ਇਸ ਕਰਕੇ ਯੋਗ ਸਾਧਣ ਲਈ ਇਹ ਯਮ ਬਹੁਤ ਜ਼ਰੂਰੀ ਹੈ।

2. ਦੂਸਰਾ ਯਮ **ਝੂਠ ਨਾ ਬੋਲੇ;** ਝੂਠ ਬੋਲਣਾ ਇਕ ਬਹੁਤ ਵੱਡਾ ਔਗੁਣ ਹੈ। ਦੁਨੀਆਂ ਨੂੰ ਧੋਖਾ ਦਿੰਦਾ ਹੈ ਅਤੇ ਆਪ ਅੰਦਰੋਂ ਫਿੱਕਾ ਹੋ ਜਾਂਦਾ ਹੈ। ਪ੍ਰਭੂ ਦਾ ਨਾਮ ਝੂਠ ਬੋਲਣ ਵਾਲੇ ਦੇ ਹਿਰਦੇ ਵਿਚ ਕਦੇ ਨਹੀਂ ਵਸ ਸਕਿਆ ਕਰਦਾ। ਉਸ ਦੀ ਆਤਮਕ ਅਵਸਥਾ ਨੀਵੀਂ ਹੋ ਜਾਂਦੀ ਹੈ ਅਤੇ ਆਪਣੇ ਆਪ ਨੂੰ ਅੰਧਕਾਰ ਵਿਚ ਸੁੱਟ ਲੈਂਦਾ ਹੈ। ਝੂਠ ਬੋਲਣ ਵਾਲਾ ਪ੍ਰਮਾਰਥ ਦੇ ਰਾਹ ਤੇ ਨਹੀਂ ਚਲ ਸਕਦਾ।

3. ਇਸੇ ਤਰ੍ਹਾਂ ਨਾਲ **ਚੋਰੀ ਨਾ ਕਰਨੀ,** ਚੋਰੀ ਕਈ ਤਰ੍ਹਾਂ ਕੀਤੀ ਜਾਂਦੀ ਹੈ ਜਿਸ ਤਰ੍ਹਾਂ ਕਿਸੇ ਨੇ ਮਿਹਨਤ ਨਾਲ ਕਮਾਈ ਕਰਕੇ ਬਹੁਤ ਸਾਰੀਆਂ ਵਸਤੂਆਂ, ਗਹਿਣੇ ਆਦਿ ਘਰ ਵਿਚ ਰੱਖੇ ਹੋਏ ਹੋਣ। ਉਨ੍ਹਾਂ ਨੂੰ ਮੌਕਾ ਪਾ ਕੇ ਚੁੱਕ ਲੈਣਾ, ਸਰੀਰਕ ਚੋਰੀ ਕਹਾਉਂਦੀ ਹੈ। ਦੂਸਰੀ ਚੋਰੀ ਕਿਸੇ ਦੀ ਕਾਬਲੀਅਤ,

ਕਿਸੇ ਦੇ ਬਚਨ, ਕਿਸੇ ਦਾ ਵਖਿਆਨ ਆਪਣਾ ਬਣਾ ਕੇ ਦੂਸਰਿਆਂ ਤੋਂ ਪ੍ਰਸੰਸਾ ਲੈਣੀ, ਇਹ ਮਨ ਦੀ ਚੋਰੀ ਹੋਇਆ ਕਰਦੀ ਹੈ।

4. ਚੌਥੀ ਰਹਿਤ **'ਜਤ'** ਦੀ ਹੋਇਆ ਕਰਦੀ ਹੈ ਗੁਰੂ ਘਰ ਵਿਚ 'ਏਕਾ ਨਾਰੀ ਜਤੀ ਹੋਇ' ਦਾ ਸਿਧਾਂਤ ਹੈ। ਆਪਨੀ ਇਸਤ੍ਰੀ ਨੂੰ ਛੱਡ ਕੇ ਪਰਇਸਤ੍ਰੀ ਨੂੰ ਮਨ ਵਿਚ ਵਸਾਉਣਾ, ਇਕਾਂਤ ਵਿਚ ਉਸਦੀਆਂ ਗੱਲਾਂ ਸੁਣਨੀਆਂ, ਉਸ ਨੂੰ ਇਕਾਂਤ ਵਿਚ ਮਿਲਣਾ, ਅੰਗ ਪਰਸਣੇ, ਹਿਤ ਨਾਲ ਦੇਖਣਾ ਮਨ ਵਿਚ ਬੁਰੀ ਚਿਤਵਨੀ ਚਿਤਵਣੀ ਆਦਿ ਜਤ ਤੋੜਨ ਵਿਚ ਸਹਾਈ ਹੁੰਦੇ ਹਨ, ਇਨ੍ਹਾਂ ਤੋਂ ਬਚਣਾ ਅਤੇ ਪਰ ਨਾਰੀ ਨਾਲ ਧੀ ਤੇ ਭੈਣ ਦੀ ਦ੍ਰਿਸ਼ਟੀ ਕਰਕੇ ਵਰਤਣਾ। ਇਸ ਨਾਲ ਮਨ ਵਿਚ ਕਾਮ ਦਾ ਵਿਕਾਰ ਨਹੀਂ ਪੈਂਦਾ ਅਤੇ ਭਜਨ ਕਰਨ ਵੇਲੇ ਗਲਤ ਫੁਰਨੇ ਨਹੀਂ ਆਉਂਦੇ।

5. ਪੰਜਵਾਂ **'ਧੀਰਜ'** ਹੋਇਆ ਕਰਦਾ ਹੈ। ਆਦਮੀ ਉਪਰ ਸੰਸਾਰ ਯਾਤਰਾ ਕਰਦਿਆਂ ਕਦੇ ਦੁਖ ਵੀ ਆ ਜਾਂਦਾ ਹੈ, ਕਦੇ ਸੁਖ ਵੀ ਆ ਜਾਂਦਾ ਹੈ, ਕਦੇ ਬਹੁਤ ਮਾਇਆ ਵੀ ਆ ਜਾਂਦੀ ਹੈ, ਕਦੇ ਬਿਲਕੁਲ ਖਾਲੀ ਹੋ ਜਾਂਦਾ ਹੈ। ਅਜਿਹੇ ਸਮਿਆਂ ਵਿਚ ਧੀਰਜ ਰੱਖ ਕੇ ਚਲਣਾ ਮਾਨਸਿਕ ਉਚਤਾ ਲਈ ਬਹੁਤ ਹੀ ਲਾਭਦਾਇਕ ਹੋਇਆ ਕਰਦਾ ਹੈ। ਧੀਰਜੀ ਪੁਰਸ਼ ਬਹੁਤ ਵੱਡੇ-ਵੱਡੇ ਵਿਘਨਾਂ ਤੋਂ ਬਚ ਜਾਇਆ ਕਰਦਾ ਹੈ। ਉਸ ਨੂੰ ਸੋਚਣ ਲਈ ਸਮਾਂ ਮਿਲ ਜਾਇਆ ਕਰਦਾ ਹੈ ਅਤੇ ਜੋ ਕਾਹਲੀ ਕਰਦੇ ਹਨ ਅਤੇ ਵੀਚਾਰਾਂ ਤੋਂ ਸੁੰਨ ਹਨ ਬਹੁਤ ਸਾਰੀਆਂ ਉਲਝਣਾਂ ਉਹਦੇ ਗਲ ਵਿਚ ਪੈ ਜਾਂਦੀਆਂ ਹਨ। ਜੇ ਉਹ ਦੀਰਘ ਵੀਚਾਰ ਤੋਂ ਕੰਮ ਲਵੇ ਤਾਂ ਉਨ੍ਹਾਂ ਤੋਂ ਬਚ ਜਾਂਦਾ ਹੈ।

ਇਕ ਮਸ਼ਹੂਰ ਕਥਾ ਆਉਂਦੀ ਹੈ ਜਿਸ ਵਿਚ ਰਾਜੇ ਭੋਗ ਦਾ ਜ਼ਿਕਰ ਆਉਂਦਾ ਹੈ। ਉਹ ਇਸ ਤਰ੍ਹਾਂ ਹੈ ਕਿ ਰਾਜੇ ਭੋਜ ਉਪਰ ਕਿਸੇ ਦੂਜੇ ਰਾਜੇ ਨੇ ਆਕਰਮਣ ਕਰ ਦਿਤਾ ਉਹ ਉਸ ਨਾਲ ਯੁੱਧ ਲਈ ਯੁੱਧ ਖੇਤਰ ਵਿਚ ਗਿਆ ਹੋਇਆ ਸੀ ਪਰ ਰਾਤ ਦੇ ਸਮੇਂ ਜਦੋਂ ਜ਼ਖਮੀਆਂ ਨੂੰ ਸਾਂਭਿਆ ਜਾਂਦਾ ਸੀ ਅਤੇ ਯੁੱਧ ਬੰਦ ਹੋਇਆ ਹੁੰਦਾ ਸੀ ਤਾਂ ਉਸ ਵੇਲੇ ਉਹ ਆਪਣੇ ਸੈਨਾਪਤੀਆਂ ਨੂੰ ਦੂਸਰੇ ਦਿਨ ਦੀ ਵਿਉਂਤ ਬਣਾ ਕੇ ਆਪਣੇ ਮਹਿਲਾਂ ਵਿਚ ਵਾਪਸ ਆ ਜਾਇਆ ਕਰਦਾ ਸੀ। ਉਸ ਦੀ ਰਾਣੀ ਇੰਤਜ਼ਾਰ ਕਰਦੀ ਜਾਗਦੀ ਰਹਿੰਦੀ ਸੀ।

ਪਰ ਅੱਜ ਇਸ ਤਰ੍ਹਾਂ ਹੋਇਆ ਕਿ ਜਦੋਂ ਰਾਣੀ **bedroom** ਵਿਚ ਗਈ, ਕੀ ਦੇਖਦੀ ਹੈ ਕਿ ਪਲੰਘ ਉਪਰ ਕੋਈ ਘੂਕ ਨੀਂਦ ਵਿਚ ਸੁੱਤਾ ਪਿਆ ਹੈ। ਉਸ ਨੇ ਆਪਣਾ ਮੂੰਹ ਦੁਸ਼ਾਲੇ ਨਾਲ ਢਕਿਆ ਹੋਇਆ ਹੈ। ਰਾਣੀ ਦੇ ਮਨ ਵਿਚ ਖਿਆਲ ਆਇਆ ਕਿ ਮਹਾਰਾਜ ਅੱਜ ਜ਼ਿਆਦਾ ਥੱਕ ਗਏ ਹਨ, ਇਸ ਕਰਕੇ ਮੈਨੂੰ ਬਿਨਾਂ ਮਿਲੇ ਹੀ ਮੇਰੇ ਪਲੰਘ ਉਪਰ ਆ ਕੇ ਬਿਰਾਜ ਗਏ। ਉਹ ਵੀ ਚੁੱਪ ਚਪਾਤੇ ਜਾ ਕੇ ਕਪੜਾ ਲੈ ਕੇ ਸੌਂ ਗਈ ਅਤੇ ਉਸ ਨੂੰ ਛੇਤੀ ਹੀ ਘੂਕ ਨੀਂਦ ਆ ਗਈ। ਅੱਜ ਰਾਜਾ ਕਿਸੇ ਕਾਰਨ ਕਰਕੇ ਬਹੁਤ ਲੇਟ ਹੋ ਗਿਆ ਸੀ ਉਹ ਜਦੋਂ ਆਪਣੇ ਰੰਗ ਮਹਿਲ ਵਿਚ ਪਹੁੰਚਿਆ ਤਾਂ ਇਹ ਦੇਖ ਕੇ ਹੈਰਾਨ ਹੋ ਗਿਆ ਕਿ ਮੇਰੀ ਰਾਣੀ ਕਿਸੇ ਪਰ-ਪੁਰਸ਼ ਨਾਲ ਪਈ ਹੈ ਉਸ ਨੂੰ ਇਕ ਦਮ ਕ੍ਰੋਧ ਆ ਗਿਆ ਅਤੇ ਤਲਵਾਰ ਖਿੱਚ ਲਈ ਅਤੇ ਇਰਾਦਾ ਬਣਾ ਲਿਆ ਕਿ ਮੈਂ ਰਾਣੀ ਤੇ ਇਸ ਪੁਰਸ਼ ਦੇ ਟੁਕੜੇ-ਟੁਕੜੇ ਕਰ ਦੇਵਾਂ। ਉਸ ਦੇ ਨਾਲ ਉਸਦਾ ਵਜ਼ੀਰ ਆਇਆ ਹੋਇਆ ਸੀ, ਰਾਜੇ ਭੋਜ ਦਾ ਇਰਾਦਾ ਦੇਖ ਕੇ ਉਸ ਨੇ ਕਿਹਾ ਕਿ ਹਜ਼ੂਰ! ਆਪ ਕਾਹਲੀ ਨਾ ਕਰੋ, ਆਪਾਂ ਪਤਾ ਕਰ ਲੈਂਦੇ ਹਾਂ ਕਿ ਕੌਣ ਪਿਆ ਹੈ। ਇਸ ਸਮੇਂ ਰਾਣੀ ਨੂੰ ਅਚਾਨਕ ਜਾਗ ਆ ਗਈ ਉਹ ਕੀ ਦੇਖਦੀ ਹੈ ਕਿ ਮਹਾਰਾਜਾ ਭੋਜ ਤਾਂ ਸਾਮ੍ਹਣੇ ਖੜ੍ਹੇ ਹਨ ਅਤੇ ਹੈਰਾਨ ਹੋ ਗਈ ਕਿ ਆਹ ਕੌਣ ਹੈ ਜੋ ਸਾਡੇ ਪਲੰਘ ਉਪਰ ਆ ਕੇ ਸੌਂ ਗਿਆ। ਰਾਜਾ ਭੋਜ ਨੇ ਪੁਛਿਆ ਕਿ ਮਹਾਰਾਣੀ! ਇਹ ਕੌਣ ਪੁਰਸ਼ ਹੈ? ਐਡੀ ਵੱਡੀ ਗੁਸਤਾਖੀ ਕੀਤੀ ਗਈ ਹੈ ਮੈਂ ਇਸ ਦਾ ਯੋਗ ਦੰਡ ਦੇਵਾਂਗਾ। ਰਾਣੀ ਬਹੁਤ ਡਰ ਗਈ ਉਸ ਨੇ ਕਿਹਾ ਕਿ ਮਹਾਰਾਜ! ਜਿਵੇਂ ਤੁਹਾਨੂੰ ਪਤਾ ਨਹੀਂ ਕਿ ਇਹ ਕੌਣ ਹੈ, ਮੈਨੂੰ ਵੀ ਪਤਾ ਨਹੀਂ ਇਹ ਕੌਣ ਹੈ। ਮੈਂ ਤਾਂ ਭੁਲੇਖੇ ਵਿਚ ਆ ਗਈ ਕਿ ਤੁਸੀਂ ਜਲਦੀ ਆ ਕੇ ਜ਼ਿਆਦਾ ਥੱਕੇ ਹੋਣ ਕਰਕੇ ਸੌਂ ਗਏ। ਮੂੰਹ ਦੁਸ਼ਾਲੇ ਨਾਲ ਢਕਿਆ ਹੋਇਆ ਸੀ। ਮੈਂ ਜਗਾਉਣਾ ਮੁਨਾਸਬ ਨਾ ਸਮਝਿਆ ਇਹ ਸੋਚ ਕੇ ਕਿ ਰਾਜਾ ਲੋਕਾਂ ਨੂੰ ਨੀਂਦ ਬਹੁਤ ਮੁਸ਼ਕਲ ਨਾਲ ਆਇਆ ਕਰਦੀ ਹੈ। ਰਾਜੇ ਤੇ ਸ਼ੇਰ ਨੂੰ ਜਗਾਉਣਾ ਮੁਸ਼ਕਲਾਂ ਖੜ੍ਹੀਆਂ ਕਰ ਦਿੰਦਾ ਹੈ। ਉਸ ਵੇਲੇ ਵਜ਼ੀਰ ਨੇ ਭੋਜ ਨੂੰ ਸਮਝਾਇਆ ਅਤੇ ਕਿਹਾ ਕਿ ਆਪ ਧੀਰਜ ਰੱਖੋ।

ਵਜ਼ੀਰ ਨੇ ਆਪ ਜਾ ਕੇ ਉਸ ਨੌਜਵਾਨ ਦੇ ਢਕੇ ਹੋਏ ਚਿਹਰੇ ਤੋਂ ਦੁਸ਼ਾਲਾ ਚੁੱਕ ਕੇ ਮੂੰਹ ਨੰਗਾ ਕਰ ਦਿਤਾ। ਸਾਰੇ ਹੈਰਾਨ ਹੋ ਗਏ ਕਿ ਇਹ ਤਾਂ ਰਾਜੇ ਭੋਜ ਦਾ ਵੱਡਾ ਰਾਜਕੁਮਾਰ ਹੈ। ਉਸ ਵੇਲੇ ਰਾਜ ਕੁਮਾਰ ਨੂੰ ਜਗਾਇਆ ਗਿਆ। ਉਸ ਨੇ ਆਪਣੇ ਮਾਤਾ ਪਿਤਾ ਨੂੰ ਨਮਸ਼ਕਾਰ ਕੀਤੀ ਅਤੇ ਇਸ ਤਰ੍ਹਾਂ ਦੇ ਨਾਲ ਸੌਣ ਦਾ ਕਾਰਨ ਦਸਦਿਆਂ ਕਿਹਾ ਕਿ ਪਿਤਾ ਜੀ! ਕਈ ਦਿਨਾਂ ਤੋਂ ਜੰਗ ਹੋ ਰਿਹਾ ਸੀ। ਅੱਜ ਅਸੀਂ ਆਪਣੇ ਮੋਰਚੇ ਜਿੱਤ ਲਏ ਸਨ ਅਤੇ ਵੈਰੀ ਨੂੰ ਦੂਰ ਭਜਾ ਦਿਤਾ ਸੀ। ਮੈਨੂੰ ਕੁਝ ਸਮਾਂ ਮਿਲਿਆ ਅਤੇ ਮੈਂ ਆਪਣੇ ਮਾਂ ਬਾਪ ਦੇ ਦਰਸ਼ਨ ਕਰਨ ਅਤੇ ਜਿੱਤ ਦੀ ਖਬਰ ਦਸ ਕੇ ਅਸ਼ੀਰਵਾਦ ਲੈਣ ਲਈ ਯੁੱਧ ਭੂਮੀ ਵਿਚੋਂ ਇਥੇ ਚਲਿਆ ਆਇਆ। ਮਾਤਾ ਜੀ ਅਜੇ ਕੰਮ ਵਿਚ ਹੀ ਰੁਝੇ ਹੋਏ ਸਨ। ਮੈਂ ਆ ਕੇ ਉਨ੍ਹਾਂ ਦੇ ਪਲੰਘ ਤੇ ਪੈ ਗਿਆ, ਪੈਂਦੇ ਨੂੰ ਮੈਨੂੰ ਨੀਂਦ ਆ ਗਈ। ਹੁਣ ਮੈਂ ਆਪ ਦੇ ਦਰਸ਼ਨ ਕਰਕੇ ਬਹੁਤ ਖੁਸ਼ ਹੋ ਗਿਆ ਹਾਂ। ਉਸ ਵੇਲੇ ਵਜ਼ੀਰ ਨੇ ਕਿਹਾ ਕਿ ਮਹਾਰਾਜ! ਦੇਖੋ ਧੀਰਜ ਕਰਨ ਦਾ ਕਿੰਨਾ ਉਚਾ ਫਲ ਮਿਲਿਆ ਹੈ। ਜੇ ਕਿਤੇ ਅਧੀਰਜੀ ਹੋ ਕੇ ਆਪ ਸ਼ਸਤਰ ਦਾ ਵਾਰ ਕਰ ਦਿੰਦੇ ਤਾਂ ਦੋਵੇਂ ਜਣੇ ਮਾਰੇ ਜਾਣੇ ਸੀ। ਪਤਾ ਲੱਗਣ ਤੇ ਆਪਾਂ ਨੂੰ ਬਹੁਤ ਪਛਤਾਉਣਾ ਪੈਣਾ ਸੀ। ਸੋ ਧੀਰਜ ਇਕ ਬਹੁਤ ਵੱਡਾ ਗੁਣ ਹੈ।

ਇਕ ਹੋਰ ਥਾਂ ਦਸਦੇ ਹਨ ਕਿ ਨਿਊਟਨ ਜੋ ਬਹੁਤ ਵੱਡਾ ਸਾਇੰਸਦਾਨ ਹੋਇਆ ਹੈ ਉਸ ਨੇ ਬਹੁਤ ਵਿਸ਼ਿਆਂ ਤੇ ਖੋਜ ਕਰਕੇ ਬਹੁਤ ਸਾਰੇ ਕਾਗਜ਼ ਆਪਣੇ ਲਿਖਣ ਵਾਲੇ ਟੇਬਲ ਉਪਰ ਰੱਖੇ ਹੋਏ ਸਨ। ਥੱਕ ਜਾਣ ਕਰਕੇ ਉਹ ਟਹਿਲਣ ਲਈ ਆਪਣੇ ਵਰਾਂਡੇ ਵਿਚ ਆਇਆ ਅਤੇ ਥੋੜ੍ਹੀ ਦੇਰ ਪਿਛੋਂ ਜਦੋਂ ਆਪਣੇ ਕਮਰੇ ਵਿਚ ਮੁੜ ਕੇ ਗਿਆ, ਕੀ ਦੇਖਦਾ ਹੈ ਕਿ ਉਸ ਟੇਬਲ ਉਪਰ ਖੋਜ ਪਤਰ ਜਲ ਰਹੇ ਹਨ ਅਤੇ ਇਕ ਬਿੱਲੀ ਜੋ ਉਸ ਨੇ ਰੱਖੀ ਹੋਈ ਸੀ ਬਹੁਤ ਹੀ ਸਹਿਮੀ ਬੈਠੀ ਹੈ। ਨਿਊਟਨ ਨੇ ਉਸ ਬਿੱਲੀ ਨੂੰ ਚੁੱਕ ਲਿਆ ਅਤੇ ਬਹੁਤ ਪਿਆਰ ਕੀਤਾ ਅਤੇ ਕਹਿਣ ਲੱਗਿਆ ਕਿ ਤੈਨੂੰ ਨਹੀਂ ਸੀ ਪਤਾ ਕਿ ਖੋਜ ਪੱਤਰ ਤਿਆਰ ਕਰਨ ਲਈ ਤੇਰੇ ਮਾਲਕ ਨੂੰ ਕਿੰਨੀਆਂ ਰਾਤਾਂ ਜਾਗਣਾ ਪਿਆ, ਕਿੰਨੇ ਘੰਟੇ ਮਿਹਨਤ ਕਰਨੀ ਪਈ ਪਰ ਤੈਨੂੰ ਕੀ ਪਤਾ ਸੀ ਕਿ ਇਹ ਕਾਗਜ਼ ਜ਼ਰੂਰੀ ਹਨ। ਤੂੰ ਅਚਾਨਕ ਪਹਿਲਾਂ ਜਿਵੇਂ ਮੇਰੇ ਪਾਸ ਆਉਂਦੀ ਸੀ ਉਸੇ ਤਰ੍ਹਾਂ ਆਈ, ਤੇਰੇ ਮਨ ਵਿਚ ਮੇਰੇ ਲਈ ਪਿਆਰ ਸੀ, ਧਮਾਕੇ ਨਾਲ ਮੋਮਬੱਤੀ ਹਿੱਲ ਗਈ ਅਤੇ ਕਾਗਜ਼ਾਂ ਨੂੰ ਅੱਗ ਲੱਗਣੀ ਕੁਦਰਤੀ ਸੀ। ਤੂੰ ਨਾ ਸਹਿਮ, ਤੇਰਾ ਮਾਲਕ ਫੇਰ ਮਿਹਨਤ ਕਰ ਲਵੇਗਾ ਅਤੇ ਖੋਜ ਪਤਰ ਤਿਆਰ ਕਰ ਲਵੇਗਾ। ਸੋ ਇਸ ਨੂੰ ਧੀਰਜ ਆਖਿਆ ਜਾਂਦਾ ਹੈ। ਦੁੱਖ-ਸੁਖ, ਹਾਨ-ਲਾਭ, ਉਪਮਾ-ਨਿੰਦਿਆ ਵਿਚ ਸਮਬਿਰਤੀ ਰਖਣੀ ਇਹ ਯੋਗ ਲਈ ਬਹੁਤ ਹੀ ਜ਼ਰੂਰੀ ਯਮ ਗਿਣਿਆ ਜਾਂਦਾ ਹੈ।

6. ਛੇਵਾਂ ਯਮ **'ਖਿਮਾ'** ਹੋਇਆ ਕਰਦੀ ਹੈ। ਇਹ ਬਹੁਤ ਵੱਡਾ ਗੁਣ ਹੋਇਆ ਕਰਦਾ ਹੈ। ਬਹੁਤ ਸੋਝੀ ਵਾਲੇ ਪੁਰਸ਼ ਹੀ ਕਰ ਸਕਦੇ ਹਨ। ਨਹੀਂ ਤਾਂ ਆਮ ਦੁਨੀਆਂ ਥੋੜ੍ਹਾ ਜਿਹਾ ਕਿਸੇ ਤੋਂ ਗਲਤ ਵਰਤਾਰਾ ਹੋ ਗਿਆ, ਉਸ ਨੂੰ ਖਿਮਾ ਨਾ ਕਰਕੇ ਉਸ ਨਾਲ ਵੈਰ ਪਾ ਬੈਠਦੇ ਹਨ ਅਤੇ ਇਸ ਭਾਵ ਵਿਚ ਬਿਰਤੀ ਖਿੰਡ ਜਾਂਦੀ ਹੈ, ਵੈਰ ਭਾਵ ਅੰਦਰ ਆਉਣ ਨਾਲ ਸਰੀਰ ਬਿਮਾਰ ਹੋ ਜਾਂਦਾ ਹੈ। ਇਸ ਦੇ ਵਿਪਰੀਤ ਖਿਮਾ ਕਰਨ ਨਾਲ ਮਨ ਖਿੜਿਆ ਰਹਿੰਦਾ ਹੈ ਅਤੇ ਮਨ ਵਿਚ ਇਕ ਨਰੋਈ ਸ਼ਕਤੀ ਪੈਦਾ ਹੁੰਦੀ ਹੈ ਜਿਸ ਨਾਲ ਭਜਨ ਬੰਦਗੀ ਦੀਆਂ ਉਚੀਆਂ ਉਡਾਰੀਆਂ ਮਾਰ ਸਕਦਾ ਹੈ।

ਦਸਿਆ ਜਾਂਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਆਪਣੇ ਅੰਗਰਕਸ਼ਕਾਂ ਨਾਲ ਜਾ ਰਹੇ ਸਨ ਕਿ ਅਚਾਨਕ ਇਕ ਇੱਟ ਆ ਕੇ ਉਨ੍ਹਾਂ ਦੇ ਮੋਢੇ ਤੇ ਲੱਗੀ। ਅੰਗਰਕਸ਼ਕਾਂ ਨੇ ਇਧਰ ਉਧਰ ਢੂੰਡ ਕੇ ਇਕ ਬੱਚੇ ਨੂੰ ਫੜ ਲਿਆ। ਮਹਾਰਾਜੇ ਨੇ ਦੂਰੋਂ ਦੇਖ ਕੇ ਕਿਹਾ ਕਿ ਇਸ ਬੱਚੇ ਨੂੰ ਕੁਛ ਨਾ ਕਹੋ। ਨੇੜੇ ਆਉਣ ਤੇ ਆਪ ਨੇ ਉਸ ਬੱਚੇ ਨੂੰ ਪੁਛਿਆ ਕਿ ਬੇਟਾ! ਇੱਟ ਤੂੰ ਮਾਰੀ ਹੈ? ਤਾਂ ਬੱਚਾ ਕਹਿਣ ਲੱਗਿਆ ਕਿ ਮਹਾਰਾਜ! ਮੈਂ ਤੁਹਾਡੇ ਇੱਟ ਨਹੀਂ ਮਾਰੀ ਪਰ ਮੇਰੀ ਮਾਰੀ ਹੋਈ ਇੱਟ ਤੁਹਾਡੇ ਆ ਕੇ ਜ਼ਰੂਰ ਲੱਗੀ ਹੈ। ਉਹ ਕਹਿਣ ਲੱਗਿਆ ਕਿ ਮੈਂ ਸਾਮ੍ਹਣੇ ਵਾਲੀ ਬੇਰੀ ਤੋਂ ਬੇਰ ਝਾੜ ਰਿਹਾ ਸੀ ਕੁਝ ਬੇਰ ਉਚੇ ਟਾਹਣੇ ਨੂੰ ਲੱਗੇ ਹੋਏ ਸਨ ਮੈਂ ਜ਼ੋਰ ਨਾਲ ਇੱਟ ਮਾਰੀ ਬੇਰ ਤਾਂ ਝੜ ਗਏ ਪਰ ਇੱਟ ਉਚੀ ਹੋ ਕੇ ਬਾਹਰ ਜਾ ਗਿਰੀ ਅਤੇ ਆਪ ਦੇ ਮੋਢੇ ਤੇ ਲੱਗੀ। ਮੈਂ ਖਿਮਾ ਮੰਗਦਾ ਹਾਂ, ਕ੍ਰਿਪਾ ਕਰੋ ਮੇਰਾ ਦੋਸ਼ ਮਾਫ ਕਰੋ। ਉਸ ਵੇਲੇ ਮਹਾਰਾਜਾ ਰਣਜੀਤ ਸਿੰਘ ਨੇ ਉਸ ਬੱਚੇ ਨੂੰ ਦੋ ਪਿੰਡ ਜਾਗੀਰ ਵਿਚ ਦਿੰਦਿਆਂ ਕਿਹਾ ਕਿ ਬੇਟਾ! ਇੱਟ ਸੰਭਲ ਕੇ ਮਾਰੀਦੀ ਹੈ। ਇਹ ਦੇਖਣਾ ਜ਼ਰੂਰੀ ਹੈ ਕਿ ਕਿਥੇ ਲੱਗੇਗੀ ਪਰ ਕਿਉਂਕਿ ਤੂੰ ਇੱਟਾਂ ਮਾਰ ਕੇ ਬੇਰੀ ਤੋਂ ਬੇਰ ਲੈ ਰਿਹਾ ਸੀ। ਮੈਂ ਰਾਜਾ ਹਾਂ, ਮੈਂ ਤੈਨੂੰ ਦੋ ਪਿੰਡ ਜਾਗੀਰ ਵਿਚ ਦਿੰਦਾ ਹਾਂ ਪਰ ਫੇਰ ਕਿਸੇ ਦੇ

ਇੱਟ ਨਾ ਮਾਰੀਂ। ਬਹੁਤ ਹੀ ਉਚਾ ਅਸੂਲ ਹੈ ਇਸ ਦੀ ਜਿੰਨੀ ਪ੍ਰਸੰਸਾ ਕੀਤੀ ਜਾਵੇ ਥੋੜ੍ਹੀ ਹੈ ਇਹ ਚੀਜ਼ਾਂ ਚਿੱਤ ਵਿਚ ਇਕਾਗਰਤਾ ਪੈਦਾ ਕਰਦੀਆਂ ਹਨ। ਫੁਰਮਾਨ ਆਉਂਦਾ ਹੈ -

***ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥***
***ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥ ਪੰਨਾ - 1382***

ਇਕ ਵਾਰੀ ਬਾਬਾ ਫਰੀਦ ਜੀ ਆਪਣੇ ਮੁਰੀਦਾਂ ਨਾਲ ਜਾ ਰਹੇ ਸਨ ਕਿ ਇਕ ਬਹੁਤ ਹੀ ਮੂਰਖ ਬੰਦੇ ਨਾਲ ਵਾਹ ਪਿਆ, ਉਸ ਨੇ ਬਾਬਾ ਫਰੀਦ ਜੀ ਦੇ ਮੋਢੇ ਤੇ ਰੱਖੀ ਹੋਈ ਲੋਈ ਉਤਾਰ ਲਈ ਅਤੇ ਧੱਕੇ ਮਾਰੇ, ਬੁਰੇ ਭਲੇ ਸ਼ਬਦ ਵੀ ਕਹੇ। ਫਰੀਦ ਜੀ ਨੇ ਆਪਣੇ ਮੁਰੀਦਾਂ ਨੂੰ ਵਰਜ ਦਿਤਾ ਕਿ ਇਸ ਨੂੰ ਕੁਝ ਨਹੀਂ ਕਹਿਣਾ।

ਸੋ ਆਪ ਸਮਬਿਰਤੀ ਸਹਿਤ ਉਥੋਂ ਚਲੇ ਗਏ ਅੱਗੇ ਜਾ ਕੇ ਆਪ ਇਕ ਥਾਂ ਬੈਠ ਗਏ। ਆਪ ਨੇ ਦੋਵੇਂ ਹੱਥ ਜੋੜੇ ਹੋਏ ਹਨ ਅਤੇ ਆਪ ਨੇ ਨੇਤਰਾਂ ਵਿਚੋਂ ਜਲ ਜਾ ਰਿਹਾ ਹੈ। ਉਸ ਵੇਲੇ ਮੁਰੀਦਾਂ ਨੇ ਆਪ ਨੂੰ ਪੁਛਿਆ ਕਿ ਜਦੋਂ ਆਪ ਨੂੰ ਧੱਕੇ ਮਾਰੇ ਸੀ ਉਦੋਂ ਤਾਂ ਆਪ ਦੇ ਨੇਤਰਾਂ ਵਿਚ ਜਲ ਨਹੀਂ ਆਇਆ, ਹੁਣ ਕਿਉਂ ਆਇਆ ਹੈ। ਹੁਣ ਆਪ ਕੀ ਦੁਆ ਕਰ ਰਹੇ ਹੋ? ਆਪ ਨੇ ਕਿਹਾ ਕਿ ਮੈਂ ਉਸ ਪੁਰਸ਼ ਲਈ ਦੁਆ ਕਰਕੇ ਅੱਲਾਹ ਦੇ ਦਰ ਤੋਂ ਮੰਗ ਰਿਹਾ ਹਾਂ ਕਿ ਇਸ ਮਨੁੱਖ ਦਾ ਜਨਮ ਬਿਰਥਾ ਜਾ ਰਿਹਾ ਹੈ। ਇਸ ਨੂੰ ਸੋਝੀ ਦੇਹ, ਇਹ ਵੀ ਭਜਨ ਬੰਦਗੀ ਕਰਕੇ ਆਪਣੇ ਜੀਵਨ ਦਾ ਲਾਹਾ ਪ੍ਰਾਪਤ ਕਰ ਸਕੇ, ਇਸ ਦਾ ਵੀ ਭਲਾ ਹੋ ਜਾਵੇ। ਸੋ ਇਹ ਜੋ ਬੁਰੇ ਦਾ ਭਲਾ ਕਰਨ ਵਾਲੇ, ਨੁਕਸਾਨ ਪਹੁੰਚਾਉਣ ਵਾਲੇ ਨੂੰ ਖਿਮਾ ਕਰਨੀ ਇਹ ਆਮ ਮਨੁੱਖ ਦਾ ਕੰਮ ਨਹੀਂ ਹੋਇਆ ਕਰਦਾ, ਇਹ ਵੱਡੇ ਆਦਮੀਆਂ ਦੇ ਗੁਣ ਹਨ।

ਕ੍ਰਿਸ਼ਨ ਮਹਾਰਾਜ ਜੀ ਜੋ ਦੁਆਪਰ ਯੁੱਗ ਦੇ 16 ਕਲਾਂ ਸੰਪੂਰਨ ਅਵਤਾਰ ਸਨ। ਆਪ ਪਰਭਾਸ ਛੇਤਰ ਤੀਰਥ ਤੇ ਗਏ ਹੋਏ ਸਨ। ਸਾਰੀ ਕੁਲ ਦੇ ਬੰਦੇ ਦੁਰਬਾਸਾ ਰਿਸ਼ੀ ਦੇ ਸਰਾਪ ਕਰਕੇ ਆਪਸੀ ਘਰੇਲੀ ਯੁੱਧ ਵਿਚ ਮਾਰੇ ਜਾ ਚੁੱਕੇ ਸਨ। ਆਪ ਤੀਰਥ ਦੇ ਨਾਲ ਲਗਦੇ ਹੀ ਰਮਣੀਕ ਅਸਥਾਨ ਵਿਚ ਇਕ ਦਰਖਤ ਨਾਲ ਪਿੱਠ ਲਾ ਕੇ ਗੋਡੇ ਉਤੇ ਚਰਨ ਰਖੀਂ ਲੇਟੇ ਹੋਏ ਸਨ। ਇਕ ਬੱਧਕ ਨੇ ਮ੍ਰਿਗ ਜਾਣ ਕੇ ਬਾਣ ਮਾਰਿਆ। ਜਦੋਂ ਉਹ ਨੇੜੇ ਆਇਆ ਤਾਂ ਦੇਖਿਆ ਉਸ ਨੇ ਕ੍ਰਿਸ਼ਨ ਮਹਾਰਾਜ ਜੀ ਦੀ ਵੱਖੀ ਵਿਚ ਬਾਣ ਮਾਰਿਆ ਹੈ। ਉਹ ਰੋਣ ਕੁਰਲਾਉਣ ਲੱਗ ਗਿਆ, ਕ੍ਰਿਸ਼ਨ ਮਹਾਰਾਜ ਜੀ ਨੇ ਉਸ ਨੂੰ ਪਾਸ ਬੁਲਾ ਕੇ ਦਲਾਸਾ ਦਿਤਾ ਅਤੇ ਓਗੁਣ ਕੀਤਾ ਨਾ ਵਿਚਾਰਿਆ। ਬੁਰੇ ਦਾ ਭੀ ਭਲਾ ਕੀਤਾ। ਭਾਈ ਗੁਰਦਾਸ ਜੀ ਲਿਖਦੇ ਹਨ -

***ਜਾਇ ਸੁਤਾ ਪਰਭਾਸ ਵਿਚਿ ਗੋਡੇ ਉਤੈ ਪੈਰ ਪਸਾਰੇ।***
***ਚਰਣ ਕਮਲ ਵਿਚਿ ਪਦਮੁ ਹੈ ਝਿਲਮਿਲ ਝਲਕੈ ਵਾਂਗੀ ਤਾਰੇ।***
***ਬਧਿਕੁ ਆਇਆ ਭਾਲਦਾ ਮਿਰਗੈ ਜਾਣਿ ਬਾਣੁ ਲੈ ਮਾਰੇ।***
***ਦਰਸਣ ਡਿਠੋਸੁ ਜਾਇਕੈ ਕਰਣ ਪਲਾਵ ਕਰੇ ਪੂਕਾਰੇ।***
***ਗਲਿ ਵਿਚਿ ਲੀਤਾ ਕ੍ਰਿਸ਼ਨ ਜੀ ਅਵਗੁਣੁ ਕੀਤਾ ਹਰਿ ਨ ਚਿਤਾਰੇ।***
***ਕਰਿ ਕਿਰਪਾ ਸੰਤੋਖਿਆ ਪਤਿਤ ਉਧਾਰਣੁ ਬਿਰਦੁ ਬੀਚਾਰੇ।***
***ਭਲੇ ਭਲੇ ਕਰਿ ਮੰਨੀਅਨਿ ਬੁਰਿਆਂ ਦੇ ਹਰਿ ਕਾਜ ਸਵਾਰੇ।***
***ਪਾਪ ਕਰੇਂਦੇ ਪਤਿਤ ਉਧਾਰੇ॥ ਭਾਈ ਗੁਰਦਾਸ ਜੀ, ਵਾਰ 10/23***

7. ਇਸ ਤੋਂ ਅੱਗੇ **'ਦਇਆ'** ਦਾ ਸੱਤਵਾਂ ਨਿਯਮ ਆਉਂਦਾ ਹੈ। ਕਿਸੇ ਨੂੰ ਦੁਖੀ ਦੇਖ ਕੇ ਉਸ ਦੀ ਸਹਾਇਤਾ ਕਰਨੀ, ਉਸ ਦਾ ਦੁਖ ਦੂਰ ਕਰਨ ਲਈ ਤਾਣ ਲਾਉਣਾ, ਕਿਸੇ ਨੂੰ ਔਕੜਾਂ ਤੇ ਵਿਘਨਾਂ ਵਿਚ ਫਸੇ ਦੇਖ ਕੇ ਜੇ ਕੁਝ ਵੀ ਨਹੀਂ ਬਣ ਸਕਦਾ ਤਾਂ ਉਸ ਦੇ ਬਾਰੇ ਵਾਹਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰਨੀ, ਦਇਆ ਕਹਾਉਂਦੀ ਹੈ। ਦਇਆ ਅਜਿਹਾ ਗੁਣ ਹੈ ਜਿਸ ਹਿਰਦੇ ਵਿਚ ਦਇਆ ਹੋਵੇ ਉਸ ਹਿਰਦੇ ਵਿਚ ਧਰਮ ਉਤਪੰਨ ਹੋਇਆ ਕਰਦਾ ਹੈ ਜਿਵੇਂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਧੌਲੁ ਧਰਮੁ ਦਇਆ ਕਾ ਪੂਤੁ॥ ਪੰਨਾ - 3***

ਇਕ ਵਾਰੀ ਮਹਾਤਮਾ ਬੁੱਧ ਜੰਗਲ ਵਿਚ ਜਾ ਰਹੇ ਸਨ ਇਕ ਗਡਰੀਆ ਆਪਣੀਆਂ ਭੇਡਾਂ ਦਾ ਇੱਜੜ ਲੈ ਕੇ ਕਾਹਲੀ-ਕਾਹਲੀ ਜੰਗਲ ਵਿਚੋਂ ਨਿਕਲ ਰਿਹਾ ਸੀ ਅਤੇ ਉਹ ਸੂਰਜ ਛਿਪਣ ਤੋਂ ਪਹਿਲਾਂ-ਪਹਿਲਾਂ ਭੇਡਾਂ ਦੇ ਬਾੜੇ ਵਿਚ ਪਹੁੰਚ ਜਾਣਾ ਲੋਚਦਾ ਸੀ। ਅੱਜ ਉਸ ਨੂੰ ਕੁਝ ਦੇਰ ਲਗ ਗਈ ਅਤੇ ਉਹ ਭੇਡਾਂ ਨੂੰ ਨਠਾਈ ਆ ਰਿਹਾ ਸੀ। ਉਨ੍ਹਾਂ ਵਿਚ ਇਕ ਲੰਗੜਾ ਲੇਲਾ ਸੀ ਜਿਸ ਉਪਰ ਬਹੁਤੀ ਮਾਰ ਪੈਂਦੀ ਸੀ। ਕਿਉਂਕਿ ਉਸ ਤੋਂ ਭੇਡਾਂ ਦੇ ਬਰਾਬਰ ਨਹੀਂ ਦੌੜਿਆ ਜਾਂਦਾ ਸੀ। ਲੱਤ ਤੇ ਸੱਟ ਲੱਗਣ ਕਾਰਨ ਉਹ ਲੰਗੜਾਅ ਰਿਹਾ ਸੀ ਜਿਸ ਕਾਰਨ ਉਸ ਦੇ ਡੰਡਾ ਪੈਂਦਾ ਸੀ।

ਇਧਰ ਮਹਾਤਮਾ ਬੁੱਧ ਵੀ ਕਾਹਲੀ-ਕਾਹਲੀ ਇਸ ਇੱਜੜ ਨੂੰ ਦੇਖਦੇ ਜਾ ਰਹੇ ਸਨ। ਉਨ੍ਹਾਂ ਨੇ ਗਡਰੀਏ ਨੂੰ ਆਖਿਆ ਕਿ ਪ੍ਰੇਮੀਆ! ਜੇ ਤੂੰ ਆਗਿਆ ਦੇਵੇਂ ਤਾਂ ਮੈਂ ਇਸ ਲੰਗੜੇ ਲੇਲੇ ਨੂੰ ਚੁੱਕ ਲਵਾਂ ਕਿਉਂਕਿ ਇਸ ਤੋਂ ਭੱਜਿਆ ਨਹੀਂ ਜਾਂਦਾ। ਆਗਿਆ ਪ੍ਰਾਪਤ ਕਰਕੇ ਉਨ੍ਹਾਂ ਨੇ ਲੇਲਾ ਚੁਕ ਲਿਆ। ਪਹਿਲਾਂ ਤਾਂ ਉਹ ਲੇਲਾ ਬਹੁਤ ਡਰਿਆ ਹੋਇਆ ਸੀ, ਉਸ ਦਾ ਦਿਲ ਧੱਕ-ਧੱਕ ਕਰ ਰਿਹਾ ਸੀ ਅਤੇ ਬਹੁਤ ਪਰੇਸ਼ਾਨੀ ਮਹਿਸੂਸ ਕਰ ਰਿਹਾ ਸੀ। ਪਰ ਜਦੋਂ ਮਹਾਤਮਾ ਬੁੱਧ ਨੇ ਘੁੱਟ ਕੇ ਛਾਤੀ ਨਾਲ ਲਾਇਆ, ਅੱਖਾਂ ਤੇ ਹੱਥ ਫੇਰਿਆ, ਮੂੰਹ ਤੇ ਪਿੱਠ ਤੇ ਹੱਥ ਫੇਰਿਆ ਅਤੇ ਪੰਜ ਚਾਰ ਵਾਰੀ ਪਿਆਰ ਕੀਤਾ ਤਾਂ ਉਸ ਲੇਲੇ ਦਾ ਡਰ ਬਿਲਕੁਲ ਦੂਰ ਹੋ ਗਿਆ ਅਤੇ ਉਸ ਦੇ ਦਿਲ ਵਿਚ ਮਹਾਤਮਾ ਬੁੱਧ ਲਈ ਪਿਆਰ ਉਤਪੰਨ ਹੋ ਗਿਆ ਅਤੇ ਉਹ ਲੇਲਾ ਆਪਣਾ ਮੂੰਹ ਉਪਰ ਕਰਕੇ ਜੀਭ ਕੱਢ ਕੇ ਮਹਾਤਮਾ ਦੇ ਹੱਥ ਨੂੰ ਚੱਟਣ ਲਗਿਆ ਅਤੇ ਉਚੀ ਗਰਦਨ ਕਰਕੇ ਮਹਾਤਮਾ ਦੇ ਮੁਖ ਨਾਲ ਆਪਣੀ ਜੀਭ ਲਾਉਣ ਲਈ ਲੋਚ ਰਿਹਾ ਸੀ। ਉਨ੍ਹਾਂ ਨੇ ਉਸ ਦੇ ਸਿਰ ਉਪਰ ਹੱਥ ਰੱਖਿਆ ਅਤੇ ਪਿਆਰ ਦਿਤਾ। ਇਸ ਤਰ੍ਹਾਂ ਮਹਾਤਮਾ ਬੁੱਧ ਉਸ ਇਜੜ ਵਾਲੇ ਨਾਲ ਉਸ ਦੇ ਬਾੜੇ ਵਿਚ ਆ ਗਏ ਸਾਰੀਆਂ ਭੇਡਾਂ ਅੰਦਰ ਚਲੀਆਂ ਗਈਆਂ। ਮਹਾਤਮਾ ਬੁੱਧ ਨੇ ਉਹ ਲੇਲਾ ਬੜਾ ਪਿਆਰ ਦੇ ਕੇ ਛੱਡ ਦਿਤਾ। ਉਸ ਦੇ ਨੇਤਰ ਚਮਕ ਰਹੇ ਸੀ ਕੋਈ ਅਜੀਬ ਕਿਸਮ ਦੀ ਹਰਕਤ ਉਹ ਕਰ ਰਿਹਾ ਸੀ। ਪੂਛ ਹਿਲਾ ਰਿਹਾ ਸੀ ਅਤੇ ਇਕ ਖਾਸ ਅੰਦਾਜ਼ ਵਿਚ ਸਿਰ ਤੇ ਕੰਨ ਹਿਲਾ ਰਿਹਾ ਸੀ ਜਿਸ ਤੋਂ ਪਤਾ ਲਗਦਾ ਸੀ ਕਿ ਉਸ ਦਾ ਮਹਾਤਮਾ ਬੁੱਧ ਨਾਲ ਪਿਆਰ ਹੋ ਗਿਆ ਹੈ ਜਦੋਂ ਮਹਾਤਮਾ ਬੁੱਧ ਡੇਰੇ ਤੋਂ ਬਾਹਰ ਨਿਕਲੇ ਤਾਂ ਉਹ ਵੀ ਨਾਲ ਆ ਗਿਆ। ਆਪ ਉਸ ਨੂੰ ਚੁੱਕ ਕੇ ਭੇਡਾਂ ਵਿਚ ਰੱਖ ਆਏ। ਪਰ ਉਹ ਬਾਰ-ਬਾਰ ਮਹਾਤਮਾ ਬੁੱਧ ਕੋਲ ਆ ਰਿਹਾ ਸੀ। ਇਸ ਸਾਰੇ ਕੌਤਕ ਨੂੰ ਗਡਰੀਆ ਦੇਖ ਰਿਹਾ ਸੀ। ਉਸ ਦੇ ਅੰਦਰ ਅਜੀਬ ਭਾਵ ਪੈਦਾ ਹੋ ਗਏ ਉਹ ਕਹਿਣ ਲੱਗਿਆ ਕਿ ਮਹਾਤਮਾ ਜੀ! ਤੁਸੀਂ ਤਾਂ ਕੋਈ ਬਹੁਤ ਵੱਡੇ ਪੁਰਸ਼ ਹੋ, ਜਿਸ ਨੂੰ ਲੇਲਾ ਵੀ ਪਿਆਰ ਕਰ ਰਿਹਾ ਹੈ ਪਰ ਮੈਂ ਮਨੁੱਖ ਹੁੰਦਾ ਹੋਇਆ ਵੀ ਤੁਹਾਡੀ ਕਦਰ ਨਹੀਂ ਕਰ ਰਿਹਾ। ਕ੍ਰਿਪਾ ਕਰੋ ਮੇਰਾ ਹਿਰਦਾ ਵੀ ਸਵੱਛ ਕਰੋ, ਮੈਨੂੰ ਵੀ ਉਹ ਗੁਣ ਦੇਵੋ ਜਿਸ ਨਾਲ ਮੈਂ ਆਪਣਾ ਜੀਵਨ ਸਵੱਛ ਕਰਾਂ।

ਉਸ ਵੇਲੇ ਮਹਾਤਮਾ ਬੁੱਧ ਨੇ ਉਸ ਨੂੰ ਬੁੱਧ ਧਰਮ ਦਾ ਉਪਦੇਸ਼ ਦਿੰਦਿਆਂ ਕਿਹਾ ਕਿ ਆਦਮੀ ਨੂੰ ਅੱਠ ਗੁਣ ਧਾਰਨੇ ਚਾਹੀਦੇ ਹਨ ਇਹ ਸੰਸਾਰ ਦੁਖਾਂ ਦਾ ਘਰ ਹੈ। ਦੁਖਾਂ ਦੀ ਜਨਮਦਾਤੀ ਵਾਸ਼ਨਾ ਹੋਇਆ ਕਰਦੀ ਹੈ। ਵਾਸ਼ਨਾ ਨੂੰ ਕਾਬੂ ਕਰਕੇ ਦੁਖਾਂ ਤੋਂ ਛੁਟਕਾਰਾ ਹੋ ਸਕਦਾ ਹੈ। ਨਿਰਵਾਣ ਪਦ ਦੀ ਪ੍ਰਾਪਤੀ ਕਰਨ ਵਾਸਤੇ ਕੁਝ ਰਹਿਤਾਂ ਹਨ ਜੋ ਮੈਂ ਤੈਨੂੰ ਦਸਦਾ ਹਾਂ ਤੂੰ ਇਨ੍ਹਾਂ ਨੂੰ ਧਾਰਨ ਕਰ। ਜਿਨ੍ਹਾਂ ਵਿਚ ਸਤਿ ਵਿਸ਼ਵਾਸ਼, ਸਤਿ ਵਿਚਾਰ, ਸਤਿ ਵਾਕ, ਸਤਿ ਕਰਮ, ਸਤਿ ਜੀਵਨ, ਸਤਿ ਪ੍ਰਯਤਨ, ਸਤਿ ਚਿੰਤਨ, ਸਤਿ ਧਿਆਨ ਹਨ ਇਨ੍ਹਾਂ ਗੁਣਾਂ ਨੂੰ ਧਾਰਨ ਕਰੇ ਅਤੇ ਉਪਦੇਸ਼ ਦਿੰਦਿਆਂ ਕਿਹਾ ਕਿ ਚਾਰ ਉਪਦੇਸ਼ ਆਪਣੇ ਹਿਰਦੇ ਵਿਚ ਵਸਾ - 1. ਇੰਦ੍ਰਿਆਂ ਨੂੰ ਕਾਬੂ ਰਖਣਾ। 2. ਆਪਣੇ ਆਪ ਨੂੰ ਜਗਾ ਕੇ ਰਖਣਾ ਅਤੇ ਆਪਣੇ ਆਪ ਦੀ ਪ੍ਰੀਖਿਆ ਕਰਦੇ ਰਹਿਣਾ। 3. ਜਿਸ ਤਰ੍ਹਾਂ ਚਿੱਕੜ ਜਲ ਨਾਲ ਦੂਰ ਹੋ ਜਾਂਦਾ ਹੈ ਇਵੇਂ ਚਿੱਤ ਤੋਂ ਵਿਕਾਰ ਮਲ ਸਾਧਨ ਕਰਨ ਨਾਲ ਹੀ ਦੂਰ ਹੋ ਜਾਂਦੇ ਹਨ। 4. ਜਿਨ੍ਹਾਂ ਦੀ ਬੋਲ ਬਾਣੀ ਅਤੇ ਕ੍ਰਿਆ, ਵਿਵਹਾਰ ਪਵਿਤਰ ਹੈ, ਉਨ੍ਹਾਂ ਨਾਲ ਸਾਰੇ ਸੁਖ ਸਰੀਰ ਦੀ ਛਾਂ ਵਾਂਗੂੰ ਨਾਲ ਰਹਿੰਦੇ ਹਨ। ਸੋ ਅਜਿਹੇ ਉਪਦੇਸ਼ ਦੇ ਕੇ ਮਹਾਤਮਾ ਬੁੱਧ ਜੀ ਨੇ ਉਸ ਨੂੰ ਬੁੱਧ ਧਰਮ ਵਿਚ ਦਾਖਲ ਕੀਤਾ। ਇਹ ਦਇਆ ਦਾ ਕਰਿਸ਼ਮਾ ਹੈ।

8. ਅੱਠਵਾਂ ਯਮ **'ਕੋਮਲ ਹਿਰਦਾ'** ਹੋਇਆ ਕਰਦਾ ਹੈ, ਕਿਸੇ ਨੂੰ ਭੁੱਲ ਕੇ ਵੀ ਬੁਰਾ ਨਾ ਕਹਿਣਾ, ਜਿੰਨਾਂ ਹੋ ਸਕੇ ਸ਼ੁਭ ਉਪਦੇਸ਼ ਦੇਣਾ ਅਤੇ ਦੂਸਰੇ ਦਾ ਭਲਾ ਕਰਨਾ।

1983 ਦੀ ਗੱਲ ਹੈ ਕਿ ਇਕ ਪ੍ਰੇਮੀ ਰਤਵਾੜਾ ਸਾਹਿਬ ਦੇ ਨੇੜੇ ਹੀ ਇਕ ਪਿੰਡ ਦਾ ਵਾਸੀ ਸੀ। ਉਹ ਅਜੇ ਬੱਚਾ ਹੀ ਸੀ ਉਹ ਅਸਾਡੇ ਪਾਸ ਮੋਹਾਲੀ ਕੋਠੀ ਆਇਆ ਅਤੇ ਆਪਣੀ ਵਿਥਿਆ ਦਸਣ ਲੱਗਿਆ। ਉਸ ਦੇ ਬੋਲਣ ਤੋਂ ਬੀਬੀ ਜੀ (ਬੀਬੀ ਰਣਜੀਤ ਕੌਰ ਜੀ) ਨੇ ਭਾਂਪ ਲਿਆ ਕਿ ਪ੍ਰੇਮੀ ਭੁੱਖਾ ਹੈ। ਜਦੋਂ ਉਸ ਤੋਂ ਪੁਛਿਆ ਤਾਂ ਉਸ ਨੇ ਕਿਹਾ ਕਿ ਮੈਂ ਅੱਜ ਕੁਝ ਭੀ ਨਹੀਂ ਛਕਿਆ, ਭੁੱਖਾ ਹੀ ਹਾਂ। ਆਪਣੀ ਹਾਲਤ ਦਸਣ ਲੱਗਿਆ ਤਾਂ ਉਨ੍ਹਾਂ ਨੇ ਕਿਹਾ ਕਿ ਪਹਿਲਾਂ ਪ੍ਰਸ਼ਾਦਾ ਛਕ ਫੇਰ ਤੇਰੀ ਵਿਥਿਆ ਸੁਣਾਂਗੇ। ਪ੍ਰਸ਼ਾਦਾ ਛਕਣ ਉਪਰੰਤ ਉਸ ਨੇ ਕਿਹਾ ਕਿ ਮੇਰਾ ਪਿਤਾ ਬਚਪਨ ਵਿਚ ਅਸਾਨੂੰ ਛੱਡ ਕੇ ਪਰਲੋਕ ਗਵਨ ਕਰ ਗਿਆ ਹੈ ਮੈਂ ਹੀ ਪਰਿਵਾਰ ਵਿਚ ਵੱਡਾ ਹਾਂ, ਮੇਰੀ ਮਾਤਾ ਅਤੇ ਮੇਰੀਆਂ ਦੋ ਭੈਣਾਂ ਹਨ। ਆਰਥਿਕ ਹਾਲਤ ਅਸਾਡੀ ਮਾੜੀ ਹੈ ਪੇਟ ਭਰ ਕੇ ਖਾਣਾ ਭੀ ਮਸਾਂ ਹੀ ਮਿਲਦਾ ਹੈ। ਉਸ ਨੇ ਬਹੁਤ ਵਿਸਥਾਰ ਨਾਲ ਆਪਣੀ ਹਾਲਤ ਦੱਸੀ। ਤੁਹਾਡੇ ਬੀਜੀ ਨੇ ਸੁਣ ਕੇ ਕਿਹਾ ਕਿ ਇਸ ਬੱਚੇ ਅਤੇ ਪਰਿਵਾਰ ਦੀ ਜ਼ਰੂਰ ਮਦਦ ਕਰੋ। ਇਸ ਪ੍ਰੇਮੀ ਨੇ ਆਪਣੀ ਯੂ.ਪੀ. ਵਿਚ ਪੂਰਨਪੁਰ ਪਾਸ ਜ਼ਮੀਨ ਦੀ ਗੱਲ ਕਰਦਿਆਂ ਕਿਹਾ ਕਿ ਮੇਰੇ ਪਿਤਾ ਪਾਸ ਉਥੇ ਜ਼ਮੀਨ ਸੀ ਜੋ ਮੇਰੇ ਚਾਚਿਆਂ ਪਾਸ ਹੈ। ਮੈਂ ਵੇਚਣੀ ਚਾਹੁੰਦਾ ਹਾਂ ਪਰ ਉਹ ਵਿਕਣ ਨਹੀਂ ਦਿੰਦੇ ਅਤੇ ਨਾ ਹੀ ਆਪ ਲੈਂਦੇ ਹਨ। ਮੈਂ ਉਸ ਨੂੰ ਵੇਚਣ ਦਾ ਢੰਗ ਦਸ ਦਿਤਾ ਅਤੇ ਮੇਰੇ ਉਥੇ ਨੇੜੇ ਚੰਗੇ ਫਾਰਮਰ ਜਾਨਣ ਵਾਲੇ ਸਨ, ਉਨ੍ਹਾਂ ਦੀ ਮਦਦ ਲੈਣ ਲਈ ਕਿਹਾ। ਉਸ ਨੇ ਇਕ ਦੋ ਚੱਕਰ ਫਾਰਮ ਤੇ ਮਾਰੇ ਪਰ ਉਹ ਕਿਵੇਂ ਭੀ ਸਫਲ ਨਾ ਹੋਵੇ।

ਇੰਨੇ ਵਿਚ 1984 ਦੇ ਦੰਗੇ ਆ ਗਏ ਉਹ ਯੂ.ਪੀ ਨੂੰ ਜਾ ਰਿਹਾ ਸੀ। ਪੂਰਨਪੁਰ ਦੇ ਸਟੇਸ਼ਨ ਤੇ ਉਤਰਦੇ ਹੀ ਉਸ ਪਿਛੇ ਜਿਵੇਂ ਸ਼ਿਕਾਰੀ ਕੁੱਤੇ ਸ਼ਿਕਾਰ ਪਿਛੇ ਧਾ ਕੇ ਪੈਂਦੇ ਹਨ, ਇਵੇਂ ਕੁਝ ਫਸਾਦੀ ਪੈ ਗਏ। ਉਹ ਭੱਜ ਕੇ ਇਕ ਠਾਕੁਰ ਦੀ ਲੱਕੜੀ ਦੀ ਟਾਲ ਵਿਚ ਵੜ ਗਿਆ। ਮਾਲਕ ਭਲਾ ਪੁਰਸ਼ ਸੀ ਅਤੇ ਦਲੇਰ ਸੀ। ਉਸ ਨੇ ਇਸ ਨੂੰ ਬਚਾਉਣ ਲਈ ਕਾਫੀ ਬਹਾਦਰੀ ਵਿਖਾਈ। ਉਹ ਭੀੜ ਖਿੰਡ ਕੇ ਕਿਸੇ ਹੋਰ ਦੇ ਪਿਛੇ ਪੈ ਗਈ। ਇਸ ਨੂੰ ਰਾਤ ਕੱਟਣ ਲਈ ਮੁਸਲਮਾਨਾਂ ਦੇ ਮਹੱਲੇ ਇਕ ਭਲੇ ਪੁਰਸ਼ ਦੇ ਘਰ ਭੇਜ ਦਿਤਾ ਜਿਥੋਂ ਮੌਕਾ ਵਿਚਾਰ ਕੇ ਇਹ ਆਪਣੇ ਫਾਰਮ ਚਲਿਆ ਗਿਆ। ਉਸ ਨੇ ਜ਼ਮੀਨ ਦਾ ਸੌਦਾ ਕਰ ਲਿਆ। ਲੈਣ ਵਾਲੇ ਡਾਢੇ ਬੰਦੇ ਸਨ ਜਿਨ੍ਹਾਂ ਤੋਂ ਭੈ ਕਰਕੇ ਇਸ ਦੇ ਚਾਚਿਆਂ ਨੇ ਖਾਸ ਰੁਕਾਵਟ ਨਾ ਪਾਈ। ਇਹ ਕੁਝ ਬਿਆਨਾਂ ਲੈ ਆਇਆ। ਜਦੋਂ ਬੀਬੀ ਜੀ ਪਾਸ ਆਇਆ ਉਨ੍ਹਾਂ ਕਾਫੀ ਵੀਚਾਰ ਕਰਕੇ ਇਸ ਨੂੰ ਦੋ ਏਕੜ ਜ਼ਮੀਨ ਦਾ ਸੌਦਾ ਕਰਾ ਦਿਤਾ ਅਤੇ ਬਿਆਨਾ ਦੇ ਦਿਤਾ। ਯੂ.ਪੀ. ਦੀ ਜ਼ਮੀਨ ਦੇ ਪੈਸੇ ਮਿਲਣੇ ਸਨ। ਰਜਿਸਟਰੀ ਦੀ ਤਰੀਕ ਆ ਗਈ। ਇਸ ਪਾਸ ਪੈਸੇ ਨਹੀਂ ਸਨ। ਸ਼ਰਤ ਮੁਤਾਬਿਕ ਵਿਆਨਾਂ ਜ਼ਬਤ ਹੋ ਜਾਣਾ ਸੀ। ਉਹ ਬੀਜੀ ਪਾਸ ਬਹੁਤ ਰੋ ਰਿਹਾ ਸੀ ਕਿ ਮੈਂ ਮਾਰਿਆ ਗਿਆ। ਕਈ ਹਜ਼ਾਰ ਰੁਪਏ ਮਾਰੇ ਜਾਣੇ ਹਨ ਉਸ ਵੇਲੇ ਤੁਹਾਡੇ ਬੀਜੀ ਮੈਨੂੰ ਬਿਨਾਂ ਪੁਛੇ ਹੀ ਦਇਆ ਦੇ ਘਰ ਵਿਚ ਆਏ ਹੋਏ ਜੀਪ ਲੈ ਕੇ ਉਸ ਪਿੰਡ ਪਹੁੰਚੇ, ਜ਼ਮੀਨ ਵਾਲਿਆਂ ਅੱਗੇ ਇਸ ਬੱਚੇ ਦੀ ਮਜ਼ਬੂਰੀ ਦੱਸੀ ਪਰ ਉਨ੍ਹਾਂ ਇਕ ਗੱਲ ਨਾ ਮੰਨੀ। ਇੰਨੇ ਚਿਰ ਵਿਚ ਰਜਿਸਟਰੀ ਦਾ ਦਿਨ ਆ ਗਿਆ। ਉਹ ਪ੍ਰੇਮੀ ਯੂ.ਪੀ. ਤੋਂ ਹੋਰ ਪੈਸੇ ਲੈ ਕੇ ਪਹੁੰਚ ਗਿਆ ਪਰ ਕੀਮਤ ਦੇਣ ਲਈ ਅਜੇ ਕਈ ਹਜ਼ਾਰ ਰੂਪੇ ਘਟਦੇ ਸਨ। ਉਸ ਦਾ ਬਿਆਨਾਂ ਅੱਜ ਸ਼ਾਮ ਨੂੰ ਜ਼ਬਤ ਹੋ ਜਾਣਾ ਸੀ। ਤੁਹਾਡੇ ਬੀਜੀ ਪਿੰਡ ਦੇ ਸਰਪੰਚ, ਪੰਚ, ਨੰਬਰਦਾਰ ਤੇ ਹੋਰ ਚੰਗੇ ਪ੍ਰੇਮੀ ਇਕੱਠੇ ਕਰਕੇ ਸਾਰਿਆਂ ਦੇ ਸਾਮ੍ਹਣੇ ਇਸ ਬੱਚੇ ਦੀ ਗਰੀਬੀ ਬਾਰੇ ਦਸਿਆ ਗੱਲਾਂ ਬਾਤਾਂ ਵਿਚ ਦਿਨ ਲੰਘ ਗਿਆ। ਦੂਜੇ ਦਿਨ ਸਵੇਰੇ ਬਿਨਾਂ ਕੁਛ ਖਾਧੇ ਪੀਤੇ ਜੀਪ ਲੈ ਕੇ ਫੇਰ ਉਸੇ ਪਿੰਡ ਪੰਚਾਇਤ ਅਤੇ ਭਲੇ ਪੁਰਸ਼ ਇਕੱਠੇ ਕੀਤੇ। ਤੁਹਾਡੇ ਬੀਜੀ ਨੇ ਆਪਣੇ ਸਿਰ ਦਾ ਦੁਪੱਟਾ ਉਸ ਪੁਰਸ਼ ਦੇ ਪੈਰਾਂ ਤੇ ਰੱਖਿਆ ਤਾਂ ਬਹੁਤਿਆਂ ਦੀਆਂ ਅੱਖਾਂ ਵਿਚ ਦਇਆ ਕਮਾਉਣ ਵਾਲੇ ਦ੍ਰਿਸ਼ ਨੂੰ ਦੇਖ ਕੇ ਜਲ ਆ ਗਿਆ। ਵੇਚਣ ਵਾਲਾ ਜ਼ਮੀਨ ਦਾ ਮਾਲਕ ਭੀ ਪਿਘਲ ਗਿਆ ਅਤੇ ਬੀਜੀ ਨੇ ਆਪਣੇ ਪਾਸੋਂ ਕਈ ਹਜ਼ਾਰ ਰੁਪਏ ਦੇ ਕੇ ਰਜਿਸਟਰੀ ਕਰਾ ਦਿਤੀ। ਮੈਨੂੰ ਜਦੋਂ ਪਤਾ ਲੱਗਿਆ ਤਾਂ ਮੇਰੇ ਮਨ ਵਿਚ ਵੀ ਇਸ ਦਇਆ ਦੇ ਕੰਮ ਦੀ ਕਦਰ ਉਪਜੀ। ਪਰ ਮੈਂ ਖੁਸ਼ ਭੀ ਹੋਇਆ ਕਿ ਤੁਹਾਡੇ ਬੀਜੀ ਨੇ ਉਸ ਬੱਚੇ ਨੂੰ ਆਰਥਕ ਸੰਕਟ ਵਿਚੋਂ ਬਚਾ ਦਿਤਾ। ਯੂ.ਪੀ. ਦੇ ਪੈਸੇ ਉਸ ਨੂੰ ਸਮੇਂ ਪਿਛੋਂ ਮਿਲੇ ਅਸਾਡੇ ਪੈਸੇ ਸਿੰਘਾਂ ਨੇ ਉਸ ਤੋਂ ਲੈ ਲਏ।

ਇਹ ਦਇਆ ਦਾ ਕੰਮ ਸਹਿਜ ਸੁਭਾਅ ਹੀ ਹੋਇਆ ਕਿਉਂਕਿ ਉਹ ਪ੍ਰੇਮੀ ਐਨੇ ਸੰਕਟ ਵਿਚੋਂ ਬਚਾ ਲਿਆ ਪਰ ਮੁੜ ਕੇ ਉਸਦੇ ਦਰਸ਼ਨ ਅੱਜ ਤੀਕਰ ਨਹੀਂ ਹੋਏ, ਭਾਵੇਂ ਉਹ ਗੁਰਦਵਾਰਾ ਸਾਹਿਬ ਦੇ ਨੇੜਿਓਂ ਬਹੁਤ ਵਾਰੀ ਲੰਘਦਾ ਹੈ। ਤੁਹਾਡੇ ਬੀਜੀ ਨੇ ਕਦੇ ਭੀ ਉਸ ਦੇ ਰੁਖੇਪੁਣੇ ਦੀ ਸ਼ਿਕਾਇਤ ਨਹੀਂ ਕੀਤੀ।

ਉਨ੍ਹਾਂ ਦਾ ਮਤ 'ਨੇਕੀ ਕਰ ਦਰਿਆ ਮੇਂ ਡਾਲ' ਸੰਸਾਰੀਆਂ ਦੀ ਰੀਤ ਹੈ 'ਨੈਂ ਲੰਘੀ ਖੁਆਜਾ ਵਿਸਰਿਆ।' ਕਿਸੇ ਬਦਲੇ ਦੀ ਭਾਵਨਾ ਬਿਨਾਂ, ਸੁਭਾਵਕ ਹੀ ਕਿਸੇ ਦੀ ਮਦਦ ਕਰਨੀ ਨੇਕ ਕਰਮ ਹੈ ਅਤੇ ਕੋਮਲ ਹਿਰਦੇ ਦੀ ਪ੍ਰਤੱਖ ਨਿਸ਼ਾਨੀ ਹੈ।

9. ਨੌਵਾਂ **'ਭੋਜਨ ਛਕਣ ਦੀ ਮਰਿਆਦਾ'** ਹੋਇਆ ਕਰਦੀ ਹੈ। ਭੁੱਖ ਤੋਂ ਚੌਥਾ ਹਿੱਸਾ ਘੱਟ ਛਕਣਾ। ਸਾਦਾ ਸਤੋ ਗੁਣੀ ਭੋਜਨ ਛਕਣਾ ਜੋ ਪੁਸ਼ਟਕ ਹੋਵੇ ਪਰ ਗੈਸ, ਬਾਇ, ਕਫ ਵਰਗੇ ਵਿਘਨ ਸਰੀਰ ਵਿਚ ਨਾ ਪਾਵੇ। ਮਾਸ, ਮੱਛੀ, ਅੰਡੇ ਆਦਿ ਤੋਂ ਪਰਹੇਜ਼ ਕਰਨਾ।

10. ਇਸੇ ਤਰ੍ਹਾਂ ਦਸਵਾਂ ਯਮ **'ਸਰੀਰ ਦੀ ਪਵਿੱਤਰਤਾ'** ਹੋਇਆ ਕਰਦੀ ਹੈ। ਨੇਮ ਨਾਲ ਇਸ਼ਨਾਨ ਕਰਨਾ ਅਤੇ ਵਾਕ ਦੀ ਪਵਿੱਤਰਤਾ ਮਹਾਂਪੁਰਸ਼ਾਂ ਦੇ ਬਚਨ ਪੜ੍ਹਨ ਨਾਲ, ਮਨ ਦੀ ਪਵਿੱਤਰਤਾ ਮਨ ਵਿਚੋਂ ਈਰਖਾ ਦ੍ਵੈਤ ਦੇ ਭਾਵ ਕੱਢ ਕੇ ਪਵਿੱਤਰ ਰਖਣਾ। ਬੁੱਧੀ ਦੀ ਪਵਿੱਤਰਤਾ ਸਤਿ ਸਾਸ਼ਤਰ, ਮਹਾਂਪੁਰਸ਼ਾਂ ਦੇ ਉਪਦੇਸ਼ ਪੜ੍ਹਨ ਨਾਲ ਹੋਇਆ ਕਰਦੀ ਹੈ।

ਇਹ ਉਪਰ ਦੱਸੇ ਹੋਏ 10 ਯਮ ਹਨ ਜੋ ਯੋਗ ਦੀ ਪ੍ਰਾਪਤੀ ਲਈ ਬਹੁਤ ਹੀ ਜ਼ਰੂਰੀ ਹਨ ਇਸ ਤੋਂ ਇਲਾਵਾ ਦਸ ਨੇਮ ਹੋਇਆ ਕਰਦੇ ਹਨ।

**1. ਤਪ –** ਤਪ ਕਰਨ ਵਿਚ ਤਿੰਨ ਭੇਦ ਹਨ।

(**ੳ**) **ਤਾਮਸੀ ਤਪ** – ਜਲ ਧਾਰੇ ਕਰਨੇ, ਅਗਨੀ ਤਾਪਣੀ, ਭੁੱਖੇ ਰਹਿਣਾ, ਸਰੀਰ ਨੂੰ ਖੜ੍ਹੇ ਰਖਣਾ, ਬਾਹਾਂ ਚੁੱਕ ਕੇ ਤਪ ਕਰਨਾ ਅਤੇ ਪੁੱਠੇ ਲਟਕਣਾ ਅਤੇ ਇਨ੍ਹਾਂ ਤਪਾਂ ਨੂੰ ਕਰਨ ਲਈ ਖੇਚਲ ਅਤੇ ਮਿਹਨਤ ਬਹੁਤ ਹੋਇਆ ਕਰਦੀ ਹੈ ਪਰ ਫਲ ਬਹੁਤ ਘੱਟ ਹੈ। ਇਸ ਤਰ੍ਹਾਂ ਸਮਝੋ ਕਿ ਇਕ ਤੂੜੀ ਦਾ ਵਪਾਰ ਕਰਨ ਵਾਲਾ ਹੈ, ਬਹੁਤ ਮਿਹਨਤ ਕਰਕੇ ਤੂੜੀ ਦੂਰ ਦੇ ਖੇਤਾਂ ਵਿਚੋਂ ਟਰੱਕਾਂ ਰਾਹੀਂ ਕੱਢ ਕੇ ਵਾਹਨ ਲੱਦ ਕੇ ਲਿਆਉਂਦਾ ਹੈ ਪਰ ਵੇਚਣ ਤੇ ਬਹੁਤ ਘੱਟ ਮੁਨਾਫਾ ਹੁੰਦਾ ਹੈ ਪਰ ਖੇਚਲ ਬਹੁਤ ਕੀਤੀ। ਇਸ ਦੇ ਮੁਕਾਬਲੇ ਤੇ ਕੋਈ ਹੀਰਿਆਂ ਦਾ ਵਪਾਰ ਕਰਦਾ ਹੈ, ਉਹ ਅਰਾਮ ਨਾਲ ਆਪਣੀ ਦੁਕਾਨ ਵਿਚ ਬੈਠਦਾ ਹੈ, ਕੋਈ ਚੰਗਾ ਗਾਹਕ ਆ ਜਾਂਦਾ ਹੈ ਤਾਂ ਇਕੋ ਹੀਰਾ ਵੇਚ ਕੇ ਉਸ ਨੂੰ ਬਹੁਤ ਮੁਨਾਫਾ ਹੋ ਜਾਂਦਾ ਹੈ। ਇਸ ਤਰ੍ਹਾਂ ਖੇਚਲ ਵੀ ਬਹੁਤ ਝੱਲਣੀ ਫਲ ਬਹੁਤ ਘੱਟ ਮਿਲਣ ਨੂੰ ਤਾਮਸੀ ਤਪ ਆਖਿਆ ਜਾਂਦਾ ਹੈ।

**(ਅ) ਰਾਜਸੀ ਤਪ –** ਕੁਕਰਮਾਂ ਤੋਂ ਆਪਣੇ ਮਨ ਨੂੰ ਬਚਾ ਕੇ ਰਖਣਾ, ਬੁਰੇ ਫੁਰਨੇ ਉਠਦੇ ਹੀ ਰੋਕਣੇ, ਮਨ ਨੂੰ ਗਲਤ ਗੱਲਾਂ ਵਿਚ ਪ੍ਰਵਿਰਤ ਹੋਣ ਤੋਂ ਰੋਕਣਾ ਅਤੇ ਸਰੀਰ ਨਾਲ ਸੇਵਾ ਕਰਨੀ, ਇਹ ਰਾਜਸੀ ਤਪ ਹੋਇਆ ਕਰਦਾ ਹੈ।

**(ੲ) ਸਾਂਤਕੀ ਤਪ –** ਇਹ ਸਭ ਤੋਂ ਸ੍ਰੇਸ਼ਟ ਹੈ, ਚਿੱਤ ਦੀਆਂ ਪੰਜ ਪ੍ਰਕਾਰ ਦੀਆਂ ਬਿਰਤੀਆਂ ਪ੍ਰਮਾਣ, ਵਿਪਰਜੇ, ਨਿੰਦ੍ਰਾ, ਵਿਕਲਪ ਅਤੇ ਸਿੰਮਰਤੀ ਹਨ ਇਨ੍ਹਾਂ ਬਿਰਤੀਆਂ ਉਪਰ ਆਪਣਾ ਕੰਟਰੋਲ ਰੱਖਣਾ ਅਤੇ ਭਜਨ ਕਰਨ ਵੇਲੇ ਮਨ ਨੂੰ ਕਿਸੇ ਪਾਸੇ ਦੌੜਨ ਨਾ ਦੇਣਾ ਇਹ ਸਾਂਤਕੀ ਤਪ ਹੋਇਆ ਕਰਦਾ ਹੈ ਇਸ ਦੇ ਫਲ ਬੇਅੰਤ ਹੋਇਆ ਕਰਦੇ ਹਨ।

2. ਦੂਸਰਾ ਨੇਮ **'ਸੰਤੋਖ'** ਕਹਾਉਂਦਾ ਹੈ ਇਸ ਵਿਚ ਵਾਹਿਗੁਰੂ ਜੀ ਦੀ ਰਜ਼ਾ ਉਪਰ ਪੂਰੀ ਤਰ੍ਹਾਂ ਨਾਲ ਭਰੋਸਾ ਰਖਣਾ, ਮਿਹਨਤ ਕਰਕੇ ਜੋ ਕੁਝ ਵੀ ਮਿਲਦਾ ਹੈ ਉਸ ਉਪਰ ਸੰਤੁਸ਼ਟ ਰਹਿਣਾ। ਇਸ ਨੂੰ ਸੰਤੋਖ ਆਖਿਆ ਜਾਂਦਾ ਹੈ। ਇਸ ਤੋਂ ਉਚਾ ਸੰਤੋਖ ਆਪਣੀਆਂ ਵਾਸ਼ਨਾਵਾਂ ਨੂੰ ਕਾਬੂ ਕਰਨ ਦਾ ਸੰਤੋਖ ਹੋਇਆ ਕਰਦਾ ਹੈ, ਅੱਖਾਂ ਨਾਲ ਕਿਸੇ ਦਾ ਰੂਪ ਮੰਦ ਭਾਵਨਾ ਨਾਲ ਨਾ ਤਕਣਾ, ਕੰਨਾਂ ਨਾਲ ਕਿਸੇ ਦੀ ਨਿੰਦਿਆ ਨਾ ਸੁਣਨੀ, ਰਸਨਾ ਨਾਲ ਝੂਠ ਨਾ ਬੋਲਣਾ, ਸਰੀਰ ਨਾਲ ਕੋਈ ਬੁਰਾ ਕੰਮ ਨਾ ਕਰਨਾ। ਤੀਸਰਾ ਸੰਤੋਖ, ਇੰਦ੍ਰੀਆਂ ਨੂੰ ਮੰਦੇ ਕਰਮਾਂ ਤੋਂ ਰੋਕਣਾ, ਮਨ ਨੂੰ ਬੁਰੇ ਫੁਰਨਿਆਂ ਤੋਂ ਬੁੱਧੀ ਨੂੰ ਘਟੀਆਂ ਸੋਚਾਂ ਤੋਂ ਚਿੱਤ ਨੂੰ ਬੁਰੀ ਚਿਤਵਨੀ ਤੋਂ ਰੋਕ ਕੇ ਪ੍ਰਭੂ ਪਿਆਰ ਵਿਚ ਰਖਣਾ ਸੰਤੋਖ ਕਹਾਉਂਦਾ ਹੈ।

3. ਤੀਸਰਾ ਨੇਮ **'ਆਸਤਕ ਭਾਵ'** ਹੋਇਆ ਕਰਦਾ ਹੈ। ਗੁਰੂ ਦੀ ਬਾਣੀ ਉਪਰ ਪੂਰਨ ਵਿਸ਼ਵਾਸ਼

ਰਖਣਾ ਅਤੇ ਨਾਸਤਕ ਭਾਵ ਅੰਦਰ ਪੈਦਾ ਨਾ ਹੋਣ ਦੇਣਾ। ਵਾਹਿਗੁਰੂ ਜੀ ਨੂੰ ਸੰਸਾਰ ਦਾ ਕਰਤਾ ਜਾਣ ਕੇ ਹਾਜ਼ਰ ਨਾਜ਼ਰ ਦੇਖਣਾ ਉਸ ਨਾਲ ਪਿਆਰ ਕਰਨਾ, ਇਹ ਆਸਤਕ ਨੇਮ ਹੋਇਆ ਕਰਦਾ ਹੈ।

4. ਚੌਥਾ ਨੇਮ **'ਦਾਨ'** ਹੈ ਦਾਨ ਕਰਨ ਵਿਚ ਵੀ ਰਾਜਸੀ, ਤਾਮਸੀ ਅਤੇ ਸਾਂਤਕੀ ਤਿੰਨ ਭੇਦ ਹੋਇਆ ਕਰਦੇ ਹਨ।

5. ਪੰਜਵਾਂ **'ਨੇਮ'** ਪੂਜਾ ਕਹਾਉਂਦਾ ਹੈ। ਅੰਤਰ ਆਤਮੇ ਗੁਰੂ ਦਾ ਧਿਆਨ ਧਰ ਕੇ ਪੂਜਾ ਕਰਨੀ। ਜਿਸ ਨੂੰ ਅੰਤਰੰਗ ਉਪਾਸਨਾ ਵੀ ਕਹਿੰਦੇ ਹਨ।

ਇਕ ਵਾਰੀ ਕਬੀਰ ਸਾਹਿਬ ਆਪਣੇ ਗੁਰਦੇਵ ਨੂੰ ਮਿਲਣ ਗਏ, ਉਹ ਅੰਤਰੀਵੀ ਉਪਾਸਨਾ ਕਰ ਰਹੇ ਸਨ। ਕਬੀਰ ਸਾਹਿਬ ਨੇ ਉਨ੍ਹਾਂ ਦੀ ਅੰਤਰੀਵੀ ਉਪਾਸਨਾ ਨੂੰ ਦੇਖ ਲਿਆ ਉਨ੍ਹਾਂ ਦੇ ਗੁਰੂ ਪਰੇਸ਼ਾਨ ਸਨ ਕਿ ਉਨ੍ਹਾਂ ਦੀ ਉਪਾਸਨਾ ਵਿਚ ਅੱਜ ਵਿਘਨ ਪੈ ਜਾਵੇਗਾ ਕਿਉਂਕਿ ਉਨ੍ਹਾਂ ਨੇ ਇਸ਼ਟ ਦੇਵ ਦੇ ਸੀਸ ਉਪਰ ਮੁਕਟ ਰੱਖ ਦਿਤਾ ਸੀ ਪਰ ਗਲ ਵਿਚ ਮਾਲਾ ਪਾਉਣੀ ਭੁੱਲ ਗਏ। ਹੁਣ ਜੇ ਮੁਕਟ ਲਾਹੁੰਦੇ ਹਨ ਤਾਂ ਬੇਅਦਬੀ ਹੁੰਦੀ ਹੈ, ਜੇ ਮਾਲਾ ਗਲ ਵਿਚ ਨਹੀਂ ਪਾਉਂਦੇ ਹਾਂ ਉਪਾਸਨਾ ਅਧੂਰੀ ਰਹਿੰਦੀ ਹੈ। ਉਹ ਇਸ ਗੱਲ ਵਿਚ ਪਰੇਸ਼ਾਨ ਸਨ, ਕੋਈ ਹੱਲ ਨਹੀਂ ਸੀ ਲੱਭ ਰਿਹਾ। ਉਸ ਵੇਲੇ ਕਬੀਰ ਸਾਹਿਬ ਨੇ ਬਾਹਰੋਂ ਹੀ ਅਵਾਜ਼ ਦਿਤੀ ਕਿ ਗੁਰੂਦੇਵ! ਪਰੇਸ਼ਾਨ ਹੋਣ ਦੀ ਗੱਲ ਨਹੀਂ ਹੈ, ਤੁਸੀਂ ਮਾਲਾ ਦੀ ਦਿਤੀ ਹੋਈ ਗੰਢ ਖੋਲ੍ਹ ਲਵੋ, ਗਲ ਵਿਚ ਪਾ ਕੇ ਗੰਢ ਦੇ ਦੇਵੋ। ਰਾਮਾਨੰਦ ਜੀ ਨੇ ਉਸੇ ਤਰ੍ਹਾਂ ਕੀਤਾ। ਇਸ ਨੂੰ ਅੰਤਰੀਵੀ ਪੂਜਾ ਆਖਿਆ ਜਾਂਦਾ ਹੈ।

6. ਛੇਵਾਂ ਨੇਮ **ਨਿਤਨੇਮ ਨਾਲ ਪਾਠ ਕਰਨਾ,** ਸਤਿ ਬਚਨ ਪੜ੍ਹਨੇ ਅਤੇ ਉਸ ਸਿਧਾਂਤ ਨੂੰ ਹਿਰਦੇ ਵਿਚ ਵਸਾਉਣਾ ਇਸ ਨੂੰ ਪਾਠ ਆਖਦੇ ਹਨ।

7. ਸਤਵਾਂ ਨੇਮ ਆਪਣੇ ਆਪ ਨੂੰ **'ਦੰਭ ਰਹਿਤ ਰਖਣਾ'** ਕਈ ਵਾਰੀ ਸਾਧਕ ਆਪਣੀ ਮਹਿਮਾ ਕਰਾਉਣ ਲਈ ਪਾਖੰਡ ਦਾ ਆਸਰਾ ਲੈਂਦੇ ਹਨ, ਇਸ ਕਰਕੇ ਉਨ੍ਹਾਂ ਨੂੰ ਪਾਖੰਡ ਕਰਨਾ ਪੈਂਦਾ ਹੈ, ਪਾਖੰਡ ਕਰਨ ਨਾਲ ਬੜਾ ਭਾਰੀ ਦੋਸ਼ ਲਗਦਾ ਹੈ ਅਤੇ ਪਾਖੰਡੀ ਆਤਮਕ ਅਵਸਥਾ ਦੀਆਂ ਉਚੀਆਂ ਅਵਸਥਾਵਾਂ ਤੋਂ ਨੀਵਾਂ ਗਿਰ ਜਾਂਦਾ ਹੈ। ਗੁਰੂ ਦਸ਼ਮੇਸ਼ ਪਿਤਾ ਜੀ ਫੁਰਮਾਨ ਕਰਦੇ ਹਨ-

***ਭੇਖ ਦਿਖਾਇਓ ਜਗਤ ਕੋ ਲੋਗਨ ਕੋ ਵਸ ਕੀਨ।***
***ਅੰਤ ਕਾਲ ਕਾਟੀ ਕਟਿਓ ਬਾਸ ਨਰਕ ਮੋਹ ਲੀਨ।***

8. ਅੱਠਵਾਂ **'ਸਾਂਤਕੀ ਵਰਤ ਰਖਣਾ'** ਪੈਂਦਾ ਹੈ ਜਿਸ ਵਿਚ ਮਨ ਨੂੰ ਨੀਵਾਂ ਰਖਣਾ, ਮਿੱਠਾ ਬੋਲਣਾ, ਆਪਣੇ ਆਪ ਨੂੰ ਕੁਝ ਵੀ ਨਾ ਸਮਝ ਕੇ ਦੂਸਰਿਆਂ ਦੇ ਚਰਨਾਂ ਦਾ ਦਾਸ ਸਮਝਣਾ।

9. ਨੌਵਾਂ **'ਅਬੋਲ'** ਨੇਮ ਹੋਇਆ ਕਰਦਾ ਹੈ। ਪਾਠ ਕਰਨ ਸਮੇਂ, ਭਜਨ ਕਰਨ ਸਮੇਂ ਗੱਲਾਂ ਨਾ ਕਰਨੀਆਂ ਅਤੇ ਮਨ ਟਿਕਾ ਕੇ ਬਾਣੀ ਪੜ੍ਹਨੀ, ਸਿਮਰਨ ਕਰਨਾ।

10. ਦਸਵਾਂ **ਭੁੱਖੇ ਨੂੰ ਅੰਨ ਜਲ ਦੇਣਾ,** ਇਹ ਹੋਮ ਕਹਾਉਂਦਾ ਹੈ। ਇਹ ਯਮ ਤੇ ਨਿਯਮ ਜੋ ਉਪਰ ਦੱਸੇ ਹਨ ਇਹ ਭਜਨ ਕਰਨ ਲਈ ਇਕ ਆਧਾਰ **(base)** ਹੈ ਜਿਸ ਦੇ ਚਿਤ ਵਿਚ ਇਹ ਗੁਣ ਨਹੀਂ ਸਮਾਏ ਉਹ ਆਪਣੇ ਲਕਸ਼ ਉਪਰ ਨਹੀਂ ਪਹੁੰਚ ਸਕਿਆ ਕਰਦਾ।

ਯੋਗ ਦਾ ਤੀਸਰਾ ਅੰਗ **ਆਸਣ** ਹੋਇਆ ਕਰਦਾ। ਭਜਨ ਕਰਨ ਸਮੇਂ ਐਸਾ ਥਾਂ ਦੇਖਣਾ ਜਿਥੇ ਰੌਲਾ ਗੋਲਾ ਘੱਟ ਹੋਵੇ, ਜਿਥੇ ਨਾ ਬਹੁਤੀ ਸਰਦੀ ਹੋਵੇ ਅਤੇ ਨਾ ਹੀ ਬਹੁਤੀ ਗਰਮੀ ਨਾਲ ਦਮ ਘੁਟਦਾ ਹੋਵੇ। ਆਲੇ ਦੁਆਲੇ ਸੁਥਰਾ ਥਾਂ ਹੋਵੇ। ਮੱਖੀਆਂ ਮੱਛਰ ਗੰਦੇ ਥਾਂ ਤੋਂ ਉਠ ਕੇ ਸਾਧਕ ਨੂੰ ਤੰਗ ਕਰਿਆ ਕਰਦੇ ਹਨ। ਬਦਬੂਦਾਰ ਸਿੱਲ੍ਹੀ ਥਾਂ ਨਾ ਹੋਵੇ। ਅਜਿਹਾ ਸੁੱਛ ਥਾਂ ਭਾਲ ਕੇ ਆਸਣ ਵਿਛਾ ਕੇ ਰੀੜ੍ਹ ਦੀ ਹੱਡੀ ਸਿੱਧੀ ਕਰਕੇ ਬੈਠਣਾ ਅਤੇ ਸਰੀਰ ਦੇ ਸਾਰੇ ਅੰਗਾਂ ਨੂੰ ਖਿੱਚ ਰਹਿਤ ਕਰਨਾ ਅਤੇ ਕਿਸੇ ਕਿਸਮ ਦੀ ਖਿਚਾਵਟ ਨਾ ਮਨ ਵਿਚ ਰਹੇ ਅਤੇ ਸਾਰਾ ਸਰੀਰ ਸਿਰ ਦੀ ਚੋਟੀ ਤੋਂ ਲੈ ਕੇ ਪੈਰ ਦੇ ਅੰਗੂਠੇ ਤਕ ਇਕ-

ਇਕ ਅੰਗ ਵਲ ਧਿਆਨ ਕਰਦਿਆਂ ਢਿੱਲਾ ਰਖਣਾ ਪਰ ਰੀੜ ਦੀ ਹੱਡੀ ਸਿੱਧੀ ਰਖਣੀ। ਇਸ ਤਰ੍ਹਾਂ ਆਲਸ ਰਹਿਤ ਹੋ ਕੇ ਮੰਤਰ ਦਾ ਜਾਪ ਕਰਨਾ। ਇਸ ਵਿਚ ਅਜਿਹਾ ਆਸਣ ਲਾਉਣਾ ਕਿ ਖ਼ੂਨ ਦਾ ਦਬਾਓ ਕਿਸੇ ਅੰਗ ਦੇ ਦੱਬਣ ਨਾਲ ਘੱਟ ਨਾ ਹੋਵੇ। ਉਸ ਲਈ ਪਦਮ ਆਸਣ ਜਾਂ ਸਿੱਧ ਆਸਣ ਚੰਗੇ ਗਿਣੇ ਜਾਂਦੇ ਹਨ। ਜਦੋਂ ਵੀ ਭਜਨ ਕਰਨ ਬੈਠਣਾ ਹੈ ਤਾਂ ਪੱਕੀ ਤਰ੍ਹਾਂ ਜੰਮ ਕੇ ਬੈਠਣਾ ਹੈ। ਇਹ ਨਹੀਂ ਕਿ ਕੰਨ ਵਿਚ ਉਂਗਲੀ ਪਾ ਲਈ, ਸਿਰ ਉਪਰ ਹੱਥ ਫੇਰਨ ਲੱਗ ਗਏ, ਕਦੇ ਇਕ ਗੋਡਾ ਚੁਕ ਲਿਆ ਅਤੇ ਕਦੇ ਦੂਜਾ ਖੜ੍ਹਾ ਕਰ ਲਿਆ। ਇਹ ਸਥਿਰ ਆਸਣ ਨਹੀਂ ਹੋਇਆ ਕਰਦਾ ਪੂਰੀ ਤਰ੍ਹਾਂ ਨਾਲ ਆਸਣ ਜਮਾ ਕੇ ਅਜਿਹੇ ਢੰਗ ਨਾਲ ਬੈਠਿਆ ਜਾਵੇ ਅਤੇ ਸ਼ਬਦ ਦਾ ਜਾਪ ਕਰਦਿਆਂ ਸਰੀਰ ਨੂੰ ਭੁੱਲ ਜਾਵੇ ਅਤੇ ਸਾਰਾ ਧਿਆਨ ਗੁਰਮੰਤਰ ਵਿਚ ਲਾਵੇ।

ਭਜਨ ਕਰਨ ਲਈ ਸੁਥਰਾ ਅਸਥਾਨ ਹੋਣਾ ਚਾਹੀਦਾ ਹੈ ਜੋ ਟਿਕ ਕੇ ਬਹੁਤ ਸਮੇਂ ਵਾਸਤੇ ਸਹਿਯੋਗੀ ਹੋਵੇ। ਸਥਾਨ ਸੁਥਰਾ ਹੋਣਾ ਚਾਹੀਦਾ ਹੈ, ਕੋਈ ਕੰਕਰ, ਰੇਤ ਤੇ ਮਿੱਟੀ ਆਦਿ ਉਸ ਥਾਂ ਨਾ ਹੋਵੇ, ਅੱਗ ਤੋਂ ਵੀ ਦੂਰ ਹੋਵੇ, ਪਾਣੀ ਦਾ ਕਿਨਾਰਾ ਜਾਂ ਸੋਹਣੀਆਂ ਵੇਲਾਂ ਦੇ ਨੇੜੇ ਥਾਂ ਹੋਵੇ, ਅੱਖਾਂ ਨੂੰ ਬੁਰਾ ਲੱਗਣ ਵਾਲਾ ਥਾਂ ਨਾ ਹੋਵੇ। ਜਿਥੇ ਇਕਾਂਤ ਹੋਵੇ, ਹਵਾ ਦੇ ਤਿੱਖੇ ਝੋਂਕੇ ਲਗਣ ਤੋਂ ਰਹਿਤ ਹੋਵੇ। ਜਦੋਂ ਅਭਿਆਸ ਕਰਨ ਵੇਲੇ ਅਭਿਆਸ ਦਾ ਪ੍ਰਭਾਵ ਵਧਦਾ ਹੈ ਤਾਂ ਬਹੁਤ ਕੁਝ ਦਿਸਣਾ ਸ਼ੁਰੂ ਹੋ ਜਾਂਦਾ ਹੈ। ਜਿਸ ਤਰ੍ਹਾਂ ਪਹਿਲਾਂ ਧੁੰਧ ਦਿਸਦੀ ਹੈ, ਫੇਰ ਧੂੰਆਂ, ਸੂਰਜ, ਵਾਯੂ, ਅਗਨ, ਜੁਗਨੂੰ, ਬਿਜਲੀ, ਬਿਲੌਰ, ਚੰਦਰਮਾ ਅਤੇ ਤਾਰੇ ਨਿਰਮਲ ਆਕਾਸ਼ ਵਿਚ ਲਿਸ਼ਕਾਰੇ ਜਿਹੇ ਵਜਿਆ ਕਰਦੇ ਹਨ। ਸਾਰੇ ਰੂਪ ਦਿਸ ਕੇ ਸ਼ਾਂਤ ਹੋ ਜਾਂਦੇ ਹਨ। ਇਨ੍ਹਾਂ ਤੋਂ ਉਪਰ ਲੰਘ ਕੇ ਬ੍ਰਹਮ ਦਾ ਪ੍ਰਕਾਸ਼ ਹੁੰਦਾ ਹੈ। ਐਸਾ ਅਚਾਰੀਆਂ ਦਾ ਮਤ ਹੈ ਕਿ ਜਦੋਂ ਪ੍ਰਿਥਵੀ, ਜਲ ਤੇਜ਼ ਵਾਯੂ ਅਤੇ ਅਕਾਸ਼ ਪ੍ਰਗਟ ਹੋ ਜਾਂਦੇ ਹਨ ਤਾਂ ਉਸ ਵੇਲੇ ਪੰਜਾਂ ਤੱਤਾਂ ਉਤੇ ਫਤਹਿ ਹੋ ਜਾਂਦੀ ਹੈ। ਫੇਰ ਯੋਗੀ ਨਾ ਕਿਸੇ ਰੋਗ ਵਿਚ ਫਸਦਾ ਹੈ, ਨਾ ਬੁਢਾਪਾ ਮਹਿਸੂਸ ਕਰਦਾ ਹੈ, ਨਾ ਉਸ ਨੂੰ ਦੁਖ ਆਉਂਦਾ ਹੈ ਕਿਉਂਕਿ ਉਸ ਨੇ ਆਪਣੇ ਸਰੀਰ ਨੂੰ ਸੁਧ ਕਰ ਲਿਆ ਹੈ। ਯੋਗ ਦੇ ਬਲ ਕਰਕੇ ਸਰੀਰ ਹਲਕਾ ਹੋ ਜਾਂਦਾ ਹੈ, ਅਰੋਗ ਹੋ ਜਾਂਦਾ ਹੈ, ਵਿਸ਼ਿਆਂ ਦੀ ਲਾਲਸਾ ਹਟ ਜਾਂਦੀ ਹੈ, ਕੜਵਾਪਨ ਹਟ ਜਾਂਦਾ ਹੈ, ਆਪਣੇ ਸਰੀਰ ਦੀ ਗੰਧ ਸ਼ੁਧ ਹੁੰਦੀ ਹੈ, ਮਲਮੂਤਰ ਤੰਗ ਨਹੀਂ ਕਰਦਾ ਫੇਰ ਉਸ ਨੂੰ ਆਤਮਾ ਦੇ ਸ਼ੁਧ ਸਰੂਪ ਦਾ ਸਾਖਸ਼ਾਤਕਾਰ ਹੋ ਜਾਂਦਾ ਹੈ। ਜਿਸ ਤਰ੍ਹਾਂ ਦੇ ਨਾਲ ਇਕ ਰਤਨ ਮਿੱਟੀ ਵਿਚ ਲਿਬੜਿਆ ਪਿਆ ਹੈ ਜਦੋਂ ਉਸ ਨੂੰ ਧੋਇਆ ਜਾਂਦਾ ਹੈ ਤਾਂ ਉਹ ਤੇਜਮਈ ਹੋ ਕੇ ਚਮਕਦਾ ਹੈ, ਇਸੇ ਤਰ੍ਹਾਂ ਆਤਮ ਸ਼ਾਖਸ਼ਾਤਕਾਰ ਹੋਣ ਨਾਲ ਦੇਹੀ ਹਲਕੀ ਫੁਲਕੀ ਹੋ ਜਾਂਦੀ ਹੈ। ਇਸ ਦੀ ਪ੍ਰਾਪਤੀ ਲਈ ਆਸਣ ਬਹੁਤ ਹੀ ਸੁਥਰੇ ਥਾਂ ਲਾਉਣਾ ਚਾਹੀਦਾ ਹੈ ਕਿਉਂਕਿ ਬਹੁਤ ਦੇਰ ਤਕ ਸਾਧਨਾ ਕਰਨੀ ਪੈਂਦੀ ਹੈ। ਇਹ ਅਵਸਥਾ ਪ੍ਰਾਪਤ ਕਰਨ ਵਾਸਤੇ ਸਾਧਕ ਇਕੱਲਾ ਇਕਾਂਤ ਸਥਾਨ ਤੇ ਬੈਠ ਕੇ ਇਕਾਗਰ ਚਿੱਤ ਹੋ ਕੇ ਆਸਾ ਅਤੇ ਅੰਦੇਸੇ ਨੂੰ ਤਿਆਗ ਕੇ ਨਿਰੰਤਰ ਜੀਵ ਆਤਮਾ ਨੂੰ ਆਤਮਾ ਪ੍ਰਮਾਤਮਾ ਨਾਲ ਜੋੜੇ। ਅਸਥਾਨ ਨਾ ਅਤਿ ਉਚਾ ਹੋਣਾ ਚਾਹੀਦਾ ਹੈ, ਨਾ ਨੀਵਾਂ ਹੋਣਾ ਚਾਹੀਦਾ ਹੈ, ਸੋਹਣਾ ਵਸਤਰ ਹੇਠਾਂ ਵਿਛਾ ਕੇ ਇਕਾਗਰ ਮਨ ਕਰਕੇ ਬੈਠੇ। ਇੰਦ੍ਰੀਆਂ ਅਤੇ ਚਿੱਤ ਨੂੰ ਵਸ ਕਰਕੇ ਆਤਮ ਸੁਧੀ ਲਈ ਅਭਿਆਸ ਕਰੇ। ਸਿਰ, ਗਰਦਨ ਅਤੇ ਧੜ ਇਕ ਸੇਧ ਵਿਚ ਅਚਲ ਰੱਖ ਕੇ, ਸਥਿਰ ਰਹਿ ਕੇ, ਇਧਰ ਉਧਰ ਨਾ ਦੇਖਦਾ ਹੋਇਆ, ਨਾਸਕਾ ਦੇ ਅਗਰ ਭਾਗ ਵਿਚ ਦ੍ਰਿਸ਼ਟੀ ਰੱਖੇ ਅਤੇ ਸ਼ਾਂਤ ਚਿੱਤ, ਨਿਰਭੈ, ਬ੍ਰਹਮਚਾਰਯ-ਵਰਤ ਵਿਚ ਸਥਿਤ ਮਨ ਦਾ ਸੰਜਮ ਕਰਕੇ ਯੋਗ ਕਰੇ।

ਚੌਥਾ ਅੰਗ **'ਪ੍ਰਾਣਾਯਾਮ'** ਹੈ, ਸਰੀਰ ਵਿਚ ਬੇਅੰਤ ਨਾੜੀਆਂ ਹਨ ਇਕ ਅਨੁਮਾਨ ਅਨੁਸਾਰ 72 ਕਰੋੜ, 72 ਲੱਖ, 72 ਹਜ਼ਾਰ, 200 ਸਰੀਰ ਵਿਚ ਰਕਤ ਪਹੁੰਚਾਉਣ ਲਈ ਅਤਿ ਸੂਖਸ਼ਮ ਨਾੜੀਆਂ ਹਨ ਜਿਨ੍ਹਾਂ ਵਿਚੋਂ ਤਿੰਨ ਨਾੜੀਆਂ ਜੋ ਰੀੜ ਦੀ ਹੱਡੀ ਦੇ ਇਰਦ ਗਿਰਦ ਹਨ ਜੋ ਬਹੁਤ ਹੀ ਮਹੱਤਵਪੂਰਨ ਹਨ ਇਨ੍ਹਾਂ ਵਿਚ ਇੜਾ, ਪਿੰਗਲਾ ਅਤੇ ਸੁਖਮਨਾ ਹਨ। ਸੁਖਮਨਾ ਵਿਚਕਾਰਲੀ ਨਾੜੀ ਹੈ। ਇੜਾ ਤੇ ਪਿੰਗਲਾ ਨੂੰ ਸੂਰਜ ਨਾੜੀ ਤੇ ਚੰਦਰ ਨਾੜੀ ਵੀ ਕਿਹਾ ਜਾਂਦਾ ਹੈ। ਪ੍ਰਾਣਾਯਾਮ ਬਹੁਤ ਪ੍ਰਕਾਰ ਦਾ ਹੈ। ਛੋਟਾ ਪ੍ਰਾਣਾਯਾਮ ਵੀ ਹੈ ਅਤੇ ਦੀਰਘ ਕਾਲ ਦਾ ਪ੍ਰਾਣਾਯਾਮ ਵੀ ਹੈ ਇਸਦੇ ਅਨੇਕ ਭੇਦ ਹਨ ਇਥੇ ਮੁੱਖ ਕਰਮ ਹੈ, ਰੇਚਕ, ਪੂਰਕ, ਕੁੰਭਕ ਕਰਕੇ ਪ੍ਰਾਣਾਂ ਨੂੰ ਦਸਵੇਂ ਦੁਆਰ ਵਿਚ ਸਥਿਤ ਕਰਨਾ।

ਪੰਜਵਾਂ ਅੰਗ **'ਪ੍ਰਤਿਹਾਰ'** ਹੈ ਇਸ ਅਨੁਸਾਰ ਭਜਨ ਕਰਨ ਲਈ ਇਕਾਂਤ ਥਾਂ ਦੇਖਣੀ ਅਤੇ

ਆਪਣੀਆਂ ਇੰਦ੍ਰੀਆਂ ਉਪਰ ਕਾਬੂ ਪਾਉਣਾ, ਮਨ ਨੂੰ ਵਿਕਾਰਾਂ ਤੋਂ ਰੋਕਣਾ ਅਤੇ ਬਾਰ-ਬਾਰ ਰੋਕ ਕੇ ਭਜਨ ਵਿਚ ਲਾਉਣਾ।

ਛੇਵਾਂ ਨੇਮ **'ਧਾਰਨਾ'** ਹੈ ਇਸ ਅਨੁਸਾਰ ਗੁਰੂ ਦੀ ਮੂਰਤ ਉਪਰ ਧਿਆਨ ਕੇਂਦਰਤ ਕਰਨਾ ਅਤੇ ਮਨ ਨੂੰ ਰੋਕ ਕੇ ਬਾਰ-ਬਾਰ ਉਸ ਉਪਰ ਕੇਂਦਰਤ ਕਰਨਾ। ਬਾਰਾਂ ਸੈਕਿੰਡ ਜੇ ਮਨ ਟਿਕ ਜਾਵੇ ਤਾਂ ਧਾਰਨਾ ਦੇ ਮੰਡਲ ਵਿਚ ਦਾਖਲ ਹੋਈਦਾ ਹੈ ਜੇ ਢਾਈ ਮਿੰਟ ਟਿਕ ਜਾਵੇ ਤਾਂ ਇਕ ਧਾਰਨਾ ਹੁੰਦੀ ਹੈ। 12 ਧਾਰਨਾਂ ਦਾ ਇਕ ਧਿਆਨ ਹੁੰਦਾ ਹੈ, ਛੇ ਧਿਆਨਾਂ ਦੀ ਇਕ ਛੋਟੀ ਸਮਾਧੀ ਹੁੰਦੀ ਹੈ।

ਸੱਤਵਾਂ ਅੰਗ **'ਧਿਆਨ'** ਹੁੰਦਾ ਹੈ ਆਪਣੇ ਧੇਅ ਉਤੇ ਘੱਟੋ ਘੱਟ ਅੱਧਾ ਘੰਟਾ ਧਿਆਨ ਲਗਾਉਣਾ ਹੈ, ਇਸ ਨੂੰ ਧਿਆਨ ਆਖਿਆ ਜਾਂਦਾ ਹੈ।

ਅੱਠਵਾਂ ਅੰਗ **'ਸਮਾਧੀ'** ਹੁੰਦੀ ਹੈ, ਸਮਾਧੀ ਤਿੰਨ ਕਿਸਮ ਦੀ ਹੁੰਦੀ ਹੈ। ਇਕ ਨੂੰ ਸਾ ਵਿਕਲਪ ਸਮਾਧੀ ਆਖਿਆ ਜਾਂਦਾ ਹੈ, ਜਿਸ ਵਿਚ ਧਿਆਤਾ ਧਿਆਨ ਧੇਅ ਦਾ ਗਿਆਨ ਰਹਿੰਦਾ ਹੈ। ਦੂਸਰੀ ਨਿਰਵਿਕਲਪ ਸਮਾਧੀ ਹੁੰਦੀ ਹੈ ਜਿਸ ਵਿਚ ਬ੍ਰਹਮ ਭਾਵ ਤੋਂ ਬਿਨਾਂ ਹੋਰ ਕੋਈ ਚੀਜ਼ ਧਿਆਨ ਵਿਚ ਨਹੀਂ ਰਹਿੰਦੀ। ਜੋ ਕੁਝ ਉਪਰ ਲਿਖਿਆ ਜਾ ਚੁਕਿਆ ਹੈ ਉਸ ਨੂੰ ਰਾਜ ਯੋਗ ਆਖਿਆ ਜਾਂਦਾ ਹੈ।

ਰਾਜਯੋਗ ਵਿਚ ਪ੍ਰਾਣਾਯਾਮ ਦੇ ਬਲ ਕਰਕੇ ਪ੍ਰਾਣ ਸੁਖਮਨਾ ਨਾੜੀ ਵਿਚ ਪ੍ਰਵੇਸ਼ ਕੀਤੇ ਜਾਂਦੇ ਹਨ, ਸੁਖਮਨਾ ਨਾੜੀ ਸਾਰੇ ਸਰੀਰ ਵਿਚ ਸ੍ਰੇਸ਼ਟ ਨਾੜੀ ਹੈ, ਜਿਹੜੀ ਰੀੜ ਦੀ ਹੱਡੀ ਜਿਸ ਨੂੰ ਮੇਰੂਦੰਡ ਆਖਦੇ ਹਨ, ਵਿਚੀਂ ਹੁੰਦੀ ਹੋਈ ਉਪਰ ਚਲੀ ਗਈ ਹੈ। ਸੁਖਮਨਾ ਨਾੜੀ ਦੇ ਅੰਦਰ ਇਕ ਬਜਰ ਨਾੜੀ ਹੈ, ਬਜਰ ਦੇ ਅੰਦਰ ਚਿਤਰਨੀ ਹੈ, ਚਿਤਰਨੀ ਦੇ ਮੱਧ ਵਿਚ ਬ੍ਰਹਮ ਨਾੜੀ ਹੈ। ਇਹ ਸਭ ਨਾੜੀਆਂ ਮੱਕੜੀ ਦੇ ਜਾਲੇ ਵਾਂਗੂੰ ਅਤਿ ਸੂਖਸ਼ਮ ਹਨ ਜਿਨ੍ਹਾਂ ਦਾ ਗਿਆਨ ਯੋਗ ਸਾਧਨਾ ਕਰਨ ਵਾਲਿਆਂ ਨੂੰ ਹੁੰਦਾ ਹੈ। ਇਹ ਨਾੜੀਆਂ ਸਤੋ ਗੁਣੀ ਪ੍ਰਧਾਨ, ਪ੍ਰਕਾਸ਼ਮਈ ਅਤੇ ਅਦਭੁੱਤ ਸ਼ਕਤੀ ਵਾਲੀਆਂ ਹੁੰਦੀਆਂ ਹਨ। ਇਹ ਹੀ ਸੂਖਸ਼ਮ ਸਰੀਰ ਅਤੇ ਸੂਖਸ਼ਮ ਪ੍ਰਾਣ ਦੇ ਸਥਾਨ ਹਨ। ਇਨ੍ਹਾਂ ਵਿਚ ਬਹੁਤ ਸੂਖਸ਼ਮ ਸ਼ਕਤੀਆਂ ਦੇ ਕੇਂਦਰ ਹਨ ਜਿਨ੍ਹਾਂ ਵਿਚ ਹੋਰ ਅਨੇਕ ਸੂਖਸ਼ਮ ਨਾੜੀਆਂ ਮਿਲਦੀਆਂ ਹਨ। ਇਨ੍ਹਾਂ ਸ਼ਕਤੀਆਂ ਦੇ ਕੇਂਦਰਾਂ ਨੂੰ ਪਦਮ ਅਤੇ ਕਮਲ ਕਹਿੰਦੇ ਹਨ। ਆਮ ਬੋਲੀ ਵਿਚ ਇਨ੍ਹਾਂ ਨੂੰ ਚੱਕਰ ਵੀ ਆਖਦੇ ਹਨ, ਇਹ ਗਿਣਤੀ ਵਿਚ ਸੱਤ ਹਨ। 1. ਮੂਲਾਧਾਰ, 2. ਸਵਾਧਿਸ਼ਠਾਨ, 3. ਮਣੀਪੂਰਕ, 4. ਅਨਾਹਤ, 5. ਵਿਸ਼ੁੱਧ, 6. ਆਗਿਆ ਅਤੇ 7. ਸਹੰਸਰਾਰ ਕਮਲ ਹਨ। ਇਹ ਚੱਕਰ ਪੰਜਾਂ ਤੱਤਾਂ, ਪੰਜ ਤਨਮਾਤਰਾਵਾਂ, ਪੰਜ ਗਿਆਨ ਇੰਦ੍ਰੀਆਂ, ਪੰਜ ਕਰਮ ਇੰਦ੍ਰੀਆਂ, ਪੰਜ ਪ੍ਰਾਣਾਂ, ਅੰਤਸ਼ਕਰਣ, ਸਮੱਸਤ ਵਰਣਾਂ-ਸਵਰਾਂ ਅਤੇ ਸੱਤਾਂ ਲੋਕਾਂ ਦੇ ਮੰਡਲ ਹਨ। ਅਨੇਕਾਂ ਪ੍ਰਕਾਰ ਦੇ ਪ੍ਰਕਾਸ਼ ਇਨ੍ਹਾਂ ਵਿਚ ਹਨ। ਸਾਧਾਰਣ ਅਵਸਥਾ ਵਿਚ ਇਹ ਚੱਕਰ ਬਿਨਾਂ ਖਿਲੇ ਕਮਲ ਵਾਂਗੂੰ ਪੁੱਠੇ ਮੁਖ ਹੋਏ ਹੋਏ ਹਨ, ਧਿਆਨ ਦੁਆਰਾ ਸ਼ਕਤੀ ਪ੍ਰਾਪਤ ਕਰਕੇ ਇਨ੍ਹਾਂ ਵਿਚ ਹਰਕਤ ਆਉਂਦੀ ਹੈ ਅਤੇ ਇਹ ਫੇਰ ਸਿੱਧੇ ਮੁਖ ਹੋ ਜਾਂਦੇ ਹਨ ਅਤੇ ਫੇਰ ਇਨ੍ਹਾਂ ਵਿਚ ਅਲੌਕਿਕ ਸ਼ਕਤੀਆਂ ਦਾ ਪ੍ਰਕਾਸ਼ ਹੁੰਦਾ ਹੈ, ਹਰੇਕ ਚੱਕਰ ਵਿਚ ਨਾਨਾ ਪ੍ਰਕਾਰ ਦੀਆਂ ਸ਼ਕਤੀਆਂ ਹਨ। ਤਾਂਤਰਿਕ ਅਤੇ ਹਠ ਯੋਗ ਦੇ ਗ੍ਰੰਥਾਂ ਵਿਚ ਇਨ੍ਹਾਂ ਦਾ ਵਰਣਨ ਹੈ 'ਪਾਤੰਜਲ ਯੋਗ ਦਰਸ਼ਨ' ਦੇ ਮੁਤਾਬਿਕ ਸ਼ੌਂਕ ਵਾਲੇ ਜਗਿਆਸੂਆਂ ਦੀ ਜਾਣਕਾਰੀ ਵਾਸਤੇ ਵੇਰਵਾ ਦਿਤਾ ਜਾਂਦਾ ਹੈ।

**ਮੂਲਧਾਰ ਚੱਕਰ** – **Pelvic Plexus** ਦੇ ਸਥੂਲ ਸਰੂਪ ਤੋਂ ਇਸ ਦੇ ਸੂਖਸ਼ਮ ਸਵਰੂਪ ਦਾ ਸੰਕੇਤ ਕੀਤਾ ਜਾ ਸਕਦਾ ਹੈ। ਗੁਦਾ ਮੂਲ ਤੋਂ ਦੋ ਉਂਗਲ ਉਪਰ ਅਤੇ ਉਪਸਥ ਮੂਲ ਤੋਂ ਦੋ ਉਂਗਲ ਨੀਚੇ ਹੈ। ਰਕਤ-ਰੰਗ ਪ੍ਰਕਾਸ਼ ਨਾਲ ਉਜਵਲ ਚਾਰ ਪੰਖੜੀਆਂ ਵਾਲੇ ਕਮਲ ਦੀ ਤਰ੍ਹਾਂ ਹੈ। ਚਾਰੋਂ ਪੰਖੜੀਆਂ ਦੇ ਉਪਰ ਵੰ, ਸ਼ੰ, ਖੰ, ਸੰ ਚਾਰ ਅੱਖਰ ਹਨ। ਚਾਰ ਕੋਨਿਆਂ ਵਾਲਾ ਸਵਰਨ ਰੰਗ ਦਾ ਪ੍ਰਿਥਵੀ ਤੱਤ ਦਾ ਮੁਖ ਸਥਾਨ ਹੈ। ਤੱਤੂ ਬੀਜ 'ਲੰ' ਹੈ। ਏਰਾਵਤ ਹਾਥੀ ਦੀ ਤਰ੍ਹਾਂ ਸਾਮ੍ਹਣੇ ਵਲ ਨੂੰ ਗਤੀ ਹੈ, ਗੰਧ ਗੁਣ ਹੈ, ਨੀਚੇ ਨੂੰ ਚਲਣ ਵਾਲੇ ਅਪਾਨਵਾਯੂ ਦਾ ਮੁਖ ਸਥਾਨ ਹੈ। ਗੰਧ ਤਨਮਾਤਰਾ ਤੋਂ ਉਤਪੰਨ ਹੋਣ ਵਾਲੀ ਸੁੰਘਣ ਦੀ ਸ਼ਕਤੀ ਨਾਸਿਕਾ ਦਾ ਸਥਾਨ ਹੈ। ਪ੍ਰਿਥਵੀ ਤੱਤ ਤੋਂ ਉਤਪੰਨ ਹੋਣ ਵਾਲੀ ਮਲਤਿਆਗ ਸ਼ਕਤੀ ਗੁਦਾ ਦਾ ਸਥਾਨ ਹੈ। ਭੂ-ਲੋਕ ਹੈ। ਏਰਾਵਤ ਹਸਤੀ ਜਿਸ ਦੇ ਉਪਰ ਇੰਦਰ ਬਿਰਾਜਮਾਨ ਹੈ। ਚਤੁਰਭੁਜ ਬ੍ਰਹਮਾ ਆਪਣੀ

ਸ਼ਕਤੀ ਚਤਰਭੁਜ ਡਾਕਿਨੀ ਦੇ ਨਾਲ। ਚਾਰ ਕੋਨਿਆਂ ਵਾਲਾ, ਸਵਰਨਰੰਗ ਯੰਤਰ ਹੈ। ਚਕਰ ਤੇ ਧਿਆਨ ਦਾ ਫਲ - ਅਰੋਗਤਾ, ਆਨੰਦਚਿਤ, ਵਾਕਯ, ਕਾਵਯ (ਕਵਿਤਾ), ਪ੍ਰਬੰਧ-ਦਖਸ਼ਤਾ (ਲਿਖਣ ਦੀ ਸ਼ਕਤੀ)। ਇਸ ਚੱਕਰ ਦੇ ਨੀਚੇ ਤ੍ਰਿਕੋਣ ਯੰਤਰ ਵਰਗਾ ਇਕ ਸੂਖਸ਼ਮ ਯੋਨੀਮੰਡਲ ਹੈ, ਜਿਸ ਕੇ ਮੱਧਯ ਕੋਣ ਤੋਂ ਸੁਖਮਨਾ (ਸਰਸਵਤੀ) ਨਾੜੀ, ਦਖਣੀ ਕੋਣ ਤੋਂ ਪਿੰਗਲਾ (ਯਮੁਨਾ) ਨਾੜੀ ਅਤੇ ਵਾਮ ਕੋਣ ਤੋਂ ਇੜਾ (ਗੰਗਾ) ਨਾੜੀ ਨਿਕਲਦੀ ਹੈ। ਇਸ ਲਈ ਇਸ ਨੂੰ ਮੁਕਤ ਤ੍ਰਿਵੇਣੀ ਵੀ ਆਖਦੇ ਹਨ।

ਤਾਂਤਰਿਕ ਗ੍ਰੰਥਾਂ ਵਿਚ ਦਸਿਆ ਗਿਆ ਹੈ ਕਿ ਇਸ ਯੋਨੀ ਮੰਡਲ ਦੇ ਮੱਧ ਵਿਚ ਤੇਜਮਈ ਰਕਤ ਵਰਣ ਕਲੀ ਬੀਜ ਰੂਪ ਕੰਦਰਪ ਨਾਮ ਦਾ ਸਥਿਰ ਵਾਯੂ ਵਿਦਮਾਨ ਹੈ, ਜਿਸ ਦੇ ਮੱਧ ਵਿਚ ਬ੍ਰਹਮਨਾੜੀ ਦੇ ਮੁਖ ਵਿਚ ਸਵੰਭੂੰ ਲਿੰਗ ਹੈ। ਇਸ ਵਿਚ ਕੁੰਡਲਨੀ ਸ਼ਕਤੀ ਸਾਢੇ ਤਿੰਨ ਕੁੰਡਲਾਂ ਵਿਚ ਲਿਪਟੀ ਹੋਈ ਸੰਖ ਦੇ ਅਕਾਰ ਦੀ ਤਰ੍ਹਾਂ ਹੈ। ਕੁੰਡਲਨੀ ਸ਼ਕਤੀ ਦਾ ਵਰਣਨ ਅੱਗੇ ਕੀਤਾ ਜਾਵੇਗਾ। ਮੂਲ ਸ਼ਕਤੀ ਅਰਥਾਤ ਕੁੰਡਲਨੀ ਸ਼ਕਤੀ ਦਾ ਆਧਾਰ ਹੋਣ ਕਰਕੇ ਇਸ ਚੱਕਰ ਨੂੰ ਮੂਲਾਧਾਰ ਕਹਿੰਦੇ ਹਨ।

**ਸਵਾਧਿਸ਼ਠਾਨ ਚੱਕਰ –** **Hypogastric Plexus** ਦੇ ਸਥੂਲ ਸਵਰੂਪ ਨਾਲ ਇਸ ਦੇ ਸੂਖਸ਼ਮ ਸਵਰੂਪ ਦਾ ਸੰਕੇਤ ਕੀਤਾ ਜਾ ਸਕਦਾ ਹੈ। ਮੂਲਧਾਰ ਚੱਕਰ ਤੋਂ ਦੋ ਉਂਗਲ ਉਪਰ ਪੇਡੂ ਦੇ ਕੋਲ ਇਸ ਚਕਰ ਦਾ ਸਥਾਨ ਹੈ। ਸਿੰਦੂਰੀ ਰੰਗ ਦੇ ਪ੍ਰਕਾਸ਼ ਨਾਲ ਪ੍ਰਕਾਸ਼ਿਤ ਛੇ ਪੰਖੜੀਆਂ ਵਾਲੇ ਕਮਲ ਦੇ ਸਮਾਨ ਹੈ। ਛੇ ਪੰਖੜੀਆਂ ਤੇ ਬੰ, ਭੰ, ਮੰ, ਯੰ, ਰੰ, ਲੰ ਛੇ ਅੱਖਰ ਹਨ। ਸਫੇਦ ਰੰਗ, ਅਰਧਚੰਦ੍ਰ ਆਕਾਰ ਵਾਲੇ ਜਲ ਤਤ੍ਹ ਦਾ ਮੁਖ ਸਥਾਨ ਹੈ। ਤਤ੍ਹ ਬੀਜ 'ਬੰ' ਹੈ। ਜਿਸ ਤਰ੍ਹਾਂ ਮਕਰ (ਮਗਰਮੱਛ) ਲੰਬੀ ਡੁਬਕੀ ਲਗਾਉਂਦਾ ਹੈ ਇਸੀ ਪ੍ਰਕਾਰ ਇਸ ਤਤ੍ਹ ਦੀ ਨੀਚੇ ਨੂੰ ਲੰਬੀ ਗਤੀ ਹੈ, ਗੁਣ ਰਸ ਹੈ। ਸਾਰੇ ਸਰੀਰ ਵਿਚ ਵਿਆਪਕ ਹੋ ਕੇ ਗਤੀ ਕਰਨ ਵਾਲੇ ਵਿਆਨ (ਆਉਣ ਜਾਣ ਵਾਲੇ) ਵਾਯੂ ਦਾ ਮੁਖ ਸਥਾਨ ਹੈ। ਰਸ ਤਨਮਾਤਰਾ ਤੋਂ ਉਤਪੰਨ ਸਵਾਦ ਲੈਣ ਕੀ ਸ਼ਕਤੀ ਰਸਨਾ ਦਾ ਸਥਾਨ ਹੈ। ਜਲ ਤੱਤ ਤੋਂ ਉਤਪੰਨ ਮੂਤਰ ਤਿਆਗ ਸ਼ਕਤੀ ਉਪਸਥ ਦਾ ਸਥਾਨ ਹੈ। ਭੁਵ ਲੋਕ ਹੈ, ਮਕਰ ਜਿਸ ਦੇ ਉਪਰ ਵਰੁਣ ਬਿਰਾਜਮਾਨ ਹੈ। ਵਿਸ਼ਨੂੰ ਆਪਣੀ ਚਤੁਰਭੁਜਾ ਰਾਕਿਨੀ ਸ਼ਕਤੀ ਦੇ ਨਾਲ, ਬਿਰਾਜਮਾਨ ਹੈ। ਅਰਧਚੰਦਰ ਆਕਾਰ ਸਵੇਤ ਰੰਗ ਹੈ। ਤਾਂਤਰਿਕ ਗ੍ਰੰਥਾਂ ਵਿਚ ਇਸ ਚੱਕਰ ਵਿਚ ਧਿਆਨ ਦਾ ਫਲ ਸਿਰਜਣਾ, ਪਾਲਣਾ, ਖਤਮ ਕਰ ਦੇਣ ਦੀ ਸਮਰਥਾ ਅਤੇ ਜੀਭ ਤੇ ਸਰਸਵਤੀ ਦੇਵੀ ਦਾ ਹੋਣਾ ਦਸਿਆ ਗਿਆ ਹੈ।

**ਮਣੀਪੂਰਕ ਚਕਰ –** **Epigastric Plexus** ਅਤੇ **Solar Plexus** ਦੇ ਸਥੂਲ ਸਵਰੂਪ ਦੁਆਰਾ ਇਸ ਦੇ ਸੂਖਸ਼ਮ ਸਵਰੂਪ ਦਾ ਸੰਕੇਤ ਕੀਤਾ ਜਾ ਸਕਦਾ ਹੈ, ਸਥਾਨ ਨਾਭੀ ਮੂਲ ਹੈ, ਨੀਲੇ ਰੰਗ ਦੇ ਪ੍ਰਕਾਸ਼ ਨਾਲ ਪ੍ਰਕਾਸ਼ਿਤ ਦੱਸ ਪੰਖੜੀਆਂ ਵਾਲੇ ਕਮਲ ਦੇ ਸਮਾਨ ਹੈ। ਦਸ ਪੰਖੜੀਆਂ ਤੇ ਡੰ, ਢੰ, ਣੰ, ਤੰ, ਥੰ, ਦੰ, ਧੰ, ਨੰ, ਪੰ, ਫੰ ਇਹ ਦਸ ਅੱਖਰ ਹਨ। ਇਨ੍ਹਾਂ ਦਸ ਵਰਣਾਂ ਦੀਆਂ ਧੁਨੀਆਂ ਨਿਕਲਦੀਆਂ ਹਨ। ਰਕਤ ਰੰਗ ਤ੍ਰਿਕੋਣ ਆਕਾਰ ਵਾਲੇ ਅਗਨੀ ਤੱਤ ਦਾ ਮੁੱਖ ਸਥਾਨ ਹੈ। ਤੱਤ੍ਹ ਬੀਜ 'ਰੰ' ਹੈ। ਜਿਸ ਪ੍ਰਕਾਰ ਮੇਸ਼ (ਮੇਂਢਕ) ਉਪਰ ਨੂੰ ਉਛਲ ਕੇ ਚਲਦਾ ਹੈ, ਇਸੀ ਪ੍ਰਕਾਰ ਇਸ ਤੱਤ ਦੀ ਉਪਰ ਨੂੰ ਗਤੀ ਹੈ। ਗੁਣ ਰੂਪ ਹੈ। ਖਾਨ ਪਾਨ ਦੇ ਰਸ ਨੂੰ ਸੰਪੂਰਣ ਸਰੀਰ ਵਿਚ ਸਵ-ਸਵ-ਸਥਾਨ ਤੇ ਸਮਾਨ ਰੂਪ ਨਾਲ ਪਹੁੰਚਾਉਣ ਵਾਲੇ ਸਮਾਨ ਵਾਯੂ ਦਾ ਮੁਖ ਸਥਾਨ ਹੈ। ਰੂਪ ਤਨਮਾਤਰਾ ਤੋਂ ਉਤਪੰਨ ਦੇਖਣ ਦੀ ਸ਼ਕਤੀ ਚਖਸ਼ੂ ਦਾ ਸਥਾਨ ਹੈ। ਅਗਨੀ ਤੱਤ ਤੋਂ ਉਤਪੰਨ ਚਲਣ ਦੀ ਸ਼ਕਤੀ ਪੈਰ ਦਾ ਸਥਾਨ ਹੈ। ਸਵ ਲੋਕ ਹੈ। ਮੇਸ਼ ਜਿਸ ਦੇ ਉਪਰ ਅਗਨੀ ਦੇਵਤਾ ਬਿਰਾਜਮਾਨ ਹੈ। ਰੁਦਰ ਆਪਣੀ ਚਤੁਰਭੁਜਾ ਸ਼ਕਤੀ ਲਾਕਿਨੀ ਦੇ ਨਾਲ, ਯੰਤਰ ਤ੍ਰਿਕੋਣ ਰਕਤ ਰੰਗ ਦਾ ਹੈ। ਵਿਭੂਤੀ ਪਦ ਵਿਚ ਇਸ ਚਕਰ ਤੇ ਧਿਆਨ ਦਾ ਫਲ ਸਰੀਰਵਿਹੂ (ਸਰੀਰ ਚੱਕਰ) ਦਾ ਗਿਆਨ ਦਸਿਆ ਹੈ। ਇਸ ਵਿਚ ਧਿਆਨ ਕਰਨ ਨਾਲ ਅਜੀਰਣ ਆਦਿ ਰੋਗ ਦੂਰ ਹੁੰਦੇ ਹਨ।

**ਅਨਾਹਤ ਚੱਕਰ –** ਇਸ ਦੇ ਸੂਖਸ਼ਮ ਸਵਰੂਪ ਦਾ ਸੰਕੇਤਕ **Cardiac Plexus** ਦਾ ਸਥੂਲ ਸਵਰੂਪ ਹੈ। ਹਿਰਦੇ ਦੇ ਕੋਲ, ਸਿੰਦੂਰੀ ਰੰਗ ਦੇ ਪ੍ਰਕਾਸ਼ ਨਾਲ ਉਜਵਲ 12 ਪੰਖੜੀਆਂ ਵਾਲਾ ਕਮਲ ਹੈ। 12 ਪੰਖੜੀਆਂ ਤੇ ਕੰ, ਖੰ, ਗੰ, ਘੰ, ਙੰ, ਚੰ, ਛੰ, ਜੰ, ਝੰ, ਞੰ, ਟੰ, ਠੰ ਇਹ 12 ਅੱਖਰ ਹਨ। ਧੂਮਰ ਰੰਗ (ਧੂੰਏ ਜੈਸਾ ਰੰਗ), ਸ਼ਟਕੋਣਆਕਾਰ (ਛੇ ਕੋਨਿਆਂ ਵਾਲਾ) ਵਾਯੂ ਤਤ੍ਹ ਦਾ ਮੁਖ ਸਥਾਨ ਹੈ। ਤੱਤ ਬੀਜ 'ਯੰ' ਹੈ। ਜਿਸ ਪ੍ਰਕਾਰ ਮ੍ਰਿਗ ਤਿਰਛਾ ਚਲਦਾ ਹੈ, ਇਸੀ ਪ੍ਰਕਾਰ ਇਸ ਤਤ੍ਹ ਦੀ ਗਤੀ ਤਿਰਛੀ ਹੈ। ਗੁਣ - ਸਪਰਸ਼ ਹੈ। ਮੁਖ

ਅਤੇ ਨਾਸਿਕਾ ਤੋਂ ਗਤੀ ਕਰਨ ਵਾਲੇ ਪ੍ਰਾਣ ਵਾਯੂ ਦਾ ਮੁਖ ਸਥਾਨ ਹੈ। ਸਪਰਸ਼ ਤਨਮਾਤਰਾ ਨਾਲ ਉਤਪੰਨ ਸਪਰਸ਼ ਦੀ ਸ਼ਕਤੀ ਤ੍ਵਚਾ ਦਾ ਕੇਂਦਰ ਹੈ। ਵਾਯੂ ਤਤ੍ਵ ਤੋਂ ਉਤਪੰਨ ਪਕੜਨ ਕੀ ਸ਼ਕਤੀ ਹੱਥ ਦਾ ਸਥਾਨ ਹੈ। ਮਹਲੋਕ ਹੈ, ਅੰਤਸ਼ਕਰਣ ਦਾ ਮੁਖ ਸਥਾਨ ਹੈ। ਬੀਜ ਦਾ ਵਾਹਨ ਮ੍ਰਿਗ ਹੈ। ਈਸ਼ਾਨ ਰੁਦਰ ਆਪਣੀ ਤ੍ਰਿਨੇਤਰ ਚਤੁਰਭੁਜਾ ਸ਼ਕਤੀ ਕਾਕਿਨੀ ਦੇ ਨਾਲ ਹੈ। ਖਟਕੋਣ (ਛੇ) ਆਕਾਰ ਧੂਮਰ ਰੰਗ ਹੈ। ਵਾਕਪਤਿਤ੍ਵ (ਬੋਲਣ ਦੀ ਸ਼ਕਤੀ), ਕਵਿਤ੍ਵ (ਕਵਿਤਾ) ਸ਼ਕਤੀ ਦਾ ਲਾਭ, ਜਿਤਇੰਦ੍ਰ (ਇੰਦ੍ਰੀਆਂ ਨੂੰ ਜਿਤਣਾ) ਹੋਣਾ ਆਦਿ ਤਾਂਤਰਿਕ ਗ੍ਰੰਥਾਂ ਵਿਚ ਦਸਿਆ ਗਿਆ ਹੈ। ਸ਼ਿਵ ਸਾਰ ਤੰਤਰ ਵਿਚ ਕਿਹਾ ਹੈ ਕਿ ਇਸ ਸਥਾਨ ਤੋਂ ਉਤਪੰਨ ਹੋਣ ਵਾਲੀ ਅਨਾਹਤ ਧਵਨੀ ਹੀ ਸਦਾ ਸ਼ਿਵ ਹੈ ਅਤੇ ਤ੍ਰਿਗੁਣਮਈ ਓਅੰਕਾਰ ਇਸੀ ਸਥਾਨ ਤੇ ਵਿਅਕਤ ਹੁੰਦਾ ਹੈ। ਜਿਸਨੂੰ ਸ਼ਬਦ ਬ੍ਰਹਮ ਆਖਦੇ ਹਨ, ਓਹੀ ਸਾਖਸ਼ਾਤ ਸਦਾ ਸ਼ਿਵ ਹੈ, ਓਹੀ ਸ਼ਬਦ ਅਨਾਹਤ ਚਕਰ ਵਿਚ ਹੈ। ਕਿਤੇ-ਕਿਤੇ ਇਸ ਚਕਰ ਦੇ ਨੇੜੇ ਅੱਠ ਦਲਾਂ ਦਾ ਇਕ 'ਨਿਮਨ ਮਨਸ਼ ਚਕਰ' (**Lower mind Plexus**) ਦਸਿਆ ਗਿਆ ਹੈ। ਇਸਤ੍ਰੀਆਂ ਅਤੇ ਭਗਤੀ ਭਾਵ ਵਾਲਿਆਂ ਨੂੰ ਧਿਆਨ ਕਰਨ ਲਈ ਅਨਾਹਤ ਚਕਰ ਅੱਛਾ ਯੁਕਤ ਸਥਾਨ ਹੈ।

**ਵਿਸ਼ੁਧ ਚਕਰ** – ਇਸ ਦਾ ਸੰਕੇਤਕ ਸਥੂਲ ਸਵਰੂਪ **Carotid Plexus** ਹੈ। ਕੰਠ ਦੇਸ਼ ਹੈ। ਧੂਮਰ ਅਤੇ ਧੁੰਧਲੇ ਰੰਗ ਦੇ ਪ੍ਰਕਾਸ਼ ਨਾਲ ਉਜਵਲ 16 ਪੰਖੜੀਆਂ ਵਾਲੇ ਕਮਲ ਵਰਗਾ ਹੈ। ਸੋਲ੍ਹਾਂ ਪੰਖੜੀਆਂ ਉਪਰ ਅ, ਆ, ਇ, ਈ, ਉ, ਊ, ਰਿ, ਰੀ, ਲ੍ਰਿ, ਲ੍ਰੀ, ਇ, ਏ, ਐ, ਔ, ਅੰ, ਆਂ ਅੱਖਰ ਹਨ। ਚਿਤ੍ਰ-ਵਿਚਿਤ੍ਰ (ਰੰਗ ਬਿਰੰਗੇ) ਆਕਾਰ ਅਤੇ ਅਨੇਕ ਰੰਗਾਂ ਵਾਲੇ ਅਤੇ ਪੂਰੇ ਚੰਦਰਮਾ ਦੀ ਤਰ੍ਹਾਂ ਗੋਲਾਕਾਰ ਆਕਾਸ਼ ਤਤ੍ਵ ਦਾ ਮੁਖ ਸਥਾਨ ਹੈ। ਤਤ੍ਵ ਬੀਜ 'ਹੰ' ਹੈ। ਜਿਵੇਂ ਹਾਥੀ ਘੁੰਮ-ਘੁੰਮ ਕੇ ਚਲਦਾ ਹੈ ਇਸੀ ਪ੍ਰਕਾਰ ਇਸ ਤਤ੍ਵ ਦੀ ਘੁਮਾਵ ਵਾਲੀ ਗਤੀ ਹੈ। ਸ਼ਬਦ ਗੁਣ ਹੈ। ਉਪਰ ਦੀ ਗਤੀ ਲਈ ਸਰੀਰ ਦੇ ਅੰਦਰ ਵਰਤਣ ਵਾਲੇ ਉਦਾਨ ਵਾਯੂ ਦਾ ਮੁਖ ਸਥਾਨ ਹੈ। ਸ਼ਬਦ ਤਨਮਾਤਰਾ ਤੋਂ ਉਤਪੰਨ ਸ਼ਰਵਣ ਸ਼ਕਤੀ ਸ਼੍ਰੋਤ੍ਰ ਦਾ ਸਥਾਨ ਹੈ। ਆਕਾਸ਼ ਤਤ੍ਵ ਤੋਂ ਉਤਪੰਨ ਵਾਕ ਸ਼ਕਤੀ ਬਾਣੀ ਦਾ ਸਥਾਨ ਹੈ। ਜਨ ਲੋਕ ਹੈ। ਹਸਤੀ ਜਿਸ ਦੇ ਉਪਰ ਪ੍ਰਕਾਸ਼ ਦੇਵਤਾ ਆਰੂੜ ਹੈ। ਪੰਚ ਮੁਖ ਵਾਲੇ ਸਦਾਸ਼ਿਵ ਆਪਣੀ ਸ਼ਕਤੀ ਚਤੁਰਭੁਜਾ ਸ਼ਾਕਿਨੀ ਦੇ ਨਾਲ ਹੈ। ਪੂਰੇ ਚੰਦਰਮਾ ਦੇ ਸਦ੍ਰਿਸ਼ ਗੋਲਾਕਾਰ ਅਕਾਸ਼ ਮੰਡਲ ਹੈ। ਕਵੀ, ਮਹਾਗਿਆਨੀ, ਸ਼ਾਂਤੀ ਚਿਤ, ਨਿਰੋਗ, ਸ਼ੋਕਹੀਨ ਅਤੇ ਦੀਰਘ ਜੀਵੀ ਹੋਣਾ ਦਸਿਆ ਗਿਆ ਹੈ। ਇਸ ਦਾ 'ਵਿਸ਼ੁਧ' ਨਾਮ ਰੱਖਣ ਦਾ ਇਹ ਕਾਰਣ ਦਸਿਆ ਗਿਆ ਹੈ ਕਿ ਇਸ ਸਥਾਨ ਤੇ ਮਨ ਦੀ ਸਥਿਤੀ ਹੋਣ ਨਾਲ ਮਨ ਅਕਾਸ਼ ਦੇ ਸਮਾਨ ਵਿਸ਼ੁਧ (ਨਿਰਮਲ) ਹੋ ਜਾਂਦਾ ਹੈ।

**ਆਗਿਆ ਚੱਕਰ** – ਇਸ ਦਾ ਸੰਕੇਤਕ **Medula Plexus** ਦਾ ਸਥੂਲ ਰੂਪ ਹੈ। ਦੋਨੋਂ ਭਰਵੱਟਿਆਂ ਦੇ ਵਿਚਕਾਰ ਭ੍ਰਕੁਟੀ ਦੇ ਭੀਤਰ ਹੈ। ਸਫੇਦ ਪ੍ਰਕਾਸ਼ ਸਹਿਤ ਦੋ ਪੰਖੜੀਆਂ ਵਾਲੇ ਕਮਲ ਦੇ ਸਦ੍ਰਿਸ਼ ਹੈ। ਦੋਨੋਂ ਪੰਖੜੀਆਂ ਉਪਰ ਖਜ, ਗਜ ਅੱਖਰ ਹਨ। ਇਨ੍ਹਾਂ ਦੋਨਾਂ ਪੰਖੜੀਆਂ ਦੇ ਸੰਕੇਤਕ ਪਾਸ਼ਚਾਤਯ ਵਿਗਿਆਨ (ਪੱਛਮੀ ਵਿਗਿਆਨ) ਦੇ **Pineal Gland** ਅਤੇ **Pituitary Body** ਸਮਝਣਾ ਚਾਹੀਦਾ ਹੈ, ਜਿਨ੍ਹਾਂ ਨੂੰ ਮਨੁੱਖ ਦੇ ਮਸਤਕ ਦੇ ਭੀਤਰ ਦੋ ਨਿਰਾਰਥਕ ਰੇਤ ਨਾਲ ਢਕੇ ਹੋਏ ਮਾਸ ਪਿੰਡ ਕਿਹਾ ਗਿਆ ਹੈ। ਇਹ ਦੋਨੋਂ ਮਾਸ ਪਿੰਡ ਆਪਣੇ ਸਥਾਨ ਤੇ ਰਹਿੰਦੇ ਹੋਏ ਆਗਿਆਚਕਰ ਦੇ ਉਰਧਮੁਖ ਹੋ ਕੇ ਵਿਕਸਿਤ ਹੋਣ ਤੇ ਉਸ ਤੋਂ ਦਿਬਯ ਸ਼ਕਤੀ ਨੂੰ ਪ੍ਰਾਪਤ ਹੁੰਦੇ ਹਨ। ਲਿੰਗ ਅਰਥਾਤ ਲਿੰਗ ਆਕਾਰ ਮਹਿਤਤ੍ਵ ਹੈ। ਤਤ੍ਵ ਬੀਜ 'ਓਅੰਮ' ਹੈ, ਤਤ੍ਵ ਬੀਜ ਗਤੀ ਨਾਦ ਹੈ, ਤਪ ਲੋਕ ਹੈ। ਨਾਦ ਜਿਸ ਤੇ ਲਿੰਗ ਦੇਵਤਾ ਹੈ। ਗਿਆਨਦਾਤਾ ਸ਼ਿਵ ਆਪਣੀ ਚਾਰ ਹੱਥਾਂ ਵਾਲੀ, ਛੇ ਮੁਖ ਵਾਲੀ ਹਾਕਿਨੀ ਸ਼ਕਤੀ ਦੇ ਨਾਲ ਬਿਰਾਜਮਾਨ ਹੈ। ਲਿੰਗਆਕਾਰ ਹੈ। ਭਿੰਨ-ਭਿੰਨ ਚਕਰਾਂ ਦੇ ਧਿਆਨ ਦੁਆਰਾ ਜੋ ਫਲ ਪ੍ਰਾਪਤ ਹੁੰਦੇ ਹਨ, ਉਹ ਸਭ ਇਕ ਵਾਰੀ ਇਸ ਚਕਰ ਤੇ ਧਿਆਨ ਕਰਨ ਨਾਲ ਪ੍ਰਾਪਤ ਹੋ ਜਾਂਦੇ ਹਨ। ਇਸ ਸਥਾਨ ਤੇ ਪ੍ਰਾਣ ਅਤੇ ਮਨ ਦੇ ਸਥਿਰ ਹੋ ਜਾਣ ਨਾਲ ਸੰਪਰਗਿਆਤ ਸਮਾਧੀ ਦੀ ਯੋਗਤਾ ਹੁੰਦੀ ਹੈ। ਮੂਲਾਧਾਰ ਤੋਂ ਇੜਾ, ਪਿੰਗਲਾ ਅਤੇ ਸੁਖਮਨਾ ਅਲੱਗ-ਅਲੱਗ ਪ੍ਰਵਾਹਿਤ ਹੋ ਕੇ ਇਸ ਸਥਾਨ ਤੇ ਮਿਲਦੀਆਂ ਹਨ। ਇਸ ਲਈ ਇਨ੍ਹਾਂ ਨੂੰ ਯੁਕਤ ਤ੍ਰਿਵੇਣੀ ਵੀ ਕਹਿੰਦੇ ਹਨ।

ਇੜਾ ਨੂੰ ਗੰਗਾ ਅਤੇ ਪਿੰਗਲਾ ਨੂੰ ਯਮੁਨਾ ਅਤੇ ਇਨ੍ਹਾਂ ਦੋਨਾਂ ਦੇ ਮੱਧ ਵਿਚ ਜਾਣ ਵਾਲੀ ਨਾੜੀ ਸੁਖਮਨਾ ਨੂੰ ਸਰਸਵਤੀ ਕਹਿੰਦੇ ਹਨ। ਇਸ ਤ੍ਰਿਵੇਣੀ ਦਾ ਜਿਥੇ ਸੰਗਮ ਹੈ, ਉਸ ਨੂੰ ਤੀਰਥ ਰਾਜ ਕਹਿੰਦੇ

ਹਨ।

***ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ॥***
***ਪੰਨਾ - 305***

ਇਸ ਵਿਚ ਇਸ਼ਨਾਨ ਕਰਕੇ ਸਾਰੇ ਪਾਪਾਂ ਤੋਂ ਮੁਕਤ ਹੋ ਜਾਂਦੇ ਹਨ। ਆਗਿਆਚੱਕਰ ਹੀ ਸਰਵ ਸਾਸ਼ਤਰ-ਸੰਮਤ ਹਿਰਦਾ ਹੈ। ਸਥੂਲ ਬੁੱਧੀ ਵਾਲੇ ਹੀ ਅਨਯ ਸਥੂਲ ਸਥਾਨ ਨੂੰ ਹਿਰਦਾ ਕਹਿੰਦੇ ਹਨ। ਇਹ ਆਗਿਆ ਚੱਕਰ ਸ਼ਿਵ ਨੇਤਰ (**Organ of Clairvoyance**) ਦਿਬਯ ਦ੍ਰਿਸ਼ਟੀ ਦਾ ਯੰਤਰ ਹੈ। ਪ੍ਰਾਣਤੋਸ਼ਣੀ ਤੰਤਰ ਵਿਚ ਇਕ 64 ਦਲ ਵਾਲੇ ਲਲਨਾ-ਸੰਗਿਅਕ ਚਕਰ ਦੇ ਤਾਲੂ ਵਿਚ ਅਤੇ ਇਕ ਸ਼ਤ (ਸੌ) ਦਲ ਵਾਲੇ ਗੁਰੂ ਚਕਰ ਦੀ ਅਵਸਥਿਤੀ (ਅਨਉਪਸਥਿਤੀ) ਬ੍ਰਹਮਰੰਦਰ ਵਿਚ ਦਸੀ ਹੈ ਅਤੇ ਕਿਸੀ ਕਿਸੀ ਨੇ ਸੋਮ ਚਕਰ (ਗੁਰੂ ਚਕਰ), ਮਾਨਸ ਚੱਕਰ, ਲਲਾਟ ਚਕਰ ਆਦਿ ਵੀ ਵਰਣਨ ਕੀਤਾ ਹੈ, ਪਰ ਇਹ ਸਭ ਸੱਤ ਚਕਰਾਂ ਦੇ ਹੀ ਅੰਤਰਗਤ ਹੈ। ਕ੍ਰਿਆਤਮਕ ਰੂਪ ਵਿਚ ਇਸਦੀ ਅਧਿਕ ਉਪਯੋਗਤਾ ਨਹੀਂ ਹੈ।

**ਸਹੰਸਰਾਰ ਅਤੇ ਸੁੰਨਯ ਚਕਰ** – ਇਸ ਦਾ ਸੰਕੇਤਕ ਸਥੂਲ ਰੂਪ **Cerebral Plexus** ਹੈ। ਤਾਲੂ ਦੇ ਉਪਰ ਮਸਤਕ ਵਿਚ, ਬ੍ਰਹਮਰੰਦਰ ਤੋਂ ਉਪਰ ਸਭ ਸ਼ਕਤੀਆਂ ਦਾ ਕੇਂਦਰ ਹੈ। ਨਾਨਾ ਰੰਗ ਦੇ ਪ੍ਰਕਾਸ਼ ਸਹਿਤ ਸਹੰਸਰ (ਇਕ ਹਜ਼ਾਰ) ਪੰਖੜੀਆਂ ਵਾਲੇ ਕਮਲ ਵਰਗੀ ਹੈ। ਪੰਖੜੀਆਂ ਉਪਰ 'ਅ' ਤੋਂ ਲੈ ਕੇ 'ਕਸ਼' ਤਕ ਸਭ ਸਵਰ ਅਤੇ ਵਰਣ ਹਨ। ਤਤ੍ਵਅਤੀਤ ਹੈ, ਵਿਸਰਗ ਹੈ, ਤਤ੍ਵ ਬੀਜ ਗਤੀ ਬਿੰਦੂ ਹੈ, ਸਤਿਅਮ ਲੋਕ ਹੈ। ਪਾਰਬ੍ਰਹਮ ਆਪਣੀ ਮਹਾ ਸ਼ਕਤੀ ਨਾਲ ਸਥਿਤ ਹੈ। ਪੂਰਨ ਚੰਦਰ ਸ਼ੁਭਰ (ਸਫੇਦ) ਵਰਣ ਹੈ। ਇਸ ਦਾ ਫਲ ਅਮਰ ਹੋਣਾ ਅਤੇ ਮੁਕਤੀ ਹੈ। ਇਸ ਸਥਾਨ ਉਪਰ ਪ੍ਰਾਣ ਅਤੇ ਮਨ ਦੇ ਸਥਿਰ ਹੋ ਜਾਣ ਤੇ ਸਰਬ ਵ੍ਰਿਤੀਆਂ ਦੇ ਨਿਰੋਧਰੂਪ ਅਸੰਪਰਗਿਆਤ ਸਮਾਧੀ ਦੀ ਯੋਗਤਾ ਪ੍ਰਾਪਤ ਹੁੰਦੀ ਹੈ। ਕੁਛ ਵਿਦਵਾਨਾਂ ਅਤੇ ਅਭਿਆਸੀਆਂ ਦਾ ਵਿਚਾਰ ਹੈ ਕਿ ਉਪਨਿਸ਼ਦਾਂ ਵਿਚ ਜੋ ਅਗੁੰਸ਼ਠਮਾਤਰ ਹਿਰਦਯ ਪੁਰਸ਼ ਦਾ ਸਥਾਨ ਦਸਿਆ ਗਿਆ ਹੈ, ਇਹ ਬ੍ਰਹਮਰੰਦਰ ਹੀ ਹੈ, ਜਿਸ ਦੇ ਉਪਰ ਸਹੰਸਰਾਰ ਚੱਕਰ ਹੈ ਕਿਉਂਕਿ ਇਹੀ ਅਗੁੰਸ਼ਠਮਾਤਰ ਆਕਾਸ਼ ਵਾਲਾ ਹੈ। ਇਹੀ ਚਿਤ ਦਾ ਸਥਾਨ ਹੈ, ਜਿਸ ਵਿਚ ਆਤਮਾ ਦੇ ਗਿਆਨ ਦਾ ਪ੍ਰਕਾਸ਼ ਅਤੇ ਪ੍ਰਤੀਬਿੰਬ ਪੈ ਰਿਹਾ ਹੈ ਅਤੇ ਇਸੀ ਸਥਾਨ ਕੇ ਪ੍ਰਾਣ ਅਤੇ ਮਨ ਦੇ ਸਥਿਰ ਹੋ ਜਾਣ ਤੇ ਅਸੰਪਰਗਿਆਤ ਸਮਾਧੀ ਅਰਥਾਤ ਸਰਵ ਵ੍ਰਿਤੀ ਨਿਰੋਧ ਹੁੰਦਾ ਹੈ।

ਸਰੀਰ ਵਿਚ ਜੀਵ ਆਤਮਾ ਦਾ ਕਿਹੜਾ ਸਥਾਨ ਹੈ? ਇਸ ਸਬੰਧ ਵਿਚ ਕਈ ਵਾਰੀ ਪ੍ਰਸ਼ਨ ਕੀਤੇ ਗਏ ਹਨ। ਵਾਸਤਵ ਵਿਚ ਆਤਮਾ ਦੇ ਗਿਆਨ ਦਾ ਪ੍ਰਕਾਸ਼ ਚਿਤ ਤੇ ਪੈ ਰਿਹਾ ਹੈ। ਚਿਤ ਹੀ ਕਾਰਣ ਸਰੀਰ ਹੈ। ਇਸ ਕਾਰਣ ਸਰੀਰ ਦੇ ਸਬੰਧ ਨਾਲ ਆਤਮਾ ਦੀ ਸੰਗਿਆ ਜੀਵ ਆਤਮਾ ਹੁੰਦੀ ਹੈ। ਕਾਰਣ ਸਰੀਰ ਸੂਖਸ਼ਮ ਸਰੀਰ ਵਿਚ ਵਿਆਪਕ ਹੋ ਗਿਆ ਹੈ ਅਤੇ ਸੂਖਸ਼ਮ ਸਰੀਰ ਸਥੂਲ ਸਰੀਰ ਵਿਚ। ਇਸ ਪ੍ਰਕਾਰ ਜੀਵ ਆਤਮਾ ਸਾਰੇ ਹੀ ਸਰੀਰ ਵਿਚ ਵਿਆਪਕ ਹੋ ਰਿਹਾ ਹੈ। ਫਿਰ ਵੀ ਕਾਰਯ ਭੇਦ ਨਾਲ ਇਸ ਦੇ ਕਈ ਸਥਾਨ ਦੱਸੇ ਜਾ ਸਕਦੇ ਹਨ।

ਸਵਪਨ ਅਵਸਥਾ ਵਿਚ ਜੀਵ ਆਤਮਾ ਦਾ ਸਥਾਨ ਹਿਰਦਯ ਦੇਸ਼ ਦਸਿਆ ਗਿਆ ਹੈ ਕਿਉਂਕਿ ਹਿਰਦਾ ਸਰੀਰ ਦਾ ਮੁਖ ਸਥਾਨ ਹੈ। ਇਥੋਂ ਹੀ ਸਾਰੇ ਸਰੀਰ ਵਿਚ ਨਾੜੀਆਂ ਜਾ ਰਹੀਆਂ ਹਨ। ਸਾਰੇ ਸਰੀਰ ਦਾ ਆਂਤਰਿਕ ਕੰਮ ਇਥੋਂ ਹੀ ਹੋ ਰਿਹਾ ਹੈ। ਹਿਰਦਯ ਦੀ ਗਤੀ ਰੁਕਣ ਨਾਲ ਸਾਰੇ ਸਰੀਰ ਦੇ ਕੰਮ ਬੰਦ ਹੋ ਜਾਂਦੇ ਹਨ, ਇਸ ਲਈ ਸਵਪਨ ਅਵਸਥਾ ਵਿਚ ਜੀਵ ਆਤਮਾ ਦਾ ਸਥਾਨ ਹਿਰਦਯ ਕਿਹਾ ਜਾ ਸਕਦਾ ਹੈ। ਜਿਵੇਂ ਕਿ ਉਪਨਿਸ਼ਦ ਵਿਚ ਦਸਿਆ ਗਿਆ ਹੈ –

ਜਦੋਂ ਇਹ ਪੁਰਸ਼ ਜਿਸ ਦਾ ਸੁਭਾਅ ਵਿਗਿਆਨੀ ਹੈ ਗਹਿਰੀ ਨੀਂਦ ਸੁੱਤਾ ਹੁੰਦਾ ਹੈ ਤਾਂ ਇਹ ਇਨ੍ਹਾਂ ਇੰਦ੍ਰੀਆਂ ਦੇ ਵਿਗਿਆਨ ਦੁਆਰਾ ਵਿਗਿਆਨ ਨੂੰ ਲੈ ਕੇ ਜਿਹੜਾ ਹਿਰਦੇ ਦੇ ਅੰਦਰ ਅਕਾਸ਼ ਹੈ ਉਥੇ ਆਰਾਮ ਕਰਦਾ ਹੈ।

ਸਵਪਨ ਅਵਸਥਾ ਵਿਚ ਜੀਵ ਦਾ ਸਥਾਨ ਕੰਠ ਦਸਿਆ ਗਿਆ ਹੈ, ਕਿਉਂਕਿ ਜਾਗ੍ਰਤ ਅਵਸਥਾ ਵਿਚ ਜੋ ਪਦਾਰਥ ਦੇਖੇ, ਸੁਣੇ ਜਾਂ ਭੋਗੇ ਜਾਂਦੇ ਹਨ, ਉਨ੍ਹਾਂ ਦਾ ਸੰਸਕਾਰ ਵਾਲ ਦੇ ਹਜ਼ਾਰਵੇਂ ਭਾਗ ਵਰਗੇ

ਬਰੀਕ ਕੰਠ ਵਿਚ ਸਥਿਤ ਇਕ ਹਿਤਾ ਨਾਮ ਦੀ ਨਾੜੀ ਵਿਚ ਰਹਿਣਾ ਦਸਿਆ ਗਿਆ ਹੈ। ਇਸ ਲਈ ਅਨੁਭੂਤ ਪਦਾਰਥ ਅਤੇ ਉਨ੍ਹਾਂ ਦਾ ਗਿਆਨ ਸਵਪਨ ਅਵਸਥਾ ਵਿਚ ਕੰਠ ਵਿਚ ਹੁੰਦਾ ਹੈ।

ਜਾਗ੍ਰਤ ਅਵਸਥਾ ਵਿਚ ਜੀਵ ਆਤਮਾ ਬਾਹਰੀ ਇੰਦ੍ਰੀਆਂ ਦੁਆਰਾ ਬਾਹਰ ਦੇ ਵਿਸ਼ਿਆਂ ਨੂੰ ਦੇਖਦਾ ਹੈ। ਬਾਹਰੀ ਇੰਦ੍ਰੀਆਂ ਵਿਚ ਨੇਤਰ ਪ੍ਰਧਾਨ ਹੈ, ਇਸ ਲਈ ਜਾਗ੍ਰਤ ਵਿਚ ਜੀਵ ਆਤਮਾ ਦੀ ਸਥਿਤੀ ਉਪਨਿਸ਼ਦ ਵਿਚ ਨੇਤਰ ਵਿਚ ਦਸੀ ਗਈ ਹੈ। ਇਹ ਜੋ ਅੱਖ ਵਿਚ ਪੁਰਸ਼ ਦਿਸਦਾ ਹੈ, ਇਹ ਆਤਮਾ ਹੈ। ਸੰਪਰਗਿਆਤ ਸਮਾਧੀ ਵਿਚ ਜੀਵ ਆਤਮਾ ਦਾ ਸਥਾਨ ਆਗਿਆ ਚਕਰ ਕਿਹਾ ਜਾ ਸਕਦਾ ਹੈ, ਕਿਉਂਕਿ ਇਹੀ ਦਿਬਯ ਦ੍ਰਿਸ਼ਟੀ ਦਾ ਸਥਾਨ ਹੈ। ਇਸੀ ਨੂੰ ਦਿਬਯ ਨੇਤਰ ਅਤੇ ਸ਼ਿਵਨੇਤਰ ਭੀ ਕਹਿੰਦੇ ਹਨ।

ਇਸੀ ਪ੍ਰਕਾਰ ਅਸੰਪਰਗਿਆਤ ਸਮਾਧੀ ਵਿਚ ਜੀਵ ਆਤਮਾ ਦਾ ਸਥਆਨ ਬ੍ਰਹਮਰੰਦਰ ਹੈ, ਕਿਉਂਕਿ ਇਸੀ ਸਥਾਨ ਤੇ ਪ੍ਰਾਣ ਅਤੇ ਮਨ ਦੇ ਸਥਿਰ ਹੋ ਜਾਣ ਤੇ ਅਸੰਪਰਗਿਆਤ ਸਮਾਧੀ ਅਰਥਾਤ ਸਰਵ ਵ੍ਰਿਤੀ ਨਿਰੋਧ ਹੁੰਦਾ ਹੈ।

**ਕੁੰਡਲਨੀ ਸ਼ਕਤੀ** – ਪਾਠਕਾਂ ਨੂੰ ਸੁਖਮਣਾ ਨਾੜੀ ਦੀ ਮਹੱਤਤਾ ਉਸ ਦੇ ਭੀਤ ਤਿੰਨ ਸ਼ਕਤੀਸ਼ਾਲੀ ਨਾੜੀਆਂ ਦੇ ਕੇਂਦਰਾਂ ਦੇ ਵਰਣਨ ਕਰ ਦੇਣ ਨਾਲ ਉਸ ਦੀ ਜਾਣ ਪਛਾਣ ਪ੍ਰਗਟ ਹੋ ਗਈ ਹੋਵੇਗੀ। ਵਾਸਤਵ ਵਿਚ ਬ੍ਰਹਿਮੰਡ ਵਿਚ ਜਿੰਨੀਆਂ ਸ਼ਕਤੀਆਂ ਵਰਤਮਾਨ ਹਨ, ਉਨ੍ਹਾਂ ਸਭ ਨੂੰ ਈਸ਼ਵਰ ਨੇ ਸਰੀਰ ਰੂਪੀ ਪਿੰਡ ਦੇ ਇਸ ਭਾਗ ਵਿਚ ਇਕੱਤਰ ਕਰ ਦਿਤਾ ਹੈ।

***ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥ ਪੰਨਾ – 695***

ਪਰੰਤੂ ਸੁਖਮਨਾ ਨਾੜੀ ਦਾ ਮੁਖ ਤ੍ਰਿਕੋਣ ਯੋਨੀ ਮੰਡਲ ਦੇ ਮੱਧਯ ਸਥਾਨ ਤੇ ਜਿਥੋਂ ਇਹ ਮੇਰੂਦੰਡ ਦੇ ਭੀਤਰ ਹੁੰਦੀ ਹੋਈ ਉਪਰ ਨੂੰ ਚਲਦੀ ਹੈ, ਸਾਧਾਰਣ ਅਵਸਥਾ ਵਿਚ ਬੰਦ ਰਹਿੰਦਾ ਹੈ। ਇਸੀ ਕਾਰਣ ਇਸਦੀ ਸ਼ਕਤੀ ਅਵਿਕਸਿਤ ਰਹਿੰਦੀ ਹੈ ਅਤੇ ਪ੍ਰਾਣ ਸ਼ਕਤੀ ਕੇਵਲ ਇੜਾ ਅਤੇ ਪਿੰਗਲਾ ਦੁਆਰਾ ਜੋ ਇਸ ਤ੍ਰਿਕੋਣ ਮੰਡਲ ਦੇ ਵਾਮ ਅਤੇ ਦੱਖਣੀ ਭਾਗ ਤੋਂ ਉਪਰ ਵਲ ਨੂੰ ਚੱਕਰਾਂ ਨੂੰ ਛੂੰਹਦੀ ਹੋਇਆ ਚਲਦੀ ਹੈ, ਸਾਰੇ ਸਰੀਰ ਵਿਚ ਨਿਰੰਤਰ ਪ੍ਰਵਾਹਿਤ ਹੁੰਦੀ ਰਹਿੰਦੀ ਹੈ। ਇਸੀ ਤ੍ਰਿਕੋਣ ਯੋਨੀ ਮੰਡਲ ਵਿਚ ਇਕ ਅਤੀ ਸੂਖਸ਼ਮ ਬਿਜਲੀ ਵਰਗੀ ਅਦਭੁੱਤ ਦਿਬਯ-ਸ਼ਕਤੀ ਵਾਲੀ ਨਾੜੀ ਲਿਪਟੀ ਹੋਈ ਹੈ। ਇਸ ਦਾ ਦ੍ਰਿਸ਼ਟਾਂਤ ਇਕ ਐਸੀ ਸਰਪਣੀ ਨਾਲ ਦੇ ਸਕਦੇ ਹਾਂ ਜੋ ਸਾਢੇ ਤਿੰਨ ਲਪੇਟ ਖਾਏ ਹੋਏ ਆਪਣੀ ਪੂੰਛ ਨੂੰ ਮੁੱਖ ਵਿਚ ਦਬਾ ਕੇ ਸੰਖ ਦੇ ਆਕਾਰ ਵਰਗੀ ਹੋ ਕੇ ਸੌਂ ਰਹੀ ਹੈ। ਇਸੀ ਨੂੰ ਕੁੰਡਲਨੀ ਸ਼ਕਤੀ ਕਹਿੰਦੇ ਹਨ। ਇਹ ਨਾੜੀ ਬਿਨਾਂ ਪ੍ਰਯੋਗ ਦੇ ਸੁੱਤੀ ਪਈ ਰਹਿੰਦੀ ਹੈ। ਇਸ ਦਾ ਸਰੀਰ ਸਬੰਧੀ ਕੋਈ ਕੰਮ ਬਾਹਰੀ ਦ੍ਰਿਸ਼ਟੀ ਨਾਲ ਹੁੰਦਾ ਪ੍ਰਤੀਤ ਨਹੀਂ ਦਿੰਦਾ। ਇਸੀ ਕਾਰਣ ਪਾਸ਼ਚਾਤਯ (ਪੱਛਮੀ) ਸਰੀਰ ਸਾਸ਼ਤਰ ਦੇ ਵਿਦਵਾਨ (**Physiologist**) ਹੁਣ ਤਕ ਇਸ ਦਾ ਕੁਛ ਪਤਾ ਨਹੀਂ ਲਗਾ ਸਕੇ, ਪਰੰਤੂ ਪ੍ਰਾਚੀਨ, ਯੂਨਾਨ, ਰੋਮ ਆਦਿ ਦੇਸ਼ਾਂ ਦੇ ਤੱਤਵੇਤਾ ਇਸ ਗੱਲ ਤੋਂ ਜਾਣੂੰ ਸਨ ਕਿ ਭਾਰਤ ਵਰਸ਼ ਤੋਂ ਸਾਰੀਆਂ ਵਿਦਿਆਵਾਂ ਦਾ ਪ੍ਰਕਾਸ਼ ਫੈਲਿਆ ਸੀ। ਅਫਲਾਤੂ (**Plato**) ਅਤੇ ਪਾਇਥਾਗੋਰਸ **(Pythogorus**) ਵਰਗੇ ਆਤਮ ਦਰਸ਼ੀ ਵਿਦਵਾਨਾਂ ਦੇ ਲੇਖਾਂ ਵਿਚ ਇਸ ਦਾ ਇਸ ਪ੍ਰਕਾਰ ਸੰਕੇਤ ਪਾਇਆ ਜਾਂਦਾ ਹੈ ਕਿ ਨਾਭੀ ਦੇ ਕੋਲ ਇਕ ਐਸੀ ਅਦਭੁੱਤ ਸ਼ਕਤੀ ਵਿਦਮਾਨ ਹੈ, ਜੋ ਮਸਤਕ ਦੀ ਪ੍ਰਭੂਤਾ ਅਰਥਾਤ ਬੁੱਧੀ ਦੇ ਪ੍ਰਕਾਸ਼ ਨੂੰ ਉਜਵਲ ਕਰ ਦਿੰਦੀ ਹੈ ਅਤੇ ਜਿਸ ਨਾਲ ਮਨੁੱਖ ਦੇ ਅੰਦਰ ਦਿਬਯ ਸ਼ਕਤੀਆਂ ਪ੍ਰਗਟ ਹੋਣ ਲਗਦੀਆਂ ਹਨ।

ਇਸ ਤਰ੍ਹਾਂ ਯੋਗ ਸਾਧਨਾ ਕਰਕੇ ਪ੍ਰਾਣ ਸ਼ਕਤੀ ਨੂੰ ਮੂਲਧਾਰ ਚੱਕਰ ਤੋਂ ਉਚਾ ਉਠ ਕੇ ਦਸਵੇਂ ਦੁਆਰ ਤਕ ਪਹੁੰਚਿਆ ਜਾਂਦਾ ਹੈ ਅਤੇ ਇਥੇ ਤਿੰਨ ਪ੍ਰਕਾਰ ਦੀਆਂ ਸਮਾਧੀਆਂ ਵਿਸ਼ੇਸ਼ ਹਨ। ਪਹਿਲੀ ਸੰਪਰਗਿਆਤ ਸਮਾਧੀ ਕਹਾਉਂਦੀ ਹੈ। ਇਸ ਵਿਚ ਸ਼ਬਦ ਸਹਿਤ ਸਮਾਧੀ ਹੁੰਦੀ ਹੈ। ਦੂਸਰੀ ਨੂੰ ਅਸੰਪਰਗਿਆਤ ਕਹਿੰਦੇ ਹਨ। ਇਸ ਵਿਚ ਧੇਅ ਦਾ ਰੂਪ ਹੋ ਕੇ ਸਮਾਧੀ ਲੱਗਿਆ ਕਰਦੀ ਹੈ ਲੇਕਿਨ ਹੌਲੀ-ਹੌਲੀ ਧੇਅ ਵੀ ਅਲੋਪ ਹੋ ਜਾਂਦਾ ਹੈ ਅਤੇ ਆਪ ਹੀ ਧੇਅ ਬਣ ਕੇ ਸਮਾਧਿਤ ਹੁੰਦਾ ਹੈ। ਇਸਨੂੰ ਰਾਜਮੇਘ ਸਮਾਧੀ ਸਹਿਜ ਸਮਾਧ ਆਖਦੇ ਹਨ। ਇਸ ਦਾ ਮਤਲਬ ਇਹ ਹੁੰਦਾ ਹੈ ਕਿ ਜੀਵ ਹੌਲੀ-ਹੌਲੀ ਤਰੱਕੀ ਕਰਦੇ ਕਰਦੇ ਆਪਣੇ ਧੇਅ ਪ੍ਰਭੂ ਵਿਚ ਲੀਨਤਾ ਪ੍ਰਾਪਤ ਕਰ ਲੈਂਦਾ ਹੈ, ਇਹ ਸਾਧਨ ਪਹਿਲੇ ਯੁੱਗਾਂ ਵਿਚ ਬਹੁਤ ਪ੍ਰਚਲਤ ਰਿਹਾ। ਅਸਾਡੇ ਪੂਰਵਜ ਵੀ ਗੁਰੂ ਘਰ ਨਾਲ ਸਬੰਧ ਰੱਖਣ ਵਾਲੇ ਜਿਨ੍ਹਾਂ ਦੇ ਅੰਦਰ ਵਿਸ਼ੇਸ਼ ਸ਼ੌਂਕ

ਹੁੰਦਾ ਸੀ ਉਹ ਭੀ ਆਗਿਆ ਚੱਕਰ ਤੋਂ ਧਿਆਨ ਲਾਉਂਦੇ ਧਿਆਤਾ ਧਿਆਨ ਧੇਅ ਦੀ ਤ੍ਰਿਕੁਟੀ ਵਿਚੋਂ ਲੰਘਦੇ ਹੋਏ ਗਿਆਤਾ ਗਿਆਨ ਗੇਅ ਦਾ ਰੂਪ ਹੁੰਦੇ ਹੋਏ ਸਹੰਸਰਾਰ ਦੇ ਸ਼ਕਤੀਆਂ ਦੇ ਮੰਡਲ ਵਿਚੋਂ ਉਚਾ ਉਠ ਕੇ ਪ੍ਰਭੂ ਦਾ ਰੂਪ ਹੀ ਹੋ ਜਾਇਆ ਕਰਦੇ ਸਨ। ਸੋ ਰਾਜ ਯੋਗ ਬਹੁਤ ਸਮੇਂ ਤਕ ਇਕ ਪ੍ਰਸਿੱਧ ਮਾਰਗ ਰਿਹਾ ਜਿਸ ਵਿਚ ਸਮ, ਦਮ, ਆਸਣ, ਪ੍ਰਾਣਾਯਾਮ, ਪ੍ਰਤਿਹਾਰ, ਧਾਰਨਾ, ਧਿਆਨ, ਸਮਾਧੀ ਦੇ ਅੱਠ ਅੰਗ ਪਾਲਣ ਕਰਦਿਆਂ ਆਪਣੀ ਕਲਿਆਣ ਲੋਚਦੇ ਸਨ। ਇਸ ਤੋਂ ਵੀ ਵਿਲੱਖਣ ਇਕ ਹੋਰ ਮਾਰਗ ਹੱਠ ਯੋਗ ਦਾ ਪ੍ਰਚਲਤ ਸੀ, ਬਹੁਤ ਸਾਰੇ ਹੋਰ ਯੋਗ ਵੀ ਪ੍ਰਚਲਤ ਸਨ। ਜਿਨ੍ਹਾਂ ਵਿਚ 'ਲੈਅ' ਯੋਗ ਸੀ ਜਿਸ ਵਿਚ ਮਨ ਦੀਆਂ ਪੰਜੇ ਬਿਰਤੀਆਂ ਨੂੰ ਲੈ ਕੇ ਇਕਾਗਰ ਕਰਨਾ, ਦੂਜਾ ਮੰਤਰ ਯੋਗ ਗੁਰੂ ਤੋਂ ਮੰਤਰ ਲੈ ਕੇ ਆਪਣਾ ਚਿਤ ਜੋੜਨਾ ਜਿਵੇਂ ਕਿ ਮੂਲਮੰਤਰ ਨਾਲ ਆਪਣੀ ਬਿਰਤੀ ਜੋੜਨੀ। ਤੀਸਰਾ ਹਠ ਯੋਗ ਸੀ ਇਸ ਵਿਚ ਪ੍ਰਾਣਾਯਾਮ ਦਾ ਸਾਧਨ ਪ੍ਰਧਾਨ ਸੀ। ਰੇਚਕ, ਪੂਰਕ, ਕੁੰਭਕ ਕਰਦੇ ਹੋਏ ਪ੍ਰਾਣ ਦਸਵੇਂ ਦੁਆਰ ਵਿਚ ਚਾੜ੍ਹੇ ਜਾਂਦੇ ਸਨ। ਚੌਥਾ ਗਿਆਨ ਯੋਗ ਸੀ, ਵੇਦਾਂ, ਸਾਸ਼ਤਰਾਂ ਅਤੇ ਮਹਾਂਪੁਰਸ਼ ਦੇ ਸ਼ੁਭ ਬਚਨਾਂ ਰਾਹੀਂ ਪ੍ਰਾਪਤ ਹੋਏ ਗਿਆਨ ਉਤੇ ਪੂਰਨ ਨਿਸ਼ਚਾ ਰੱਖ ਕੇ ਆਪਣੀ ਬਿਰਤੀ ਨੂੰ ਜੋੜ ਕੇ ਭਾਵ ਰੂਪ ਵਿਚ ਆਪਣੀ ਦ੍ਵੈਤ ਖਤਮ ਕਰਨੀ। ਪੰਜਵਾਂ ਰਾਜ ਯੋਗ ਜੋ ਗ੍ਰਹਿਸਤ ਵਿਚ ਰਹਿ ਕੇ ਵੀ ਕੀਤਾ ਜਾ ਸਕਦਾ ਸੀ ਜਿਸ ਬਾਰੇ ਪਹਿਲਾਂ ਜ਼ਿਕਰ ਕੀਤਾ ਜਾ ਚੁਕਿਆ ਹੈ। ਇਸ ਤਰ੍ਹਾਂ ਪ੍ਰਕਾਸ਼ ਰੂਪ ਪ੍ਰਭੂ ਨੂੰ ਜੋਤੀ ਸਰੂਪ ਜਾਣ ਕੇ ਆਪਣੀ ਬਿਰਤੀ ਲੈਅ ਕਰਨੀ। ਭਗਤ ਯੋਗ ਜੋ ਗ੍ਰਹਿਸਤ ਵਿਚ ਸਹਿਜੇ ਹੀ ਕੀਤਾ ਜਾ ਸਕਦਾ ਹੈ। ਇਸ ਨੂੰ ਗੁਰੂ ਮਹਾਰਾਜ ਜੀ ਨੇ ਸ੍ਰੇਸ਼ਟ ਆਖਿਆ ਹੈ ਕਿਉਂਕਿ ਇਹ ਖਾਂਦੇ ਪੀਂਦੇ, ਪਹਿਨਦੇ, ਬੱਚੇ ਪਾਲਦੇ, ਬਿਜਨਸ ਕਰਦੇ, ਸਾਰੀਆਂ ਜ਼ਿੰਮੇਵਾਰੀਆਂ ਨਿਭਾਉਂਦੇ ਹੋਏ ਵੀ ਕੀਤਾ ਜਾ ਸਕਦਾ ਹੈ। ਇਹ ਭਗਤ ਯੋਗ ਨੌਂ ਪ੍ਰਕਾਰ ਦਾ ਹੁੰਦਾ ਹੈ। ਇਸ ਵਿਚੋਂ ਜੇ ਇਕ ਪ੍ਰਕਾਰ ਦਾ ਵੀ ਪ੍ਰਾਪਤ ਹੋ ਜਾਵੇ ਤਾਂ ਵੀ ਪ੍ਰਭੂ ਦੇ ਦਰ ਤੇ ਪਹੁੰਚਿਆ ਜਾ ਸਕਦਾ ਹੈ। ਸੱਤਵਾਂ ਅਗਰ ਭਤ੍ਰ ਯੋਗ ਕਹਾਉਂਦਾ ਹੈ ਜਿਸ ਵਿਚ ਮੰਤਰ ਕੋਈ ਨਹੀਂ ਹੁੰਦਾ, ਕੇਵਲ ਫੋਕਾ **meditation** ਬਿਨਾਂ ਮੰਤਰ ਤੋਂ ਹੁੰਦਾ ਹੈ। ਇਹ ਇਕ ਤਰ੍ਹਾਂ ਦਾ ਤ੍ਰਾਟਕ ਹੀ ਹੁੰਦਾ ਹੈ, ਬਿਨਾਂ ਮੰਤਰ ਤੋਂ ਪ੍ਰਾਣਾਯਾਮ ਰਾਹੀਂ ਪ੍ਰਾਣ ਚੜ੍ਹਾਵੇ। ਇਕ ਮਾਨਸਿਕ ਕਸਰਤ ਹੈ। ਅੱਠਵਾਂ ਸਗਰ ਭਰਤ ਯੋਗ ਕਹਾਉਂਦਾ ਹੈ ਜਿਸ ਵਿਚ ਮੰਤਰ ਸਹਿਤ ਪ੍ਰਾਣਾਯਾਮ ਕਿਹਾ ਜਾਂਦਾ ਹੈ। ਜੇ ਆਪਾਂ ਯੋਗਾਂ ਦੀ ਗਿਣਤੀ ਕਰੀਏ ਤਾਂ ਬਹੁਤ ਕਿਸਮ ਦੇ ਯੋਗ ਭਾਰਤ ਵਿਚ ਪ੍ਰਚਲਤ ਸਨ ਅਤੇ ਸਿਆਣਿਆਂ ਨੇ ਬਹੁਤ ਲੰਮੀ ਗਿਣਤੀ ਵੀ ਗਿਣੀ ਹੈ। ਕਈ 64 ਕਿਸਮ ਦੇ ਯੋਗ ਆਖਦੇ ਹਨ। ਕਈ ਮਹਾਂਪੁਰਸ਼ 45 ਕਿਸਮ ਦੇ ਯੋਗ ਆਖਦੇ ਹਨ। ਯੋਗ ਦਾ ਅਰਥ ਜੁੜਨਾ ਹੋਇਆ ਕਰਦਾ ਹੈ। ਚਿਤ ਬਿਰਤੀਆਂ ਨੂੰ ਇਕਾਗਰ ਕਰਕੇ ਧੇਅ ਵਿਚ ਜੋੜਨ ਦਾ ਨਾਮ ਯੋਗ ਹੈ। ਜੇ ਅਸੀਂ ਯੋਗ ਦੀ ਗਿਣਤੀ ਕਰੀਏ ਤਾਂ ਰਾਜ ਯੋਗ, ਹੱਠ ਯੋਗ, ਗਿਆਨ ਯੋਗ, ਕਰਮ ਯੋਗ, ਭਗਤ ਯੋਗ, ਜਪ ਯੋਗ, ਲੈਅ ਯੋਗ, ਮੰਤਰ ਯੋਗ, ਸ਼ਬਦ ਯੋਗ, ਪ੍ਰਾਣ ਯੋਗ, ਹੰਸ ਯੋਗ, ਤੰਤ੍ਰ ਯੋਗ, ਧਿਆਨ ਯੋਗ, ਭ੍ਰਿਗੂ ਯੋਗ, ਸ਼ਿਵ ਯੋਗ, ਪਾਸ਼ਪਤ ਯੋਗ, ਪ੍ਰੇਮ ਯੋਗ, ਅਨਾਸ਼ਕਤ ਯੋਗ, ਬ੍ਰਹਮ ਯੋਗ, ਸਮਾਧ ਯੋਗ, ਨਾਮ ਕੀਰਤਨ ਯੋਗ, ਤਾਰਕ ਯੋਗ, ਪ੍ਰਸ਼ੋਤਮ ਯੋਗ, ਪ੍ਰਕ੍ਰਿਤੀ ਯੋਗ, ਭਾਵ ਯੋਗ, ਅਭਾਵ ਯੋਗ, ਸਪਰਸ਼ ਯੋਗ, ਅਸਪਰਸ਼ ਯੋਗ, ਬੁੱਧੀ ਯੋਗ, ਕ੍ਰਿਆ ਯੋਗ, ਵਿਗਿਆਨ ਯੋਗ, ਗ੍ਰਹਿਸਥ ਯੋਗ, ਪਤਿਬ੍ਰਤ ਯੋਗ, ਸਾਂਖ ਯੋਗ, ਕੁੰਡਲਨੀ ਯੋਗ, ਸੁਸ਼ਿਪਤ ਯੋਗ, ਸੁਪਨ ਯੋਗ, ਚਿੱਤ ਯੋਗ, ਇੱਛਾ ਯੋਗ, ਮਾਨਸ ਯੋਗ, ਗਿਆਨ ਇੰਦ੍ਰੇ ਯੋਗ, ਕਰਮ ਇੰਦ੍ਰੇ ਯੋਗ ਆਦਿ ਬੇਅੰਤ ਕਿਸਮ ਦੇ ਯੋਗ ਵਿਦਵਾਨਾਂ, ਮਹਾਂਪੁਰਸ਼ਾਂ ਦੇ ਦੱਸੇ ਹੋਏ ਪ੍ਰਚਲਤ ਹਨ ਇਨ੍ਹਾਂ ਵਿਚੋਂ ਹਠ ਯੋਗ ਦਾ ਕਾਫੀ ਜ਼ੋਰ ਰਿਹਾ ਹੈ, ਇਹ ਯੋਗ ਆਮ ਕਰਕੇ ਸਿੱਧ ਨਾਥ ਕਰਿਆ ਕਰਦੇ ਸਨ। ਇਸੇ ਤਰ੍ਹਾਂ ਨਾਲ ਬਹੁਤ ਸਾਰੀਆਂ ਜਪ ਕਰਨ ਦੀਆਂ ਵਿਧੀਆਂ ਪ੍ਰਚਲਤ ਸਨ, ਉਹ ਵੱਖੋ-ਵੱਖ ਲਕਸ਼ ਪ੍ਰਾਪਤ ਕਰਨ, ਵੱਖ-ਵੱਖ ਕਿਸਮਾਂ ਨਾਲ ਜਪ ਕੀਤੇ ਜਾਇਆ ਕਰਦੇ ਸਨ।

ਸੰਕਟਮੋਚਨ ਲਈ ਖਾਸ ਕਿਸਮ ਦੇ ਮੰਤਰ ਜਾਂ ਗੁਰੂ ਦੀ ਬਾਣੀ ਵਿਚੋਂ ਸ਼ਬਦ ਲੈ ਕੇ ਖਾਸ ਗਿਣਤੀ ਨਾਲ ਜਪ ਕਰਨਾ। ਸਮੇਂ ਦਾ ਵਿਧਾਨ ਵੱਖਰਾ-ਵੱਖਰਾ ਹੋਇਆ ਕਰਦਾ ਸੀ। ਕੋਈ ਸ਼ਬਦ ਅੰਮ੍ਰਿਤ ਵੇਲੇ ਕੀਤਾ ਜਾਂਦਾ ਸੀ, ਕੋਈ ਪਹਿਰ ਦੇ ਤੜਕੇ ਖਤਮ ਕਰਕੇ ਜਾਪ ਕੀਤਾ ਜਾਂਦਾ ਸੀ, ਕੋਈ ਸ਼ਬਦ ਰਾਤ ਦੇ 12 ਵਜੇ ਤੋਂ ਸ਼ੁਰੂ ਕਰਕੇ ਬ੍ਰਹਮ ਮਹੂਰਤ ਤੋਂ ਪਹਿਲਾਂ ਪਹਿਲਾਂ ਕੀਤਾ ਜਾਂਦਾ ਸੀ। ਕਈ ਪਹਿਲੀ ਰਾਤ ਵਿਚ ਜਪੇ ਜਾਂਦੇ ਸਨ ਉਨ੍ਹਾਂ ਦੀ ਗਿਣਤੀ ਉਨ੍ਹਾਂ ਦੇ ਸਥਾਨ ਵੀ ਅੱਡ-ਅੱਡ ਹੋਇਆ ਕਰਦੇ ਸਨ। ਕੋਈ ਘਰ ਵਿਚ ਜਪਿਆ ਜਾਂਦਾ ਸੀ, ਕੋਈ ਕਿਸੇ ਖੂਹ ਵਗੈਰਾ ਤੇ ਜਾ ਕੇ, ਕੋਈ ਵਗਦੇ ਪਾਣੀ ਦੇ ਕੰਢੇ ਨਹਿਰ, ਨਦੀ ਦੇ ਕੰਢੇ ਤੇ ਜਾ ਕੇ, ਕੋਈ ਮੜ੍ਹੀਆਂ ਮਸਾਣੀਆਂ ਵਿਚ, ਕੋਈ ਉਜਾੜ ਥਾਵਾਂ ਵਿਚ ਵੱਖ-ਵੱਖ ਵਿਧੀਆਂ ਨਾਲ ਜਪੇ ਜਾਂਦੇ ਸਨ। ਕੋਈ ਚੁਰਾਹੇ ਵਿਚ ਬੈਠ ਕੇ, ਕੋਈ ਕਿਸੇ ਖਾਸ ਦਰਖਤ ਥੱਲੇ ਬੈਠ ਕੇ, ਕੋਈ

ਪਾਣੀ ਵਿਚ ਖੜ੍ਹੇ ਹੋ ਕੇ, ਕੋਈ ਇਕ ਲੱਤ ਦੇ ਭਾਰ ਖੜ੍ਹੇ ਹੋ ਕੇ, ਕੋਈ ਪੁੱਠੇ ਲਟਕ ਕੇ ਜਪੇ ਜਾਇਆ ਕਰਦੇ ਸਨ। ਇਨ੍ਹਾਂ ਵਿਚੋਂ ਮਸ਼ਹੂਰ ਜਾਪ ਜੋ ਆਪਣੇ ਭਲੇ ਨਾਲ ਸਬੰਧ ਰਖਦੇ ਸਨ ਉਨ੍ਹਾਂ ਵਿਚੋਂ ਸੰਕਟ ਮੋਚਨ, ਸ਼ਤਰੂ ਦਮਨ, ਕਲਿਆਣਕਾਰੀ, ਸਵੈ ਅਧਿਆਇ, ਸੂਸਤੀ ਵਾਚਨ, ਈਸ਼ਟ ਸਿੱਧੀ, ਕਾਮਯ ਕਲਪ, ਪਾਪ ਦੂਰ ਕਰਨ ਵਾਲੇ ਅੱਗ ਵਰਖਨ ਅਤੇ ਉਪਾਂਸੂ ਹੋਇਆ ਕਰਦਾ ਸੀ ਅਤੇ ਇਨ੍ਹਾਂ ਨੂੰ ਸਿੱਧ ਕਰਨ ਲਈ ਤਿੰਨ ਕਿਸਮ ਦੇ ਤਪ ਰਾਜਸੀ ਤਪ, ਤਾਂਮਸੀ ਤਪ, ਸਾਂਤਕੀ ਤਪ ਕੀਤੇ ਜਾਇਆ ਕਰਦੇ ਸਨ। ਇਨ੍ਹਾਂ ਜਾਪਾਂ ਨੂੰ ਗੁਰਮਤਿ ਬਿਲਕੁਲ ਹੀ ਪ੍ਰਵਾਨ ਨਹੀਂ ਕਰਦੀ ਕਿਉਂਕਿ ਇਹ ਇਕ ਤਰ੍ਹਾਂ ਨਾਲ ਰਿਧੀਆਂ ਸਿਧੀਆਂ ਅਤੇ ਆਪਣੇ ਨਿਜ ਲਈ ਫਲਾਂ ਦੀ ਪ੍ਰਾਪਤੀ ਨਾਲ ਸਬੰਧ ਰਖਦੇ ਸਨ। ਹਠ ਯੋਗ ਅਤੇ ਇਹ ਜਪ ਤਪ ਅਨੇਕ ਕਿਸਮ ਦੇ ਸਾਧਨ ਆਮ ਤੌਰ ਤੇ ਰਿਧੀਆਂ ਸਿਧੀਆਂ ਦੀ ਪ੍ਰਾਪਤੀ ਲਈ ਕੀਤੇ ਜਾਇਆ ਕਰਦੇ ਸਨ। ਸਿਧੀਆਂ ਦੀ ਗਿਣਤੀ 18 ਗਿਣੀ ਜਾਂਦੀ ਹੈ। ਵੈਸੇ ਤਾਂ ਬਹੁਤ ਤਰ੍ਹਾਂ ਦੀਆਂ ਸਿਧੀਆਂ ਹਨ ਪਰ 18 ਮੰਨੀਆਂ ਹੋਈਆਂ ਹਨ।

**1. ਅਣਿਮਾ ਸਿੱਧੀ** – ਪ੍ਰਮਾਣੂ ਦਾ ਰੂਪ ਧਾਰ ਕੇ ਹਰ ਥਾਂ ਵਿਚ ਪ੍ਰਵੇਸ਼ ਕਰ ਲੈਣਾ। ਇਤਿਹਾਸ ਵਿਚ ਬਹੁਤ ਥਾਂ ਜ਼ਿਕਰ ਆਉਂਦਾ ਹੈ ਕਿ ਜਦੋਂ ਸਿੱਧ ਨਾਥ ਗੁਰੂ ਮਹਾਰਾਜ ਜੀ ਨਾਲ ਭੇਂਟ ਕਰਦੇ ਸਨ ਤਾਂ ਅਧਿਆਤਮਕ ਵਿਚਾਰ ਤਾਂ ਬਹੁਤ ਹੀ ਘੱਟ ਕਰਦੇ ਸਨ, ਉਸ ਦੀ ਥਾਂ ਸਿੱਧੀਆਂ ਦੇ ਮੁਕਾਬਲੇ ਬਹੁਤ ਕਰਿਆ ਕਰਦੇ ਸਨ। ਭਾਈ ਗੁਰਦਾਸ ਜੀ ਨੇ ਇਸ ਦੇ ਬਾਰੇ ਅੰਕਿਤ ਕੀਤਾ ਹੈ –

***ਇਹਿ ਸੁਣਿ ਬਚਨ ਜੋਗੀਸਰਾ ਮਾਰਿ ਕਿਲਕ ਬਹੁ ਰੂਇ ਉਠਾਈ।***
***ਖਟਿ ਦਰਸਨ ਕਉ ਖੇਦਿਆ ਕਲਿਜੁਗਿ ਨਾਨਕ ਬੇਦੀ ਆਈ।***
***ਸਿਧਿ ਬੋਲਨਿ ਸਭਿ ਅਵਖਧੀਆਂ ਤੰਤ੍ਰ ਮੰਤ੍ਰ ਕੀ ਧੁਨੋ ਚੜ੍ਹਾਈ।***
***ਰੂਪ ਵਟਾਏ ਜੋਗੀਆਂ ਸਿੰਘ ਬਾਘਿ ਬਹੁ ਚਲਿਤ ਦਿਖਾਈ।***
***ਇਕਿ ਪਰਿ ਕਰਿ ਕੈ ਉਡਰਨਿ ਪੰਖੀ ਜਿਵੈ ਰਹੈ ਲੀਲਾਈ।***
***ਇਕਨਾ ਨਾਗ ਹੋਇ ਪਉਣ ਛੋੜਿਆ ਇਕਨਾ ਵਰਖਾ ਅਗਨਿ ਵਸਾਈ।***
***ਤਾਰੇ ਤੋੜੇ ਭੰਗਰਿਨਾਥ ਇਕ ਚੜਿ ਮਿਰਗਾਨੀ ਜਲੁ ਤਰਿ ਜਾਈ।***
***ਸਿਧਾਂ ਅਗਨਿ ਨ ਬੁਝੈ ਬੁਝਾਈ॥ ਭਾਈ ਗੁਰਦਾਸ ਜੀ, ਵਾਰ 1/41***

ਸੋ ਸਿੱਧੀਆਂ 18 ਕਿਸਮ ਦੀਆਂ ਪ੍ਰਵਾਨ ਹਨ ਜਿਨ੍ਹਾਂ ਵਿਚ ਅਣਮਾ ਪ੍ਰਮਾਣੂ ਦਾ ਰੂਪ ਧਾਰ ਕੇ ਕਿਸੇ ਦੀ ਨਿਗ੍ਹਾ ਵਿਚ ਨਾ ਆਉਣਾ।

2. ਦੂਸਰੀ **ਮਹਿਮਾ ਸਿੱਧੀ** ਹੋਇਆ ਕਰਦੀ ਹੈ। ਆਪਣੇ ਸਰੀਰ ਨੂੰ ਐਡਾ ਵੱਡਾ ਬਣਾ ਲੈਣਾ ਜਿਸ ਤਰ੍ਹਾਂ ਦੇ ਨਾਲ ਬਲ ਰਾਜੇ ਨੂੰ ਛਲਣ ਆਏ ਭਗਵਾਨ ਨੇ ਢਾਈ ਕਰਮਾਂ ਧਰਤੀ ਮੰਗ ਕੇ ਆਪਣਾ ਤਨ ਐਡਾ ਵੱਡਾ ਬਣਾ ਲਿਆ ਕਿ ਸਾਰੀ ਧਰਤੀ ਦੋ ਕਦਮਾਂ ਵਿਚ ਮਿਣ ਲਈ।

***ਬਲਿ ਰਾਜਾ ਘਰਿ ਆਪਣੈ ਅੰਦਰਿ ਬੈਠਾ ਜਗੁ ਕਰਾਵੈ।***
***ਬਾਵਨ ਰੂਪੀ ਆਇਆ ਚਾਰਿ ਵੇਦ ਮੁਖਿ ਪਾਠ ਸੁਣਾਵੈ।***
***ਰਾਜੇ ਅੰਦਰਿ ਸਦਿਆ ਮੰਗ ਸੁਆਮੀ ਜੋ ਤੁਧ ਭਾਵੈ।***
***ਅਛਲੁ ਛਲਣਿ ਤੁਧੁ ਆਇਆ ਸੁਕ੍ਰ ਪਰੋਹਿਤੁ ਕਹਿ ਸਮਝਾਵੈ।***
***ਕਰਉ ਅਢਾਈ ਧਰਤਿ ਮੰਗਿ ਪਿਛਹੁ ਦੇ ਤ੍ਰਿਹੁ ਲੋਅ ਨ ਮਾਵੈ।***
***ਦੁਇ ਕਰਵਾਂ ਕਰਿ ਤਿੰਨ ਲੋਅ ਬਲਿ ਰਾਜਾ ਲੈ ਮਗਰੁ ਮਿਣਾਵੈ।***
***ਬਲਿ ਛਲਿ ਆਪੁ ਛਲਾਇਅਨੁ ਹੋਇ ਦਇਆਲੁ ਮਿਲੈ ਗਲਿ ਲਾਵੈ।***
***ਦਿਤਾ ਰਾਜੁ ਪਤਾਲ ਦਾ ਹੋਇ ਅਧੀਨੁ ਭਗਤਿ ਜਸੁ ਗਾਵੈ।***
***ਹੋਇ ਦਰਵਾਨ ਮਹਾਂ ਸੁਖੁ ਪਾਵੈ॥ ਭਾਈ ਗੁਰਦਾਸ ਜੀ, ਵਾਰ 10/3***

3. ਤੀਸਰੀ **ਗਰਿਮਾ ਸਿੱਧੀ** ਹੋਇਆ ਕਰਦੀ ਹੈ ਉਹ ਹੈ ਕਿ ਐਨਾ ਬਲੀ ਹੋ ਜਾਣਾ ਕਿ ਕਿਸੇ ਤੋਂ ਉਸ ਦੇ ਸਰੀਰ ਦਾ ਇਕ ਅੰਗ ਵੀ ਹਿੱਲਾ ਨਾ ਹੋਣਾ ਜਿਵੇਂ ਅੰਗਦ ਨੇ ਲੰਕਾ ਦੇ ਯੁੱਧ ਸਮੇਂ ਆਪਣਾ

ਪੈਰ ਰੱਖ ਦਿਤਾ ਪਰ ਕਿਸੇ ਤੋਂ ਵੀ ਪੈਰ ਨਾ ਚੁਕ ਹੋਇਆ।

4. **ਲਘਿਮਾ ਸਿੱਧੀ** ਹੈ ਭਾਰੀ ਦੇਹ ਤੋਂ ਹਲਕੀ ਫੁਲਕੀ ਦੇਹ ਬਣਾ ਲੈਣੀ।

5. **ਪ੍ਰਾਪ੍ਰਿ ਸਿੱਧੀ** ਅਨੁਸਾਰ ਜਿਸ ਚੀਜ਼ ਦੀ ਇਛਿਆ ਧਾਰਨ ਕਰੋ ਓਹੀ ਪ੍ਰਾਪਤ ਹੋ ਜਾਂਦੀ ਹੈ।

6. **ਪ੍ਰਾਕਾਮਯ ਸਿੱਧੀ**-ਸਾਰਿਆਂ ਦੇ ਮਨ ਦੀ ਜਾਣ ਲੈਣੀ।

7. **ਈਸ਼ਿਤਾ ਸਿੱਧੀ** - ਸਭ ਨੂੰ ਪ੍ਰੇਰਨਾ ਕਰਕੇ ਆਪਣੀ ਮਨ ਇੱਛਤ ਚੀਜ਼ ਹਾਸਲ ਕਰ ਲੈਣੀ।

8. **ਵਸ਼ਿਤਾ** ਹੈ ਸਭ ਨੂੰ ਆਪਣੀ ਆਗਿਆ ਵਿਚ ਕਰ ਲੈਣਾ। ਪੂਰੀ ਤਰ੍ਹਾਂ ਕਾਬੂ ਕਰ ਲੈਣਾ।

9. **ਅਨੂਰਮਿ** ਇਸ ਵਿਚ ਭੁੱਖ ਪਿਆਸ ਆਦਿ ਸਾਰੀਆਂ ਵਾਸਨਾਵਾਂ ਨੂੰ ਕਾਬੂ ਕਰ ਲੈਣਾ ਅਤੇ ਮਹੀਨਿਆ ਬੱਧੀ ਨਾ ਕੁਝ ਖਾਣਾ, ਨਾ ਪੀਣਾ, ਗੁਫਾਵਾਂ ਵਿਚ ਬੈਠ ਜਾਣਾ, ਭੁੱਖ ਤ੍ਰੇਹ ਨੂੰ ਕਾਬੂ ਕਰ ਲੈਣਾ।

10. **ਦੂਰ ਸਰਵਣ** - ਦੂਰ ਬੈਠਿਆਂ ਹੀ ਜਿਸ ਦੀ ਵੀ ਚਾਹੋ ਸਾਰੀ ਗੱਲ ਸੁਣ ਲੈਣੀ।

11. **ਦੂਰ ਦਰਸ਼ਨ** - ਦੂਰ ਬੈਠਿਆਂ ਹੀ ਆਪਣੇ ਨੇਤਰਾਂ ਨਾਲ ਦੇਖ ਲੈਣਾ। ਜੇ ਕੋਈ ਆਪਣੇ ਵਲ ਚਲਿਆ ਆਉਂਦਾ ਹੈ ਉਸ ਨੂੰ ਦੂਰ ਆਉਂਦੇ ਨੂੰ ਦੇਖ ਕੇ ਪਹਿਲਾਂ ਹੀ ਸਾਰਾ ਪ੍ਰਬੰਧ ਕਰ ਲੈਣਾ। ਦੂਰ ਦੇ ਨਜ਼ਾਰੇ ਆਪਣੀਆਂ ਅੱਖਾਂ ਨਾਲ ਵੇਖਣੇ।

ਇਸ ਦੇ ਬਾਰੇ ਇਕ ਕਥਾ ਹੈ ਕਿ ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ ਇਕ ਦਿਨ ਲਾਂਗਰੀ ਸਿੰਘ ਨੂੰ ਕਹਿਣ ਲੱਗੇ ਕਿ ਅੱਜ ਇਕ ਹਜ਼ਾਰ ਪ੍ਰਾਣੀ ਦਾ ਲੰਗਰ ਤਿਆਰ ਕਰਨਾ ਹੈ। ਕੜਾਹ ਪ੍ਰਸ਼ਾਦ ਬਣਾਉਣਾ ਹੈ। ਉਸ ਵੇਲੇ ਲਾਂਗਰੀ ਸਿੰਘ ਨੇ ਅਰਜ਼ ਕੀਤੀ ਕਿ ਮਹਾਰਾਜ! ਲੰਗਰ ਵਿਚ ਘੀ ਜਦੋਂ ਨਵਾਂ ਆਵੇਗਾ ਉਸ ਵੇਲੇ ਹੀ ਪ੍ਰਸ਼ਾਦ ਬਣ ਸਕਦਾ ਹੈ ਤਾਂ ਬਾਬਾ ਜੀ ਕਹਿਣ ਲੱਗੇ ਕਿ ਤੁਸੀਂ ਨਾਲ ਵਗਦੀ ਕਲਪਾਣੀ ਨਦੀ ਵਿਚੋਂ ਤਿੰਨ ਪੀਪੇ ਉਧਾਰੇ ਲੈ ਆਓ, ਜਦੋਂ ਆਪਣਾ ਘੀ ਆ ਜਾਵੇਗਾ ਫੇਰ ਵਾਪਸ ਕਰ ਦੇਣੇ। ਸੋ ਲਾਂਗਰੀਆਂ ਨੇ ਉਸੇ ਤਰ੍ਹਾਂ ਵੱਡੇ ਕੜਾਹਿਆਂ ਵਿਚ ਲੰਗਰ ਤਿਆਰ ਕਰਨਾ ਸ਼ੁਰੂ ਕਰ ਦਿਤਾ ਅਤੇ ਨਦੀ ਵਿਚੋਂ ਤਿੰਨ ਪੀਪੇ ਘੀ (ਪਾਣੀ) ਦੇ ਲਿਆ ਕੇ ਪ੍ਰਸ਼ਾਦ ਤਿਆਰ ਕਰ ਲਿਆ। ਦੁਪਹਿਰ ਹੋਣ ਤੇ ਇਕ ਪੂਰੀ ਫੌਜ ਬਾਬਾ ਜੀ ਦੇ ਦਰਸ਼ਨਾਂ ਨੂੰ ਆ ਗਈ। ਲੰਗਰ ਪਹਿਲਾਂ ਹੀ ਤਿਆਰ ਸੀ। ਸੋ ਲੰਗਰ ਸਭ ਨੂੰ ਵਰਤਾ ਦਿਤਾ ਗਿਆ। ਜਦੋਂ ਲੰਗਰ ਵਰਤ ਗਿਆ ਇਕ ਪ੍ਰੇਮੀ ਤਿੰਨ ਪੀਪੇ ਘੀ ਦੇ ਲੈ ਕੇ ਆਇਆ ਅਤੇ ਉਸ ਨੇ ਬਾਬਾ ਜੀ ਨੂੰ ਆ ਕੇ ਬੇਨਤੀ ਕੀਤੀ ਕਿ ਬਾਬਾ ਜੀ ਨਦੀ ਬਹੁਤ ਚੜ੍ਹ ਗਈ ਸੀ ਇਸ ਕਰਕੇ ਖਿਮਾ ਕਰਨਾ ਮੈਂ ਸਮੇਂ ਸਿਰ ਨਾ ਆ ਸਕਿਆ। ਬਾਬਾ ਜੀ ਨੇ ਲੰਗਰ ਦੇ ਸ੍ਰੀ ਮਾਨ ਜੀ ਨੂੰ ਕਿਹਾ ਕਿ ਤੁਸੀਂ ਇਹ ਤਿੰਨ ਪੀਪੇ ਨਦੀ ਤੋਂ ਉਧਾਰੇ ਲਏ ਸੀ, ਜਾਓ ਵਾਪਸ ਕਰ ਆਓ।

ਇਕ ਵਾਰੀ ਇਸੇ ਤਰ੍ਹਾਂ ਮੇਰੇ ਨਾਲ ਵੀ ਹੋਇਆ ਮੈਂ ਚੰਡੀਗੜ੍ਹ ਤੋਂ ਸੰਤ ਮਹਾਰਾਜ ਜੀ ਦੇ ਦਰਸ਼ਨ ਕਰਨ ਦਾ ਫੁਰਨਾ ਬਣਾਇਆ ਅਤੇ ਸਵੇਰੇ ਹੀ 11 ਸੈਕਟਰ ਤੋਂ 17 ਸੈਕਟਰ ਬੱਸ ਸਟੈਂਡ ਤੇ ਮੈਂ ਪਹੁੰਚ ਗਿਆ। ਉਥੇ ਜਲੰਧਰ, ਲੁਧਿਆਣੇ ਜਾਣ ਵਾਲੀਆਂ ਬੱਸਾਂ ਦੀਆਂ ਬਹੁਤ ਵੱਡੀਆਂ ਲਾਇਨਾਂ ਲੱਗੀਆਂ ਹੋਈਆਂ ਸਨ। ਕੁਝ ਬੱਸਾਂ ਬੰਦ ਹੋਣ ਨਾਲ ਟਰੈਫਿਕ ਬਹੁਤ ਇਕੱਠਾ ਹੋਇਆ ਸੀ। ਮੈਨੂੰ ਲਾਈਨ ਵਿਚ ਖੜ੍ਹੇ ਨੂੰ ਸਾਢੇ ਨੌਂ ਵਜ ਗਏ, ਮੈਂ ਇਹ ਸੋਚ ਕੇ ਕਿ ਮੈਂ ਹੁਣ ਸੰਤ ਮਹਾਰਾਜ ਜੀ ਨੂੰ ਮਿਲ ਨਹੀਂ ਸਕਣਾ, ਮੈਂ ਆਪਣੇ ਘਰ ਵਲ ਨੂੰ ਵਾਪਸ ਤੁਰ ਪਿਆ। ਰਸਤੇ ਵਿਚ ਸੋਹਣਾ ਜਿਹਾ ਥਾਂ ਦੇਖ ਕੇ ਜੋ ਉਸ ਸਮੇਂ ਉਜਾੜ ਹੀ ਹੁੰਦਾ ਸੀ। ਉਥੇ ਇਕ ਡੂੰਘੇ ਨਾਲੇ ਦੇ ਕੰਢੇ ਇਕ ਸੰਘਣੇ ਦਰਖਤ ਥੱਲੇ ਬੈਠ ਗਿਆ। ਡੇਢ ਘੰਟੇ ਪਿਛੋਂ ਘਰ ਨੂੰ ਚੱਲਿਆ, ਜਦੋਂ ਮੈਂ ਅੰਦਰ ਵੜਨ ਲੱਗਿਆ ਉਸੇ ਸਮੇਂ ਰਾੜਾ ਸਾਹਿਬ ਤੋਂ ਜੀਪ ਆ ਗਈ ਜਿਸ ਨੂੰ ਬਹਾਦਰ ਸਿੰਘ ਚਲਾਇਆ ਕਰਦਾ ਸੀ। ਬਾਬੂ ਰਲਾ ਸਿੰਘ ਜੀ ਉਸ ਵਿਚੋਂ ਉਤਰੇ ਅਤੇ ਮੈਨੂੰ

ਅਵਾਜ਼ ਦੇ ਕੇ ਕਹਿਣ ਲੱਗੇ ਕਿ ਹੁਣ ਤੁਸੀਂ ਅੰਦਰ ਨਾ ਜਾਵੋ, ਸੰਤ ਮਹਾਰਾਜ ਜੀ ਨੇ ਤੁਹਾਨੂੰ ਬੁਲਾਇਆ ਹੈ, ਇੰਨੇ ਨੂੰ ਦੋਨੋਂ ਪ੍ਰੇਮੀ ਅੰਦਰ ਆ ਗਏ, ਜਲ ਪਾਣੀ ਉਪਰੰਤ ਉਨ੍ਹਾਂ ਨੇ ਸਾਰੀ ਗੱਲ ਦਸੀ ਕਿ ਰਾਤ ਸੰਤ ਮਹਾਰਾਜ ਜੀ ਨੇ ਸਾਨੂੰ ਹੁਕਮ ਕੀਤਾ ਸੀ ਕਿ ਸਵੇਰੇ ਹੀ ਮੈਨੂੰ ਲੈ ਆਓ ਪਰ ਫੇਰ ਅਚਾਨਕ ਹੀ ਉਨ੍ਹਾਂ ਨੇ ਕਿਹਾ ਕਿ ਇੰਤਜ਼ਾਰ ਕਰੋ, ਫੇਰ ਸਾਢੇ ਨੌਂ ਵਜੇ ਦਿਨੇ ਹੁਕਮ ਦਿਤਾ ਕਿ ਜਾਓ ਹੁਣ ਲੈ ਕੇ ਆਓ। ਮੈਂ ਸਾਰੀ ਗੱਲ ਸਮਝ ਲਈ ਸੀ ਕਿ ਮੈਨੂੰ ਬੱਸ ਸਟੈਂਡ ਤੇ ਜਾਂਦੇ ਨੂੰ ਸੰਤ ਮਹਾਰਾਜ ਜੀ ਨੇ ਦੇਖ ਲਿਆ ਸੀ ਅਤੇ ਜੀਪ ਨੂੰ ਰੋਕ ਦਿਤਾ ਸੀ। ਪਰ ਜਦੋਂ ਬੱਸ ਸਟੈਂਡ ਤੋਂ ਤੁਰਿਆ ਤਾਂ ਉਸ ਵੇਲੇ ਉਨ੍ਹਾਂ ਨੇ ਬਾਬੂ ਰਲਾ ਸਿੰਘ ਜੀ ਨੂੰ ਭੇਜ ਦਿਤਾ। ਇਸ ਤਰ੍ਹਾਂ ਦੀਆਂ ਬਹੁਤ ਮਹਾਂਪੁਰਸ਼ਾਂ ਦੀਆਂ ਆਮ ਹੀ ਕਥਾਵਾਂ ਹੋਇਆ ਕਰਦੀਆਂ ਹਨ। ਦੂਰ ਤੋਂ ਹੋਣ ਵਾਲੀਆਂ ਗੱਲਾਂ ਪਹਿਲਾਂ ਹੀ ਜਾਣ ਜਾਂਦੇ ਸਨ। ਇਹ ਗੁਰਸਿੱਖਾਂ ਵਿਚ ਆਮ ਹੀ ਹੋਇਆ ਕਰਦਾ ਸੀ ਕਿਉਂਕਿ ਬੰਦਗੀ ਕਰਦੇ ਸਨ, ਬੋਲ ਬਾਨੀ ਦੇ ਪੱਕੇ ਸਨ, ਅੰਮ੍ਰਿਤ ਵੇਲੇ ਜਾਗਦੇ ਸਨ ਅਤੇ ਨਾਮ ਬਾਣੀ ਦਾ ਜਾਪ ਕਰਦੇ ਸਨ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਰਿਧੀਆਂ ਸਿਧੀਆਂ ਬੰਦਗੀ ਕਰਨ ਵਾਲਿਆਂ ਦੇ ਪਿਛੇ ਲੱਗੀਆਂ ਫਿਰਦੀਆਂ ਹਨ ਓਥੇ ਸਹਿਜ ਵਿਚ ਹੀ ਦਾਸੀਆਂ ਬਣ ਕੇ ਸੇਵਾ ਕਰਦੀਆਂ ਹਨ।

12. **ਮਨੋਵੇਗ ਸਿੱਧੀ** ਰਾਹੀਂ ਮਨ ਦੇ ਫੁਰਨੇ ਨਾਲ ਹੀ ਜਿਥੇ ਵੀ ਜਾਣਾ ਹੋਵੇ ਉਸ ਥਾਂ ਪਹੁੰਚ ਜਾਇਆ ਕਰਦੇ ਹਨ। ਉਸ ਦੇ ਬਾਰੇ ਗੁਰਸਿੱਖ ਇਤਿਹਾਸਾਂ ਅੰਦਰ ਆਮ ਹੀ ਸਾਧਾਰਣ ਰੂਪ ਵਿਚ ਜ਼ਿਕਰ ਆਉਂਦਾ ਹੈ ਕਿ ਜਿਥੇ ਜੀਅ ਚਾਹੇ ਬੰਦਗੀ ਕਰਨ ਵਾਲੇ ਉਥੇ ਪਹੁੰਚ ਜਾਇਆ ਕਰਦੇ ਸਨ। ਜਿਸ ਤਰ੍ਹਾਂ ਗੁਰੂ ਨਾਨਕ ਪਾਤਸ਼ਾਹ ਵੇਲੇ ਮੂਲਾ ਦੂਰ ਤੋਂ ਹੀ ਵਾਹਿਗੁਰੂ ਕਹਿੰਦੇ ਸਾਰ ਆਪਣੇ ਘਰ ਸਿਆਲਕੋਟ ਪਹੁੰਚ ਗਿਆ।

13. **ਕਾਮ ਰੂਪ** ਸਿੱਧੀ ਵਿਚ ਜੋ ਵੀ ਸਰੂਪ ਧਾਰਨ ਕਰਨਾ ਚਾਹੁੰਦਾ ਹੈ ਓਹੀ ਧਾਰਨ ਕੀਤਾ ਜਾ ਸਕਦਾ ਹੈ। ਚਾਹੇ ਸ਼ੇਰ ਦਾ ਸਰੂਪ ਧਾਰਨ ਕਰ ਲਵੇ, ਚਾਹੇ ਸੱਪ ਦਾ, ਚਾਹੇ ਬਹੁਤ ਵੱਡੇ ਜਾਨਵਰ ਦਾ, ਜਿਹੋ ਜਿਹਾ ਜੀਅ ਚਾਹੇ ਓਹੋ ਜਿਹਾ ਰੂਪ ਧਾਰਨ ਕਰ ਸਕਦਾ ਹੈ। ਇਸ ਸਬੰਧ ਵਿਚ ਅਨੇਕ ਸਾਖੀਆਂ ਹਨ।

ਜਿਵੇਂ ਕਿ ਗੁਰੂ ਛੇਵੇਂ ਪਾਤਸ਼ਾਹ ਮਹਾਰਾਜ ਵੇਲੇ ਵਰਤਿਆ। ਗੁਰੂ ਛੇਵੇਂ ਪਾਤਸ਼ਾਹ ਨੂੰ ਜਹਾਂਗੀਰ ਨੇ ਗਵਾਲੀਅਰ ਦੇ ਕਿਲੇ ਵਿਚ ਵਲ ਛਲ ਕਰਕੇ ਭੇਜ ਦਿਤਾ। ਜਦੋਂ ਸਮਾਂ ਕਾਫੀ ਲੰਘ ਗਿਆ ਅਤੇ ਆਪ ਬਾਹਰ ਨਾ ਆਏ ਤਾਂ ਉਸ ਸਮੇਂ ਬਾਬਾ ਬੁੱਢਾ ਜੀ ਦੀ ਰਜ਼ਾ ਦੇ ਨਾਲ ਦੋ ਗੁਰਸਿੱਖਾਂ ਨੇ ਸ਼ੇਰ ਦਾ ਰੂਪ ਧਾਰਨ ਕਰਕੇ ਰਾਤ ਸਮੇਂ ਜਹਾਂਗੀਰ ਨੂੰ ਮਨੁੱਖ ਬੋਲੀ ਵਿਚ ਕਿਹਾ ਕਿ ਤੂੰ ਗੁਰੂ ਮਹਾਰਾਜ ਜੀ ਨੂੰ ਕਿਲੇ ਤੋਂ ਬਾਹਰ ਲਿਆ ਨਹੀਂ ਅਸੀਂ ਤੇਰਾ ਨੁਕਸਾਨ ਕਰ ਦੇਵਾਂਗੇ। ਇਸ ਤਰ੍ਹਾਂ ਨਾਲ ਹੋਰ ਵੀ ਬਹੁਤ ਸਾਰਿਆਂ ਗੁਰਸਿੱਖਾਂ ਦੀਆਂ ਸਾਖੀਆਂ ਆਉਂਦੀਆਂ ਹਨ ਜਿਸ ਅਨੁਸਾਰ ਜਿਹੋ ਜਿਹਾ ਸਰੂਪ ਧਾਰਨ ਕਰਨਾ ਚਾਹੋ ਧਾਰਨ ਕਰ ਸਕਦਾ ਹੈ।

14. **ਪਰਕਾਇ ਪ੍ਰਵੇਸ਼** ਉਹ ਸਿੱਧੀ ਹੁੰਦੀ ਹੈ ਜਿਸ ਰਾਹੀਂ ਜਿਸ ਦੇਹ ਵਿਚ ਕੋਈ ਪ੍ਰਵੇਸ਼ ਕਰਨਾ ਚਾਹੇ ਉਸ ਦੇਹ ਵਿਚ ਜਿਵੇਂ ਭੂਤ ਪ੍ਰੇਤ ਪ੍ਰਵੇਸ਼ ਕਰਦੇ ਹਨ ਉਸ ਤਰ੍ਹਾਂ ਪ੍ਰਵੇਸ਼ ਕੀਤਾ ਜਾ ਸਕਦਾ ਹੈ। ਜਿਵੇਂ ਕਿ ਮਛੰਦਰ ਨਾਥ ਜੀ ਨੇ ਲੰਕਾ ਦੇ ਰਾਜੇ ਅਮਰੂ ਦੇ ਸਰੀਰ ਛੱਡਣ ਉਪਰੰਤ ਆਪਣਾ ਸਰੀਰ ਇਕ ਗੁਫਾ ਵਿਚ ਰੱਖ ਕੇ ਪਹਿਲਾਂ ਬੰਦ ਕਰ ਦਿਤਾ ਅਤੇ ਆਪ ਰਾਜੇ ਦੇ ਮ੍ਰਿਤਕ ਸਰੀਰ ਵਿਚ ਪ੍ਰਵੇਸ਼ ਕਰਕੇ 14 ਸਾਲ ਉਸ ਦੇ ਸਰੀਰ ਵਿਚ ਰਿਹਾ। ਗੋਰਖ ਨੇ ਆ ਕੇ ਉਸ ਨੂੰ ਉਸ ਦੇਹ ਵਿਚੋਂ ਬਾਹਰ ਕੱਢਿਆ।

15. **ਸ੍ਵੱਛੰ ਮ੍ਰਿਤਯੂ** ਸਿੱਧੀ ਰਾਹੀਂ ਆਪਣੀ ਇੱਛਾ ਨਾਲ ਜਦੋਂ ਜੀਅ ਚਾਹੇ, ਜਿਸ ਤਰੀਕੇ ਨਾਲ ਚਾਹੇ ਸਰੀਰ ਛੱਡ ਦਿਤਾ ਜਾਂਦਾ ਹੈ ਜਿਸ ਬਾਰੇ ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ –

***ਗੁਰਮੁਖਿ ਆਵੈ ਜਾਇ ਨਿਸੰਗ॥*** ***ਪੰਨਾ – 932***

ਜਿਸ ਤਰ੍ਹਾਂ ਕਿ ਜਦੋਂ ਗੁਰੂ ਮਹਾਰਾਜ ਜੀ ਨੰਦੇੜ ਸਾਹਿਬ ਗਏ ਹੋਏ ਸਨ ਇਕ ਦਿਨ ਜਦੋਂ ਆਪ ਪ੍ਰਸ਼ਾਦਾ ਛਕ ਕੇ ਬਿਰਾਜੇ ਉਸ ਵੇਲੇ ਮਾਰੂ ਰਾਗ ਦੇ ਕੁਝ ਸ਼ਬਦਾਂ ਦੀ ਅਵਾਜ਼ ਗੁਰੂ ਮਹਾਰਾਜ ਜੀ ਨੇ ਸੁਣੀ।

ਸੇਵਾਦਾਰ ਤੋਂ ਪੁਛਿਆ ਕਿ ਇਹ ਸ਼ਬਦ ਇਸ ਮੌਕੇ ਤੇ ਕਿਉਂ ਪੜ੍ਹੇ ਜਾ ਰਹੇ ਹਨ। ਉਸ ਵੇਲੇ ਉਸ ਨੇ ਦਸਿਆ ਕਿ ਮਹਾਰਾਜ! ਭਾਈ ਦਇਆ ਸਿੰਘ ਜੀ ਚੜ੍ਹਾਈ ਕਰ ਗਏ ਹਨ। ਗੁਰੂ ਮਹਾਰਾਜ ਜੀ ਨੇ ਕਿਹਾ ਕਿ ਭਾਈ ਦਇਆ ਸਿੰਘ ਜੀ ਸਾਨੂੰ ਪੁਛ ਕੇ ਤਾਂ ਗਏ ਨਹੀਂ। ਉਨ੍ਹਾਂ ਨੂੰ ਕਹੋ ਸਾਨੂੰ ਮਿਲ ਕੇ ਜਾਣ। ਉਸ ਵੇਲੇ ਗੁਰਸਿੱਖ ਨੇ ਭਾਈ ਦਇਆ ਸਿੰਘ ਜੀ ਦੇ ਚਰਨਾਂ ਵਲ ਖੜ੍ਹੇ ਹੋ ਕੇ ਬੇਨਤੀ ਕੀਤੀ ਕਿ ਤੁਹਾਨੂੰ ਮਹਾਰਾਜ ਜੀ ਨੇ ਯਾਦ ਕੀਤਾ ਹੈ। ਉਸੇ ਵੇਲੇ ਭਾਈ ਦਇਆ ਸਿੰਘ ਜੀ ਆਪਣੇ ਕੁਸ਼ਾ ਦੇ ਆਸਣ ਤੋਂ ਉਠ ਕੇ ਨਾਲ ਤੁਰ ਪਏ ਅਤੇ ਗੁਰੂ ਮਹਾਰਾਜ ਜੀ ਨੂੰ ਨਮਸ਼ਕਾਰ ਕੀਤੀ ਅਤੇ ਬਹੁਤ ਹੀ ਬੈਰਾਗ ਕੀਤਾ। ਗੁਰੂ ਮਹਾਰਾਜ ਜੀ ਨੇ ਕਿਹਾ ਕਿ ਤੁਸੀਂ ਸਾਨੂੰ ਮਿਲ ਕੇ ਨਹੀਂ ਗਏ? ਆਪ ਨੇ ਕਿਹਾ ਕਿ ਮਹਾਰਾਜ ਜੀ! ਇਧਰ ਵੀ ਆਪ ਦਾ ਹੁਕਮ ਸੀ, ਉਧਰ ਵੀ ਆਪ ਦਾ ਹੁਕਮ ਸੀ। ਦੋਹੀਂ ਪਾਸੀਂ ਆਪ ਹੀ ਹੋ। ਇਸ ਕਰਕੇ ਆਪ ਦਾ ਹੁਕਮ ਹੀ ਅਜਿਹਾ ਸੀ ਕਿ ਹੁਣੇ ਚਲੋ। ਗੁਰੂ ਮਹਾਰਾਜ ਜੀ ਨੇ ਪੁਛਿਆ ਕਿ ਕਿਥੋਂ ਮੁੜ ਕੇ ਆਏ ਹੋਂ? ਤਾਂ ਭਾਈ ਦਇਆ ਸਿੰਘ ਜੀ ਨੇ ਦਸਿਆ ਕਿ ਧਰਮ ਖੰਡ, ਸਰਮਖੰਡ, ਗਿਆਨਖੰਡ, ਕਰਮਖੰਡ 'ਚੋਂ ਲੰਘ ਕੇ ਜਦੋਂ ਸਚਖੰਡ ਵਿਚ ਪ੍ਰਵੇਸ਼ ਕਰਨ ਲੱਗਿਆ ਤਾਂ ਉਸ ਵੇਲੇ ਆਪ ਦਾ ਹੁਕਮ ਸੇਵਾਦਾਰ ਨੇ ਸੁਣਾਇਆ। ਸੋ ਆਪ ਦੇ ਚਰਨਾਂ ਵਿਚ ਹਾਜ਼ਰ ਹੋਇਆ ਹਾਂ। ਗੁਰੂ ਮਹਾਰਾਜ ਜੀ ਨੇ ਕਿਹਾ ਕਿ ਸਾਡਾ ਸੰਦੇਸ਼ਾ ਲੈ ਜਾਓ, ਜਿਸ ਵਿਚ ਇਸ ਤਰ੍ਹਾਂ ਹੈ ਕਿ ਜੋ ਸੰਦੇਸ਼ਾ ਦਿਤਾ ਗਿਆ ਉਹ ਮਾਛੀਵਾੜੇ ਵਿਚ ਸ਼ਹੀਦ ਰੂਹਾਂ ਰਾਹੀਂ ਵੀ ਦਿਤਾ ਸੀ –

***ਮਿਤ੍ਰ ਪਿਆਰ ਨੂੰ ਹਾਲ ਮੁਰੀਦਾਂ ਦਾ ਕਹਣਾ॥***
***ਤੁਧੁ ਬਿਨੁ ਰੋਗ ਰਜਾਈਆਂ ਦਾ ਓਢਣ, ਨਾਗ ਨਿਵਾਸਾਂ ਦੇ ਰਹਣਾ॥***
***ਸੂਲ ਸੁਰਾਹੀ ਖੰਜਰ ਪਿਆਲਾ, ਬਿੰਗ ਕਸਾਈਆਂ ਦਾ ਸਹਣਾ॥***
***ਯਾਰੜੇ ਦਾ ਸਾਨੂੰ ਸਥਰ ਚੰਗਾ, ਭਠ ਖੇੜਿਆਂ ਦਾ ਰਹਣਾ॥***

***ਪਾਤਸ਼ਾਹੀ ੧੦***

ਭਾਈ ਦਇਆ ਸਿੰਘ ਜੀ ਆਪਣੇ ਆਸਣ ਤੇ ਵਾਪਸ ਜਾ ਕੇ ਲੰਮੇ ਪੈ ਗਏ ਅਤੇ ਸਰੀਰ ਛੱਡ ਕੇ ਸਚਖੰਡ ਨੂੰ ਪਿਆਨੇ ਕਰ ਗਏ। ਗੁਰੂ ਦਸ਼ਮੇਸ਼ ਪਿਤਾ ਜੀ ਵੀ 20 ਦਿਨਾਂ ਪਿਛੋਂ ਆਪਣਾ ਬਚਿਤਰ ਨਾਟਕ ਸਮਾਪਤ ਕਰਕੇ ਆਪਣੇ ਨਿਰਗੁਣ ਸਰੂਪ ਵਿਚ ਪ੍ਰਵੇਸ਼ ਕਰ ਗਏ।

ਇਸੇ ਤਰ੍ਹਾਂ ਨਾਲ ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ ਵਾਲੇ ਜਦੋਂ ਆਪ ਨੇ ਸਰੀਰ ਛੱਡਣ ਲਈ ਸੰਗਤਾਂ ਨੂੰ ਬੁਲਾ ਲਿਆ। ਸੰਗਤਾਂ ਵਿਚ ਬਹੁਤ ਬਿਰਹੋਂ ਦੇਖ ਕੇ ਆਪ ਨੂੰ ਭਾਈ ਲਾਲ ਸਿੰਘ ਜੀ ਨੇ ਬੇਨਤੀ ਕੀਤੀ ਕਿ ਮਹਾਰਾਜ! ਆਉਣਾ ਜਾਣਾ ਤਾਂ ਆਪ ਦੇ ਹੱਥ ਵਿਚ ਹੈ, ਕਾਲ ਦੀ ਕੋਈ ਪੇਸ਼ ਨਹੀਂ ਜਾਇਆ ਕਰਦੀ ਇਸ ਕਰਕੇ ਆਪ ਸਰੀਰ ਨਾ ਛੱਡੋ। ਤਾਂ ਬਾਬਾ ਜੀ ਨੇ ਕਿਹਾ ਕਿ ਅਸੀਂ ਤਾਂ ਗੁਰੂ ਘਰ ਦੀ ਜੋ ਮਰਿਆਦਾ ਹੈ ਉਸ ਦਾ ਪਾਲਣ ਕਰਦੇ ਹਾਂ। ਇਕ ਵਿਉਂਤ ਹੈ ਕਿ ਤੁਸੀਂ ਸਾਡੇ ਥਾਂ ਚਲੇ ਜਾਣਾ। ਅਸੀਂ ਤੁਹਾਡੇ ਥਾਂ ਦੋ ਸਾਲ, ਦੋ ਮਹੀਨੇ, 2 ਦਿਨ ਜੋ ਬਕਾਇਆ ਹਨ ਉਦੋਂ ਚਲੇ ਜਾਵਾਂਗੇ। ਸੋ ਇਸੇ ਤਰ੍ਹਾਂ ਹੋਇਆ। ਭਾਈ ਲਾਲ ਸਿੰਘ ਜੀ ਸਰੀਰ ਛੱਡ ਗਏ ਅਤੇ ਬਾਬਾ ਜੀ ਨੇ ਦੋ ਸਾਲ ਦੋ ਮਹੀਨੇ ਦੋ ਦਿਨ ਬਾਦ ਸੈਦੂ ਜਾ ਕੇ ਆਪਣਾ ਪੰਜ ਭੂਤਕ ਚੋਲਾ ਛੱਡਿਆ। ਇਸ ਤਰ੍ਹਾਂ ਨਾਲ ਅਨੇਕਾਂ ਸਾਖੀਆਂ ਹਨ।

ਭਾਈ ਜੀਵਨ ਜੀ ਗੁਰੂ ਸਤਵੇਂ ਪਾਤਸ਼ਾਹ ਵੇਲੇ ਸਿੱਖ ਸਨ। ਇਕ ਵਾਰੀ ਬ੍ਰਾਹਮਣ ਦਾ ਲੜਕਾ ਚਲਾਣਾ ਕਰ ਗਿਆ। ਉਹ ਬਾਰ-ਬਾਰ ਬੇਨਤੀਆਂ ਕਰਨ ਲੱਗਿਆ ਕਿ ਇਸ ਨੂੰ ਜਿਉਂਦਾ ਕਰ ਦਿਓ ਅਤੇ ਚਿਖਾ ਬਣਾ ਲਈ ਕਿ ਜੇ ਇਹ ਜਿਉਂਦਾ ਨਾ ਹੋਇਆ ਤਾਂ ਮੈਂ ਇਸ ਚਿਖਾ ਵਿਚ ਜਲ ਜਾਵਾਂਗਾ। ਮਸੰਦ ਵੀ ਗੁਰੂ ਮਹਾਰਾਜ ਜੀ ਨੂੰ ਕਹਿਣ ਲੱਗੇ। ਗੁਰੂ ਮਹਾਰਾਜ ਜੀ ਨੇ ਕਿਹਾ ਕਿ ਜੇ ਆਪਾਂ ਇਸ ਤਰ੍ਹਾਂ ਮੁਰਦੇ ਜੀਉਂਦੇ ਕਰਨ ਲਗ ਗਏ, ਮੁਗਲਾਂ ਦਾ ਰਾਜ ਹੈ ਉਨ੍ਹਾਂ ਸਭ ਨੇ ਆਪਣੇ-ਆਪਣੇ ਮੁਰਦੇ ਚੁੱਕ ਕੇ ਇਥੇ ਲਿਆਉਣਾ ਸ਼ੁਰੂ ਕਰ ਦੇਣਾ ਹੈ, ਇਸ ਤਰ੍ਹਾਂ ਮਰਿਆਦਾ ਵਿਗੜ ਜਾਵੇਗੀ। ਜੇ ਐਨੀ ਇਸ ਨਾਲ ਹਮਦਰਦੀ ਹੈ ਤਾਂ ਕੋਈ ਆਪਣੇ ਪ੍ਰਾਣ ਦੇ ਕੇ ਇਸ ਨੂੰ ਬਚਾ ਸਕਦਾ ਹੈ। ਉਸ ਵੇਲੇ ਭਾਈ ਜੀਵਨ ਜੀ ਉਠੇ, ਘਾਹ ਇਕੱਠਾ ਕੀਤਾ ਉਸ ਉਪਰ ਆਪਣਾ ਸਰੀਰ ਛੱਡ ਦਿਤਾ ਅਤੇ ਬ੍ਰਾਹਮਣ ਦਾ ਲੜਕਾ ਜਿਉਂਦਾ ਹੋ ਗਿਆ। ਸੋ ਅਜਿਹੀਆਂ ਬਹੁਤ ਸਾਖੀਆਂ ਹਨ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਸਵੈ ਇਛਿਆ ਨਾਲ ਸਰੀਰ ਛੱਡ ਦੇਣਾ ਨਾਮ ਜਪਣ ਵਾਲਿਆਂ ਲਈ ਆਮ ਗੱਲ ਹੋਇਆ ਕਰਦੀ ਹੈ।

16. **ਸੁਰ ਕਰੀੜਾ ਸਿੱਧੀ** – ਇਸ ਵਿਚ ਜੋ ਸਾਧਕ ਹੈ ਉਹ ਇਸ ਮਾਤਲੋਕ ਵਿਚ ਆਪਣੇ ਪੰਜ ਭੂਤਕ ਸਰੀਰ ਨੂੰ ਸੂਖਸ਼ਮ ਬਣਾ ਕੇ ਦੇਵ ਲੋਕ ਵਿਚ ਪ੍ਰਵੇਸ਼ ਕਰਕੇ ਅਪਛਰਾਵਾਂ ਦੇ ਨਾਲ ਕਰੀੜਾ ਕਰਦਾ ਹੈ। ਦੇਵਤਿਆਂ ਨਾਲ ਮਿਲ ਕੇ ਖੇਲ੍ਹਦਾ ਹੈ।

17. **ਸੰਕਲਪ ਸਿੱਧੀ** – ਕੋਈ ਵੀ ਸੰਕਲਪ ਕਰ ਲਵੇ ਉਹ ਪੂਰਾ ਹੋ ਜਾਂਦਾ ਹੈ। ਆਮ ਮਹਾਂਪੁਰਸ਼ਾਂ ਦੇ ਜੀਵਨ ਵਿਚ ਪੜ੍ਹੀਦਾ ਹੈ ਕਿ ਆਪ ਨੇ ਸੰਕਲਪ ਕਰ ਲਿਆ ਅਤੇ ਉਹ ਪੂਰਾ ਹੋ ਗਿਆ।

18. **ਅਪ੍ਰਤਿਹਤਗਤਿ** – ਉਹ ਜਿਥੇ ਵੀ ਜੀਅ ਚਾਹੇ ਉਸ ਥਾਂ ਚਲੇ ਜਾਂਦੇ ਹਨ। ਕੋਈ ਬੰਦ ਦਰਵਾਜਾ, ਪਹਿਰੇਦਾਰ ਰੁਕਾਵਟ ਨਹੀਂ ਪਾ ਸਕਦਾ। ਸੋ ਇਸ ਤਰ੍ਹਾਂ ਇਹ ਸਾਰੀਆਂ ਸਿੱਧੀਆਂ ਬੇਅੰਤ ਕਿਸਮ ਦੇ ਸਾਧਨਾ ਨਾਲ ਪ੍ਰਾਪਤ ਹੋ ਜਾਇਆ ਕਰਦੀਆਂ ਹਨ ਪਰ ਗੁਰਮਤਿ ਅਨੁਸਾਰ ਗੁਰਸਿੱਖ ਇਨ੍ਹਾਂ ਸਿੱਧੀਆਂ ਦੀ ਕੋਈ ਵੀ ਲੋਚਾ ਨਹੀਂ ਕਰਦੇ। ਇਹ ਆਪ ਹੀ ਪਿਛੇ ਲਗ ਤੁਰਦੀਆਂ ਹਨ ਅਤੇ ਬੇਨਤੀਆਂ ਕਰਦੀਆਂ ਹਨ ਕਿ –

***ਬ੍ਰਹਮ ਬਿੰਦੈ ਤਿਸ ਦਾ ਬ੍ਰਹਮਤੁ ਰਹੈ ਏਕ ਸਬਦਿ ਲਿਵ ਲਾਇ॥***
***ਨਵਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ ਜੋ ਹਰਿ ਹਿਰਦੈ ਸਦਾ ਵਸਾਇ॥ ਪੰਨਾ – 649***

ਰਿਧੀ ਉਸ ਨੂੰ ਆਖਿਆ ਜਾਂਦਾ ਹੈ ਜਿਸ ਅਨੁਸਾਰ ਅੰਨ ਦੀ ਤੋਟ ਨਾ ਆਵੇ, ਇਹ ਆਮ ਤੌਰ ਤੇ ਗੁਰੂ ਕੇ ਲੰਗਰਾਂ ਵਿਚ ਵਰਤਦੀ ਹੈ।

ਸੰਤ ਮਹਾਰਾਜ ਦੇ ਜੀਵਨ ਵਿਚ ਇਕ ਘਟਨਾ ਆਉਂਦੀ ਹੈ ਕਿ ਇਕ ਵਾਰੀ ਆਪ ਨੇ ਜਿਸ ਵਕਤ ਬਹੁਤ ਲੰਮਾ ਮੌਨ ਰੱਖਿਆ ਹੋਇਆ ਸੀ। ਉਸ ਵੇਲੇ ਗੁਜਰਾਂਵਾਲ ਤੋਂ ਕੁਝ ਪ੍ਰੇਮੀ ਜਰਗ ਤੋਂ ਪ੍ਰਚੌਣੀ (ਮਾਕਾਣ) ਦਿੰਦੇ ਹੋਏ ਰਾੜਾ ਸਾਹਿਬ ਆ ਗਏ। ਆਪ ਨੇ ਸਹਿਜ ਹੀ ਹੁਕਮ ਦੇ ਦਿਤਾ ਕਿ ਕੜਾਹ ਪ੍ਰਸ਼ਾਦ ਵਰਤਾਓ। ਉਸ ਵੇਲੇ ਲਾਂਗਰੀ ਸਿੰਘ ਨੇ ਦੇਖਿਆ ਕਿ ਬਾਟੇ ਵਿਚ ਪ੍ਰਸ਼ਾਦ ਤਾਂ ਥੋੜ੍ਹਾ ਹੈ। ਇਹ ਤਾਂ ਸੌ ਤੋਂ ਵੱਧ ਬੰਦੇ ਹਨ। ਉਸ ਨੇ ਮਹਾਰਾਜ ਜੀ ਪਾਸ ਬੇਨਤੀ ਕੀਤੀ ਤਾਂ ਮਹਾਰਾਜ ਜੀ ਨੇ ਉਸ ਨੂੰ ਬਾਬਾ ਕਿਸ਼ਨ ਸਿੰਘ ਜੀ ਮਹਾਰਾਜ ਪਾਸ ਭੇਜ ਦਿਤਾ। ਉਨ੍ਹਾਂ ਨੇ ਬਾਟੇ ਉਪਰ ਆਪਣਾ ਰੁਮਾਲ ਪਾਉਂਦਿਆਂ ਹੀ ਉਚਾਰਨ ਕੀਤਾ –

***ਤਿਚਰੁ ਮੂਲਿ ਨ ਥੁੜੀਦੋ ਜਿਚਰੁ ਆਪਿ ਕ੍ਰਿਪਾਲੁ॥***
***ਸਬਦੁ ਅਖੁਟੁ ਬਾਬਾ ਨਾਨਕਾ ਖਾਹਿ ਖਰਚਿ ਧਨੁ ਮਾਲੁ॥ ਪੰਨਾ – 1426***

ਉਹ ਸੌ ਪ੍ਰੇਮੀ ਰੱਜ ਕੇ ਕੜਾਹ ਪ੍ਰਸ਼ਾਦ ਛਕ ਗਏ। ਨੇੜੇ ਪਿੰਡਾਂ ਦੇ ਲੜਕੇ ਪਸ਼ੂ ਚਰਾ ਰਹੇ ਸਨ, ਉਨ੍ਹਾਂ ਨੂੰ ਪਤਾ ਲੱਗਿਆ ਕਿ ਅੱਜ ਡੇਰੇ ਵਿਚ ਕੜਾਹ ਪ੍ਰਸ਼ਾਦ ਵਰਤ ਰਿਹਾ ਹੈ, ਉਹ ਵੀ ਅਤੇ ਉਨ੍ਹਾਂ ਦੀ ਰੀਸੋ ਰੀਸੀ ਹੋਰ ਵੀ ਆ ਗਏ, ਉਸ ਵੇਲੇ ਸਭ ਨੇ ਪ੍ਰਸ਼ਾਦ ਛਕਿਆ। ਜਦੋਂ ਸਭ ਨੇ ਛਕ ਲਿਆ ਤਾਂ ਮਹਾਂਪੁਰਸ਼ਾਂ ਨੇ ਆਪਣਾ ਰੁਮਾਲ ਬਾਟੇ ਤੋਂ ਚੁਕਿਆ ਅਤੇ ਲਾਂਗਰੀ ਸਿੰਘ ਹੈਰਾਨ ਹੋ ਗਿਆ ਕਿ ਨਾ ਪ੍ਰਸ਼ਾਦ ਘਟਿਆ, ਨਾ ਵਧਿਆ ਹੈ ਤੇ ਐਨੇ ਪ੍ਰੇਮੀ ਛਕ ਵੀ ਗਏ ਹਨ।

ਦਸਮੇਸ਼ ਪਿਤਾ ਜੀ ਗੋਪਾਲ ਮੋਚਨ ਤੀਰਥ ਤੇ ਗਏ। ਉਥੇ ਸਿਧਾਂ ਨੂੰ ਵੀ ਪਤਾ ਲੱਗਿਆ ਕਿ ਗੁਰੂ ਨਾਨਕ ਮਹਾਰਾਜ ਜੀ ਨੇ ਦਸਵੇਂ ਜਾਮੇ ਵਿਚ ਪ੍ਰਵੇਸ਼ ਕਰ ਲਿਆ ਹੈ। ਉਹ ਇਸ ਤੀਰਥ ਤੇ ਆਏ ਹੋਏ ਹਨ। ਉਹ ਇਹ ਜਾਨਣਾ ਚਾਹੁੰਦੇ ਸੀ ਕਿ ਇਨ੍ਹਾਂ ਵਿਚ ਵੀ ਸ਼ਕਤੀ ਹੈ ਜਾਂ ਨਹੀਂ। ਗੁਰੂ ਨਾਨਕ ਨੂੰ ਤਾਂ ਉਹ ਜਾਣਦੇ ਹੀ ਸਨ। ਹੁਣ ਵੀ ਉਹ ਦੇਖਣਾ ਚਾਹੁੰਦੇ ਸਨ। ਉਨ੍ਹਾਂ ਦਾ ਜੋ ਮੁਖੀ ਸੀ ਉਸ ਦਾ ਨਾਮ ਚੰਦਨ ਸਿੱਧ ਸੀ। ਲੰਗਰ ਵਿਚ ਆ ਕੇ 50 ਸਾਥੀਆਂ ਨਾਲ ਬੈਠ ਗਿਆ। ਵੱਡੀਆਂ-ਵੱਡੀਆਂ ਦੇਹਾਂ ਕਰ ਲਈਆਂ। ਲਾਂਗਰੀ ਸਿੰਘ ਦਾਲਾ ਪ੍ਰਸ਼ਾਦਾ ਦੀਆਂ ਅਵਾਜ਼ਾਂ ਦਿੰਦੇ ਪ੍ਰਸ਼ਾਦੇ ਵਰਤਾਈ ਗਏ। ਦਾਲਾਂ ਦੇ ਕੜਾਹੇ ਖਾਲੀ ਹੋਣੇ ਸ਼ੁਰੂ ਹੋ ਗਏ। ਉਸ ਵੇਲੇ ਲਾਂਗਰੀ ਸਿੰਘ ਨੇ ਗੁਰੂ ਦਸ਼ਮੇਸ਼ ਪਿਤਾ ਜੀ ਪਾਸ ਬੇਨਤੀ ਕੀਤੀ ਕਿ ਮਹਾਰਾਜ! ਚੰਦਨ ਸਿੱਧ ਲੰਗਰ ਵਿਚ ਤੋਟ ਪਾਉਣੀ ਚਾਹੁੰਦਾ ਹੈ ਉਸ ਵੇਲੇ ਆਪ ਨੇ ਭਾਈ ਦਇਆ ਸਿੰਘ ਜੀ ਨੂੰ ਕਿਹਾ ਕਿ ਤੁਸੀਂ ਪ੍ਰਸ਼ਾਦੇ ਛਕਾਓ। ਭਾਈ ਦਇਆ ਸਿੰਘ ਜੀ ਨੇ ਅਰਦਾਸ ਕੀਤੀ –

***ਤਿਚਰੁ ਮੂਲਿ ਨ ਥੁੜੀਦੋ ਜਿਚਰੁ ਆਪਿ ਕ੍ਰਿਪਾਲੁ॥***
***ਸਬਦੁ ਅਖੂਟੁ ਬਾਬਾ ਨਾਨਕਾ ਖਾਹਿ ਖਰਚਿ ਧਨੁ ਮਾਲੁ॥ ਪੰਨਾ - 1426***

ਜਦੋਂ ਆਪ ਨੇ ਪ੍ਰਸ਼ਾਦਿਆਂ ਵਾਲਾ ਟੋਕਰਾ ਲੈ ਕੇ ਇਕ-ਇਕ-ਇਕ ਪ੍ਰਸ਼ਾਦਾ, ਵਾਹਿਗੁਰੂ ਪ੍ਰਸ਼ਾਦਾ-ਵਾਹਿਗੁਰੂ ਪ੍ਰਸ਼ਾਦਾ ਕਹਿ ਕੇ ਸਭ ਦੀ ਥਾਲੀ ਵਿਚ ਰੱਖ ਦਿਤਾ ਅਤੇ ਨਾਲ ਹੀ ਦਾਲ ਦੀ ਇਕ-ਇਕ ਕੱੜਛੀ ਭੀ ਵਾਹਿਗੁਰੂ ਦਾਲਾ ਕਹਿ ਕੇ ਪਾ ਦਿਤੀ। ਫੇਰ ਕੀ ਸੀ ਉਹ ਸਾਰੇ ਸਿੱਧ ਹਾਰ ਗਏ, ਥੱਕ ਗਏ ਪਰ ਉਹ ਇਕ-ਇਕ ਪ੍ਰਸ਼ਾਦਾ ਹੀ ਮੁਕਣ ਵਿਚ ਨਾ ਆਇਆ। ਉਸ ਵੇਲੇ ਉਨ੍ਹਾਂ ਦੇ ਮੁਖੀ ਚੰਦਨ ਨੇ ਸਮਝਿਆ ਕਿ ਗੁਰੂ ਮਹਾਰਾਜ ਆਪ ਲੰਗਰ ਵਿਚ ਆਏ ਹੋਏ ਹਨ। ਉਨ੍ਹਾਂ ਨੇ ਜਾ ਕੇ ਭਾਈ ਦਇਆ ਸਿੰਘ ਜੀ ਨਾਲ ਬਚਨ ਬਿਲਾਸ ਕੀਤੇ ਤਾਂ ਉਨ੍ਹਾਂ ਤੋਂ ਪਤਾ ਲੱਗਿਆ। ਜਦੋਂ ਭਾਈ ਦਇਆ ਸਿੰਘ ਜੀ ਨੇ ਕਿਹਾ ਕਿ ਮੈਂ ਤਾਂ ਗੁਰੂ ਮਹਾਰਾਜ ਜੀ ਦਾ ਸਿੱਖ ਹਾਂ। ਉਸ ਵੇਲੇ ਉਸ ਨੇ ਸ਼ਰਧਾ ਸਹਿਤ ਆ ਕੇ ਗੁਰੂ ਮਹਾਰਾਜ ਜੀ ਅੱਗੇ ਨਮਸ਼ਕਾਰ ਕੀਤੀ ਕਿ ਪਾਤਸ਼ਾਹ! ਤੁਸੀਂ ਧੰਨ ਹੋ। ਅਸੀਂ ਸਦਾ ਹੀ ਭੁਲਾਂ ਕਰਦੇ ਆਏ ਹਾਂ। ਪਹਿਲਾਂ ਗੁਰੂ ਨਾਨਕ ਪਾਤਸ਼ਾਹ ਨਾਲ ਵੀ ਰਿੱਧੀਆਂ ਸਿਧੀਆਂ ਦਾ ਮੁਕਾਬਲਾ ਕਰਦੇ ਰਹੇ, ਅੱਜ ਸਾਡੇ ਮਨ ਵਿਚ ਆਇਆ ਕਿ ਗੁਰੂ ਨਾਨਕ ਗੱਦੀ ਦੀ ਪਰਖ ਕਰੀਏ ਪਰ ਆਪ ਤਾਂ ਅਗਾਧ ਬੋਧ ਹੋ। ਆਪ ਦੇ ਗੁਰਸਿੱਖਾਂ ਦੀ ਸ਼ਕਤੀ ਸਾਮ੍ਹਣੇ ਹੀ ਸਾਡੀ ਕੋਈ ਪੇਸ਼ ਨਹੀਂ ਜਾਂਦੀ। ਇਨ੍ਹਾਂ ਸਾਰੀਆਂ ਸ਼ਕਤੀਆਂ ਵਾਸਤੇ ਕੋਈ ਵੀ ਗੁਰਸਿੱਖ ਚਿਲੇ ਨਹੀਂ ਸੀ ਕਟਿਆ ਕਰਦਾ, ਨਾ ਹੀ ਕੋਈ ਤੰਤਰ, ਮੰਤਰ ਰਾਹੀਂ ਕੁਝ ਕਰਿਆ ਕਰਦਾ ਸੀ। ਸਗਮਾਂ ਇਨ੍ਹਾਂ ਵਲ ਪਿੱਠ ਕਰਕੇ ਰਖਦੇ ਸਨ। ਕੁਦਰਤੀ ਹੀ ਨਾਮ ਦੇ ਜਾਪ ਕਰਕੇ ਇਹ ਸ਼ਕਤੀਆਂ ਪਿਛੇ ਲਗ ਤੁਰਦੀਆਂ ਸਨ।

ਇਨ੍ਹਾਂ ਤੋਂ ਇਲਾਵਾ ਗੁਰੂ ਮਹਾਰਾਜ ਜੀ ਸਤਿਗੁਰੂ ਨਾਨਕ ਦੇਵ ਜੀ ਦੇ ਸਮੇਂ ਹਠ ਯੋਗ ਬਹੁਤ ਪ੍ਰਚਲਤ ਸੀ ਜੋ ਗੋਰਖਨਾਥ ਅਤੇ ਉਸ ਦੇ ਪੰਥ ਦੇ ਸਿੱਧ, ਕਰਿਆ ਕਰਦੇ ਸਨ, ਉਸ ਦੇ ਬਾਰੇ ਵੀ ਦਸਣਾ ਕੋਈ ਕੁਥਾਂ ਨਹੀਂ ਹੋਵੇਗਾ, ਉਨ੍ਹਾਂ ਦੀ ਕ੍ਰਿਆ ਬਹੁਤ ਸਖਤ ਹੋਇਆ ਕਰਦੀ ਸੀ। ਜੋ ਸਾਧਾਰਨ ਗ੍ਰਿਹਸਤੀ ਲਈ ਪੂਰਨ ਰੂਪ ਵਿਚ ਅਸੰਭਵ ਸੀ।

ਗੁਰੂ ਨਾਨਕ ਪਾਤਸ਼ਾਹ ਦਾ ਜਦੋਂ ਸੰਸਾਰ ਵਿਚ ਪ੍ਰਕਾਸ਼ ਹੋਇਆ ਉਸ ਵੇਲੇ ਸੂਫੀ ਪੀਰ ਅਤੇ ਗੋਰਖਨਾਥ ਨੂੰ ਮੰਨਣ ਵਾਲੇ ਸਿੱਧ ਆਪਣੇ ਮਤਾਂ ਦਾ ਪ੍ਰਚਾਰ ਭਾਰਤ ਵਿਚ ਕਰ ਰਹੇ ਸਨ, ਪਹਿਲਾਂ ਉਹ ਸਖਤ ਤਪ ਕਰਿਆ ਕਰਦੇ ਸਨ ਜਿਵੇਂ ਕਿ ਬਾਬਾ ਫਰੀਦ ਜੀ ਨੇ 24 ਸਾਲ ਬਹੁਤ ਸਖਤ ਤਪ ਕੀਤਾ, ਸਰੀਰ ਸੁੱਕ ਗਿਆ ਪੁਠੇ ਲਟਕਦੇ ਰਹੇ ਇਥੋਂ ਤਕ ਕਿ ਬਾਬਾ ਫਰੀਦ ਨੂੰ ਕਾਂ ਮੁਰਦਾ ਸਮਝ ਕੇ ਠੂੰਗਾਂ ਮਾਰ ਕੇ ਮਾਸ ਕਟਦੇ ਸਨ ਫੇਰ ਜਦੋਂ ਉਨ੍ਹਾਂ ਨੂੰ ਸੋਝੀ ਪਈ ਤਾਂ ਮੁਰਸ਼ਦ-ਏ-ਕਾਮਲ ਬੁਖਤਿਆਰ ਕਾਕੀ ਹਜ਼ਰਤ ਜੀ ਦੀ ਸ਼ਰਨ ਵਿਚ ਆ ਕੇ ਉਨ੍ਹਾਂ ਤੋਂ ਉਪਦੇਸ਼ ਲਿਆ ਅਤੇ 14 ਸਾਲ ਮਹਾਨ ਸੇਵਾ ਕਰਕੇ ਪਰਮ ਪਦ ਦੀ ਪ੍ਰਾਪਤੀ ਕੀਤੀ। ਉਸ ਦੇ ਵਿਪਰੀਤ ਗੋਰਖਨਾਥ ਦੇ ਅਨੁਆਈ ਜਿਨ੍ਹਾਂ ਨੂੰ ਲੋਕ ਆਮ ਤੌਰ ਉਪਰ ਸਿੱਧ ਆਖਿਆ ਕਰਦੇ ਸੀ। ਬੁੱਧ ਧਰਮ ਦੀ ਮਹਾਂਯਾਂਨ ਸ਼ਾਖਾ ਵਿਚੋਂ ਸਨ। ਇਹ ਨਾਥ ਸੰਪਰਦਾ ਭਾਰਤ ਵਰਸ਼ ਦੇ ਪੂਰਬੀ ਭਾਗਾਂ ਵਿਚ ਬਹੁਤ ਦੇਰ ਤੋਂ ਚਲਿਆ ਆ ਰਿਹਾ ਸੀ ਜਿਨ੍ਹਾਂ ਵਿਚ ਬਹੁਤ ਹੀ ਮਿਲਾਵਟਾਂ ਆ ਗਈਆਂ। ਮਹਾਤਮਾ ਬੁੱਧ ਦੇ ਉਚੇ ਅਸੂਲਾਂ ਨੂੰ ਛੱਡ ਕੇ ਇਹ ਤਾਂਤਰਿਕ ਬਣ ਗਏ ਅਤੇ ਇਥੋਂ ਤਕ ਇਨ੍ਹਾਂ ਦੀ ਇਕ ਸੰਪਰਦਾ ਬਹੁਤ ਹੀ ਨਖਿੱਧ ਅਵਸਥਾ ਵਿਚ ਆ ਗਈ ਜਿਸਨੂੰ ਵਾਮਚਾਰੀ, ਜਾਂ ਵਾਮ ਮਾਰਗੀ, ਅਘੋਰ ਪੰਥੀ, ਚੋਲੀ ਪੰਥੀ ਆਦਿ ਆਖਦੇ ਹਨ। ਇਹ ਲੋਕ ਬਿਹਾਰ ਤੋਂ ਲੈ ਕੇ ਆਸਾਮ ਤਕ ਫੈਲੇ ਹੋਏ ਸਨ ਅਤੇ ਆਮ ਲੋਕ ਇਨ੍ਹਾਂ ਨੂੰ ਸਿੱਧ ਆਖਿਆ ਕਰਦੇ ਸਨ। ਇਨ੍ਹਾਂ ਵਿਚੋਂ ਹੀ ਗੋਰਖਨਾਥ ਨੂੰ ਮੰਨਣ ਵਾਲੇ 84 ਸਿੱਧ ਹੋਏ ਇਹ ਤਾਂਤਰਿਕ ਯੋਗੀ ਅਲੌਕਿਕ ਸ਼ਕਤੀਆਂ ਸੰਪੰਨ ਸਨ, ਇਹ ਆਪਣੀਆਂ ਰਿਧੀਆਂ ਸਿੱਧੀਆਂ ਲਈ ਪ੍ਰਸਿੱਧ ਸਨ ਅਤੇ ਆਮ ਜਨਤਾ ਨੂੰ ਸਿਧੀਆਂ ਵਿਖਾ ਕੇ ਆਪਣੇ ਵਸ ਵਿਚ ਕਰ ਲੈਂਦੇ ਸਨ। ਆਪਣੇ ਵੱਡੇ ਬਜ਼ੁਰਗਾਂ ਤੋਂ ਇਕ ਗੱਲ ਸੁਣਦੇ ਆ ਰਹੇ ਹਾਂ ਕਿ ਜਦੋਂ ਇਨ੍ਹਾਂ ਸਿਧਾਂ ਦੀਆਂ ਜਮਾਤਾਂ ਪਿੰਡਾਂ ਵਿਚ ਜਾਂਦੀਆਂ ਤਾਂ ਉਸ ਵੇਲੇ ਇਹ ਘਰਾਂ ਵਿਚ ਆ ਕੇ ਕਾੜਨੀਆਂ ਵਿਚ ਕੜਨ ਲਈ ਜੋ ਦੁਧ ਹਾਰਿਆਂ ਵਿਚ ਰਖੇ ਹੁੰਦੇ ਸਨ ਉਹ ਸਾਰੇ ਦੇ ਸਾਰੇ ਆਪਣੇ ਬਰਤਨਾਂ ਵਿਚ ਪਾ ਕੇ ਲੈ ਜਾਂਦੇ ਸਨ, ਘਰ ਦੇ ਮਾਲਕ ਦੇਖਦੇ ਹੀ ਰਹਿ ਜਾਂਦੇ ਸਨ। ਇਨ੍ਹਾਂ ਨੂੰ ਜੇ ਕਿਸੇ ਕਪੜੇ ਦੀ ਲੋੜ ਹੁੰਦੀ ਉਹ ਵੀ ਆਪ ਹੀ ਚੁੱਕ ਲਿਆ ਕਰਦੇ ਸਨ। 84 ਸਿਧਾਂ ਦੇ ਨਾਮ ਵਖਰੇ-ਵਖਰੇ ਹਨ, ਕਈ ਲਿਖਾਰੀਆਂ ਦਾ ਉਨ੍ਹਾਂ ਦੇ ਨਾਮਾਂ ਤੇ ਮਤਭੇਦ ਭੀ ਹੈ ਪਰ ਪ੍ਰਚਲਤ ਨਾਮ ਜੋ ਮਿਲਦੇ ਹਨ ਉਨ੍ਹਾਂ ਦਾ ਵੇਰਵਾ ਦਿਤਾ ਹੋਇਆ ਮਿਲਦਾ ਹੈ ਜੋ ਨਿਮਨ ਅਨੁਸਾਰ

ਹੈ -

1. ਉਰਮਿ 2. ਅਸੁਨਾਥ 3. ਅਸੁਰਵਿਨਾਸੀ 4. ਅਨਹਦ ਸ਼ਬਦੀ 5. ਅਬਿਨਾਸੀ 6. ਅਮਰਨਿਧਿ 7. ਅਮ੍ਰਿਤ ਭੋਗੀ 8. ਆਨੰਦਰੂਪੀ 9. ਆਪਸ੍ਵਰੂਪੀ 10. ਔਘੜ 11. ਈਸ਼੍ਵਰ 12. ਏਕਰੰਗੀ 13. ਏਕਾਂਗੀ 14. ਏਕਾਂਤਵਾਸੀ 15. ਸਮਾਰਤ 16. ਸਰਸ੍ਵਤੀ 17. ਸਾਗਰ 18. ਸਿਧਸੈਨ 19. ਸੀਤਲ 20. ਸੁਰਤਿ ਸਿਧ 21. ਸ਼ੰਕਰ 22. ਸੰਭਾਲਕਾ 23. ਸ਼ੰਭੂ 24. ਸੂਰਸਿਧ 25. ਹਨੀਫਾ 26. ਹਰਸਨਿਧ 27. ਕਨਕ 28. ਕਨੀਫਾ 29. ਕਮਲਸੈਨ 30. ਕਰਮਨਾਸੀ 31. ਕਲਾ ਵਿਲਾਸੀ 32. ਕਲੇਸ਼ਨਾਸੀ 33. ਕਾਲੇਂਦ੍ਰ 34. ਕੇਲਿਕਰਨ 35. ਕੇਵਲਕਰਮੀ 36. ਕ੍ਰਿਸ਼ਨ ਕੁਮਾਰ 37. ਖਲਕਨਿਧਿ 38. ਖਿੰਥੁੜ 39. ਗਗਨਵਾਸੀ 40. ਗਿਰਿਬੋਧ 41. ਗੁਫਾਬਾਸੀ 42. ਗੋਪਾਲ 43. ਗੋਵਰਧਨ 44. ਘਨਾਨੰਦੀ 45. ਚਤੁਰਬੈਨ 46. ਚਲਨਿਧਿ, 47. ਜਾਲਕ 48. ਗਿਰਧਰ, 49. ਜੋਗ ਅਨੂਪੀ 50. ਜੋਤਿਮਗਨ 51. ਜੋਤਿਲਗਨ 52. ਝੰਗਰ 53. ਤਪਨ 54. ਤਰੰਗੀ 55. ਦਰਸ਼ਨ ਜੋਤਿ 56 ਦੁਖਨਾਸੀ 57. ਧੂਰਮ 58. ਨਿਤਯਸਿਧ 59. ਨਿਰਤ 60. ਪਰਵਤ 61. ਪਲਕਨਿਧਿ 62 ਪਲਾਸਭੋਗੀ 63. ਪੂਰਨ 64. ਪ੍ਰਾਣਨਾਥ 65. ਬਿਹੰਗਮਜੋਗੀ 66. ਬਿੰਬਸਾਰ 67. ਬਿਮਲਜੋਤਿ 68. ਬ੍ਰਹਮ 69. ਬ੍ਰਹਮਭੋਗੀ 70. ਬ੍ਰਹਮਯੋਗੀ 71. ਭਰਥਰਿ 72. ਭੂਤ ਨਾਥ 73. ਭੰਗਰ 74. ਮਹਾ ਯੋਗੀ 75. ਮਗਨਧਾਰ 76. ਮੁਕਤੇਸ਼੍ਵਰ 77. ਮੂਲਮੰਤਰੀ 78. ਯੋਗਨਿਧਿ 79. ਰਾਮਸਿਧ 80. ਰੰਗਨਾਥ, 81. ਲੋਹਾਰੀਪਾ 82. ਲੰਗਰ 83. ਵਿਸ਼ਨਪਤਿ 84. ਵਚਿਤਰਕਰਮੀ।

'ਗੁਰੂ ਨਾਨਕ ਸ਼ਬਦ ਰਤਨਾਕਰ' ਵਿਚ ਲਿਖੇ ਨਾਵਾਂ ਦਾ ਵੇਰਵਾ ਹੋਰ ਤਰ੍ਹਾਂ ਹੈ ਜੋ ਇਥੇ ਲਿਖਣਾ ਜ਼ਰੂਰੀ ਨਹੀਂ ਹੈ। ਇਨ੍ਹਾਂ ਸਿੱਧਾਂ ਵਿਚ ਨੌਂ ਨਾਥਾਂ ਨੂੰ ਵੱਡਾ ਗਿਣਿਆ ਜਾਂਦਾ ਸੀ 1. ਪ੍ਰਾਨ ਨਾਥ, 2. ਗੋਪੀ ਨਾਥ, 3. ਸੂਰਤ ਨਾਥ, 4. ਗੋਰਖ ਨਾਥ, 5. ਮਛੰਦਰ ਨਾਥ, 6. ਮੰਗਲ ਨਾਥ, 7. ਚਰਪਟ ਨਾਥ, 8. ਚੰਬਾ ਨਾਥ, 9. ਘੁਘੂ ਨਾਥ। ਇਨ੍ਹਾਂ ਤੋਂ ਇਲਾਵਾ ਹੋਰ ਨੌਂ ਨਾਥ ਵੀ ਮੰਨੇ ਜਾਂਦੇ ਹਨ - 1. ਆਦਿ ਨਾਥ, ਸ਼ਿਵ ਜੀ ਦਾ ਅਵਤਾਰ; 2. ਮਛੰਦਰ ਨਾਥ, ਮੱਛੀ ਦੇ ਪੇਟੋਂ ਮਾਇਆ ਦਾ ਅਵਤਾਰ। 3. ਉਦੇ ਨਾਥ, ਪਾਰਬਤੀ ਦਾ ਅਵਤਾਰ, ਆਈ ਪੰਥ ਇਸ ਦੇ ਨਾਮ ਤੇ ਤੁਰਿਆ। ਜਿਸ ਦੇ ਬਾਰੇ ਗੁਰੂ ਮਹਾਰਾਜ ਜੀ ਨੇ ਵੀ ਫੁਰਮਾਨ ਕੀਤਾ ਹੈ -

***ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ॥***
***ਆਦੇਸੁ ਤਿਸੈ ਆਦੇਸੁ॥***
***ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥ ਪੰਨਾ - 6***

4. ਸੰਤੋਖ ਨਾਥ, ਵਿਸ਼ਨੂੰ ਦਾ ਅਵਤਾਰ 5. ਕੰਥੜ ਨਾਥ, ਗਣੇਸ਼ ਦਾ ਅਵਤਾਰ; 6. ਸਤਿ ਨਾਥ, ਬ੍ਰਹਮਾ ਦਾ ਅਵਤਾਰ; 7. ਅਚੰਭ ਨਾਥ, ਚੰਬੇ ਦਾ ਰਾਜਾ ਤੇ ਪਰਬਤ ਦਾ ਅਵਤਾਰ 8. ਚੌਰੰਜੀ ਨਾਥ, ਪੂਰਨ ਭਗਤ ਮਹਾਰਾਜਾ ਸਾਲਬਾਹਨ ਦਾ ਪੁਤਰ 9. ਗੋਰਖ ਨਾਥ ਮਹਾਂਦੇਵ ਦਾ ਅਵਤਾਰ ਕਿਹਾ ਜਾਂਦਾ ਸੀ। ਹੋਰ ਵੇਰਵੇ ਨਾਲ ਪੜ੍ਹਨ ਲਈ ਸ੍ਰੀ ਜਪੁਜੀ ਸਾਹਿਬ ਦੀ ਅੱਠਵੀਂ ਪਉੜੀ ਦਾ ਟੀਕਾ ਜੋ ਸਚਖੰਡ ਨਿਵਾਸੀ ਸੰਤ ਗੁਰਬਚਨ ਸਿੰਘ ਜੀ ਖਾਲਸਾ ਤੋਂ ਵਰੋਸਾਏ ਹੋਏ ਸੰਤ ਕਰਤਾਰ ਸਿੰਘ ਜੀ ਖਾਲਸਾ ਨੇ ਪ੍ਰਕਾਸ਼ ਕਰਾਇਆ ਹੈ, ਪੜ੍ਹਿਆ ਜਾ ਸਕਦਾ ਹੈ।

ਇਹ ਸਾਰੇ ਸਿੱਧ ਅਤੇ ਨਾਥ ਰਾਜ ਯੋਗ ਦੀ ਸਾਧਨਾ ਕਰਦੇ ਹੋਏ ਹੱਠ ਯੋਗ ਦੀ ਸਾਧਨਾ ਜ਼ਿਆਦਾ ਕਰਦੇ ਸਨ, ਇਹ ਪ੍ਰਾਣਾਯਾਮ ਕਰਿਆ ਕਰਦੇ ਸਨ। ਜਦੋਂ ਗੁਰੂ ਨਾਨਕ ਪਾਤਸ਼ਾਹ ਜੀ ਸੁਮੇਰ ਪ੍ਰਬਤ ਤੇ ਜਾ ਕੇ ਇਨ੍ਹਾਂ ਨੂੰ ਮਿਲੇ ਉਸ ਵੇਲੇ ਇਨ੍ਹਾਂ ਨੇ ਗੁਰੂ ਨਾਨਕ ਪਾਤਸ਼ਾਹ ਜੀ ਨੂੰ ਪ੍ਰਾਣਾਯਾਮ ਤੋਂ ਪ੍ਰਾਪਤ ਹੋਈ ਸਿੱਧੀਆਂ ਦਾ ਬਲ ਵਿਖਾਉਣ ਲਈ ਪਹਾੜੀ ਦੀ ਜੜ੍ਹ ਵਿਚ ਝੀਲ ਵਿਚੋਂ ਪਾਨੀ ਲਿਆਉਣ ਲਈ ਖੱਪਰ ਦਿਤਾ। ਗੁਰੂ ਮਹਾਰਾਜ ਜੀ ਨੂੰ ਕਿਹਾ ਕਿ ਹੇਠਾਂ ਜਾ ਕੇ ਪਾਣੀ ਦਾ ਖਪਰ ਭਰ ਲਿਆਵੋ। ਗੁਰੂ ਨਾਨਕ ਪਾਤਸ਼ਾਹ ਜਦੋਂ ਉਥੋਂ ਪਹੁੰਚਦੇ ਹਨ ਤਾਂ ਦੇਖਿਆ ਕਿ ਤਾਲ ਵਿਚ ਪਾਣੀ ਤਾਂ ਹੈ ਨਹੀਂ, ਉਸ ਦੀ ਥਾਂ ਹੀਰੇ ਮੋਤੀ ਜਵਾਹਰਾਤ ਭਰੇ ਪਏ ਹਨ। ਉਸ ਵੇਲੇ ਆਪ ਵਾਪਸ ਆ ਗਏ ਅਤੇ ਆ ਕੇ ਗੋਰਖਨਾਥ ਨੂੰ ਖੱਪਰ ਮੋੜ ਦਿਤਾ ਅਤੇ ਕਿਹਾ ਕਿ ਨਾਥ ਜੀ! ਉਥੇ ਪਾਣੀ ਦੀ ਥਾਂ ਤੁਹਾਡੀ ਮਾਇਆ ਵਰਤ ਰਹੀ ਹੈ,

ਇਹ ਮਾਇਆ ਮੋਹ ਹੈ, ਰਿਧੀਆਂ ਸਿਧੀਆਂ ਦਾ ਪ੍ਰਗਟਾਵਾ ਹੈ, ਇਨ੍ਹਾਂ ਸ਼ਕਤੀਆਂ ਦੀ ਪਰਮੇਸ਼ਰ ਦੇ ਨਾਮ ਤਕ ਪਹੁੰਚ ਨਹੀਂ ਹੋ ਸਕਦੀ ਅਤੇ ਤੱਤ ਗਿਆਨ ਦੇ ਰਸਤੇ ਵਿਚ ਬੜੀ ਭਾਰੀ ਰੁਕਾਵਟ ਬਣ ਜਾਂਦੀਆਂ ਹਨ। ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਇਸ ਘਟਨਾ ਬਾਰੇ ਇਸ ਤਰ੍ਹਾਂ ਲਿਖਿਆ ਹੈ -

***ਸਿਧੀ ਮਨੇ ਬੀਚਾਰਿਆ ਕਿਵੈ ਦਰਸਨ ਏ ਲੇਵੈ ਬਾਲਾ।***
***ਐਸਾ ਜੋਗੀ ਕਲੀ ਮਹਿ ਹਮਰੈ ਪੰਥ ਕਰੇ ਉਜਿਆਲਾ।***
***ਖਪਰ ਦਿਤਾ ਨਾਥ ਜੀ ਪਾਣੀ ਭਰਿ ਲੈਵਣਿ ਉਠਿ ਚਾਲਾ।***
***ਬਾਬਾ ਆਇਆ ਪਾਣੀਐ ਡਿਠੇ ਰਤਨ ਜਵਾਹਰ ਲਾਲਾ।***
***ਸਤਿਗੁਰ ਅਗਮ ਅਗਾਧਿ ਪੁਰਖੁ ਕੇਹੜਾ ਝਲੇ ਗੁਰੂ ਦੀ ਝਾਲਾ॥***
***ਫਿਰਿ ਆਇਆ ਗੁਰ ਨਾਥ ਜੀ ਪਾਣੀ ਠਉੜ ਨਹੀ ਉਸਿ ਤਾਲਾ।***
***ਸਬਦਿ ਜਿਤੀ ਸਿਧਿ ਮੰਡਲੀ ਕੀਤੋਸੁ ਅਪਣਾ ਪੰਥੁ ਨਿਰਾਲਾ।***
***ਕਲਿਜੁਗਿ ਨਾਨਕ ਨਾਮੁ ਸੁਖਾਲਾ।     ਭਾਈ ਗੁਰਦਾਸ ਜੀ, ਵਾਰ 1/31***

ਗੁਰੂ ਨਾਨਕ ਪਾਤਸ਼ਾਹ ਜੀ ਨੇ ਉਨ੍ਹਾਂ ਨੂੰ ਦਸਿਆ ਕਿ ਨਾਥ ਜੀ! ਅਸਲ ਚੀਜ਼ ਜੋ ਸਮਝਣ ਵਾਲੀ ਹੈ ਕਿ ਸੰਸਾਰ ਵਿਚ ਹਰ ਥਾਂ ਉਤੇ ਪ੍ਰਭੂ ਪ੍ਰਤੱਖ ਰੂਪ ਵਿਚ ਬਿਰਾਜ ਰਹੇ ਹਨ। ਇਕਨਾਂ ਨੂੰ ਪ੍ਰਕ੍ਰਿਤੀ ਦੇ ਓਹਲੇ ਨਜ਼ਰ ਆਉਂਦਾ ਹੈ, ਇਕ ਪ੍ਰਕ੍ਰਿਤੀ ਵਿਚ ਹੀ ਸਾਰੇ ਰਮਿਆ ਹੋਇਆ ਪ੍ਰਭੂ ਦੇਖਦੇ ਹਨ। ਇਸ ਦਾ ਜੋ ਜੀਵ ਭਾਵ ਹੈ ਉਹ ਕੂੜ ਹੈ। ਇਹ ਕੇਵਲ ਆਤਮਾ ਦੀ ਸੱਤਾ ਜਦੋਂ ਪ੍ਰਕ੍ਰਿਤੀ ਉਤੇ ਪੈਂਦੀ ਹੈ ਤਾਂ ਜੋ ਚੇਤਨਤਾ ਇਸ ਸਰੀਰ ਦੇ ਅੰਦਰ ਆਉਂਦੀ ਹੈ, ਉਹ ਆਪਣੇ ਆਪ ਨੂੰ ਆਤਮਾ ਤੋਂ ਵਖਰਾ ਸਮਝ ਕੇ ਵਖਰੀ ਹੋ ਜਾਂਦੀ ਹੈ ਅਤੇ ਜੀਵ ਉਪਾਧੀ ਧਾਰਨ ਕਰਕੇ ਆਪਣਾ ਪਰਪੰਚ ਰਚ ਲੈਂਦਾ ਹੈ ਅਤੇ ਇਥੋਂ ਤਕ ਗਿਰਾਵਟ ਆਉਂਦੀ ਹੈ ਕਿ ਆਪਣੇ ਆਪ ਨੂੰ ਮਹਾਂ ਦੁਰਗੰਧ ਭਰੀ ਸਾਢੇ ਤਿੰਨ ਹੱਥ ਦੀ ਦੇਹ ਮੰਨਦਾ ਹੈ ਅਤੇ ਦੇਹ ਅਧਿਆਸ ਵਿਚ ਪ੍ਰਪੱਕ ਹੋ ਕੇ ਸੰਸਾਰ ਵਿਚ ਬਿਰਤੀ ਰਚ ਜਾਂਦੀ ਹੈ ਅਤੇ ਭੁੱਲ ਜਾਂਦਾ ਹੈ ਕਿ ਮੇਰਾ ਸਰੂਪ ਕੀ ਹੈ। ਪੁਸਤਕਾਂ ਪੜ੍ਹਨ ਨਾਲ, ਬਚਨ ਸੁਣਨ ਨਾਲ ਸਰੂਪ ਸਾਖਸ਼ਾਤਕਾਰ ਨਹੀਂ ਹੁੰਦਾ ਕਿਉਂਕਿ ਇਕ ਵੱਡੀ ਦੀਵਾਰ ਜਿਸ ਨੂੰ ਹਉਮੈ ਆਖਦੇ ਹਨ ਉਹ ਜੀਵ ਅਤੇ ਪ੍ਰਭੂ ਵਿਚ ਖੜੀ ਹੋ ਗਈ ਹੈ ਉਹ ਪ੍ਰਭੂ ਦੇ ਦਰਸ਼ਨ ਨਹੀਂ ਹੋਣ ਦਿੰਦੀ ਅਤੇ ਇਹ ਜੀਵ ਵਖਰਾ ਹੋ ਜਾਂਦਾ ਹੈ ਅਤੇ ਇਸੇ ਘਟ-ਘਟ ਰਵੇ ਪ੍ਰਭੂ ਨੂੰ ਸੰਸਾਰ ਮੰਨਣਾ ਸ਼ੁਰੂ ਕਰ ਦਿੰਦਾ ਹੈ। ਆਪਣੇ ਆਪ ਨੂੰ ਜੀਵ ਆਤਮਾ ਵੀ ਨਹੀਂ ਮੰਨਦਾ, ਆਤਮ ਸਰੂਪ ਤਾਂ ਇਸ ਨੇ ਕਿਵੇਂ ਮੰਨਣਾ ਸੀ। ਹਉਮੈ ਦੀ ਦੀਵਾਰ ਕਿਸੇ ਤਰ੍ਹਾਂ ਵੀ ਨਹੀਂ ਟੁਟਦੀ। ਇਹ ਜੀਵ ਤੰਤਰ, ਮੰਤਰ ਦੇ ਸਾਧਨ ਨਾਲ, ਰਿਧੀਆਂ ਸਿੱਧੀਆਂ ਦਾ ਮਾਰਗ ਅਪਣਾਉਂਦਾ ਹੋਇਆ ਕਿਸੇ ਤਰ੍ਹਾਂ ਵੀ ਪਰਮਪਦ ਦੀ ਨਿਰਵਾਣ ਅਵਸਥਾ ਤਕ ਨਹੀਂ ਪਹੁੰਚ ਸਕਦਾ ਅਤੇ ਇਸ ਨੂੰ ਬਾਰ-ਬਾਰ ਜੰਮਣਾ ਮਰਨਾ ਪੈਂਦਾ ਹੈ। ਇਹ ਰਿਧੀਆਂ ਸਿਧੀਆਂ, ਮਹਾਂ ਮੋਹ ਹੋਣ ਕਰਕੇ ਆਪਣੇ ਪਰਿਵਾਰ ਕਾਮ, ਕ੍ਰੋਧ, ਲੋਭ, ਮੋਹ ਅਹੰਕਾਰ, ਆਸਾ, ਅੰਦੇਸਾ, ਸ਼ਬਦ, ਸਪਰਸ਼, ਰੂਪ, ਰਸ, ਗੰਧ ਆਦਿ ਦੀਆਂ ਆਕਰਸ਼ਕ ਖਿਚਾਂ ਭਰੇ ਭਾਵਾਂ ਵਿਚੋਂ ਨਹੀਂ ਨਿਕਲਣ ਦਿੰਦੀਆਂ ਅਤੇ ਇਸ ਤਰ੍ਹਾਂ ਇਹ ਆਤਮ ਤੱਤ, ਜੀਵ ਦੀ, ਉਪਾਧੀ ਧਾਰਨ ਕਰਕੇ ਅਨੰਤ ਸਮੇਂ ਤੋਂ ਜੰਮਣ ਮਰਨ ਦੇ ਚੱਕਰ ਵਿਚ ਪਿਆ ਹੈ, ਦੁਖੀ ਹੋ ਰਿਹਾ ਹੈ।

ਨਾਥ ਜੀ! ਤੁਹਾਡੀਆਂ ਰਿਧੀਆਂ ਸਿਧੀਆਂ, ਇਹ ਮਾਇਆ ਆਪਣਾ ਵਿਕਰਾਲ ਸਰੂਪ ਛੁਪਾ ਕੇ ਮੋਹਣਾ ਰੂਪ ਵਿਖਾ ਕੇ ਸੰਸਾਰ ਨੂੰ ਮੂਰਛਤ ਕਰ ਰਹੀ ਹੈ। ਐਸੇ ਭਿਆਨਕ ਛੁਪੇ ਹੋਏ ਰੂਪ ਦੀ ਖਿੱਚ ਵਿਚ ਭੁੱਲ ਗਏ ਹੋਂ ਅਤੇ ਇਸ ਵਿਚ ਤੁਸੀਂ ਪਰਚੇ ਹੋਏ ਹੋ। ਇਹ ਨਾ ਤੁਹਾਡੀ ਕਲਿਆਣ ਕਰ ਸਕਦੀ ਹੈ, ਨਾ ਹੀ ਜਿਨ੍ਹਾਂ ਨੂੰ ਤੁਸੀਂ ਦਿਖਾਉਂਦੇ ਹੋ ਉਨ੍ਹਾਂ ਦੀ ਕਲਿਆਣ ਕਰ ਸਕਦੀਆਂ ਹਨ। ਕਲਿਆਣ ਕਰਨ ਦੀ ਸਮਰਥਾ ਕੇਵਲ ਪ੍ਰਭੂ ਨਾਮ ਵਿਚ ਹੈ ਜੋ ਬਹੁਤ ਹੀ ਸੁਖਾਲਾ ਸਾਧਨ ਹੈ ਤੁਹਾਡੇ ਜੋ ਸਾਧਨ ਹਨ ਉਹ ਰਿਧੀਆਂ ਸਿਧੀਆਂ ਦੀ ਪ੍ਰਾਪਤੀ ਲਈ ਕੀਤੇ ਜਾਂਦੇ ਹਨ। ਉਹ ਜੀਵਨ ਦਾ ਬਹੁਤ ਕੀਮਤੀ ਹਿੱਸਾ ਖਰਚ ਕਰਾ ਦਿੰਦੇ ਹਨ। ਇਕ-ਇਕ ਸਿੱਧੀ ਪ੍ਰਾਪਤ ਕਰਨ ਲਈ ਕਿੰਨੇ-ਕਿੰਨੇ ਸਾਲ ਲਗਦੇ ਹਨ ਪਰ ਨਾਮ ਅਜਿਹੀ ਸ਼ਕਤੀ ਹੈ ਜਿਸਦੇ ਪਿਛੇ ਸੰਸਾਰ ਦੀਆਂ ਸਾਰੀਆਂ ਰਿਧੀਆਂ ਸਿਧੀਆਂ ਲਗੀਆਂ ਫਿਰਦੀਆਂ ਹਨ ਪਰ ਨਾਮੀ ਪੁਰਸ਼ ਇਨ੍ਹਾਂ ਵਲ ਅੱਖ ਭਰ ਕੇ ਵੀ ਨਹੀਂ ਦੇਖਦਾ, ਇਹ ਉਸ ਦੀ ਆਪਣੇ ਆਪ ਸੇਵਾ ਕਰਦੀਆਂ ਹਨ।

ਤੁਹਾਡੀਆਂ ਪ੍ਰਾਪਤ ਕਰਨ ਵਾਲੀਆਂ ਸਿੱਧੀਆਂ ਤਾਂ ਬਹੁਤ ਥੋੜ੍ਹੀਆਂ ਹਨ ਪਰ ਨਾਮ ਨਾਲ ਜੋ ਸ਼ਕਤੀਆਂ ਪ੍ਰਾਪਤ ਹੁੰਦੀਆਂ ਹਨ ਉਨ੍ਹਾਂ ਦੀ ਕੋਈ ਗਿਣਤੀ ਨਹੀਂ। ਸਾਧਸੰਗਤ ਜੀ! ਇਤਿਹਾਸ ਵਿਚ ਆਉਂਦਾ ਹੈ ਗੁਰੂ ਹਰਿਰਾਇ ਸਾਹਿਬ ਜੀ ਨੇ ਔਰੰਗਜ਼ੇਬ ਪਾਸ ਆਪਣੀ ਥਾਂ ਆਪਣੇ ਪੁਤਰ ਰਾਮਰਾਇ ਜੀ ਨੂੰ ਉਸ ਦੇ ਬੁਲਾਏ ਜਾਣ ਤੇ ਭੇਜ ਦਿਤਾ ਜਿਸ ਨੇ ਉਥੇ ਬਹੁਤ ਸਿਧੀਆਂ ਦਿਖਾਈਆਂ। ਇਤਿਹਾਸਕਾਰਾਂ ਨੇ 72 ਸਿਧੀਆਂ ਦਾ ਜ਼ਿਕਰ ਕੀਤਾ ਹੈ ਜੋ ਇਸ ਪ੍ਰਕਾਰ ਹਨ –

1. ਪਹਿਲੇ ਦਿਨ ਆਪਣੇ ਮੁਰਸ਼ਦ ਪੀਰ ਮੁਅੱਜ਼ ਅਲਫ ਸਾਨੀ ਤੇ ਸ਼ਾਹੀ ਕਾਜ਼ੀ ਨੂੰ ਔਰੰਗੇ ਨੇ ਰਾਮਰਾਇ ਜੀ ਦੇ ਪਰਖਣ ਵਾਸਤੇ ਭੇਜਿਆ, ਰਾਮਰਾਇ ਜੀ ਨੇ ਰਸਦ ਵਿਚੋਂ ਸਭ ਚੀਜ਼ ਉਨ੍ਹਾਂ ਨੂੰ ਦੇ ਕੇ ਜਿਹੜਾ ਬੱਕਰਾ ਰਸਦ ਨਾਲ ਔਰੰਗੇ ਨੇ ਭੇਜਿਆ ਸੀ ਉਸ ਵਿਚੋਂ ਭੀ ਚੌਥਾ ਹਿੱਸਾ ਪੀਰ ਤੇ ਕਾਜ਼ੀ ਨੂੰ ਦਿਤਾ, ਅਗਲੇ ਦਿਨ ਸਵੇਰੇ ਹੀ ਔਰੰਗੇ ਨੇ ਇਕ ਹੋਰ ਬੱਕਰਾ ਚੌਬਦਾਰ ਦੇ ਹੱਥ ਭੇਜ ਕੇ ਆਖਿਆ ਉਹ ਬਕਰਾ ਰਾਤੀਂ ਭੁੱਲ ਕੇ ਸ਼ਹਿਜ਼ਾਦੇ ਦਾ ਆਪ ਨੂੰ ਦਿਤਾ ਗਿਆ ਹੈ, ਹੁਣ ਸ਼ਹਿਜ਼ਾਦਾ ਓਹੀ ਮੰਗਦਾ ਹੈ, ਹੋਰ ਲੈਂਦਾ ਨਹੀਂ, ਤੁਸੀਂ ਇਹ ਰੱਖ ਲਵੋ ਉਹ ਦੇ ਦਿਓ। ਰਾਮਰਾਇ ਜੀ ਨੇ ਬਾਦਸ਼ਾਹ ਦਾ ਕਪਟ ਪਛਾਣ ਕੇ ਉਸ ਬਕਰੇ ਨੂੰ ਤਿੰਨ ਹਿੱਸੇ ਸੁਰਜੀਤ ਕਰਕੇ ਭਾਈ ਤਾਰੇ ਨੂੰ ਚੋਬਦਾਰ ਦੇ ਨਾਲ ਦੇ ਕੇ ਔਰੰਗੇ ਪਾਸ ਕਚਹਿਰੀ ਵਿਚ ਭੇਜ ਦਿਤਾ, ਜਿਸਨੂੰ ਦੇਖ ਕੇ ਸਭ ਲੋਕ ਹੈਰਾਨ ਹੋ ਗਏ। ਬਾਦਸ਼ਾਹ ਨੇ ਚੌਥੀ ਲੱਤ ਨਾ ਹੋਣ ਦਾ ਕਾਰਨ ਪੁਛਿਆ ਤਾਂ ਭਾਈ ਤਾਰੇ ਨੇ ਆਖਿਆ ਚੌਥਾ ਹਿੱਸਾ ਆਪ ਦੇ ਪੀਰ ਤੇ ਕਾਜ਼ੀ ਨੇ ਖਾਧਾ ਹੈ, ਉਹ ਉਨ੍ਹਾਂ ਤੋਂ ਸਾਬਤ ਕਰਾ ਲਓ। ਉਨ੍ਹਾਂ ਨੂੰ ਸੱਦਣ ਵਾਸਤੇ ਚੋਬਦਾਰ ਘੱਲਿਆ। ਪੀਰ ਇਹ ਗੱਲ ਸੁਣਦੇ ਸਾਰ ਹੀ ਸ਼ਰਮਿੰਦਾ ਹੋ ਗਿਆ। ਕਾਜ਼ੀ ਬਹੁਤ ਸ਼ਰਮਿੰਦਾ ਹੋਇਆ, ਔਰੰਗੇ ਨੇ ਠੀਕ ਗੁਰੂ ਨਾਨਕ ਦੇ ਘਰ ਨੂੰ ਭੰਨਣ ਘੜਨ ਸਮਰੱਥ ਮੰਨਿਆ।

2. ਔਰੰਗੇ ਨੇ ਮੁਲਾਕਾਤ ਕਰਨ ਸਮੇਂ ਬਾਗ ਵਿਚ ਖੂਹੇ ਉਤੇ ਫਰਸ਼ ਕਰਾਇਆ, ਰਾਮਰਾਇ ਉਸ ਉਤੇ ਅਡੋਲ ਬੈਠ ਰਹੇ।

3. ਕਾਜ਼ੀਆਂ ਦੇ ਕਹੇ ਜ਼ਹਿਰ ਦੀ ਪੁਸ਼ਾਕ ਪਹਿਨਾਈ ਕੁਛ ਅਸਰ ਨਾ ਹੋਇਆ।

4. ਔਰੰਗੇ ਦੇ ਪੁਛਣੇ ਪਰ ਉਸ ਦੀ ਪਿਆਰੀ ਬੇਗਮ ਦੇ ਗੁਪਤ ਚਿੰਨ੍ਹ ਦੱਸੇ।

5. ਸ਼ਾਹ ਦੀ ਇੱਛਾ ਤੇ ਪਦਮਨੀ ਵਿਖਾਈ।

6. ਔਰੰਗੇ ਨੇ ਆਖਿਆ ਨਾਨਕ ਸ਼ਾਹ ਨੇ ਲੱਖਾਂ ਤਬਕ ਦੱਸੇ ਹਨ, ਤੁਸੀਂ ਦੋ ਚੰਦ ਹੀ ਦਿਖਾ ਦਿਓ, ਓਸੇ ਰਾਤ ਨੂੰ ਦੋ ਚੰਦ ਇਕੋ ਜਿਹੇ ਪ੍ਰਕਾਸ਼ ਦੇ ਹੋਏ ਇਕ ਪੂਰਬ ਦੂਜਾ ਪੱਛਮ ਵਲ ਦਿਖਾ ਦਿਤਾ।

7. ਬਾਦਸ਼ਾਹੀ ਕਾਜ਼ੀ ਦੇ ਪੁਛੇ ਤੋਂ ਉਸਦੇ ਘਰ ਦਿਆਂ ਦੀ ਕੁਟਲਤਾ ਦੱਸੀ।

8. ਬਾਦਸ਼ਾਹ ਨੇ ਪੁਛਿਆ ਏਸ ਗੱਭਣ ਘੋੜੀ ਦੇ ਕੀ ਜੰਮੇਗਾ, ਇਨ੍ਹਾਂ ਕੁਮੈਤ ਬਛੇਰਾ ਦਸਿਆ ਸੋਈ ਸੱਚ ਹੋਇਆ।

9. ਵਜ਼ੀਰ ਦੀ ਇਸਤ੍ਰੀ ਨੂੰ ਬੇਟੀਆਂ ਹੁੰਦੀਆਂ ਸਨ, ਗੁਰੂਕਿਆਂ ਦੇ ਬਚਨ ਨਾਲ ਪੁੱਤਰ ਹੋਣ ਲਗ ਪਏ।

10. ਇਕ ਦਿਨ ਬਾਦਸ਼ਾਹ ਨੇ ਪਾਲਕੀ ਬਿਨਾਂ ਕਹਾਰਾਂ ਦੇ ਭੇਜ ਕੇ ਆਖਿਆ। ਏਸ ਉਤੇ ਅਸਵਾਰ ਹੋ ਕੇ ਕਲ੍ਹ ਨੂੰ ਕਚਹਿਰੀ ਵਿਚ ਆ ਕੇ ਦਰਸ਼ਨ ਦੇਣਾ। ਰਾਮਰਾਇ ਉਸ ਵਿਚ ਬੈਠ ਕੇ ਪਾਲਕੀ ਚਲਾ ਲਿਆਏ, ਸ਼ਹਿਰੀ ਕਚਹਿਰੀ ਦੇ ਲੋਕ ਦੇਖ ਕੇ ਹੱਕੇ ਬੱਕੇ ਹੋ ਗਏ।

11. ਬਾਦਸ਼ਾਹ ਤੇ ਵਜ਼ੀਰ ਨੇ ਸ਼ਾਹੀ ਖਜ਼ਾਨੇ ਦਾ ਸ਼ੁਮਾਰ ਪੁਛਿਆ ਤਾਂ ਰਾਮਰਾਇ ਜੀ ਨੇ ਜਿਸ-ਜਿਸ ਸੰਨ ਦੇ ਜਿਤਨੇ-ਜਿਤਨੇ ਰੁਪਏ ਮੋਹਰਾਂ ਰਤਨ ਸਨ ਸਭ ਵੱਖਰੇ-ਵੱਖਰੇ ਕਹਿ ਸੁਣਾਏ।

12. ਸ਼ਿਕਾਰ ਜਾਣ ਲੱਗੇ ਔਰੰਗੇ ਨੇ ਪੁਛਿਆ ਕਿ ਕੀ ਸ਼ਿਕਾਰ ਲੱਭੇਗਾ? ਰਾਮਰਾਇ ਜੀ ਨੇ

ਆਖਿਆ ਕਿ ਇਕ ਸ਼ੇਰ ਟੱਕਰੇਗਾ, ਦੋ ਆਦਮੀਆਂ ਨੂੰ ਮਾਰ ਕੇ ਚਲਾ ਜਾਊ ਹੋਰ ਕੁਛ ਨਹੀਂ ਲੱਭੇਗਾ, ਓਹੋ ਹੋਈ।

13. ਔਰੰਗੇ ਨੇ ਆਪਣੇ ਬਾਜ਼ ਦਾ ਜੋ ਉਸ ਨੂੰ ਬਹੁਤ ਪਿਆਰਾ ਸੀ ਪਿਛਲਾ ਜਨਮ ਪੁਛਿਆ ਤਾਂ ਇਨ੍ਹਾਂ ਨੇ ਸ਼ਾਹਜਹਾਂ ਦਾ ਵਜ਼ੀਰ ਦਸਿਆ। ਇਕ ਦਿਨ ਓਸ ਬਾਦਸ਼ਾਹ ਵਾਸਤੇ ਬਹੁਤ ਚੰਗਾ ਮਾਸ ਰਿੱਝਾ, ਲੈ ਕੇ ਆਉਣ ਲੱਗਾ, ਤੇ ਰਾਹ ਵਿਚ ਹੀ ਵੈਰੀ ਨੇ ਕਤਲ ਕਰ ਦਿਤਾ, ਮਾਸ ਖਵਾਉਣ ਦੀ ਵਾਸ਼ਨਾ ਵਿਚੇ ਹੀ ਰਹੀ, ਏਸ ਕਰਕੇ ਇਹ ਤੁਹਾਨੂੰ ਹੁਣ ਮਾਸ ਖੁਵਾਉਂਦਾ ਹੈ। ਜਦ ਸਾਰੇ ਪਤੇ ਲਗ ਗਏ ਤਾਂ ਨਿਸ਼ਚਾ ਹੋਇਆ।

14. ਬਾਦਸ਼ਾਹ ਨੇ ਆਪਣਾ ਜਨਮ ਪੁਛਿਆ ਤਾਂ ਗੁਰੂਕਜਾਂ ਨੇ ਆਖਿਆ ਤੂੰ ਪਿਛਲੇ ਜਨਮ ਬਘਿਆੜ ਸੀ, ਹਲਕ ਗਿਆ, ਖਲਕਤ ਤੇਰੇ ਪਿਛੇ ਉਠ ਪਈ, ਕਈ ਦਿਨਾਂ ਵਿਚ ਤੈਨੂੰ ਇਕ ਸੰਤ ਦੇ ਝੁੰਭੜੇ ਪਾਸ ਘੇਰ ਕੇ ਮਾਰਿਆ, ਓਸੇ ਤਰ੍ਹਾਂ ਤੂੰ ਖਲਕਤ ਨੂੰ ਦੁਖ ਦੇ ਰਿਹਾ ਹੈਂ, ਉਸ ਸੰਤ ਦੇ ਦਰਸ਼ਨ ਅੰਤ ਸਮੇਂ ਹੋਣ ਕਰਕੇ ਬਾਦਸ਼ਾਹ ਹੋ ਗਿਆ ਹੈਂ, ਜਦੋਂ ਉਹ ਸਾਰੇ ਪਤੇ ਪੂਰੇ ਪੂਰੇ ਲਗ ਗਏ ਤਾਂ ਸੱਚ ਮੰਨਿਆ।

15. ਔਰੰਗੇ ਨੇ ਬਹਿਸ਼ਤ ਦੇ ਫਲ ਮੰਗੇ। ਰਾਮਰਾਇ ਜੀ ਨੇ ਲੰਮਾ ਹੱਥ ਕਰਕੇ ਫੜ ਕੇ ਬਾਦਸ਼ਾਹ ਨੂੰ ਦੇ ਕੇ ਆਖਿਆ ਕਿ ਤੈਨੂੰ ਬਹਿਸ਼ਤ ਦੇ ਫਲ ਖਾਣੇ ਦਾ ਹੁਕਮ ਨਹੀਂ ਜਦ ਉਹ ਖਾਣ ਲੱਗਾ ਤਾਂ ਹੱਥਾਂ ਵਿਚੋਂ ਅਲੋਪ ਹੋ ਗਏ।

16. ਬਾਦਸ਼ਾਹ ਤੇ ਕਈ ਅਮੀਰਾਂ ਦੀ ਬੇਨਤੀ ਮੰਨ ਕੇ ਰੁਮਾਲ ਆਪਣੇ ਹੱਥ ਦਾ ਦਿਤਾ, ਜਿਸ ਜਿਸ ਨੇ ਦਾੜ੍ਹੀ ਉਤੇ ਫੇਰਿਆ ਕਾਲੀ ਸ਼ਾਹ ਹੋ ਗਈ, ਉਹ ਵਸਮਾਂ ਲਾਉਣੋਂ ਛੁਟੇ, ਵਰਿਹਾਂ ਦਿਨ ਕਾਲੇ ਰੰਗ ਦੀਆਂ ਰਹੀਆਂ। 17. ਇਕ ਦਿਨ ਜਮਨਾ ਕਿਨਾਰੇ ਫਿਰਦਿਆਂ ਹੋਇਆਂ ਬਾਦਸ਼ਾਹ ਨੇ ਆਖਿਆ ਬਿਨਾਂ ਬੇੜੀ ਪਾਰ ਕਰੋ, ਛੇਤੀ ਸ਼ਿਕਾਰ ਕਰੀਏ। ਰਾਮਰਾਏ ਜੀ ਜਲ ਵਿਚ ਜਾ ਖੜੋਤੇ, ਗਿੱਟੇ-ਗਿੱਟੇ ਪਾਣੀ ਹੋ ਗਿਆ।

18. ਇਕ ਦਿਨ ਗੜੇ ਪਏ, ਬਾਦਸ਼ਾਹ ਸ਼ਿਕਾਰ ਵਿਚ ਸੀ, ਗੁਰੂਕਜਾਂ ਅੱਗੇ ਬੇਨਤੀ ਕੀਤੀ, ਗੜੇ ਇਕ ਤਾਲ ਵਿਚ ਪਵਾ ਦਿਤੇ, ਖੇਤੀਆਂ, ਫੌਜਾਂ ਬਚ ਰਹੀਆਂ।

19. ਔਰੰਗਾ ਬੋਲਿਆ, ਹਿੰਦੂਆਂ ਦੀਆਂ ਪੁਸਤਕਾਂ ਵਿਚ ਰਾਮ ਰਾਵਣ ਤੇ ਕੌਰਵਾਂ ਪਾਂਡਵਾਂ ਦੇ ਜੰਗ ਵਿਚ ਅਸਮਾਨ ਪਰ ਚੜ੍ਹ ਕੇ ਪੱਥਰ, ਅਗਨੀ, ਜਲ ਦੀ ਵਰਖਾ ਕਰਨੀ, ਪਾਤਾਲ ਵਿਚੋਂ ਬਬਰ ਵਾਹਨ ਸ਼ੇਰ ਪਾਸੋਂ ਮਣੀ ਲੈ ਆਇਆ, ਇਹੋ ਜਿਹੀਆਂ ਗੱਲਾਂ ਝੂਠ ਬਹੁਤ ਹਨ, ਰਾਮਰਾਇ ਜੀ ਨੇ ਜਮਨਾ ਦੀ ਬਰੇਤੀ ਵਿਚ ਪੱਥਰ ਅਤੇ ਅੱਗ ਦੀ ਵਰਸ਼ਾ ਦਿਖਾਈ।

20. ਸਭ ਦੇ ਦੇਖਦਿਆਂ ਪਤਾਲ ਵਿਚ ਧੱਸ ਗਏ, ਮਣੀ ਲੈ ਆਏ, ਜਿਸ ਦਾ ਰਾਤ ਨੂੰ ਚਾਨਣਾ ਹੋ ਗਿਆ ਪਰ ਦਿੱਬ ਹੋ ਗਈ।

21. ਕਾਜ਼ੀਆਂ ਦੇ ਕਹੇ ਖੂਨੀ ਹਾਥੀ ਰਾਮਰਾਇ ਦੀ ਅਸਵਾਰੀ ਨੂੰ ਭੇਜ ਦਿਤਾ, ਉਹ ਇਨ੍ਹਾਂ ਅੱਗੇ ਬੱਕਰੀ ਵਰਗਾ ਹੋ ਤੁਰਿਆ।

22. ਕਚਹਿਰੀ ਵਿਚ ਇਕ ਦਿਨ ਇਕ ਬਾਦਸ਼ਾਹੀ ਮੌਲਵੀ ਨੇ ਗੁਰੂ ਨਾਨਕ ਜੀ ਦੀ ਕੁਛ ਨਿੰਦਿਆ ਕੀਤੀ, ਰਾਮਰਾਇ ਜੀ ਨੇ ਬਚਨ ਕੀਤਾ ਕਿ ਤੇਰੀ ਜ਼ੁਬਾਨ ਛੇਕ ਹੋ ਕੇ ਬੰਦ ਹੋ ਜਾਣ ਦੇ ਯੋਗ ਹੈ, ਓਹੋ ਹੋਇਆ, ਉਸ ਦੀ ਜੀਭ ਵਿਚ ਛੇਕ ਹੋ ਕੇ ਬੋਲਣੋਂ ਰਹਿ ਚੁਕੀ। ਉਸ ਦਿਨ ਤੋਂ ਕਦੇ ਕੋਈ ਇਨ੍ਹਾਂ ਦੇ ਸਾਮ੍ਹਣੇ ਗੁਰੂ ਜੀ ਦੀ ਬਾਬਤ ਮੰਦ ਬਚਨ ਨਾ ਬੋਲਿਆ।

23. ਇਕ ਦਿਨ ਕਤਕ ਵਿਚ ਟਿੱਡ ਆਈ, ਲੋਕ ਦਹਿਲ ਪਏ ਕਿ ਖੇਤੀਆਂ ਖਾ ਜਾਊ, ਔਰੰਗੇ ਦੇ ਕਹਿਣ ਤੇ ਰਾਮਰਾਇ ਜੀ ਨੇ ਹਿਮਾਲਿਆ ਦੇ ਪਰਬਤਾਂ ਵਲ ਤੋਰ ਛੱਡੀ।

24. ਇਕ ਵਾਰੀ ਨੁਰੰਗੇ ਦੇ ਪੁੱਤਰ ਨੂੰ ਬਹੁਤ ਤਾਪ ਚੜ੍ਹ ਪਿਆ, ਜਦ ਕਿਸੇ ਹਕੀਮ ਤੋਂ ਨਾ ਹਟਿਆ ਤਾਂ ਇਨ੍ਹਾਂ ਨੇ ਸਤਿਨਾਮ ਗਲ ਬਨ੍ਹਾ ਕੇ ਹਟਾ ਦਿਤਾ।

25. ਇਕ ਦਿਨ ਸਾਰੀ ਕਚਹਿਰੀ ਨੂੰ ਦਿਨੇ ਤਾਰੇ ਦਿਖਾਏ।

26. ਔਰੰਗੇ ਨੇ ਵੱਡੇ-ਵੱਡੇ ਚੌਂਪੜ ਦੇ ਖਿਲਾਰੀ ਬੁਲਾ ਕੇ ਸ਼ਰਤ ਲਾ ਕੇ ਖਿਡਾਏ, ਰਾਮਰਾਇ ਜੀ ਨੇ 12 ਬਾਜ਼ੀਆਂ ਵਿਚ 12 ਹਜ਼ਾਰ ਮੋਹਰ ਔਰੰਗੇ ਦੀ ਜਿੱਤੀ।

27. ਮੁਲਕ ਵਿਚ ਮਹਾਂਮਰੀ ਦੀ ਮਰਜ਼ ਅਜਿਹੀ ਕੜਕੀ ਕਿ ਹਜ਼ਾਰਾਂ ਲੋਕ ਰੋਜ਼ ਮਰਨ ਲੱਗੇ। ਔਰੰਗੇ ਦੇ ਬੇਨਤੀ ਕਰਨ ਤੇ ਰਾਮਰਾਇ ਜੀ 'ਸਤਿਨਾਮ' ਲਿਖ ਲਿਖ ਦੇਣ ਲੱਗੇ, ਜਿਸ ਦੇ ਗਲ ਬੰਨ੍ਹਿਆ ਗਿਆ, ਬਚ ਰਿਹਾ।

28. ਇਕ ਦਿਨ ਸ਼ਿਕਾਰ ਵਿਚ ਔਰੰਗੇ ਨੇ ਧੁੱਪ ਨਾਲ ਵਿਆਕੁਲ ਹੋ ਕੇ ਛਾਂ ਮੰਗੀ, ਇਨ੍ਹਾਂ ਨੇ ਮੇਘ ਮਾਲਾ ਫੈਲਾ ਦਿਤੀ।

29. ਬਾਦਸ਼ਾਹੀ ਬੇਗਮ ਨੂੰ ਆਉਲਾ ਪੈ ਗਿਆ। ਜਦ ਹੋਰ ਕਿਵੇਂ ਖਲਾਸੀ ਨਾ ਹੋਈ ਤਾਂ ਇਨ੍ਹਾਂ ਸਤਿਨਾਮ ਥਾਲੀ ਵਿਚ ਪਿਲਾਇਆ। ਬਹਾਦਰ ਸ਼ਾਹ ਜੰਮ ਪਿਆ, ਉਹ ਤਾਂਹੀਓ ਗੁਰੂ ਘਰ ਦਾ ਵਿਰੋਧੀ ਨਹੀਂ ਹੋਇਆ।

30. ਪਹਿਲਵਾਨ ਘੁੱਲੇ, ਸ਼ੇਰ ਅਫਗਾਨ ਦਾ ਬੇਟਾ ਔਜਬੇਗ ਜੋ ਰੁਸਤਮ ਦਾ ਖਤਾਬ ਲੈ ਚੁਕਾ ਸੀ, ਗੁਰੂ ਕੇ ਸੇਵਕ ਸਹਿਜੇ ਬੈਰਾੜ ਨੇ ਢਾਹ ਲਿਆ ਜੋ ਓਸ ਅੱਗੇ ਚਿੜੀ ਜਿਤਨਾ ਸੀ।

31. ਅਲਾਉਦੀਨ ਉਮਰਾ ਇਕ ਦਿਨ ਆਪਣੀ ਬਹਾਦਰੀ ਦੀ ਵਡਿਆਈ ਕਰ ਰਿਹਾ ਸੀ, ਰਾਮਰਾਇ ਜੀ ਨੇ ਇਕ ਜੱਟ ਸਿੱਖ ਨਾਲ ਲੜਾ ਦਿਤਾ, ਓਸ ਨੇ ਉਸ ਦੀ ਢਾਲ ਤਲਵਾਰ ਖੋਹ ਕੇ ਗੋਡਿਆਂ ਹੇਠ ਲੈ ਲਈ।

32. ਪੀਰ ਗੌਂਸ ਮੁਹੰਮਦ ਜੋ ਸਮਾਧੀ ਲਾ ਕੇ ਕਈ-ਕਈ ਦਿਨ ਬੈਠਾ ਰਹਿੰਦਾ ਸੀ, ਇਕ ਦਿਨ ਬਾਦਸ਼ਾਹ ਦੇ ਰੂਬਰੂ ਗਰਬ ਰਿਹਾ ਸੀ ਕਿ ਮਰਨਾ ਮੇਰੇ ਵਸ ਹੈ, ਅਜੇ 30 ਵਰ੍ਹੇ ਹੋਰ ਦੇਹ ਰਖਾਂਗਾ। ਰਾਮਰਾਇ ਜੀ ਬੋਲੇ ਤੂੰ ਪਰਸੋਂ ਨੂੰ ਮਰਨਾ ਹੈ, ਸੋਈ ਸੱਚ ਹੋਇਆ, ਤੀਜੇ ਦਿਨ ਮਰ ਗਿਆ, ਇਹ ਗੱਲ ਸਾਰੇ ਸ਼ਹਿਰ ਵਿਚ ਘੁੰਮ ਗਈ।

33. ਔਰੰਗੇ ਦੀ ਬੇਟੀ ਨੂੰ ਖੋਜਾ ਕੁਛੜ ਲੈ ਕੇ ਖਿਡਾ ਰਿਹਾ ਸੀ, ਰਾਮਰਾਇ ਜੀ ਨੇ ਦੇਖ ਕੇ ਆਖਿਆ ਕਿ ਇਹ ਲੜਕਾ ਕਿਸਦਾ ਹੈ? ਖੋਜੇ ਨੇ ਬਾਦਸ਼ਾਹ ਵਲ ਇਸ਼ਾਰਾ ਕਰਕੇ ਦੇਖਿਆ ਤਾਂ ਅੰਗ ਛੋਕਰੇ ਦੇ ਹੋ ਗਏ, ਸਭ ਦੇਖਣ ਵਾਲੇ ਹੈਰਾਨ ਰਹਿ ਗਏ।

34. ਇਕ ਦਿਨ ਬਾਦਸ਼ਾਹ ਦੇ ਪੁਛਣ ਤੇ ਜੋ ਜੋ ਕੁਛ ਉਸ ਨੇ ਰਾਤ ਨੂੰ ਜਾਗਦੇ ਹੋਏ ਕੰਮ ਕੀਤੇ ਉਹ ਭੀ ਦੱਸੇ ਅਤੇ ਸੁਫਨੇ ਵਿਚ ਮੱਛੀਆਂ ਮਾਰਦਾ ਫਿਰਦਾ ਦਸਿਆ, ਓਹ ਸਹੀ ਮੰਨ ਗਿਆ।

35. ਇਕ ਦਿਨ ਬਾਦਸ਼ਾਹ ਤੇ ਕਈ ਉਮਰਾਹ ਰਾਮਰਾਇ ਸਮੇਤ ਬੇੜੀ ਵਿਚ ਚੜ੍ਹੇ ਹੋਏ ਜਮਨਾ ਵਿਚ ਸੈਰ ਕਰ ਰਹੇ ਸਨ ਤਾਂ ਕਿਸ਼ਤੀ ਧਾਰ ਮੂੰਹੋਂ ਆ ਕੇ ਡੁੱਬਣ ਲੱਗੀ। ਰਾਮਰਾਇ ਜੀ ਨੇ ਛਟੀ ਮਾਰੀ ਬੇੜੀ ਕਿਨਾਰੇ ਜਾ ਲੱਗੀ।

36. ਇਕ ਦਿਨ ਕਚਹਿਰੀ ਵਿਚ ਬੈਠੇ-ਬੈਠੇ ਰਾਮਰਾਇ ਜੀ ਗੁਪਤ ਹੋ ਗਏ, ਉਹ ਸਭ ਨੂੰ ਦੇਖਣ ਉਨ੍ਹਾਂ ਨੂੰ ਕੋਈ ਨਾ ਦੇਖੇ।

37. ਇਕ ਦਿਨ ਔਰੰਗੇ ਨੇ ਆਖਿਆ, ਬਾਬੇ ਨਾਨਕ ਦਾ ਪਲ ਵਿਚ ਸਾਥੀਆਂ ਸਮੇਤ ਹਜ਼ਾਰਾਂ ਕੋਹਾਂ ਜਾਣਾ ਲਿਖਿਆ ਹੈ, ਅਸੀਂ ਕਿਕੂੰ ਮੰਨੀਏ? ਰਾਮਰਾਇ ਜੀ ਨੇ ਆਖਿਆ ਕਿ ਤੂੰ ਦਸ ਤੈਨੂੰ ਕਿਥੇ

ਪੁਚਾਵਾਂ? ਉਹ ਬੋਲਿਆ ਮੱਕੇ। ਜਦ ਔਰੰਗੇ ਨੇ ਅੱਖਾਂ ਮੀਟ ਕੇ ਖੋਲ੍ਹੀਆਂ ਤਾਂ ਰਾਮਰਾਇ ਜੀ ਸਮੇਤ ਆਪ ਨੂੰ ਮੱਕੇ ਬੈਠਾ ਦੇਖਿਆ, ਨਮਾਜ਼ ਪੜ੍ਹੀ ਤੇ ਕਾਹਬੇ ਦੀ ਯਾਤਰਾ ਕੀਤੀ, ਨਿਸ਼ਾਨੀਆਂ ਲੈ ਕੇ ਅੱਖਾਂ ਮੀਟੀਆਂ ਤਾਂ ਦਿੱਲੀ ਬੈਠੇ ਦੇਖਿਆ ਓਥੋਂ ਦੇ ਪਤੇ ਹਾਜੀਆਂ ਨੂੰ ਦੱਸੇ ਦਿਖਾਏ, ਸਭ ਸਹੀ ਮੰਨ ਗਏ।

38. ਇਕ ਵਾਰੀ ਔਰੰਗੇ ਦੀ ਬੇਨਤੀ ਮੰਨ ਕੇ ਉਸ ਨੂੰ ਸਾਰੇ ਦੇਸ਼ ਦੇ ਕਿਲਿਆਂ ਵਿਚ ਫੇਰ ਲਿਆਏ। ਇਹ ਸਭੋ ਕੁਛ ਦੇਖ ਆਏ, ਕਿਲੇਦਾਰਾਂ ਨੇ ਉਨ੍ਹਾਂ ਨੂੰ ਨਾ ਦੇਖਿਆ ਔਰੰਗਜ਼ੇਬ ਨੇ ਉਨ੍ਹਾਂ ਨੂੰ ਖਤ ਲਿਖੇ ਤਾਂ ਉਹ ਹੈਰਾਨ ਰਹਿ ਗਏ।

39. ਔਰੰਗੇ ਦੀਆਂ ਅੱਖਾਂ ਵਿਚ ਲੋਕਾਂਜਨ ਪਵਾ ਦਿਤਾ, ਮਹਿਲਾਂ ਵਿਚੋਂ ਬੇਗਮਾਂ ਦੇ ਜ਼ੇਵਰ ਚੁਕ ਲਿਆਇਆ ਤੇ ਜੋ ਜੋ ਕੰਮ ਕਰਦੀਆਂ ਸਨ ਦੇਖ ਆਇਆ, ਏਸ ਨੂੰ ਕਿਸੇ ਨਾ ਦੇਖਿਆ।

40. ਇਕ ਸਮੇਂ ਰਾਮਰਾਇ ਤੇ ਬਾਦਸ਼ਾਹ ਤੁਰੇ ਜਾਂਦੇ ਸਨ, ਇਕ ਬੁੱਢੀ ਨੂੰ ਚੀਕਾਂ ਮਾਰ ਮਾਰ ਕੇ ਰੋਂਦੀ ਦੇਖ ਕੇ ਪੁਛਿਆ ਤਾਂ ਉਸ ਨੇ ਆਖਿਆ ਕਿ ਮੇਰਾ ਰੰਡੀ ਦਾ ਇਕਲੌਤਾ ਪੁੱਤਰ ਮਰ ਗਿਆ, ਦੱਬਣ ਲੈ ਗਏ ਹਨ। ਰਾਮਰਾਇ ਜੀ ਬੋਲੇ ਫਿਕਰ ਨਾ ਕਰ, ਮਰਿਆ ਨਹੀਂ। ਓਧਰ ਜਦ ਉਸ ਨੂੰ ਕਬਰ ਵਿਚ ਪਾਉਣ ਲੱਗੇ ਤਾਂ ਅੱਖਾਂ ਖੋਲ੍ਹ ਆਇਆ, ਮੋੜ ਕੇ ਘਰ ਲੈ ਆਏ, ਰਾਜ਼ੀ ਹੋ ਗਿਆ।

41. ਇਕ ਗਊ ਮਰੀ ਪਈ ਸੀ, ਉਸ ਦਾ ਵੱਛਾ ਭੁੱਖਾ ਅਰੜਾਵੇ, ਇਨ੍ਹਾਂ ਨੂੰ ਤਰਸ ਆਇਆ ਗਊ ਜਿਵਾ ਦਿਤੀ।

42. ਕਾਜ਼ੀਆਂ ਨੇ ਕਚਹਿਰੀ ਵਿਚ ਆਖਿਆ ਨਾਨਕ ਸ਼ਾਹ ਨੇ 'ਕੇਤੇ ਇੰਦ ਚੰਦ ਸੂਰ' ਕਿਹਾ ਹੈ ਸੂਰਜ ਪ੍ਰਤੱਖ ਦਿਖਾ ਦਿਤੇ, ਜਿਨ੍ਹਾਂ ਨੂੰ ਦੇਖ ਕੇ ਸਾਰੀ ਕਚਹਿਰੀ ਹੈਰਾਨ ਹੋ ਗਈ।

43. ਔਰੰਗੇ ਦੀ ਤਸਬੀ ਵੱਡੇ-ਵੱਡੇ ਕੀਮਤੀ ਮੋਤੀਆਂ ਦੀ ਜਾਂਦੀ ਰਹੀ, ਅਨੇਕ ਲੋਕ ਫੜੇ ਗਏ, ਰਾਮਰਾਇ ਜੀ ਨੂੰ ਪੁਛਿਆ ਤਾਂ ਇਨ੍ਹਾਂ ਆਖਿਆ ਸਭ ਤੋਂ ਛੋਟੀ ਬੇਗਮ ਦੇ ਸੰਦੂਕਚੇ ਵਿਚ ਪਈ ਹੈ, ਔਰੰਗੇ ਨੇ ਜਾ ਕੱਢੀ।

44. ਇਕ ਦਿਨ ਜੋ ਕੁਛ ਔਰੰਗੇ ਨੇ ਮਹਿਲਾਂ ਵਿਚ ਖਾਧਾ ਸੀ, ਉਸ ਦੇ ਪੁਛਣੇ ਪਰ ਸਭ ਕੁਝ ਰਾਮਰਾਇ ਜੀ ਨੇ ਦਸ ਦਿਤਾ।

45. ਇਕ ਦਿਨ ਕਾਬਲ ਦੇ ਕਾਲੇ ਅੰਗੂਰ ਆਦਿਕ ਤਾਜ਼ੇ ਮੇਵੇ ਬਾਦਸ਼ਾਹ ਨੇ ਮੰਗੇ, ਆਪ ਨੇ ਬਕਸ ਵਿਚੋਂ ਕੱਢ ਕੇ ਅਨੇਕ ਅਮੀਰਾਂ ਸਮੇਤ ਬਾਦਸ਼ਾਹ ਨੂੰ ਖਵਾਏ।

46. ਇਕ ਪਿੱਪਲ ਕਿਲੇ ਦੇ ਬੂਹੇ ਅੱਗੇ ਵੱਡੇ ਵਿਸਤਾਰ ਵਾਲਾ ਸੀ, ਸੈਂਕੜੇ ਲੋਕ ਉਸ ਦੀ ਛਾਇਆ ਵਿਚ ਆਰਾਮ ਪਾਉਂਦੇ, ਉਹ ਸੁਕ ਗਿਆ ਸੀ, ਰਾਮ ਰਾਇ ਜੀ ਨੇ ਜਲ ਛਿੜਕ ਕੇ ਹਰਾ ਭਰਾ ਕਰ ਦਿਖਾਇਆ।

47. ਇਕ ਦਿਨ ਔਰੰਗੇ ਨੇ ਆਖਿਆ ਮੈਨੂੰ ਹੰਸ ਦਿਖਾਓ, ਰਾਮਰਾਇ ਜੀ ਨੇ ਜੁਮੇਂ ਮਸੀਤ ਦੇ ਵਿਚ ਤਾਲ ਕਿਨਾਰੇ ਮੋਤੀ ਖਿੰਡਵਾ ਦਿਤੇ, ਦੋ ਜੋੜੇ ਹੰਸਾਂ ਦੇ ਆਏ ਮੋਤੀ ਚੁਗ ਕੇ ਉਡ ਗਏ, ਔਰੰਗੇ ਸਮੇਤ ਸਭ ਅਮੀਰ ਖੁਸ਼ੀ ਹੋਏ।

48. ਕਿਸੇ ਅੰਗਰੇਜ਼ ਸੌਦਾਗਰ ਨੇ ਜੋੜੀ ਗਜ ਮੋਤੀਆਂ ਦੀ ਢਾਈ ਲੱਖ ਨੂੰ ਵੇਚੀ ਦੂਜੇ ਦਿਨ ਰਾਮਰਾਇ ਜੀ ਨੂੰ ਕਚਹਿਰੀ ਵਿਚ ਦਿਖਾਏ, ਇਨ੍ਹਾਂ ਨੇ ਉਹ ਬਨਾਵਟੀ ਦੱਸੇ, ਜਦ ਨਿਰਣਾ ਹੋਇਆ ਤਾਂ ਠੀਕ ਉਹ ਝੂਠੇ ਤੇ ਸੁੱਚੇ ਮੋਤੀ ਸੌਦਾਗਰ ਪਾਸੋਂ ਨਿਕਲੇ ਜੋ ਉਸਨੇ ਬਦਲਾ ਲਏ ਸਨ।

49. ਇਕ ਦਿਨ ਯੋਗ ਵਿਦਿਆ ਦਾ ਜ਼ਿਕਰ ਚਲਿਆ ਤਾਂ ਭਾਵੇਂ ਰਾਮਰਾਇ ਜੀ ਸਿੱਖੇ ਨਹੀਂ ਸਨ ਪਰ ਗਿਆਰ੍ਹਾਂ ਦਿਨ ਸਮਾਧੀ ਲਾ ਕੇ ਬੈਠੇ ਰਹੇ।

50. ਇਕ ਦਿਨ ਬਾਦਸ਼ਾਹ ਦਾ ਘੋੜਾ ਮੂੰਹ ਤਾਣਾ ਹੋ ਕੇ ਜਮਨਾ ਦੇ ਡੂੰਘੇ ਜਲ ਵਿਚ ਲੈ ਵੜਿਆ, ਡੁੱਬਣ ਲੱਗੇ ਨੇ ਪੁਕਾਰ ਕੀਤੀ, ਗੁਰੂ ਜੀ ਰੱਖ ਲਓ। ਰਾਮਰਾਇ ਜੀ ਨੇ ਚੁਟਕੀ ਮਾਰੀ, ਘੋੜਾ ਉਛਲ ਕੇ ਬਾਹਰ ਲੈ ਆਇਆ।

51. ਰਾਮਰਾਇ ਜੀ ਨੂੰ ਕਚਹਿਰੀ ਵਿਚ ਬਾਦਸ਼ਾਹ ਦੇ ਪਾਸ ਚੌਂਕੀ ਸੂਜਨੀ ਵਾਲੀ ਮਿਲਿਆ ਕਰਦੀ ਸੀ, ਇਕ ਦਿਨ ਕਾਜ਼ੀਆਂ ਨੇ ਸੂਜਨੀ ਹੇਠ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਤਰੇ ਰੱਖ ਦਿਤੇ, ਰਾਮਰਾਇ ਜੀ ਨੇ ਮੱਥਾ ਟੇਕੇ ਕੇ ਪਤਰੇ ਚੁਕ ਲਏ ਤੇ ਸੂਜਨੀ ਉਤੇ ਬੈਠ ਗਏ।

52. ਇਕ ਦਿਨ ਕਾਜੀਆਂ ਨੇ ਔਰੰਗੇ ਨੂੰ ਸਿਖਾ ਕੇ ਚੌਂਕੀ ਚੁਕਾ ਦਿਤੀ, ਖਾਲੀ ਸੂਜਨੀ ਫਰਸ ਉਤੇ ਰਹਿਣ ਦਿਤੀ ਇਹ ਗਏ ਤਾਂ ਸੂਜਨੀ ਆਪੇ ਚੌਂਕੀ ਤੋਂ ਭੀ ਉਚੀ ਹੋ ਗਈ, ਰਾਮਰਾਇ ਜੀ ਉਸ ਉਤੇ ਜਾ ਬੈਠੇ। ਲੋਕ ਦੇਖ ਕੇ ਹੱਕੇ ਬੱਕੇ ਰਹਿ ਗਏ।

53. ਇਕ ਦਿਨ ਔਰੰਗੇ ਦੇ ਬੇਨਤੀ ਕਰਨ ਤੇ ਦਰਿਆਈ ਘੋੜਾ ਮੰਗਾ ਦਿਤਾ।

54. ਬਾਦਸ਼ਾਹ ਨੇ ਸਵਾ ਲੱਖ ਨੂੰ ਮੋਤੀਆਂ ਦਾ ਕੰਠਾ ਨਾਮ ਜੜਾਉ ਖਰੀਦਿਆ, ਰਾਮਰਾਇ ਜੀ ਦੇ ਗਲ ਪਾ ਦਿਤਾ, ਇਨ੍ਹਾਂ ਨੇ ਅੱਗੇ ਇਕ ਬੇਨਵਾ ਫਕੀਰ ਦੇ ਸੁਆਲ ਕਰਨੇ ਪਰ ਉਸ ਨੂੰ ਦੇ ਦਿਤਾ। ਕਾਜ਼ੀ ਨੇ ਚੁਗਲੀ ਖਾਧੀ, ਆਪ ਦੀ ਬਖਸ਼ੀਸ਼ ਪਲੀਤ ਸਮਝ ਕੇ ਕਿਸੇ ਨੂੰ ਦੇ ਛੱਡੀ, ਕਚਹਿਰੀ ਵਿਚ ਬਾਦਸ਼ਾਹ ਨੇ ਦੇਖਣਾ ਚਾਹਿਆ ਤਾਂ ਰਾਮਰਾਇ ਜੀ ਨੇ ਆਪਣੇ ਗਲ ਵਿਚ ਦਿਖਾ ਦਿਤਾ, ਚੁਗਲ ਸ਼ਰਮਿੰਦੇ ਹੋਏ।

55. ਔਰੰਗਾ ਬੋਲਿਆ ਕ੍ਰਿਸ਼ਨ ਦਾ ਗੋਵਰਧਨ ਚੁਕਣਾ ਹਿੰਦੂਆਂ ਨੇ ਝੂਠੇ ਲਿਖ ਰੱਖਿਆ ਹੈ, ਰਾਮਰਾਇ ਜੀ ਨੇ ਸ਼ਾਹੀ ਮਸੀਤ ਜੋ ਕਿਲੇ ਵਿਚ ਹੈ। ਆਪਣੀ ਛਟੀ ਦੀ ਨੋਕ ਉਤੇ ਚੁਕ ਕੇ ਦਿਖਾ ਦਿਤੀ।

56. ਔਰੰਗੇ ਨੂੰ ਖਬਰ ਲੱਗੀ ਕਿ ਇਕ ਕੇਹਰ ਗੰਗਾ ਪਾਰ ਆਇਆ ਹੈ, ਉਸ ਦਾ ਸ਼ਿਕਾਰ ਕਰਨ ਗਏ ਤਾਂ ਰਾਮਰਾਇ ਜੀ ਅੱਗੋ ਉਸ ਉਤੇ ਅਸਵਾਰ ਹੋਏ ਆਉਂਦੇ ਦੇਖੇ ਤਾਂ ਬਾਦਸ਼ਾਹ ਉਸੇ ਥਾਉਂ ਤੋਂ ਮੁੜ ਆਇਆ।

57. ਕਾਜ਼ੀ ਆਖਣ ਲੱਗੇ ਨਾਨਕ ਸ਼ਾਹ ਦੇ ਪੈਰਾਂ ਨਾਲ ਮੱਕੇ ਦਾ ਫਿਰਣਾ ਸਿੱਖਾਂ ਨੇ ਝੂਠ ਲਿਖ ਰੱਖਿਆ ਹੈ ਅਜਿਹੀ ਪੋਥੀ ਸੜਵਾ ਦੇਣੀ ਚਾਹੀਏ, ਰਾਮਰਾਇ ਜੀ ਨੇ ਜਿਧਰ-ਜਿਧਰ ਛਟੀ ਫੇਰੀ ਮਸੀਤ ਓਧਰੇ-ਓਧਰੇ ਫਿਰਦੀ ਦਿਸੀ, ਜਿਸ ਤੋਂ ਕਾਬੇ ਦਾ ਫਿਰਨਾ ਭੀ ਉਨ੍ਹਾਂ ਨੂੰ ਮੰਨਣਾ ਪਿਆ।

58. ਇਕ ਦਿਨ ਬਾਦਸ਼ਾਹ ਨੇ ਕਾਜ਼ੀਆਂ ਦੇ ਆਖੇ ਲੱਗ ਕੇ ਰਾਮਰਾਇ ਜੀ ਨੂੰ ਕੋਠੜੀ ਵਿਚ ਕੈਦ ਕਰ ਦਿਤਾ, ਜਦੋਂ ਬਾਦਸ਼ਾਹ ਬਾਹਰ ਗਿਆ ਤਾਂ ਅੱਗੇ ਰਾਮਰਾਇ ਜੀ ਘੋੜੇ ਉਤੇ ਚੜ੍ਹੇ ਆਉਂਦੇ ਮਿਲੇ, ਮੁੜ ਕੇ ਕੋਠੜੀ ਵਿਚ ਦੇਖਿਆ ਤਾਂ ਉਥੇ ਬੈਠੇ ਸਨ, ਡੇਰੇ ਆਦਮੀ ਭੇਜੇ ਉਥੇ ਬਿਰਾਜੇ ਹੋਏ ਦੇਖ ਆਏ।

59. ਇਕ ਦਿਨ ਖਾਣਾ ਖੁਵਾਉਣ ਵਾਸਤੇ ਰਾਮਰਾਇ ਜੀ ਨੂੰ ਔਰੰਗੇ ਨੇ ਬੁਲਾਇਆ, ਰਾਮਰਾਇ ਜੀ ਦੇ ਸਾਮ੍ਹਣੇ ਜਿਤਨੇ ਖਾਣੇ ਆਏ, ਚਾਵਲ ਕੀੜੇ ਤੇ ਬੋਟੀਆਂ ਡੱਡਾਂ ਹੋ ਕੇ ਤੁਰ ਪਏ।

60. ਔਰੰਗਜ਼ੇਬ ਦੀ ਬੇਟੀ ਜੇਬੁੱਲਨਸਾਂ ਨੂੰ ਵੀਹਲ ਉਠਿਆ ਹੋਰ ਕਿਵੇਂ ਆਰਾਮ ਨਾ ਹੋਇਆ, ਰਾਮਰਾਇ ਜੀ ਦੀ ਛਟੀ ਪੇਟ ਉਤੇ ਫੇਰੀ ਤਾਂ ਸੁਖੀ ਹੋਈ।

61. ਇਕ ਦਿਨ ਸ਼ਿਕਾਰ ਗਏ, ਸ਼ੇਰ ਨਿਕਲਿਆ, ਉਸ ਨੇ ਦੌੜ ਕੇ ਆ ਕੇ ਰਾਮਰਾਇ ਜੀ ਦੇ ਚਰਨਾਂ ਉਤੇ ਮੱਥਾ ਟੇਕਿਆ, ਔਰੰਗੇ ਦੇ ਪੁਛਣ ਤੇ ਇਨ੍ਹਾਂ ਦਸਿਆ ਕਿ ਇਹ ਪਿਛਲੇ ਜਨਮ ਗੁਰੂ ਕਾ ਸਿੱਖ ਸੀ, ਮਰਨ ਲੱਗੇ ਨੂੰ ਮਾਸ ਰਿਝਦੇ ਦਾ ਮੁਸਕ ਆਇਆ, ਇਸ ਕਰਕੇ ਮਾਸ ਖਾਣ ਦੀ ਵਾਸ਼ਨਾ ਫੁਰੀ ਸ਼ੇਰ ਹੋ ਗਿਆ, ਪਰ ਗੁਰੂ ਕੀ ਬਾਨੀ ਦੇ ਪ੍ਰਤਾਪ ਤੋਂ ਗਿਆਤਾ ਬਣੀ ਰਹੀ।

62. ਔਰੰਗੇ ਦੀ ਬੇਟੀ ਰੋਸ਼ਨਆਰਾ ਦੇ ਸੰਤਾਨ ਨਹੀਂ ਸੀ ਹੁੰਦੀ, ਇਨ੍ਹਾਂ ਦੀ ਕ੍ਰਿਪਾ ਤੋਂ ਹੋਈ।

63. ਇਕ ਦਿਨ ਔਰੰਗੇ ਨੇ ਸ਼ਰਾਬ ਦੀ ਸੁਰਾਹੀ ਰਾਤ ਨੂੰ ਗੁਰੂ ਕੇ ਲੰਗਰ ਵਿਚ ਰਖਾ ਦਿਤੀ, ਸਵੇਰੇ ਹੀ ਰਾਮਰਾਇ ਜੀ ਪਾਸ ਗਿਆ, ਨਾਲ ਲੈ ਕੇ ਇਧਰ ਫਿਰ ਕੇ ਪੁਛਿਆ ਇਸ ਸੁਰਾਹੀ ਵਿਚ ਕੀ ਹੈ, ਇਨ੍ਹਾਂ ਆਖਿਆ ਦੁਧ, ਸੋ ਦੁਧ ਹੀ ਨਿਕਲਿਆ।

64. ਇਕ ਦਿਨ ਜਦ ਰਾਮਰਾਇ ਜੀ ਕਿਲੇ ਵਿਚੋਂ ਆਏ ਤਾਂ ਸ਼ਾਹੀ ਦਰਵਾਜ਼ੇ ਨੂੰ ਸਵਾ ਮਣ ਦਾ ਜੰਦਰਾ ਲਾ ਰੱਖਿਆ, ਇਨ੍ਹਾਂ ਸੋਟੀ ਲਾਈ ਤਾਂ ਜੰਦਰਾ ਲਹਿ ਕੇ ਡਿੱਗ ਪਿਆ।

65. ਇਕ ਦਿਨ ਸੈਰ ਕਰਦੇ ਹੋਏ ਮੱਘਰ ਦੇ ਮਹੀਨੇ ਬਾਗ ਵਿਚ ਗਏ ਤਾਂ ਔਰੰਗੇ ਨੇ ਅੰਬ ਮੰਗੇ, ਓਸੇ ਘੜੀ ਅੰਬ ਲੱਗੇ ਹੋਏ ਤੁੜਵਾ ਕੇ ਖਵਾਏ, ਬਾਕੀ ਬੇਗਮਾਂ ਦੇ ਮਹਿਲਾਂ ਵਿਚ ਤੇ ਅਮੀਰਾਂ ਦੇ ਘਰ ਔਰੰਗੇ ਨੇ ਭੇਜ ਦਿਤੇ।

66. ਔਰੰਗੇ ਦਾ ਖੋਜਾ ਗੰਜਾ ਸੀ, ਉਸ ਨੇ ਆ ਕੇ ਬੇਨਤੀ ਕੀਤੀ, ਰਾਮਰਾਇ ਜੀ ਨੇ ਉਸ ਦੇ ਸਿਰ ਉਤੇ ਛਟੀ ਫੇਰੀ ਕੇਸ ਉਗ ਪਏ।

67. ਇਕ ਵਾਰੀ ਵਰਖਾ ਦੀ ਭਾਰੀ ਲੋੜ ਪਈ, ਔਰੰਗੇ ਦੇ ਬੇਨਤੀ ਕਰਨ ਤੇ ਰਾਮਰਾਇ ਜੀ ਨੇ ਅੱਠ ਦਿਨ ਵਰਖਾ ਕਰਾਈ, ਫੇਰ ਉਸ ਨੇ ਪੈਰੀਂ ਪੈ ਕੇ ਹਟਵਾਈ।

68. ਔਰੰਗੇ ਨੇ ਸੱਪ ਰਗੜਾ ਕੇ ਭਾਂਡੇ ਵਿਚ ਬੰਦ ਕਰਕੇ ਰਾਮਰਾਇ ਜੀ ਪਾਸ ਭੇਜ ਦਿਤੇ। ਸ਼ਾਹੀ ਕਾਜ਼ੀ ਲੈ ਕੇ ਆਇਆ ਜਦੋਂ ਇਨ੍ਹਾਂ ਨੇ ਕਢਾਏ ਤਾਂ ਜੜਾਊ ਜ਼ੇਵਰ ਬੇਗਮਾਂ ਦੇ ਨਿਕਲੇ।

69. ਕਾਜ਼ੀ ਨੇ ਕਾਜ਼ਨ ਵਾਸਤੇ ਗਹਿਣਿਆਂ ਦਾ ਸਵਾਲ ਕੀਤਾ ਤਾਂ ਇਨ੍ਹਾਂ ਦੇ ਦਿਤੇ। ਘਰ ਜਾ ਕੇ ਕੱਢਣ ਲੱਗਾ ਤਾਂ ਸੱਪ ਨਿਕਲੇ, ਕਾਜ਼ੀ ਦੋ ਪੁਤਰਾਂ ਸਮੇਤ ਉਨ੍ਹਾਂ ਦੇ ਕੱਟਣ ਤੇ ਮਰ ਗਿਆ।

70. ਇਕ ਦਿਨ ਸ਼ਿਕਾਰ ਗਏ। ਬਾਦਸ਼ਾਹ ਚਿੜੀਆਂ ਫੜ ਕੇ ਉਨ੍ਹਾਂ ਦੀਆਂ ਹੌਲਾਂ ਭੁੰਨ ਕੇ ਖਾਣ ਲੱਗਿਆ, ਬੋਲਿਆ, ਇਨ੍ਹਾਂ ਚਿੜੀਆਂ ਨੂੰ ਭੀ ਕੋਈ ਜਿਉਂਦਿਆਂ ਕਰ ਸਕਦਾ ਹੈ? ਰਾਮਰਾਇ ਜੀ ਬੋਲੇ 'ਮਾਰੇ ਮਾਰ ਜੀਵਾਲੇ ਸੋਈ' ਗੁਰੂ ਕਾ ਬਚਨ ਹੈ, ਈਸ਼ਵਰ ਨੂੰ ਸਭੇ ਸਮਰਥਾਂ ਹਨ, ਜਦ ਉਸ ਨੇ ਹਠ ਕੀਤਾ ਤਾਂ ਆਪ ਨੇ ਸਤਿਨਾਮ ਕਹਿ ਕੇ ਜਲ ਛਿੜਕਿਆ, ਭੁਰਰੈਂ ਹੋ ਕੇ ਸਭ ਉਡ ਗਈਆਂ।

71. ਇਕ ਦਿਨ ਸ਼ਿਕਾਰ ਗਏ। ਧੁੱਪ ਲੱਗੀ ਤਾਂ ਕੈਂਦੂ ਦਰਖਤ ਦੀ ਛਾਇਆ ਵਿਚ ਜੋ ਬਹੁਤ ਗਾੜ੍ਹੀ ਹੁੰਦੀ ਹੈ ਬਾਦਸ਼ਾਹ ਉਤਰ ਬੈਠਾ, ਕੈਂਦੂ ਦੇ ਫਲ ਦੇਖ ਕੇ ਔਰੰਗੇ ਨੇ ਆਖਿਆ ਅਸੀਂ ਸੁਣਿਆ ਹੈ ਨਾਨਕ ਸ਼ਾਹ ਨੇ ਰੀਠੇ ਮਿੱਠੇ ਕਰਕੇ ਜੋਗੀਆਂ ਨੂੰ ਖਲਾਏ ਸਨ, ਤੁਸੀਂ ਕੈਂਦੂ ਦੇ ਅੰਗੂਰ ਕਰ ਦਿਓ। ਰਾਮਰਾਇ ਜੀ ਨੇ ਕੈਂਦੂ ਹਲੂਣਿਆ, ਕਾਬਲੀ ਅੰਗੂਰ ਬਦਾਨਾ ਬੇਅੰਤ ਝੜ ਪਏ, ਔਰੰਗੇ ਸਮੇਤ ਝੱਬ ਸਭ ਅਮੀਰਾਂ ਤੇ ਨਫਰਾਂ ਨੇ ਖਾਧੇ, ਟੋਕਰੀ ਭਰਾ ਕੇ ਬੇਗਮਾਂ ਵਾਸਤੇ ਭੇਜ ਦਿਤੇ।

72. ਇਕ ਦਿਨ ਕਚਹਿਰੀ ਵਿਚ ਖਾਣਿਆਂ ਦੀ ਗੱਲ ਚੱਲੀ ਤਾਂ ਵਜ਼ੀਰ ਨੇ ਆਖਿਆ ਪੇੜੇ ਮਥਰਾ ਦੇ, ਝਿੰਜੜਵੜੇ ਸਨਾਮ ਦੇ, ਰੇਉੜੀ ਰੋਹਤਕ ਦੀ, ਕਚੌਂੜੀ ਪਟਨੇ ਦੀ, ਕੜਾਹ ਅੰਮ੍ਰਿਤਸਰ ਦਾ, ਗਨੇਰੀ ਸਹਾਰਨਪੁਰ ਦੀ, ਅੰਬ ਮਾਲਵੇ ਦਾ, ਪਾਨ ਨਾਗਪੁਰ ਦਾ, ਇਹ ਚੰਗੇ ਹੁੰਦੇ ਹਨ। ਬਾਦਸ਼ਾਹ ਨੇ ਰਾਮਰਾਇ ਜੀ ਨੂੰ ਆਖਿਆ, ਗੁਰੂ ਜੀ! ਇਕ ਦਿਨ ਇਹ ਸਭ ਚੀਜ਼ਾਂ ਖੁਵਾ ਦਿਓ। ਆਪ ਨੇ ਚਾਦਰ ਤਣਵਾ ਕੇ ਇਹ ਸਭ ਚੀਜ਼ਾਂ ਕੱਢ ਦਿਤੀਆਂ। ਕਹਿੰਦੇ ਹਨ ਕਿ ਸ੍ਰੀ ਰਾਮਰਾਇ ਜੀ ਨੇ ਕਰਾਮਾਤਾਂ ਤਾਂ ਹੋਰ ਭੀ ਬਹੁਤ ਦਿਖਾਈਆਂ, ਪਰ ਇਹ ਬਹੱਤਰ ਬਹੁਤ ਮਸ਼ਹੂਰ ਹਨ।

ਹਠ ਯੋਗ ਵਿਚ ਸੁਖਮਨਾ ਨਾੜੀ ਰਾਹੀਂ ਪ੍ਰਾਣ ਦਸਵੇਂ ਦੁਆਰ ਵਿਚ ਲਿਜਾਂਦੇ ਹਾਂ ਵੇਦਾਂ ਅਨੁਸਾਰ ਆਦਮੀ ਦੇ ਅੰਦਰ 72 ਕਰੋੜ, 72 ਲੱਖ, 72 ਹਜ਼ਾਰ, 210 ਨਾੜੀਆਂ ਹਨ ਜਿਨ੍ਹਾਂ ਵਿਚੋਂ 10 ਨਾੜੀਆਂ ਪ੍ਰਾਣਾਯਾਮ ਕਰਨ ਲਈ ਸਹਾਇਕ ਹਨ। ਨੱਕ ਦੇ ਖੱਬੇ ਪਾਸੇ ਇੜਾ, ਸੱਜੇ ਪਾਸੇ ਪਿੰਗਲਾ ਨਾੜੀ ਹੈ, ਦੋਨਾਂ

ਦੇ ਵਿਚ ਵਾਲੀ ਨਾੜੀ ਨੂੰ ਸੁਖਮਨਾ ਨਾੜੀ ਆਖਦੇ ਹਨ। ਸੱਜੇ ਨੇਤਰ ਵਿਚ ਗੰਧਾਰੀ ਨਾੜੀ ਅਤੇ ਖੱਬੇ ਵਿਚ ਹਸਤਿ ਜਿਹਵਾ ਨਾੜੀ ਹੈ। ਸੱਜੇ ਕੰਨ ਵਿਚ ਪੂਸ਼ਾ ਨਾੜੀ ਅਤੇ ਖੱਬੇ ਵਿਚ ਪਜਸ੍ਵਿਨੀ ਨਾੜੀ ਹੈ ਲਿੰਗ ਵਿਚ ਅਲੰਬਸਾ ਨਾੜੀ ਹੈ। ਗੁਦਾ ਵਿਚ ਲਕਵਾ ਨਾੜੀ ਦੈ ਸੰਖਨੀ ਨਾੜੀ ਨਾਭੀ ਵਿਚ ਹੈ। ਕਈ ਤਰ੍ਹਾਂ ਦੇ ਕਠਨ ਪ੍ਰਾਣਾਯਾਮ ਹਨ ਪਰ ਅਸਲੀ ਦੋ ਹਨ ਅਰਥਾਤ ਚੰਦ੍ਰਾਂਗ ਅਤੇ ਸੂਰਯਾਂਗ ਪ੍ਰਾਣਾਯਾਮ। ਪਹਿਲਾ ਹੈ ਕਿ ਇੜਾ ਦੇ ਰਸਤੇ 16 ਵਾਰ ਓਅੰ ਦਾ ਜਾਪ ਕਰਕੇ ਹੌਲੀ-ਹੌਲੀ ਪ੍ਰਾਣਾਂ ਨੂੰ ਅੰਦਰ ਖਿਚਣਾ ਯਾਨਿ ਪੂਰਕ ਕਰਨਾ। 64 ਵਾਰੀ ਓਅੰ ਦਾ ਜਪ ਕਰਕੇ ਸ੍ਵਾਸ ਨੂੰ ਰੋਕਣਾ ਕੁੰਭਕ ਕਰਨਾ ਅਤੇ 32 ਵਾਰ ਸ੍ਵਾਸਾਂ ਨਾਲ ਬਾਹਰ ਛੱਡਣਾ। ਦੂਸਰਾ ਸੂਰਯਾਂਗ ਪ੍ਰਾਣਾਯਾਮ ਪਿੰਗਲਾ ਦੇ ਰਸਤੇ (ਚੰਦ੍ਰਾਂਗ ਦੀ ਰੀਤੀ ਅਨੁਸਾਰ) ਪੂਰਕ ਕਰਕੇ ਕੁੰਭਕ ਪਿਛੋਂ ਇੜਾ ਦੁਆਰਾ ਛੱਡ ਦੇਣਾ।

ਮੂਲਾਧਾਰ ਤੋਂ ਲੈ ਕੇ ਬ੍ਰਹਮ ਰੰਧ੍ਰ ਤਕ ਸੂਰਯ ਪ੍ਰਭਾ ਦੇ ਸਮਾਨ ਸੁਖਮਨਾ ਨਾੜੀ ਰਹਿੰਦੀ ਹੈ। ਉਸ ਦੇ ਮੱਧ ਵਿਚ ਕ੍ਰੋੜਾਂ ਬਿਜਲੀਆਂ ਦੇ ਪ੍ਰਕਾਸ਼ ਦੇ ਸਮਾਨ ਅਤਿ ਸੂਖਸ਼ਮ ਰੂਪ ਵਿਚ ਕੁੰਡਲਿਨੀ ਨਾਮ ਇਕ ਸ਼ਕਤੀ ਹੈ। ਉਸ ਸ਼ਕਤੀ ਦੇ ਦਰਸ਼ਨ ਮਾਤਰ ਨਾਲ ਹੀ ਸਾਰੇ ਪਾਪ ਅਤੇ ਅਗਿਆਨ ਨਾਸ਼ ਹੋ ਜਾਂਦੇ ਹਨ। ਪ੍ਰਾਣਾਯਾਮ ਦੇ ਬਲ ਕਰਕੇ ਭੁਜੰਗਾ ਨਾੜੀ ਜਿਸ ਵਿਚ ਸੁਖਮਨਾ ਦਾ ਦਰਵਾਜ਼ਾ ਕਿਵਾੜ ਰੂਪ ਹੋ ਕੇ ਬੰਦ ਕੀਤਾ ਹੋਇਆ ਹੈ, ਪਰ੍ਹੇ ਹਟ ਜਾਂਦੀ ਹੈ ਅਤੇ ਸੁਖਮਨਾ ਦੁਆਰਾ ਦਸਵੇਂ ਦੁਆਰ ਵਿਚ ਪ੍ਰਾਣਾਂ ਦੀ ਗਤੀ ਹੋ ਜਾਂਦੀ ਹੈ। ਇਕ ਹੰਸ ਪ੍ਰਾਣਾਯਾਮ ਹੈ ਜਿਸਦੀ ਇਹ ਚਾਲ ਹੈ ਇਕਾਗਰ ਮਨ ਹੋ ਕੇ ਸ੍ਵਾਸ ਦੇ ਬਾਹਰ ਜਾਣ ਤੇ ਹਕਾਰ ਦਾ ਅਤੇ ਅੰਦਰ ਜਾਣ ਤੇ ਸਕਾਰ ਦਾ ਸਿਮਰਨ ਕਰਨਾ। ਇਸ ਤਰ੍ਹਾਂ 60 ਘੜੀਆਂ ਵਿਚ 21600 ਵਾਰ ਜਪ ਹੋ ਜਾਂਦਾ ਹੈ। ਇਸ ਦਾ ਨਾਮ ਅਜਪਾ ਜਾਪ ਯਾਨਿ ਅਜਪਾ ਗਾਇਤ੍ਰੀ ਹੈ। ਪ੍ਰਾਪਤੀ ਨਾਮ ਸਰਨਾਗਤੀ ਦਾ ਹੈ, ਕਰਮ ਯੋਗ ਹੈ ਯਾਨਿ ਕ੍ਰਿਆ ਯੋਗ ਹੈ।

***ਨਿਵਲੀ ਕਰਮ ਭੁਅੰਗਮ ਭਾਠੀ॥ ਰੇਚਕ ਪੂਰਕ ਕੁੰਭ ਕਰੈ॥***
***ਪੰਨਾ - 1343***

ਕ੍ਰਿਆ ਛੇ ਪ੍ਰਕਾਰ ਦੀ ਹੁੰਦੀ ਹੈ - 1. ਧੋਤੀ, 2. ਨੇਤੀ, 3. ਬਸਤੀ, 4. ਤ੍ਰਾਟਕ, 5. ਨਿਵਲੀ, 6. ਕਪਾਲ ਭਾਤੀ।

**1. ਧੋਤੀ** – ਚਾਰ ਉਂਗਲ ਚੌੜੀ 15 ਗਿੱਠ ਲੰਬੀ ਬਰੀਕ ਕਪੜੇ ਦੀ ਪੱਟੀ ਕੋਸੇ ਪਾਣੀ ਦੇ ਵਿਚ ਭਿਓਂ ਕੇ ਇਕ-ਇਕ ਗਿੱਠ ਰੋਜ਼ ਨਿਗਲਣ ਦਾ ਅਭਿਆਸ ਕਰਨਾ ਅਤੇ 15 ਦਿਨ ਵਿਚ ਇਹ ਸਾਰਾ ਕਪੜਾ ਨਿਗਲ ਜਾਣਾ ਪਿਛਲਾ ਕਿਨਾਰਾ ਦੰਦਾਂ ਵਿਚ ਮਜ਼ਬੂਤ ਰਖਣਾ ਅਤੇ ਪੱਟੀ ਨੂੰ ਹੌਲੀ-ਹੌਲੀ ਬਾਹਰ ਕੱਢਣਾ। ਇਸ ਤਰ੍ਹਾਂ ਕਰਨ ਨਾਲ ਅੰਤੜੀਆਂ ਦੀ ਸਫਾਈ ਹੋ ਜਾਂਦੀ ਹੈ।

**2. ਨੇਤੀ** – ਇਕ ਗਿੱਠ ਲੰਬਾ ਸੂਤ ਦਾ ਧਾਗਾ ਬਰੀਕ ਅਤੇ ਮੁਲਾਇਮ ਲੈ ਕੇ ਪੂਰਕ ਕਰਕੇ ਨੱਕ ਦੇ ਰਸਤੇ ਵਿਚ ਚੜ੍ਹਾ ਕੇ ਪ੍ਰਾਣਾਂ ਦੇ ਬਲ ਨਾਲ ਉਸ ਨੂੰ ਮੂੰਹ ਦੇ ਰਸਤੇ ਪਾ ਕੇ ਦੋਨੋਂ ਤਰਫ ਤੋਂ ਪਕੜ ਕੇ ਅੰਦਰ ਸਾਫ ਕਰਨਾ।

**3. ਬਸਤੀ** – ਨਾਭੀ ਤਕ ਪਾਣੀ ਵਿਚ ਬੈਠ ਕੇ ਛੇ ਉਂਗਲ ਲੰਮੀ ਇਕ ਉਂਗਲ ਮੋਟੀ ਬਾਂਸ ਦੀ ਨਲਕੀ ਲੈ ਕੇ ਚਾਰ ਉਂਗਲ ਗੁਦਾ ਵਿਚ ਪ੍ਰਵੇਸ਼ ਕਰਨੀ ਅਤੇ ਪ੍ਰਾਣਾਂ ਦੇ ਬਲ ਨਾਲ ਜਲ ਖਿੱਚ ਕੇ ਅੰਤੜੀਆਂ ਸਾਫ ਕਰਨੀਆਂ।

**4. ਤ੍ਰਾਟਕ** – ਨੇਤਰਾਂ ਦੀ ਟਿਕਟਿਕੀ ਕਿਸੀ ਖਾਸ ਚੀਜ਼ ਤੇ ਲਾ ਕੇ ਉਦੋਂ ਤਕ ਇਕ ਰਸ ਦੇਖਦੇ ਰਹਿਣਾ ਜਦੋਂ ਤਕ ਨੇਤਰਾਂ ਦੀ ਦ੍ਰਿਸ਼ਟੀ ਥੱਕ ਕੇ ਪਾਣੀ ਨਾ ਨਿਕਲ ਆਵੇ ਉਸ ਨੂੰ ਤ੍ਰਾਟਕ ਕਹਿੰਦੇ ਹਨ। ਇਹ ਤ੍ਰਾਟਕ ਨੇਤਰਾਂ ਦੇ ਰੋਗਾਂ ਨੂੰ ਦੂਰ ਕਰਨ ਵਾਲਾ ਹੈ ਅਤੇ ਨਿੰਦਰਾ ਅਤੇ ਆਲਸ ਆਦਿ ਤਮੋ ਗੁਣ ਦੀ ਬਿਰਤੀ ਨੂੰ ਤੋੜਨ ਵਾਲਾ ਹੈ। ਇਸ ਨੂੰ ਇਸ ਤਰ੍ਹਾਂ ਸੰਭਾਲ ਕੇ ਰੱਖੇ ਜਿਸ ਤਰ੍ਹਾਂ ਸੋਨੇ ਦੀ ਸੰਦੂਕੜੀ ਸੰਭਾਲ ਕੇ ਰੱਖੀ ਜਾਂਦੀ ਹੈ। ਇਸ ਦੇ ਅਭਿਆਸ ਦਾ ਅਸਥਾਨ ਨਾਸਕਾ ਦੇ ਵਿਚ ਵਾਲੇ ਸਥਾਨ ਭਵਾਂ ਦੇ ਮੱਧ ਭਾਗ ਵਿਚ ਕੀਤਾ ਜਾਂਦਾ ਹੈ।

**5. ਨਿਉਲੀ –** ਦੋਨੋਂ ਮੋਢੇ ਨੀਚੇ ਕਰਕੇ ਪਿੱਠ ਨੂੰ ਸਿਧਾ ਕਰਕੇ ਸਾਵਧਾਨ ਬੈਠਣਾ, ਪ੍ਰਾਣਾਂ ਦੇ ਬਲ ਨਾਲ ਪੇਟ ਨੂੰ ਸੱਜੇ ਖੱਬੇ, ਉਪਰ ਨੀਚੇ ਇਸ ਪ੍ਰਕਾਰ ਹਿਲਾਉਣਾ ਜਿਵੇਂ ਮਟਕੀ ਵਿਚ ਦਹੀ ਰਿੜਕਣ ਸਮੇਂ ਹੁੰਦਾ ਹੈ।

**6. ਕਪਾਲ ਭਾਤੀ –** ਲੁਹਾਰ ਦੀ ਧੌਂਕਣੀ ਦੇ ਸਮਾਨ ਰੇਚਕ ਪੂਰਕ ਦੁਆਰਾ ਪ੍ਰਾਣਾਂ ਨੂੰ ਬਾਰ-ਬਾਰ ਚੜ੍ਹਾਉਣਾ ਉਤਾਰਨਾ।

ਹੱਠ ਯੋਗੀ ਦੀਆਂ ਪੰਜ ਮੁਦਰਾ ਹੋਇਆ ਕਰਦੀਆਂ ਹਨ–

**1. ਖੇਚਰੀ –** ਤਾਲੂਏ ਨਾਲ ਜ਼ੁਬਾਨ ਲਾ ਕੇ ਜੋਗ ਦਾ ਰਸ ਲੈਣ ਵਾਲੀ ਸ਼ਕਤੀ - ਫਲ - 1. ਅਕਾਸ਼ ਵਿਚ ਵਿਚਰਨ ਵਾਲਿਆਂ ਨੂੰ ਵੇਖ ਲੈਣਾ, 2. ਅਕਾਸ਼ ਵਿਚ ਵਿਚਰਨ ਦੀ ਸ਼ਕਤੀ ਹੋ ਜਾਣੀ।

**2. ਭੂਚਰੀ –** ਭਰਵੱਟਿਆਂ ਵਿਚ ਨਿਗ੍ਹਾ ਟਿਕਾ ਲੈਣੀ - ਫਲ - ਪ੍ਰਿਥਵੀ ਤੇ ਵਿਚਰਨ ਦੀ ਤਾਕਤ ਹੋ ਜਾਣੀ।

**3. ਚਰਚਰੀ –** ਤ੍ਰਿਕੁਟੀ ਵਿਚ ਸੁਰਤ ਨੂੰ ਟਿਕਾ ਲੈਣਾ। ਫਲ - ਜਲ ਵਿਚ ਵਿਚਰਨ ਦੀ ਸ਼ਕਤੀ ਹੋ ਜਾਣੀ।

**4. ਅਗੋਚਰੀ –** ਛੇ ਚੱਕਰਾਂ ਦੀ ਕੈਦ ਤੋਂ ਪਰ੍ਹੇ ਹੋਣਾ- ਦਸਵੇਂ ਦੁਆਰ ਵਿਚ ਪ੍ਰਵੇਸ਼ ਹੋਣ ਦਾ ਸਮਾਂ, ਦਸਵੇਂ ਦੁਆਰ ਦੇ ਸਹੰਸਰਾਰ ਦਲ ਕਮਲ ਨੂੰ ਵੇਖ ਲੈਣਾ।

**5. ਉਨਮਨੀ –** ਆਪਣੇ ਸਰੀਰ ਦੇ ਅੰਦਰ ਦਸਵੇਂ ਦੁਆਰ ਵਿਚ ਤਾਲੂ ਅਸਥਾਨ ਦੁਆਰਾ ਸੁਆਸਾਂ ਨੂੰ ਕੱਢ ਕੇ, ਖਿੱਚ ਕੇ ਬ੍ਰਹਮ ਲੋਕ ਦੀ ਪ੍ਰਾਪਤੀ ਕਰਨੀ - ਦਸਵੇਂ ਦੁਆਰ ਵਿਚ ਚੇਤਨ ਦੀ ਲਾਟ ਨਾਲ ਮਿਲਣਾ - ਬ੍ਰਹਮ ਰੰਧ੍ਰ ਨੂੰ ਭੰਨ ਕੇ ਬ੍ਰਹਮ ਲੋਕ ਵਿਚ ਪ੍ਰਾਪਤ ਹੋਣਾ।

ਕਲਜੁਗ ਦਾ ਸਮਾਂ ਚਲ ਰਿਹਾ ਹੈ ਜਿਸ ਵਿਚ ਪ੍ਰਕ੍ਰਿਤੀ ਨੇ ਸਾਇੰਸ ਦੇ ਅਧਾਰ ਤੇ ਅਨੇਕਾਂ ਹੀ ਰੂਪ ਧਾਰੇ ਹੋਏ ਹਨ। ਟੈਲੀਵੀਜ਼ਨਾਂ ਰਾਹੀਂ ਅਨੇਕ ਚਿਤਰ ਟੈਲੀਵੀਜ਼ਨ ਵਿਚ ਦੇਖੇ ਜਾਂਦੇ ਹਨ। ਕੰਮਪਿਊਟਰ ਸਾਇੰਸ ਨੇ ਹੈਰਾਨੀ ਜਨਕ ਤਰੱਕੀ ਕਰ ਲਈ ਹੈ। ਬੰਦੇ ਦੀ ਸੁਵਿਧਾ ਵਾਸਤੇ ਬਹੁਤ ਹੀ ਸਹੂਲਤਾਂ ਪੈਦਾ ਕਰ ਦਿਤੀਆਂ ਹਨ। ਜੀਵ ਇਨ੍ਹਾਂ ਸਾਰੀਆਂ ਨੂੰ ਦੇਖ ਕੇ ਮੋਹਤ ਹੁੰਦਾ ਰਹਿੰਦਾ ਹੈ ਅਤੇ ਨਾ ਹੀ ਉਹ ਰਾਜ ਯੋਗ, ਹਠ ਯੋਗ ਕਰਨ ਦਾ ਸਾਧਨ ਕਰ ਸਕਦਾ ਹੈ ਅਤੇ ਨਾ ਹੀ ਹੋਰ ਪਿਛੇ ਲਿਖੇ ਯੋਗ ਸਾਧਨ ਸਾਧ ਸਕਦਾ ਹੈ। ਇਸ ਕੋਲ ਸਮਾਂ ਬਹੁਤ ਹੀ ਘੱਟ ਹੋ ਗਿਆ। ਇਨ੍ਹਾਂ ਸਾਰੀਆਂ ਅਵਸਥਾਵਾਂ ਨੂੰ ਅਨੁਭਵ ਕਰਦਿਆਂ ਗੁਰੂ ਨਾਨਕ ਪਾਤਸ਼ਾਹ ਨੇ ***'ਕਲਜੁਗ ਨਾਨਕ ਨਾਮ ਸੁਖਾਲਾ'*** ਦਾ ਮਾਰਗ ਸੰਸਾਰ ਨੂੰ ਦਿਤਾ। ਇਸ ਮਾਰਗ ਤੇ ਚਲਣ ਲਈ ਨਾ ਗ੍ਰਹਿਸਤ ਛੱਡਣ ਦੀ ਲੋੜ ਹੈ, ਨਾ ਹੀ ਆਪਣਾ ਆਰਾਮ ਤੇ ਸੁੱਖ ਛੱਡ ਕੇ ਜੰਗਲਾਂ ਵਿਚ ਜਾਣ ਦੀ ਲੋੜ ਹੈ, ਸਿਰਫ ਜੀਵਨ ਨੂੰ ਸੰਜਮ ਵਿਚ ਲਿਆ ਕੇ ਗੁਰਬਾਣੀ ਦੇ ਪ੍ਰਕਾਸ਼ ਵਿਚ ਜੀਵਨ ਬਤੀਤ ਕਰਦਿਆਂ ਪੂਰੇ ਸਤਿਗੁਰੂ ਦੀ ਜੁਗਤ ਨੂੰ ਵਰਤਦਿਆਂ ਜੀਵ ਦੀ ਕਲਿਆਣ ਹੋ ਜਾਂਦੀ ਹੈ –

***ਨਾਨਕ ਸਤਿਗੁਰਿ ਭੇਟਿਆ ਪੂਰੀ ਹੋਵੈ ਜੁਗਤਿ॥***
***ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥***
***ਪੰਨਾ - 522***

ਸਾਡਾ ਪ੍ਰਮ ਮਨੋਰਥ ਹਉਮੈ ਰੋਗ ਨੂੰ ਕੱਟ ਕੇ ਆਪਣੇ ਆਤਮ ਸਰੂਪ ਦਾ ਸਾਖਸ਼ਾਤ ਕਰਨਾ ਹੈ, ਜਿਸ ਕਰਕੇ ਇਸ ਜੀਵ ਦੀ ਝੂਠੀ ਹੋਂਦ ਖਤਮ ਹੋਇਆ ਕਰਦੀ ਹੈ ਇਹ ਅਸਲੀ ਰੂਹ ਆਤਮਾ ਨੂੰ ਪਹਿਚਾਣ ਲੈਂਦਾ ਹੈ। ਆਤਮਾ ਪ੍ਰਮਾਤਮਾ, ਬ੍ਰਹਮ, ਸੱਚ, ਏਕੰਕਾਰ ਇਕੋ ਹੀ ਹਨ ਕੇਵਲ ਨਾਮ ਵੱਖਰੇ-ਵੱਖਰੇ ਪਏ ਹੋਏ ਹਨ। ਜਿਵੇਂ ਅਸੀਂ ਇਕੋ ਚੀਜ਼ ਨੂੰ ਤਰਬੂਜ਼ ਆਖਦੇ ਹਾਂ, ਹਿੰਦਵਾਣਾ ਆਖਦੇ ਹਾਂ, **Water melon** ਆਦਿ

ਆਖਦੇ ਹਾਂ। ਇਸੇ ਤਰ੍ਹਾਂ ਨਾਲ ਵਾਹਿਗੁਰੂ ਅਤੇ ਆਤਮਾ ਇਕੋ ਹੀ ਹਨ, ਬ੍ਰਹਮ ਵਖਰਾ ਨਹੀਂ ਹੈ। ਗੁਰਮਤਿ ਮਾਰਗ ਤੇ ਚਲਣ ਲਈ ਅਵਗੁਣ ਤਿਆਗ ਕੇ ਗੁਣ ਧਾਰਨ ਕਰਨੇ ਪੈਂਦੇ ਹਨ ਜਿਵੇਂ ਕਿ ਗੁਰੂ ਮਹਾਰਾਜ ਜੀ ਫੁਰਮਾਇਆ ਹੈ -

***ਵਿਣੁ ਗੁਣ ਕੀਤੇ ਭਗਤਿ ਨ ਹੋਇ॥ ਪੰਨਾ - 4***

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਅੰਦਰ ਇਕ ਕਰਮ ਉਹ ਆਉਂਦੇ ਹਨ ਜਿਹੜੇ ਸਾਨੂੰ ਕਰਨੇ ਬਹੁਤ ਹੀ ਜ਼ਰੂਰੀ ਹਨ ਜਿਵੇਂ ਕਿ ਅੰਮ੍ਰਿਤ ਵੇਲੇ ਉਠਣਾ, ਇਸ਼ਨਾਨ ਕਰਨਾ, ਬਾਣੀ ਦਾ ਪਾਠ ਕਰਨਾ, ਸਤਿਸੰਗ ਵਿਚ ਜਾਣਾ, ਸੇਵਾ ਕਰਨਾ, ਆਪਣੀ ਕਮਾਈ ਵਿਚੋਂ ਦਸਵੰਧ ਦਾਨ ਕਰਨਾ, ਦੂਸਰਿਆਂ ਦਾ ਭਲਾ ਕਰਨਾ, ਵੈਰ, ਵਿਰੋਧ, ਕਾਮ, ਕ੍ਰੋਧ, ਲੋਭ, ਮੋਹ ਤੋਂ ਹਮੇਸ਼ਾ ਹੀ ਬਚ ਕੇ ਰਹਿਣਾ। ਇਹ ਸਾਰੇ ਯਮ ਤੇ ਨਿਯਮ ਹਨ ਜੋ ਧਾਰਨੇ ਕਰਨੇ ਬਹੁਤ ਜ਼ਰੂਰੀ ਹਨ। ਜਿਸ ਤਰ੍ਹਾਂ ਗੁਰੂ ਦਸ਼ਮੇਸ਼ ਪਿਤਾ ਜੀ ਨੇ ਫੁਰਮਾਨ ਕੀਤਾ ਹੈ -

***ਰੇ ਮਨ ਐਸੋ ਕਰ ਸੰਨਿਆਸਾ॥***
***ਬਨ ਸੇ ਸਦਨ ਸਭੈ ਕਰ ਸਮਝਹੁ ਮਨ ਹੀ ਮਾਹਿ ਉਦਾਸਾ॥***
***ਜਤ ਕੀ ਜਟਾ ਜੋਗ ਕੋ ਮੰਜਨ ਨੇਮ ਕੇ ਨਖਨ ਬਢਾਓ।***
***ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤ ਲਗਾਓ।***
***ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ॥***
***ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤਿ॥***
***ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਸਿਉ ਲਯਾਵੈ॥***
***ਤਬ ਹੀ ਆਤਮ ਤਤ ਕੋ ਦਰਸੇ ਪਰਮ ਪੁਰਖ ਕਹਿ ਪਾਵੈ॥ ਰਾਮਕਲੀ ਪਾਤਸ਼ਾਹੀ ੧੦***

ਇਹ ਸਾਰੇ ਗੁਣ ਧਾਰਨ ਕਰਕੇ ਸੰਸਾਰ ਵਿਚ ਰਹਿੰਦਿਆਂ ਹੋਇਆਂ ਸੰਸਾਰੀ ਜੀਵਾਂ ਨਾਲ ਆਪਣੀ ਵਰਤਣ ਬੈਰਾਗ ਦੀ ਰਖਣੀ ਅਤੇ ਭਗਤੀ ਮਾਰਗ ਨੂੰ ਅਪਨਾਉਣਾ ਹੈ ਜਿਸ ਦੇ ਬਾਰੇ ਵੇਰਵੇ ਸਹਿਤ ਮਹਾਂਪੁਰਸ਼ਾਂ ਨੇ ਦਸਿਆ ਹੈ -

***ਸ੍ਰਵਣ, ਸਿਮਰਨ ਕੀਰਤਨ ਪਾਦਸੇਵ ਅਰਚਾਨ॥***
***ਦਾਸਾ ਸਖਪਨ ਬੰਦਨਾ ਸਰਬ ਨਿਵੇਦਨ ਜਾਨ॥***

ਮਹਾਂਪੁਰਸ਼ਾਂ ਨੇ ਭਗਤ ਅਸਟਾਂਗ ਯੋਗ ਬਾਰੇ ਫੁਰਮਾਨ ਕਰਦਿਆਂ ਦਸਿਆ ਹੈ -

1. **ਯਮ** - ਮਨ ਨੀਵਾਂ ਰਖਣਾ - ਆਪਣੇ ਗੁਣਾਂ ਤੋਂ ਸਦਾ ਨਿਰਮਾਣ ਰਹਿਣਾ।

2. **ਨੇਮ** - ਨੇਮ ਨਾਲ ਗੁਰਬਾਣੀ, ਸਤਿ ਸਾਸ਼ਤਰ ਪੜ੍ਹਨਾ ਤੇ ਸੁਣਨਾ, ਵੀਚਾਰ ਕਰਨਾ, ਜੀਵਨ ਉਸ ਮੁਤਾਬਿਕ ਗੁਜ਼ਾਰਨਾ।

3. **ਇਕਾਂਤ ਦੇਸ਼** - ਸਭ ਵਿਚ ਇਕੋ ਅਕਾਲ ਪੁਰਖ ਜਾਨਣਾ, ਮਨ ਦੀਆਂ ਵਾਸ਼ਨਾਂ ਸੂਖਮ ਕਰਨੀਆਂ ਅਤੇ ਆਤਮ ਵਿਚਾਰ ਵਿਚ ਜੁੜਨਾ।

4. **ਆਸਨ** - ਅਕਾਲ ਪੁਰਖ ਵਿਚ ਚਿਤ ਬਿਰਤੀ ਇਸਥਿਤ ਕਰਨਾ।

5. **ਪ੍ਰਾਣਾਯਾਮ - ਪੂਰਕ** - ਗੁਰੂ ਦੇ ਬਚਨ ਸੁਣ ਕੇ ਸਾਰੇ ਅੰਦਰ ਖਿਚ ਲੈਣੇ, ਧਾਰਨ ਕਰਨੇ।

**ਕੁੰਭਕ** - ਆਤਮ ਵਸਤੂ ਵਿਚ ਰਿਦਾ ਇਸਥਿਤ ਰਖਣਾ।

**ਰੇਚਕ** - ਤਿਆਗਣ ਯੋਗ ਵਸਤੂਆਂ ਦਾ ਤਿਆਗ ਕਰਨਾ - ਨਿੰਦਾ, ਕਾਮ, ਈਰਖਾ, ਚੋਰੀ, ਝੂਠ, ਆਲਸ, ਵੈਰ, ਵਿਰੋਧ, ਕਾਮੁਕ ਬਿਰਤੀ, ਲੋਭ ਆਦਿ।

6. **ਧਿਆਨ** - ਬਾਣੀ ਪੜ੍ਹਨ ਸੁਣਨ ਸਮੇਂ ਗੁਰੂ ਬਚਨਾਂ ਵਿਚ ਧਿਆਨ ਰੱਖਣਾ, ਮਨ ਦੌੜਨ ਨਾ ਦੇਣਾ।

**7. ਧਾਰਨਾ** – ਮਨ ਨੂੰ ਬਾਰ-ਬਾਰ ਰੋਕ ਕੇ ਸ਼ਬਦ ਵਿਚ ਲਾਉਣਾ ਅਤੇ ਭਾਵ ਲੀਨ ਹੋ ਕੇ ਲੀਨਤਾ ਪ੍ਰਾਪਤ ਕਰਨੀ।

**8. ਸਮਾਧ** – ਹਉਮੈ ਮੇਟ ਕੇ ਪੂਰਾ ਪ੍ਰਮੇਸ਼ਰ ਵਿਚ ਸਮਾਵੇ। ਉਸ ਨੂੰ ਹਰ ਥਾਂ ਰਮਿਆ ਅਨੁਭਵ ਕਰਦਾ ਰਹੇ।

ਸੋ ਇਸ ਤਰ੍ਹਾਂ ਦਾ ਭਗਤੀ ਦਾ ਜੀਵਨ ਜਿਉਂਦਿਆਂ ਨਿਸ਼ਚੇ ਵਿਚ ਗਿਆਨ ਰਖਣਾ ਹੈ ਕਿ ਇਸ ਸੰਸਾਰ ਵਿਚ ਵਾਹਿਗੁਰੂ ਜੀ ਆਪਣੀ ਮਹਿਮਾ ਵਿਚ ਆਪ ਸਥਿਤ ਹਨ। ਆਪ ਹੀ ਆਪਣੇ ਆਪ ਤੋਂ ਪਸਾਰਾ ਕੀਤਾ ਹੋਇਆ ਹੈ। ਆਪ ਹੀ ਬਾਹਰ ਹਨ, ਆਪ ਹੀ ਘਟ-ਘਟ ਵਿਚ ਵਿਆਪਕ ਹਨ ਉਨ੍ਹਾਂ ਬਿਨਾਂ ਹੋਰ ਕੋਈ ਨਹੀਂ ਹੈ ਬਾਣੀ ਵਿਚ ਫੁਰਮਾਨ ਹੈ –

***ਪਾਰਬ੍ਰਹਮ ਕੇ ਸਗਲੇ ਠਾਉ॥***
***ਜਿਤੁ ਜਿਤੁ ਘਰਿ ਰਾਖੈ ਤੈਸਾ ਤਿਨ ਨਾਉ॥*** ***ਪੰਨਾ – 275***

ਗੁਰਮਤਿ ਅਨੁਸਾਰ ਗੁਰਮੁਖ ਦੀ ਸੰਗਤ ਜਿਸ ਦੇ ਅੰਦਰੋਂ ਪੰਜਾਂ ਭਰਮਾਂ ਦਾ ਨਾਸ਼ ਹੋ ਚੁਕਿਆ ਹੋਵੇ ਅਤੇ ਜਿਸ ਦੇ ਨੇਤਰਾਂ ਨੇ ਪ੍ਰਤੱਖ ਰੂਪ ਵਿਚ ਵਾਹਿਗੁਰੂ ਦਾ ਰੂਪ ਦੇਖ ਲਿਆ ਅਤੇ ਜਿਨ੍ਹਾਂ ਉਪਰ ਕਦੇ ਵੀ ਭੁੱਲ ਕੇ ਅਗਿਆਨ ਦਾ ਪੜਦਾ ਨਾ ਪੈਂਦਾ ਹੋਵੇ ਉਸ ਦੀ ਸੰਗਤ ਲਈ ਬਾਰ-ਬਾਰ ਕਿਤੇ ਸੰਤ, ਸਾਧੂ, ਮਹਾਂਪੁਰਖ ਗੁਰਮੁਖ ਅੱਖਰ ਆਖ ਕੇ ਪ੍ਰੇਰਨਾ ਦਿਤੀ ਗਈ ਹੈ। ਸੋ ਗੁਰੂ ਘਰ ਵਿਚ 'ਨਾਮ ਯੋਗ' ਪ੍ਰਧਾਨ ਹੈ। ਸਾਰੀ ਬਾਣੀ ਦੇ ਅੰਦਰ ਨਾਮ ਜਪਣ ਲਈ ਬਾਰ-ਬਾਰ ਤਾਕੀਦ ਕੀਤੀ ਗਈ ਹੈ। ਨਾਮ ਕਿਸ ਤਰ੍ਹਾਂ ਜਪਣਾ ਹੈ ਇਸ ਉਪਰ ਅਨੇਕ ਮਹਾਂਪੁਰਸ਼ਾਂ ਨੇ ਆਪਣੇ ਅਨੁਭਵ ਪ੍ਰਗਟ ਕਰਦਿਆਂ ਪੁਸਤਕਾਂ ਲਿਖੀਆਂ ਹਨ ਜੋ ਗੁਰਬਾਣੀ ਦੀ ਹੀ ਵਿਆਖਿਆ ਦੇ ਰੂਪ ਵਿਚ ਹਨ।

ਉਪਰ ਬਹੁਤ ਹੀ ਵਿਆਖਿਆ ਸਹਿਤ ਆਤਮ ਮਾਰਗ ਦਾ ਵਰਣਨ ਕੀਤਾ ਗਿਆ ਹੈ। ਇਸ ਪ੍ਰਸੰਗ ਵਿਚ ਰਾਜਕੁਮਾਰੀ ਅਤੇ ਭਾਈ ਤਿਲੋਕਾ ਜੀ ਦਾ ਜ਼ਿਕਰ ਕੀਤਾ ਜਾ ਰਿਹਾ ਸੀ। ਸਹਿਜ ਸੁਭਾਅ ਇਸ ਮਾਰਗ ਨੂੰ ਸਮਝਣ ਲਈ ਉਪਰ ਬਹੁਤ ਸਾਰੀ ਵਾਧੂ ਵਿਆਖਿਆ ਕੀਤੀ ਗਈ ਹੈ।

ਭਾਈ ਤਿਲੋਕਾ ਜੀ ਸਰੀਰ ਛੱਡ ਚੁਕੇ ਹਨ। ਰਾਜਕੁਮਾਰੀ ਦੇ ਸਾਰੇ ਆਸਰੇ ਢਹਿ ਢੇਰੀ ਹੋ ਗਏ ਹਨ ਉਸ ਨੂੰ ਕੁਝ ਵੀ ਨਹੀਂ ਸੁਝਦਾ, ਉਸ ਦਾ ਖਾਣਾ ਪੀਣਾ, ਉਠਣਾ, ਸੌਣਾ, ਜਾਗਣਾ ਕਿਸੇ ਨਿਯਮ ਵਿਚ ਨਹੀਂ ਰਿਹਾ। ਉਹ ਪੂਰਨ ਰੂਪ ਵਿਚ ਉਦਾਸ ਹੈ ਅਤੇ ਇਕੋ ਖਿਆਲ ਉਸ ਦੇ ਅੰਦਰ ਕੰਮ ਕਰ ਰਿਹਾ ਹੈ ਕਿ ਹੁਣ ਮੈਂ ਕੀ ਕਰਾਂ ਕਿਉਂਕਿ ਬਿਰਹੇ ਦੀ ਚੋਟ ਸਹਿਣੀ ਸਭ ਤੋਂ ਔਖੀ ਹੈ। ਬਾਣੀ ਵਿਚ ਆਉਂਦਾ ਹੈ –

***ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥***
***ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥*** ***ਪੰਨਾ – 83***

ਰਾਜਕੁਮਾਰੀ ਦੇ ਬਾਰ-ਬਾਰ ਇਕ ਗੱਲ ਯਾਦ ਆ ਰਹੀ ਹੈ ਕਿ ਮੈਨੂੰ ਭਾਈ ਤਿਲੋਕਾ ਜੀ ਕਹਿੰਦੇ ਸਨ ਕਿ ਤੂੰ ਆਤਮਾ ਹੈਂ ਜੇ ਤੂੰ ਮੈਨੂੰ ਮਿਲਣਾ ਚਾਹੁੰਦੀ ਹੈਂ ਤਾਂ ਤੂੰ ਅਖੰਡ ਰੂਪ ਵਿਚ 'ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ' ਕਹਿਣਾ ਸ਼ੁਰੂ ਕਰ ਦੇ। ਤੈਨੂੰ ਉਹ ਰਸਤਾ ਮਿਲ ਜਾਵੇਗਾ ਜਿਥੇ ਪ੍ਰਵਾਨ ਰੂਹਾਂ ਜਾ ਕੇ ਵਸਿਆ ਕਰਦੀਆਂ ਹਨ। ਇਹ ਗੱਲ ਉਸ ਨੂੰ ਢਾਰਸ ਦਿੰਦੀ ਹੈ ਕਿ ਭਾਈ ਤਿਲੋਕਾ ਜੀ ਦਾ ਬਚਨ ਕੋਈ ਵੀ ਵਿਅਰਥ ਨਹੀਂ ਹੈ। ਉਹ ਮਹਾਂਪੁਰਸ਼ ਸਨ, ਬਹੁਤ ਵੱਡੇ ਸਨ, ਜਿਨ੍ਹਾਂ ਦੀ ਮਹਿਮਾ ਬਾਰੇ ਮੈਂ ਕੁਝ ਨਹੀਂ ਜਾਣ ਸਕਦੀ। ਉਨ੍ਹਾਂ ਦੀ ਵਡੱਤਣ ਦਾ ਮੈਂ ਅੰਦਾਜ਼ਾ ਨਹੀਂ ਲਾ ਸਕਦੀ। ਅੰਦਰ ਹੀ ਅੰਦਰ ਇਰਾਦਾ ਕਰ ਲਿਆ ਕਿ ਮੈਂ ਵਾਹਿਗੁਰੂ ਵਾਹਿਗੁਰੂ ਕਹਿਣਾ ਨਹੀਂ ਛੱਡਣਾ। ਭਾਈ ਤਿਲੋਕਾ ਜੀ ਸਤਿਵਾਦੀ ਸਨ, ਮੈਂ ਜ਼ਰੂਰ ਉਥੇ ਪਹੁੰਚ ਜਾਵਾਂਗੀ ਜਿਥੇ ਉਹ ਪ੍ਰਦੇਸੀ ਵਸਿਆ ਹੈ। ਉਨ੍ਹਾਂ ਨੇ ਮੈਨੂੰ ਢਾਰਸ ਦਿਤੀ ਸੀ ਕਿ ਗੁਰੂ ਨਾਨਕ ਪਾਤਸ਼ਾਹ ਤੇਰੇ ਕੋਲ ਜ਼ਰੂਰ ਆਉਣਗੇ ਅਤੇ ਉਹ ਤੈਨੂੰ ਆਤਮ ਸਾਖਸ਼ਾਤਕਾਰ ਕਰਾ ਦੇਣਗੇ। ਫੇਰ ਤੈਨੂੰ ਪਤਾ ਲਗ ਜਾਵੇਗਾ ਕਿ ਮੈਂ ਆਤਮਾ ਹਾਂ, ਮੈਂ ਬ੍ਰਹਮ ਹਾਂ। ਸੋ ਉਸ ਨੇ ਬੋਲਣਾ-ਚਾਲਣਾ, ਸੈਰ ਸਪਾਟੇ ਕਰਨੇ ਸਾਰੇ ਬੰਦ ਕਰ ਦਿਤੇ। ਉਸ ਦੀਆਂ ਪੁਰਾਣੀਆਂ ਸਖੀਆਂ ਸਹੇਲੀਆਂ ਉਸ ਪਾਸ ਆਉਂਦੀਆਂ ਹਨ

ਅਤੇ ਅਨੇਕ ਕਿਸਮ ਦੇ ਹਾਵ ਭਾਵ ਕਰਦੀਆਂ ਉਸ ਦੀ ਬਿਰਤੀ ਨੂੰ ਬਾਹਰ ਖਿੱਚਣ ਦਾ ਯਤਨ ਕਰਦੀਆਂ ਹਨ ਪਰ ਉਸ ਨੇ ਆਪਣੀ ਬਿਰਤੀ ਨੂੰ ਐਸਾ ਨਿਰਣੇ ਪੂਰਵਕ ਇਸ ਖਿਆਲ ਵਿਚ ਜਮਾ ਲਿਆ ਹੈ ਜਿਸ ਉਪਰ ਕਿਸੇ ਦਾ ਕੋਈ ਅਸਰ ਨਹੀਂ ਹੁੰਦਾ। ਉਸ ਦੇ ਅੰਦਰ ਇਕੋ ਅਵਾਜ਼ ਭਾਵੇਂ ਉਹ ਬੋਲੇ ਭਾਵੇਂ ਨਾ ਬੋਲੇ ਵਾਹਿਗੁਰੂ-ਵਾਹਿਗੁਰੂ ਦੀ ਆ ਰਹੀ ਹੈ। ਉਸ ਲੜੀ ਵਿਚ ਉਹ ਕੋਈ ਵੀ ਵਿਘਨ ਨਹੀਂ ਪੈਣ ਦੇਣਾ ਚਾਹੁੰਦੀ। ਜਦੋਂ ਤਕ ਉਹ ਜਾਗਦੀ ਹੈ ਉਹ ਇਸ ਧੁਨ ਨੂੰ ਇਕ ਰਸ ਜਾਰੀ ਰਖਦੀ ਹੈ, ਇਸ ਤਰ੍ਹਾਂ ਸਹਿਜੇ ਹੀ ਉਸ ਦੀ ਕ੍ਰਿਆ ਨਾਮ ਜਪਣ ਦੀ ਹੋ ਗਈ। ਹੁਣ ਉਹ ਕਦੇ-ਕਦੇ ਉਸ ਜੰਗਲ ਵਿਚ ਪਹੁੰਚ ਜਾਂਦੀ ਹੈ ਜਿਥੇ ਉਸ ਨੇ ਭਾਈ ਤਿਲੋਕੇ ਨੂੰ ਚੀਤਾ ਸਮਝ ਕੇ ਤੀਰ ਮਾਰਿਆ ਸੀ। ਉਥੇ ਉਸ ਦੀ ਕੀ ਹਾਲਤ ਹੁੰਦੀ ਹੈ ਉਸ ਨੂੰ ਵਰਣਨ ਕਰਨਾ ਬਹੁਤ ਮੁਸ਼ਕਲ ਹੈ। ਉਸ ਦੇ ਸਾਮ੍ਹਣੇ ਉਹ ਦ੍ਰਿਸ਼ ਆ ਜਾਂਦਾ ਹੈ ਜਦੋਂ ਉਸ ਨੇ ਕਮਾਨ ਵਿਚੋਂ ਸ਼ੂਕਦਾ ਬਾਣ ਚੀਤੇ ਦੇ ਭੁਲੇਖੇ ਭਾਈ ਤਿਲੋਕੇ ਦੇ ਮਾਰ ਦਿਤਾ ਸੀ। ਉਹ ਦ੍ਰਿਸ਼ ਉਸ ਦੀਆਂ ਅੱਖਾਂ ਤੋਂ ਓਹਲੇ ਨਹੀਂ ਹੁੰਦਾ। ਉਸ ਦੇ ਹੰਝੂ ਆਪ ਮੁਹਾਰੇ ਵਗਦੇ ਹਨ, ਐਨਾ ਗੱਚ ਉਠਦਾ ਹੈ ਕਿ ਹਉਕੇ ਆਉਂਦੇ ਹਨ ਅਤੇ ਮੱਲੋ ਮੱਲੀ ਉਚੀ-ਉਚੀ ਰੋਣ ਲੱਗ ਜਾਂਦੀ ਹੈ। ਇਸ ਦੀ ਹਾਲਤ ਨੂੰ ਮਾਂ ਬਾਪ ਤੱਕ ਰਹੇ ਹਨ। ਬਹੁਤ ਵਾਰੀ ਉਨ੍ਹਾਂ ਨੇ ਯਤਨ ਕੀਤਾ ਕਿ ਕਿਸੇ ਤਰ੍ਹਾਂ ਭਾਈ ਤਿਲੋਕੇ ਨੂੰ ਇਹ ਭੁੱਲ ਜਾਵੇ ਪਰ ਇਹ ਸਾਰੇ ਯਤਨ ਨਿਰਮੂਲ ਹੀ ਰਹੇ। ਅਖੀਰ ਉਸ ਨੇ ਆਪਣੇ ਮਾਤਾ ਪਿਤਾ ਨੂੰ ਕਿਹਾ ਕਿ ਜੇ ਤੁਸੀਂ ਮੈਨੂੰ ਖੁਸ਼ ਦੇਖਣਾ ਚਾਹੁੰਦੇ ਹੋ ਤਾਂ ਜਿਸ ਥਾਂ ਮੈਂ ਉਸ ਪ੍ਰਦੇਸੀ ਨੂੰ ਮਾਰਿਆ ਸੀ ਉਥੇ ਛੇ ਫੁੱਟ ਮੁਰੱਬਾ ਦਾ ਮੱਠ ਬਣਾ ਦੇਵੋ ਜਿਸ ਦੇ ਅੰਦਰ ਬੈਠ ਕੇ ਮੈਂ ਵਾਹਿਗੁਰੂ ਨੂੰ ਅਵਾਜ਼ਾਂ ਮਾਰਾਂ ਅਤੇ ਮੇਰੇ ਸਤਿਗੁਰੂ ਗੁਰੂ ਨਾਨਕ ਪਾਤਸ਼ਾਹ ਨੂੰ ਮੈਂ ਅਜੇ ਤਕ ਨਹੀਂ ਡਿੱਠਾ ਪਰ ਜਿਸ ਗੁਰਮੁਖ ਪਿਆਰੇ ਨੇ ਅਛੋਪਲੇ ਹੀ ਮੇਰਾ ਉਨ੍ਹਾਂ ਨਾਲ ਪਿਆਰ ਪਾ ਦਿਤਾ ਹੈ, ਉਨ੍ਹਾਂ ਨੂੰ ਯਾਦ ਕਰਾਂ। ਮੈਨੂੰ ਆਸ ਹੈ ਕਿ ਉਹ ਇਕ ਦਿਨ ਜ਼ਰੂਰ ਆਉਣਗੇ। ਉਹ ਕਿਤੇ ਵੀ ਹੋਣ ਸਭ ਦੀ ਗੱਲ ਜਾਣ ਲੈਂਦੇ ਹਨ। ਪਿਤਾ ਜੀ, ਮਾਤਾ ਜੀ! ਤੁਸੀਂ ਮੇਰੀ ਮਦਦ ਕਰੋ। ਮੈਨੂੰ ਹੋਰ ਵਹਿਣਾ ਵਿਚ ਨਾ ਪਾਓ। ਮੈਨੂੰ ਇਥੇ ਸੁਖ ਹੈ, ਤੁਹਾਨੂੰ ਇਹ ਹੰਝੂ ਦਿਸਦੇ ਹਨ, ਮੇਰੇ ਅੰਦਰ ਬੇਚੈਨੀ ਨਹੀਂ ਹੈ, ਮੈਂ ਘਬਰਾਈ ਹੋਈ ਨਹੀਂ ਹਾਂ, ਡਰੀ ਹੋਈ ਵੀ ਨਹੀਂ ਹਾਂ ਪਰ ਮੈਂ ਵਿਛੜੀ ਹੋਈ ਹਾਂ। ਤੁਸੀਂ ਦੇਖਦੇ ਹੀ ਹੋ ਜਦੋਂ ਕੂੰਜ ਡਾਰ ਨਾਲੋਂ ਵਿਛੜ ਜਾਂਦੀ ਹੈ ਕਿਸ ਤਰ੍ਹਾਂ ਕੁਰਲਾਹਟ ਪਾਉਂਦੀ ਹੈ। ਮੈਂ ਵੀ ਇਸੇ ਤਰ੍ਹਾਂ ਵਿਛੜੀ ਹੋਈ ਹਾਂ ਪਰ ਉਸ ਨੇ ਮੈਨੂੰ ਆਸਰਾ ਦਿਤਾ ਹੈ ਕਿ ਮੇਰੇ ਸਤਿਗੁਰੂ ਤੈਨੂੰ ਮਿਲਾ ਦੇਣਗੇ। ਤੂੰ ਵਾਹਿਗੁਰੂ-ਵਾਹਿਗੁਰੂ ਕਰ। ਹੁਣ ਮੈਂ ਪੂਰਨ ਇਕਾਂਤ ਵਿਚ ਇਸ ਵਾਹਿਗੁਰੂ ਨੂੰ ਆਪਣੇ ਅੰਦਰ ਵਸਾ ਲੈਣਾ ਚਾਹੁੰਦੀ ਹਾਂ। ਮਾਂ ਬਾਪ ਮੰਨ ਗਏ ਅਤੇ ਉਨ੍ਹਾਂ ਨੇ ਉਸੇ ਜੰਗਲ ਵਿਚ ਛੇ ਫੁੱਟ ਮੁਰੱਬੇ ਦਾ ਮੱਠ ਬਣਵਾ ਦਿਤਾ ਜਿਸ ਵਿਚ ਹਵਾ ਆਉਣ ਜਾਣ ਦਾ ਪੂਰਾ ਪ੍ਰਬੰਧ ਕਰ ਦਿਤਾ। ਹੁਣ ਰਾਜਕੁਮਾਰੀ ਪਹਿਲਾਂ ਵਾਂਗੂੰ ਘੂਕ ਨੀਂਦ ਵਿਚ ਨਹੀਂ ਸੌਂਦੀ ਹੈ, ਪਹਿਲਾਂ ਉਸ ਨੂੰ ਪਤਾ ਹੀ ਨਹੀਂ ਸੀ ਕਿ ਰਾਤ ਕੀ ਹੁੰਦੀ ਹੈ। ਉਹ ਖੜ੍ਹੇ ਸੂਰਜ ਸੌਂ ਜਾਂਦੀ ਸੀ ਅਤੇ ਜਦੋਂ ਸੂਰਜ ਇਕ ਨੇਜਾ ਭਰ ਉਪਰ ਆ ਜਾਂਦਾ ਸੀ ਉਸ ਵੇਲੇ ਉਠਦੀ ਸੀ। ਫੇਰ ਕਿਤੇ ਜਾ ਕੇ ਇਸ਼ਨਾਨ ਕਰਨਾ, ਤਿਆਰ ਹੋਣਾ, 10-11 ਵਜ ਜਾਣੇ। ਐਨੇ ਨੂੰ ਸਹੇਲੀਆਂ ਨੇ ਆ ਜਾਣਾ, ਘੋੜੇ ਤਿਆਰ ਹੋ ਜਾਣੇ, ਕਾਠੀਆਂ ਪੈ ਜਾਣੀਆਂ, ਥੋੜ੍ਹਾ ਖਾ ਪੀ ਕੇ ਘੋੜਿਆਂ ਉਪਰ ਪਲਾਕੀਆਂ ਮਾਰਨੀਆਂ ਅਤੇ ਘੋੜਿਆਂ ਦੀਆਂ ਅਨੇਕ ਕਿਸਮ ਦੀਆਂ ਚਾਲਾਂ ਚਲਾਉਂਦੀਆਂ ਕਦੇ ਘਣੇ ਵਣਾਂ ਵਿਚ, ਕਦੇ ਰੋਹੀਆਂ ਵਿਚ ਦੌੜਦੀਆਂ ਕਦੇ ਨਾਲ ਲਗਦੀ ਨਦੀ ਵਿਚ ਜਾ ਕੇ ਕਿਸ਼ਤੀਆਂ ਚਲਾਉਂਦੀਆਂ, ਕਦੇ ਨਦੀ ਦੇ ਨਾਲ ਲਗਦੀ ਤਲਾਅ ਵਿਚ ਤੈਰਦੀਆਂ। ਦੌੜਨਾ, ਕੁਦਣਾ, ਭੱਜਣਾ ਰੋਜ਼ ਦੀ ਕ੍ਰਿਆ ਸੀ ਪਰ ਹੁਣ ਇਕ ਦਮ ਹੀ ਸਭ ਕੁਛ ਬਦਲ ਗਿਆ, ਉਸ ਨੇ ਅੰਮ੍ਰਿਤ ਵੇਲੇ ਉਠਣਾ, ਇਸ਼ਨਾਨ ਕਰਨਾ, ਸਵੱਛ ਆਸਣ ਉਪਰ ਸਿੱਧੇ ਹੋ ਕੇ ਬੈਠ ਜਾਣਾ, ਪੂਰੀ ਸਾਵਧਾਨੀ ਨਾਲ ਬੈਠਣਾ, ਰੀੜ ਦੀ ਹੱਡੀ 90 ਡਿਗਰੀ ਤੇ ਸਿਧੀ ਰਖਣੀ ਕਿਉਂਕਿ ਜਦੋਂ ਨਾਮ ਚਲਦਾ ਹੈ ਤਾਂ ਸਰੀਰ ਦੇ ਸਾਰੇ ਵਲ ਨਿਕਲ ਜਾਇਆ ਕਰਦੇ ਹਨ। ਉਸ ਪਿਛੋਂ ਨੇਤਰ ਬੰਦ ਕਰ ਲੈਣੇ ਅਤੇ ਵਾਹਿਗੁਰੂ ਮੰਤਰ ਦੀ ਧੁਨ, ਰਸਨਾ ਨਾਲ ਜਪਣਾ ਅਤੇ ਇਸ ਤਰ੍ਹਾਂ ਸੂਖਸ਼ਮ ਅਵਾਜ਼ ਨੂੰ ਆਪਣੇ ਕੰਨਾਂ ਰਾਹੀਂ ਸੁਣਦੇ ਜਾਣਾ। ਬਿਰਤੀ ਕਿਸੇ ਪਾਸੇ ਹਿਲਣ ਨਾ ਦੇਣੀ ਅਤੇ ਨਾ ਹੀ ਮਨ ਨੂੰ ਉਡਾਰੀ ਮਾਰਨ ਦੇਣੀ ਕਿਉਂਕਿ ਪ੍ਰਬਲ ਬੈਰਾਗ ਹੋਣ ਨਾਲ ਮਨ ਦੀਆਂ ਉਡਾਰੀਆਂ ਸੀਮਤ ਹੋ ਜਾਂਦੀਆਂ ਹਨ। ਫੇਰ ਮਾਂ ਬਾਪ ਨੂੰ ਪਿਆਰ ਕਰਨਾ ਉਨ੍ਹਾਂ ਨੇ ਹੈਰਾਨ ਹੋ ਜਾਣਾ ਕਿ ਇਸ ਬੱਚੀ ਦੇ ਅੰਦਰ ਪਿਆਰ ਦਾ ਸੋਮਾ ਹੀ ਪੈਦਾ ਹੋ ਗਿਆ ਹੈ। ਇਸ ਦੇ ਨੇਤਰਾਂ ਵਿਚ ਕਿੰਨੀ ਖਿੱਚ ਹੈ, ਬੋਲ ਵਿਚ ਕਿੰਨੀ ਮਿਠਾਸ ਹੈ। ਉਨ੍ਹਾਂ ਨੇ ਪ੍ਰਸੰਨ ਹੋ ਜਾਣਾ। ਉਨ੍ਹਾਂ ਤੋਂ ਆਗਿਆ ਲੈ ਕੇ ਇਸ ਨੇ ਜੰਗਲ ਵਿਚ ਚਲੇ ਜਾਣਾ ਅਤੇ ਮੱਠ ਵਿਚ ਬੈਠ ਜਾਣਾ। ਇਕ ਨਿਗ੍ਹਾ ਭਰ ਕੇ ਜੰਗਲ ਦੇ ਸਾਰੇ ਵਾਤਾਵਰਣ

ਨੂੰ ਦੇਖਣਾ ਅਤੇ ਫੇਰ ਭਾਈ ਤਿਲੋਕਾ ਜੀ ਦਾ ਵਜੂਦ ਸਾਮ੍ਹਣੇ ਆ ਜਾਣਾ ਅਤੇ ਉਸ ਨੂੰ ਨੇਤਰਾਂ ਵਿਚ ਵਸਾ ਕੇ ਅੱਖਾਂ ਬੰਦ ਕਰ ਲੈਣੀਆਂ ਜਿਥੇ ਦੋਵੇਂ ਅੱਖਾਂ ਤੇ ਨੱਕ ਦੀ ਜੜ੍ਹ ਹੈ, ਜਿਸ ਨੂੰ ਆਗਿਆ ਚੱਕਰ ਆਖਿਆ ਜਾਂਦਾ ਹੈ, ਉਥੇ ਉਸ ਨੂੰ ਸ਼ਰਧਾਪੂਰਵਕ ਬਿਰਾਜਮਾਨ ਜਾਣ ਕੇ ਹਾਜ਼ਰ ਨਾਜ਼ਰ ਜਾਣਨਾ, ਵਾਹਿਗੁਰੂ ਮੰਤਰ ਦਾ ਜਾਪ ਕਰਨਾ। ਸੁਰਤ ਅੰਦਰ ਜੁੜ ਜਾਣੀ, ਫੁਰਨੇ ਖਤਮ ਹੋ ਜਾਣੇ, ਸਮਾਂ ਭੁੱਲ ਜਾਣਾ, ਦੇਸ਼, ਕਾਲ, ਵਸਤੂ ਦਾ ਪਤਾ ਨਾ ਰਹਿਣਾ ਜੇ ਪਤਾ ਸੀ ਤਾਂ ਇਕੋ ਸੀ ਕਿ ਅੰਦਰ ਧੁਨ ਚਲ ਰਹੀ ਹੈ। ਵਾਹਿਗੁਰੂ-ਵਾਹਿਗੁਰੂ ਦੀ ਉਸ ਧੁਨ ਨੂੰ ਲਗਾਤਾਰ ਬਿਨਾਂ ਜੀਭ ਹਿਲਾਇਆਂ ਸੁਣਦੇ ਰਹਿਣਾ।

ਨਾਮ ਸਿਮਰਨ ਲਈ ਮਹਾਂਪੁਰਸ਼ ਬਹੁਤ ਹੀ ਸੌਖੇ ਤਰੀਕੇ ਨਾਲ ਅਨੇਕਾਂ ਜੁਗਤੀਆਂ ਦਾ ਪ੍ਰਯੋਗ ਕਰਨਾ ਦਸ ਦਿੰਦੇ ਹਨ। ਜਿਹੋ ਜਿਹੀ ਜਗਿਆਸੂ ਦੀ ਬੁੱਧੀ ਹੁੰਦੀ ਹੈ ਜਿਹੋ ਜਿਹੀ ਉਸ ਦੇ ਅੰਦਰ ਵਾਹਿਗੁਰੂ ਦੇ ਮਿਲਾਪ ਦੇ ਪਿਆਰ ਦੀ ਤੜਪ ਹੁੰਦੀ ਹੈ ਉਸ ਤਰ੍ਹਾਂ ਦੇ ਨਾਲ ਹੀ ਉਹ ਸੁਖੈਨ ਜੁਗਤੀ ਦਸ ਦਿਆ ਕਰਦੇ ਹਨ। ਪਹਿਲਾਂ ਪਹਿਲਾਂ ਆਦਮੀ ਦਾ ਮਨ ਮਲੀਨ ਹੁੰਦਾ ਹੈ ਉਸ ਵਿਚ ਅਨੇਕਾਂ ਸੰਸਕਾਰਾਂ ਦੀ ਮੈਲ ਭਰੀ ਹੋਣ ਕਰਕੇ ਉਸ ਦਾ ਅੰਤਸ਼ਕਰਣ ਅਤਿ ਮੈਲਾ ਹੋ ਜਾਂਦਾ ਹੈ, ਇਹ ਮੈਲ ਕੱਟਣ ਲਈ ਬਹੁਤ ਸਾਰੇ ਸਾਧਨ ਕਰਨੇ ਪੈਂਦੇ ਹਨ ਜਿਨ੍ਹਾਂ ਨੂੰ ਕਰਮ ਆਖਿਆ ਜਾਂਦਾ ਹੈ। ਕਰਮ ਕਈ ਕਿਸਮ ਦੇ ਹਨ ਇਕ ਉਹ ਕਰਮ ਹਨ ਜਿਹੜੇ ਕਰਮ ਕਰਕੇ ਅਸੀਂ ਕਿਸੇ ਫਲ ਦੀ ਇਛਿਆ ਰਖਦੇ ਹਨ ਜਿਵੇਂ ਇੱਛਾ ਸਹਿਤ ਹਰ ਰੋਜ਼ ਆਪਣੇ ਇਸ਼ਟ ਦੇ ਦਰਸ਼ਨ ਕਰਨ ਜਾਣਾ। ਕਿਸੇ ਮੰਤਰ, ਬਾਣੀ ਆਦਿ ਦੇ ਗਿਣਵੇਂ ਪਾਠ ਖਾਸ ਢੰਗ ਵਰਤ ਕੇ ਕਰਨੇ, ਇੱਛਾ ਸਹਿਤ ਦਾਨ ਦੇਣਾ, ਕਾਮਨਾ ਵਸ ਸੇਵਾ ਕਰਨੀ, ਤੀਰਥ ਯਾਤਰਾਵਾਂ ਕਰਨੀਆਂ, ਜਗਰਾਤੇ ਕਟਣੇ, ਘਰ ਵਿਚ ਕੀਰਤਨ, ਪਾਠ ਕਰਾਉਣੇ, ਹੋਰ ਇੱਛਿਆ ਪੂਰਤੀ ਲਈ ਕਰਮ ਕਰਨੇ ਇਹ ਸਾਰੇ ਫਲ ਪ੍ਰਦਾਤਾ ਹੁੰਦੇ ਹਨ। ਇਹ ਕਰਮ ਅਸਾਡੇ ਹਿਰਦੇ ਹੀ ਮੈਲ ਨੂੰ ਦੂਰ ਨਹੀਂ ਕਰਦੇ, ਪਰ ਚੰਗਾ ਮੰਦਾ ਫਲ ਦਿੰਦੇ ਹਨ। ਫਲ ਦੀ ਪ੍ਰਾਪਤੀ ਸਰੀਰ ਦੇ ਹੁੰਦਿਆਂ ਹੋਇਆਂ ਵੀ ਪ੍ਰਾਪਤ ਹੋ ਜਾਂਦੀ ਹੈ ਅਤੇ ਸਰੀਰ ਛੱਡਣ ਉਪਰੰਤ ਅਵਿਅਕਤ ਲੋਕਾਂ ਵਿਚ ਸੂਖਸ਼ਮ ਦੇਹ ਨੂੰ ਵੀ ਪ੍ਰਾਪਤ ਹੋ ਜਾਇਆ ਕਰਦੀ ਹੈ ਜਿਸ ਬਾਰੇ ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ -

***ਪੁੰਨ ਦਾਨੁ ਜੋ ਬੀਜਦੇ ਸਭ ਧਰਮਰਾਇ ਕੈ ਜਾਈ॥ ਪੰਨਾ - 1414***

ਕਿਉਂਕਿ ਸਕਾਮ ਕਰਮ ਅਵੱਸ਼ ਹੀ ਫਲ ਦਿੰਦੇ ਹਨ ਇਸ ਜੀਵ ਨੂੰ ਭੋਗਣੇ ਹੀ ਪੈਂਦੇ ਹਨ। ਇਹ ਹਰ ਰੋਜ਼ ਕਰਨ ਵਾਲੇ ਕਰਮ 'ਕ੍ਰਿਆਮਾਨ ਕਰਮ' ਕਹਾਉਂਦੇ ਹਨ। ਇਨ੍ਹਾਂ ਵਿਚ ਆਪਣੀ ਮਾਇਆ ਵਿਚੋਂ ਸੁਵਿਧਾ ਸਹਿਤ ਕੁਝ ਮਾਇਆ ਕੱਢ ਕੇ ਨੇਕ ਕੰਮਾਂ ਵਿਚ ਵਰਤਣੀ, ਕੋਈ ਧਰਮ ਅਸਥਾਨ, ਪੂਜਾ ਅਸਥਾਨ, ਹਸਪਤਾਲ, ਸਕੂਲ, ਸੜਕ ਆਦਿ ਬਣਵਾਉਣੇ। ਭੁੱਖਿਆਂ ਨੂੰ ਪ੍ਰਸ਼ਾਦਾ ਛਕਾਉਣਾ, ਨੰਗਿਆਂ ਨੂੰ ਵਸਤਰ ਦੇਣੇ, ਲੋੜਵੰਦ ਬਿਮਾਰਾਂ ਨੂੰ ਦਵਾਈ ਦੇ ਕੇ ਉਨ੍ਹਾਂ ਦੀ ਸਹਾਇਤਾ ਕਰਨੀ, ਕਿਸੇ ਦੇ ਕਾਰਜ ਨੂੰ ਸਫਲ ਕਰਨ ਲਈ ਆਪਣੀ ਬੁੱਧੀ ਦਾ ਤਾਣ ਲਾਉਣਾ ਜਾਂ ਸਰੀਰਕ ਤੌਰ ਤੇ ਬਿਮਾਰ ਦੀ ਮਦਦ ਕਰਨਾ ਆਦਿ ਅਨੇਕਾਂ ਕਰਮ ਹਨ। ਇਨ੍ਹਾਂ ਤੋਂ ਇਲਾਵਾ ਅਧਿਆਤਮਕ ਕਰਮ ਹੋਇਆ ਕਰਦੇ ਹਨ ਜਿਹੜੇ ਕਰਨ ਉਪਰੰਤ ਅਸੀਂ ਉਨ੍ਹਾਂ ਦਾ ਫਲ ਚਾਹੁੰਦੇ ਹਾਂ, ਅਸੀਂ ਚਾਹੁੰਦੇ ਹਾਂ ਕਿ ਦਰਗਾਹ ਵਿਚ ਮੈਨੂੰ ਜਮਾਂ ਦਾ ਡਰ ਨਾ ਰਹੇ ਅਤੇ ਮੈਂ ਨਰਕ ਵਿਚ ਨਾ ਜਾਵਾਂ, ਇਸ ਸੰਸਾਰ ਵਿਚ ਕਰਮ ਕਰਕੇ ਮੇਰਾ ਜਸ ਹੋਵੇ ਅਤੇ ਮੈਨੂੰ ਇਸ ਦਾ ਫਲ ਮਿਲੇ, ਕੋਈ ਮੈਨੂੰ ਦੁਖ ਨਾ ਹੋਵੇ, ਮੈਂ ਸੁਖੀ ਰਹਾਂ, ਸੰਸਾਰ ਵਿਚ ਮੇਰਾ ਮਾਣ ਹੋਵੇ ਇਨ੍ਹਾਂ ਸਾਰੇ ਕਰਮਾਂ ਨੂੰ ਸਕਾਮ ਕਰਮ ਕਿਹਾ ਜਾਂਦਾ ਹੈ। ਇਨ੍ਹਾਂ ਕਰਮਾਂ ਵਿਚ ਜੋ ਕਰਮ ਕਰੀਦੇ ਹਨ ਉਹ ਵੇਖਣ ਨੂੰ ਸ਼ੁਭ ਹਨ, ਬਹੁਤ ਅੱਛੇ ਹਨ ਜਿਵੇਂ ਕਿਸੇ ਤੀਰਥ ਤੇ ਜਾ ਕੇ ਚਿਲੇ ਕਟਣੇ, ਮੰਤਰ ਸਹਿਤ ਇਸ਼ਨਾਨ ਕਰਨੇ, ਗਿਣਵੇਂ ਰੂਪ ਵਿਚ ਵਿਧੀ ਪੂਰਵਕ ਪਾਠ ਦਾਨ ਕਰਨੇ, ਇੱਛਾ ਸਹਿਤ ਸੇਵਾ ਕਰਨੀ, ਇਹ ਦਰਗਾਹ ਵਿਚ ਪਹੁੰਚਾਉਣ ਦੀ ਸਮਰਥਾ ਰਖਦੇ ਹਨ ਪਰ ਕਾਮਨਾ ਸਹਿਤ ਹੋਣ ਕਰਕੇ ਗਿਆਨ ਨਹੀਂ ਦੇ ਸਕਦੇ। ਇਨ੍ਹਾਂ ਦਾ ਅੰਤਸ਼ਕਰਣ ਦੀ ਮੈਲ ਦੂਰ ਕਰਨ ਨਾਲ ਕੋਈ ਸਬੰਧ ਨਹੀਂ ਹੁੰਦਾ। ਇਹ ਤਾਂ ਇਕ ਤਰ੍ਹਾਂ ਦੀ ਖੇਤੀ ਹੁੰਦੀ ਹੈ। ਅਸੀਂ ਬੀਜ ਪਾਉਂਦੇ ਹਾਂ, ਫਲ ਪ੍ਰਾਪਤ ਕਰ ਲੈਂਦੇ ਹਾਂ ਇਸ ਤਰ੍ਹਾਂ ਸਕਾਮ ਕਰਮ ਸਮੇਂ ਅਨੁਸਾਰ ਫਲ ਦਿੰਦੇ ਹਨ ਭਾਵੇਂ ਉਦੋਂ ਹੀ ਭੋਗ ਲਈਏ ਜਾਂ ਸਰੀਰ ਛੱਡਣ ਉਪਰੰਤ ਸਵਰਗ ਵਿਚ ਜਾਂ ਅਗਲੇ ਜਨਮ ਵਿਚ ਚੰਗੇ ਘਰਾਂ ਵਿਚ ਜਨਮ ਲੈ ਕੇ ਭੋਗ ਲਈਏ। ਅਗਲਾ ਜਨਮ ਸੁਖ ਪੂਰਵਕ ਹੋਇਆ ਕਰਦਾ ਹੈ। ਸਾਡੇ ਵਿਸ਼ਵਾਸ਼ ਇਸ ਤਰ੍ਹਾਂ ਦੇ ਹੀ ਬਣੇ ਹੋਏ ਹਨ। ਇਕ ਉਦਾਹਰਣ ਨਾਲ ਗੱਲ ਸਮਝ ਆ ਜਾਵੇਗੀ।

ਭਾਰਤ ਵਰਸ਼ ਵਿਚ ਇਕ ਬਹੁਤ ਬੁੱਧੀਵਾਨ ਬਾਦਸ਼ਾਹ ਹੋਇਆ ਹੈ ਜਿਸ ਦਾ ਨਾਮ ਅਕਬਰ ਸੀ। ਉਸ ਨੇ ਆਪਣੇ ਰਾਜ ਵਿਚ ਜਨਤਾ ਨੂੰ ਬਹੁਤ ਹੀ ਸੁਖ ਦੇਣ ਵਾਲੀਆਂ ਗੱਲਾਂ ਕੀਤੀਆਂ। ਉਸ ਦਾ ਮਹਾਂਪੁਰਸ਼ਾਂ ਅਤੇ ਸਤਿ ਸਾਸ਼ਤਰਾਂ ਉਤੇ ਵਿਸ਼ਵਾਸ਼ ਸੀ। ਉਸ ਦੇ ਅੰਦਰ ਦ੍ਵੈਤ ਦੀ ਹੋਂਦ ਬਹੁਤ ਹੀ ਘੱਟ ਸੀ। ਉਹ ਆਪਣੇ ਜੀਵਨ ਵਿਚ ਗੁਰੂ ਅਮਰਦਾਸ ਜੀ ਮਹਾਰਾਜ ਨੂੰ ਗੋਇੰਦਵਾਲ ਸਾਹਿਬ ਆ ਕੇ ਮਿਲਿਆ। ਉਸ ਦੇ ਬਾਰੇ ਬਹੁਤ ਸਾਰੀਆਂ ਕਥਾਵਾਂ ਸਿਖਿਆ ਦੇਣ ਵਾਲੀਆਂ ਹਨ ਜਿਨ੍ਹਾਂ ਵਿਚੋਂ ਇਕ ਦਾ ਵਰਣਨ ਇਥੇ ਕੀਤਾ ਜਾਂਦਾ ਹੈ। ਉਸ ਦੇ ਪਾਸ ਨੌਂ ਰਤਨ ਸਨ ਜੋ ਆਪਣੀ ਵਿਦਵਤਾ ਵਿਚ ਨਿਪੁੰਨ ਸਨ। ਉਨ੍ਹਾਂ ਵਿਚੋਂ ਇਕ ਦਾ ਨਾਮ ਬੀਰਬਲ ਸੀ। ਉਸ ਨੂੰ ਹਾਜ਼ਰ ਜਵਾਬ ਕਿਹਾ ਜਾਂਦਾ ਹੈ ਉਸ ਦੇ ਲਤੀਫੇ ਆਮ ਪ੍ਰਚਲਤ ਹਨ। ਇਕ ਵਾਰੀ ਅਕਬਰ ਨੇ ਬੀਰਬਲ ਨੂੰ ਕਿਹਾ ਕਿ ਮੈਂ ਚਾਰ ਕਿਸਮ ਦੇ ਬੰਦੇ ਦੇਖਣਾ ਚਾਹੁੰਦਾ ਹਾਂ ਉਹ ਹਨ-

1. ਤਿੰਨ ਜਨਮ ਦਾ ਧਨੀ ਹੋਵੇ।
2. ਜੋ ਹੁਣ ਸੁਖੀ ਹੋਵੇ ਤੇ ਅੱਗੇ ਜਾ ਕੇ ਦੁਖੀ ਹੋਵੇ
3. ਜੋ ਹੁਣ ਦੁਖੀ ਹੈ ਅਤੇ ਅੱਗੇ ਜਾ ਕੇ ਸੁਖੀ ਹੋਵੇ
4. ਜੋ ਤਿੰਨ ਜਨਮਾਂ ਦਾ ਕੰਗਾਲ ਹੋਵੇ।

ਇਹ ਬੰਦੇ ਮੈਨੂੰ ਇਕ ਹਫਤੇ ਦੇ ਅੰਦਰ-ਅੰਦਰ ਲਿਆ ਕੇ ਦਿਖਾ। ਬੀਰਬਲ ਕਾਫੀ ਸਿਆਣਾ ਸੀ ਉਸ ਨੇ ਚਾਰ ਬੰਦੇ ਨਿਯਤ ਸਮੇਂ ਵਿਚ ਬਾਦਸ਼ਾਹ ਦੇ ਸਾਮ੍ਹਣੇ ਪੇਸ਼ ਕਰ ਦਿਤੇ। ਪਹਿਲਾਂ ਇਕ ਸ਼ਾਹੂਕਾਰ ਨੂੰ ਪੇਸ਼ ਕੀਤਾ। ਉਸ ਨੇ ਕਿਹਾ ਕਿ ਮਹਾਰਾਜ! ਇਹ ਤਿੰਨ ਜਨਮ ਦਾ ਅਮੀਰ ਪੁਰਸ਼ ਹੈ। ਕਿਉਂ ਹੈ? ਕਿਉਂਕਿ ਇਸ ਨੇ ਪਿਛਲੇ ਜਨਮ ਵਿਚ ਐਨਾ ਪੁੰਨ ਦਾਨ ਕੀਤਾ ਕਿ ਹੁਣ ਉਸ ਪੁੰਨ ਦੇ ਬਦਲੇ ਇਸ ਨੂੰ ਸੁੰਦਰ ਸਰੀਰ ਮਿਲਿਆ ਹੋਇਆ ਹੈ, ਬੇਅੰਤ ਜਾਇਦਾਦ ਹੈ, ਲੋਕਾਂ ਵਿਚ ਸੇਠ ਕਹਾਉਂਦਾ ਹੈ, ਹੁਣ ਇਸ ਨੇ ਆਪਣੇ ਕਮਾਏ ਧਨ ਵਿਚੋਂ ਤੀਰਥ ਸਥਾਨਾਂ ਤੇ ਛੇਤਰ (ਲੰਗਰ) ਲਵਾਏ ਹੋਏ ਹਨ। ਬਿਮਾਰਾਂ ਦੀ ਮਦਦ ਲਈ ਆਪਣੇ ਖਰਚੇ ਉਪਰ ਹਸਪਤਾਲ ਖੋਲ੍ਹੇ ਹੋਏ ਹਨ, ਯਾਤਰੂਆਂ ਦੇ ਰਹਿਣ ਲਈ ਧਰਮਸ਼ਾਲਾ ਬਣਵਾਈਆਂ ਹੋਈਆਂ ਹਨ। ਨੰਗਿਆਂ ਨੂੰ ਇਹ ਵਸਤਰ ਦਿੰਦਾ ਹੈ, ਲੋੜਵੰਦਾਂ ਦੀ ਲੋੜ ਮਹਿਸੂਸ ਕਰਕੇ ਉਨ੍ਹਾਂ ਨੂੰ ਕਈ ਵਾਰੀ ਮਾਇਆ ਵੀ ਦੇ ਦਿੰਦਾ ਹੈ। ਟੁੱਟੇ-ਫੁੱਟੇ ਰਸਤਿਆਂ ਨੂੰ ਇਹ ਆਪਣੀ ਮਾਇਆ ਲਾ ਕੇ ਠੀਕ ਕਰਾਉਂਦਾ ਹੈ, ਇਸ ਦਾ ਇਨ੍ਹਾਂ ਕਰਮਾਂ ਕਰਕੇ ਜਸ ਹੋ ਰਿਹਾ ਹੈ। ਇਹ ਪਹਿਲੇ ਜਨਮ ਦਾ ਧਨੀ ਸੀ ਇਸ ਕਰਕੇ ਇਸ ਨੂੰ ਇਸ ਜਨਮ ਵਿਚ ਕੀਤੇ ਹੋਏ ਦਾਨ ਦੀ ਮਾਇਆ ਵਧ ਕੇ ਪ੍ਰਾਪਤ ਹੋ ਰਹੀ ਹੈ। ਹੁਣ ਇਹ ਦਾਨ ਕਰਦਾ ਹੈ ਅਤੇ ਇਸਦਾ ਫਲ ਇਸ ਨੂੰ ਅਗਲੇ ਜਨਮ ਵਿਚ ਵੀ ਮਿਲਣਾ ਹੈ। ਇਹ ਅਗਲੇ ਜਨਮ ਵਿਚ ਵੀ ਧਨੀ ਪੁਰਸ਼ ਹੋਵੇਗਾ। ਕਿਉਂਕਿ ਬੀਜਿਆ ਹੋਇਆ ਦਾਨ ਸਾਧਾਰਣ ਅਵਸਥਾ ਵਿਚ ਆਪਣਾ ਫਲ ਨਸ਼ਟ ਨਹੀਂ ਕਰਦਾ। ਦਾਨ ਤਾਂ ਹੀ ਨਸ਼ਟ ਹੁੰਦਾ ਹੈ ਜਦੋਂ ਆਪਣੇ ਕੀਤੇ ਦਾਨ ਦਾ ਦਾਨੀ ਪੁਰਸ਼ ਵਿਖਾਵਾ ਕਰਦਾ ਹੈ, ਜਸ ਦੀ ਇਛਿਆ ਰਖਦਾ ਹੈ ਜਾਂ ਦਾਨ ਦੇਣ ਪਿਛੋਂ ਅਭਿਮਾਨ ਕਰਦਾ ਹੈ ਅਜਿਹੀ ਹਾਲਤ ਵਿਚ ਦਾਨ ਦਾ ਫਲ ਨਸ਼ਟ ਹੋ ਜਾਂਦਾ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥***
***ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥ ਪੰਨਾ - 1428***

ਅਕਬਰ ਬਾਦਸ਼ਾਹ ਦੇ ਸਾਮ੍ਹਣੇ ਉਸ ਨੇ ਦੂਸਰਾ ਪੁਰਸ਼ ਕੰਗਾਲ ਪੇਸ਼ ਕੀਤਾ ਅਤੇ ਕਿਹਾ ਕਿ ਮਹਾਰਾਜ! ਇਹ ਕੰਗਾਲ ਪੁਰਸ਼ ਹੈ। ਇਸ ਕੋਲ ਇਕ ਡੰਗ ਦੀ ਰੋਟੀ ਖਾਣ ਦਾ ਵੀ ਸਾਧਨ ਨਹੀਂ ਹੈ, ਨਾ ਹੀ ਮੌਸਮ ਦੇ ਹਿਸਾਬ ਨਾਲ ਇਸ ਕੋਲ ਪਹਿਨਣ ਲਈ ਕਪੜੇ ਹਨ, ਨਾ ਹੀ ਇਸ ਕੋਲ ਕੋਈ ਘਰ ਹੈ, ਜਿਥੇ ਦੇਖਦਾ ਹੈ ਰੈਣ ਬਸੇਰਾ ਕਰ ਲੈਂਦਾ ਹੈ। ਆਪਣੀ ਭੁੱਖ ਦੀ ਨਵਿਰਤੀ ਲਈ ਦਰ ਦਰ ਮੰਗਦਾ ਫਿਰਦਾ ਹੈ, ਠੋਕਰਾਂ ਖਾਂਦਾ ਹੈ। ਹੁਣ ਇਸ ਕੋਲ ਧਨ ਨਹੀਂ ਹੈ ਅਤੇ ਇਸ ਵਿਚ ਅੱਗੇ ਦਾਨ ਬੀਜਣ ਦੀ ਕੋਈ ਸਮਰਥਾ ਨਹੀਂ ਹੈ। ਮਾਇਆ ਨਾ ਹੋਣ ਕਰਕੇ ਨਾ ਕਿਸੇ ਅਤਿਥੀ ਦੀ ਸੇਵਾ ਕਰ ਸਕਦਾ ਹੈ, ਨਾ ਲੰਗਰਾਂ ਵਿਚ ਦਾਨ ਦੇ ਸਕਦਾ ਹੈ, ਵਸਤਰ ਨਾ ਹੋਣ ਕਰਕੇ ਕੋਈ ਵਸਤਰ ਨਹੀਂ ਦਾਨ ਕਰ ਸਕਦਾ, ਇਸ ਕਰਕੇ ਇਹ ਸਕਾਮ ਕਰਮਾਂ ਤੋਂ ਖਾਲੀ ਹੈ ਅੱਗੇ ਲਈ ਬੀਜ ਸਕਣ ਦੀ ਇਸ ਪਾਸ ਸਮਰਥਾ ਨਹੀਂ ਹੈ। ਇਸ ਨੂੰ

ਅੱਗੇ ਵੀ ਕੋਈ ਫਲ ਨਹੀਂ ਮਿਲਣਾ। ਇਸ ਦਾ ਖੇਤ ਰੂਪ ਤਨ, ਦਾਨ ਬੀਜਣ ਤੋਂ ਅਸਮਰਥ ਹੈ। ਇਸ ਕਰਕੇ ਇਹ ਤਿੰਨ ਜਨਮਾਂ ਦਾ ਕੰਗਾਲ ਹੈ।

ਬੀਰਬਲ ਨੇ ਤੀਜੇ ਨੰਬਰ ਉਪਰ ਇਕ ਵੇਸ਼ਵਾ ਦਿਖਾਈ ਅਤੇ ਨਾਲ ਹੀ ਕਿਹਾ ਕਿ ਮਹਾਰਾਜ! ਇਹ ਇਕ ਵੇਸ਼ਵਾ ਹੈ ਇਹ ਬਹੁਤ ਸੁੰਦਰ ਗਾਉਂਦੀ ਹੈ, ਅਵਾਜ਼ ਇਸਦੀ ਲੋਕਾਂ ਨੂੰ ਮੋਹਦੀ ਹੈ, ਸੁੰਦਰ ਹੋਣ ਕਰਕੇ ਇਹ ਵਿਭਚਾਰਾਂ ਵਿਚ ਪਈ ਹੋਈ ਹੈ। ਵੱਡੇ-ਵੱਡੇ ਧਨੀ ਪੁਰਸ਼ ਇਸ ਕੋਲ ਜਾਂਦੇ ਹਨ। ਜਿਸ ਕਰਕੇ ਇਸ ਨੇ ਆਪਣੀ ਰਿਹਾਇਸ਼ ਲਈ ਬਹੁਤ ਸੋਹਣੀਆਂ ਕੋਠੀਆਂ ਬਣਾਈਆਂ ਹੋਈਆਂ ਹਨ, ਉਨ੍ਹਾਂ ਨੂੰ ਸੁੰਦਰ ਬਣਾਉਣ ਵਾਸਤੇ ਸਜਾਵਟ ਦੀਆਂ ਅਨੇਕਾਂ ਚੀਜ਼ਾਂ ਲਾਈਆਂ ਹੋਈਆਂ ਹਨ। ਮਹਾਰਾਜ! ਹੁਣ ਮਾਇਆ ਦੇ ਬਲ ਕਰਕੇ ਇਹ ਸਰੀਰਕ ਸੁਖਾਂ ਵਿਚ ਪ੍ਰਵਿਰਤ ਹੈ ਪਰ ਜਦੋਂ ਇਸ ਨੇ ਸਰੀਰ ਛੱਡ ਦੇਣਾ ਹੈ ਉਸ ਵੇਲੇ ਇਸ ਨੂੰ ਆਪਣੇ ਕੀਤੇ ਹੋਏ ਪਾਪਾਂ ਦੀ ਸਜ਼ਾ ਨਰਕ ਪ੍ਰਾਪਤ ਹੋਣ ਨਾਲ ਮਿਲੇਗੀ। ਜਿਥੇ ਇਹ ਅਤਿ ਦੁਖੀ ਹੋਵੇਗੀ ਅਤੇ ਜਦੋਂ ਇਸ ਨੂੰ ਮਾਨਸ ਜਨਮ ਦੁਬਾਰਾ ਮਿਲਿਆ ਉਸ ਵੇਲੇ ਪਾਪਾਂ ਦੇ ਬਲ ਕਰਕੇ ਰੋਗਾਂ ਵਾਲਾ ਸਰੀਰ ਪ੍ਰਾਪਤ ਹੋਵੇਗਾ। ਸੁੰਦਰਤਾ ਦੀ ਇਸ ਨੇ ਗਲਤ ਵਰਤੋਂ ਕੀਤੀ ਹੈ, ਇਸ ਕਰਕੇ ਇਹ ਕਰੂਪ ਹੋਵੇਗੀ। ਕੋਈ ਇਸ ਦੇ ਨੇੜੇ ਨਹੀਂ ਲੱਗੇਗਾ, ਦੁਖੀ ਹੋਵੇਗੀ। ਇਹ ਹੁਣ ਸੁਖੀ ਹੈ, ਅਗਲੇ ਜਨਮ ਵਿਚ ਦੁਖੀ ਹੋਵੇਗੀ।

ਚੌਥੇ ਨੰਬਰ ਤੇ ਉਸ ਨੇ ਤਪ ਕਰਦੇ ਤਪਸਵੀ ਨੂੰ ਪੇਸ਼ ਕਰਦਿਆਂ ਕਿਹਾ ਕਿ ਇਹ ਤਪਸਵੀ ਮਨ ਵਿਚ ਇਛਿਆ ਰੱਖ ਕੇ ਤਪ ਕਰ ਰਿਹਾ ਹੈ। ਤਪ ਦਾ ਫਲ ਰਾਜ ਹੋਇਆ ਕਰਦਾ ਹੈ ਇਹ ਹੁਣ ਆਪਣੇ ਸਰੀਰ ਨੂੰ ਦੁਖ ਦੇ ਰਿਹਾ ਹੈ, ਪਾਣੀ ਵਿਚ ਖੜ੍ਹਦਾ ਹੈ, ਧੂਣੀਆਂ ਤਾਪਦਾ ਹੈ, ਕੰਡਿਆਂ ਉਪਰ ਸੌਂਦਾ ਹੈ, ਗਰਮੀ ਸਰਦੀ ਦੇ ਦੁਖ ਸਹਿੰਦਾ ਹੈ, ਭੁਖਾ ਰਹਿੰਦਾ ਹੈ ਹੁਣ ਇਹ ਦੁਖੀ ਹੈ ਪਰ ਅਗਲੇ ਜਨਮ ਵਿਚ ਇਹ ਰਾਜ ਭੋਗੇਗਾ ਇਸ ਕਰਕੇ ਇਹ ਸੁਖੀ ਹੋਵੇਗਾ।

ਸੋ ਇਸ ਤਰ੍ਹਾਂ ਦੇ ਨਾਲ ਜੋ ਵੀ ਕਰਮ ਕਾਮਨਾ ਰੱਖ ਕੇ ਕੀਤੇ ਜਾਂਦੇ ਹਨ ਉਹ ਆਦਮੀ ਦੇ ਅੰਤਸ਼ਕਰਣ ਵਿਚੋਂ ਮੈਲ ਦੂਰ ਕਰਨ ਵਿਚ ਸਮਰਥ ਨਹੀਂ ਹੋਇਆ ਕਰਦੇ, ਉਹ ਕੇਵਲ ਇਛਿਆ ਮੁਤਾਬਿਕ ਫਲ ਦਿਆ ਕਰਦੇ ਹਨ। ਕੁਝ ਕਰਮਾਂ ਦੇ ਫਲ ਤਾਂ ਉਹ ਇਥੇ ਸਰੀਰ ਦੇ ਹੁੰਦਿਆਂ ਇਸ ਸੰਸਾਰ ਵਿਚ ਹੀ ਭੋਗ ਲੈਂਦੇ ਹਨ, ਕੁਝ ਸ਼ੁਭ ਕਰਮਾਂ ਦਾ ਫਲ ਇਸ ਨੂੰ ਸਵਰਗ ਲੋਕਾਂ ਵਿਚ ਭੋਗਣਾ ਪੈਂਦਾ ਹੈ। ਸੋ ਇਸ ਕਰਕੇ ਇਹ **ਸਕਾਮ ਕਰਮ** ਇਕ ਤਰ੍ਹਾਂ ਨਾਲ ਉਸ ਕਿਸਾਨ ਵਰਗੇ ਹਨ ਜਿਹੜਾ ਆਪਣੀ ਜ਼ਮੀਨ ਨੂੰ ਚੰਗੀ ਤਰ੍ਹਾਂ ਵਾਹ ਸੰਵਾਰ ਕੇ, ਪੱਧਰ ਕਰਕੇ ਪਾਣੀ ਦੇ ਕੇ ਫਸਲ ਬੀਜਦਾ ਹੈ ਉਸ ਵਿਚੋਂ ਨਦੀਨ ਕੱਢ ਕੇ ਫਸਲ ਨੂੰ ਵਧਾਉਂਦਾ ਹੈ ਅਤੇ ਸਮਾਂ ਆਉਣ ਤੇ ਫਸਲ ਵੱਢ ਕੇ ਉਸ ਦਾ ਸੁਖ ਪਾਉਂਦਾ ਹੈ। ਇਸੇ ਤਰ੍ਹਾਂ ਸਕਾਮੀ ਪੁਰਸ਼ ਕਰਮਾਂ ਦਾ ਫਲ ਭੋਗਣ ਲਈ ਜੰਮਦਾ ਤੇ ਮਰਦਾ ਰਹਿੰਦਾ ਹੈ।

ਦੂਸਰੇ ਕਰਮ ਉਹ ਹੋਇਆ ਕਰਦੇ ਹਨ ਜਿਨ੍ਹਾਂ ਨੂੰ **ਨਿਸ਼ਕਾਮ ਕਰਮ** ਕਿਹਾ ਜਾਂਦਾ ਹੈ। ਇਹ ਕਰਮ ਕਰਨ ਵਾਲਾ ਪੁਰਸ਼ ਆਪਣੇ ਕੀਤੇ ਹੋਏ ਕਰਮਾਂ ਦਾ ਕਰਤਾ ਬਿਲਕੁਲ ਹੀ ਨਹੀਂ ਬਣਦਾ। ਉਨ੍ਹਾਂ ਦੇ ਮਨ ਵਿਚ ਭਾਵਨਾ ਹੁੰਦੀ ਹੈ ਕਿ ਮੇਰਾ ਸਰੀਰ ਕਿਸੇ ਚੰਗੇ ਲੇਖੇ ਵਿਚ ਲਗ ਜਾਵੇ, ਉਹ ਆਪਣੇ ਕਰਮ ਕਰਨ ਉਪਰੰਤ ਆਪਣੇ ਆਪ ਨੂੰ ਕਰਤਾ ਨਹੀਂ ਮੰਨਦਾ, ਕਰਤਾ ਭਾਵ ਗਵਾ ਕੇ ਕੀਤੇ ਹੋਏ ਕਰਮਾਂ ਨੂੰ ਗੁਰੂ ਦੇ ਸਮਰਪਣ ਕਰ ਦਿੰਦਾ ਹੈ ਅਤੇ ਕੋਈ ਵੀ ਵਾਸ਼ਨਾ ਮਨ ਵਿਚ ਨਹੀਂ ਰਖਦਾ, ਕਿਸੇ ਫਲ ਦੀ ਇਛਿਆ ਉਸ ਦੇ ਮਨ ਵਿਚ ਨਹੀਂ ਹੁੰਦੀ। ਇਨ੍ਹਾਂ ਨੂੰ ਨਿਸ਼ਕਾਮ ਕਰਮ ਕਿਹਾ ਜਾਂਦਾ ਹੈ ਉਹ ਸਹਿਜ ਸੁਭਾਅ ਹੀ ਆਪਣੇ ਧਰਮ ਅਨੁਸਾਰ ਨਿਤਨੇਮ ਕਰਦਾ ਹੈ, ਸੇਵਾ ਕਰਦਾ ਹੈ, ਦਾਨ ਦਿੰਦਾ ਹੈ, ਲੋੜਵੰਦਾਂ ਦੀ ਸਹਾਇਤਾ ਕਰਦਾ ਹੈ ਪਰ ਬਦਲੇ ਵਿਚ ਕੁਝ ਨਹੀਂ ਮੰਗਦਾ। ਉਸ ਦੀ ਬਿਰਤੀ 'ਨੇਕੀ ਕਰ ਦਰਿਆ ਮੇਂ ਡਾਲ' ਵਾਲੀ ਹੁੰਦੀ ਹੈ। ਉਹ ਇਹੀ ਕਹਿੰਦਾ ਹੈ ਕਿ ਕਰਮ ਸੁਭਾਅ ਮੁਤਾਬਿਕ ਹੋ ਰਹੇ ਹਨ। ਰਜੋ ਗੁਣ ਤਮੋ ਗੁਣ, ਸਤੋ ਗੁਣ ਦਾ ਪ੍ਰਭਾਵ ਆਦਮੀ ਨੂੰ ਕਰਮਾਂ ਵਿਚ ਪ੍ਰਵਿਰਤ ਕਰਦਾ ਹੈ। ਸੋ ਮੈਂ ਤਾਂ ਕੁਝ ਵੀ ਨਹੀਂ ਕਰ ਰਿਹਾ। ਸੋ ਇਸ ਤਰ੍ਹਾਂ ਦੇ ਕੀਤੇ ਹੋਏ ਕਰਮ ਫਲੀਭੂਤ ਹੋਇਆ ਕਰਦੇ ਹਨ। ਇਨ੍ਹਾਂ ਦਾ ਫਲ ਇਹ ਹੁੰਦਾ ਹੈ ਕਿ ਜਨਮਾਂ ਜਨਮਾਂਤਰਾਂ ਦੀ ਪਈ ਹੋਈ ਮੈਲ ਦੂਰ ਹੋ ਜਾਂਦੀ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ ॥***

***ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ॥ ਪੰਨਾ - 651***

ਨਿਸ਼ਕਾਮ ਰਹਿ ਕੇ ਬਾਣੀ ਪੜ੍ਹਨ ਨਾਲ, ਸੇਵਾ ਕਰਨ ਨਾਲ ਆਪਣੇ ਇਸ਼ਟ ਦੇਵ ਦੇ ਨੇਮ ਬਧ ਦਰਸ਼ਨ ਕਰਨ ਨਾਲ, ਕੀਰਤਨ ਕਥਾ ਵਾਰਤਾ ਸੁਣਨ ਨਾਲ, ਗੁਰ ਧਾਮਾਂ ਦੀਆਂ ਯਾਤਰਾਵਾਂ ਕਰਨ ਨਾਲ, ਇਸ ਜੀਵ ਦੇ ਅੰਤਰਸ਼ਕਰਣ ਵਿਚੋਂ ਮੈਲ ਦੂਰ ਹੋਣੀ ਸ਼ੁਰੂ ਹੋ ਜਾਂਦੀ ਹੈ। ਜਿਉਂ-ਜਿਉਂ ਬਾਣੀ ਪੜ੍ਹਦਾ ਹੈ, ਤਿਉਂ-ਤਿਉਂ ਅੰਤਸ਼ਕਰਣ ਵਿਚ ਨਿਰਮਲਤਾ ਆਉਣੀ ਸ਼ੁਰੂ ਹੋ ਜਾਂਦੀ ਹੈ। ਇਸ ਦੇ ਗਿਆਨ ਵਿਚ ਵਾਧਾ ਹੋਣਾ ਸ਼ੁਰੂ ਹੋ ਜਾਂਦਾ ਹੈ। ਵਾਸ਼ਨਾਵਾਂ ਕਾਬੂ ਵਿਚ ਰਹਿੰਦੀਆਂ ਹਨ, ਅਤੇ ਅੰਦਰ ਕੁਝ ਸੁਖ ਮਹਿਸੂਸ ਕਰਦਾ ਹੈ, ਕੁਝ ਜੀਵਨ ਦਾ ਰਸ ਆਉਂਦਾ ਹੈ ਅਤੇ ਇਹ ਕਰਮ ਆਪਣਾ ਫਲ ਦੇ ਕੇ ਇਸ ਨੂੰ ਪ੍ਰਭੂ ਪਿਆਰ ਵਿਚ ਪ੍ਰਵਿਰਤ ਕਰਦੇ ਹਨ। ਇਹ ਸਭ ਤੋਂ ਸ੍ਰੇਸ਼ਟ ਕਰਮ ਹੋਇਆ ਕਰਦੇ ਹਨ ਕਿਉਂਕਿ ਕਰਮਾਂ ਦਾ ਫਲ ਜੀਵ ਨੂੰ ਅਵੱਸ਼ ਭੋਗਣਾ ਪੈਂਦਾ ਹੈ। ਜੇ ਉਹ ਕਰਮ ਨਿਸ਼ਕਾਮ ਭਾਵਨਾ ਨਾਲ ਕਰੇ, ਆਪਣਾ ਫਰਜ਼ ਸਮਝ ਕੇ ਕਰੇ ਅਤੇ ਕਰਮਾਂ ਦਾ ਕਰਤਾਪੁਣਾ ਮਨ ਵਿਚ ਆਉਣ ਨਾ ਦੇਵੇ ਤਾਂ ਉਸ ਦਾ ਅੰਤਸ਼ਕਰਣ ਨਿਰਮਲ ਹੋ ਕੇ ਪ੍ਰਭੂ ਮਿਲਾਪ ਲਈ ਬਹੁਤ ਹੀ ਸਹਾਇਤਾ ਕਰਦਾ ਹੈ। ਇਹ ਕਰਮ ਕੋਈ ਫਲ ਨਹੀਂ ਦਿੰਦੇ, ਇਹ ਕੇਵਲ ਅੰਤਸ਼ਕਰਣ ਸ਼ੁਧ ਕਰਕੇ ਪ੍ਰਭੂ ਰਸਤੇ ਵਿਚ ਲਾਉਂਦੇ ਹਨ।

ਤੀਸਰੇ **ਸੰਚਿਤ ਕਰਮ** ਹੁੰਦੇ ਹਨ ਇਹ ਕਰਮ ਪਹਿਲਾਂ ਕ੍ਰਿਆਮਾਨ ਕਰਮ ਕਹਾਉਂਦੇ ਹਨ। ਉਨ੍ਹਾਂ ਕ੍ਰਿਆਮਾਨ ਕਰਮਾਂ ਦਾ ਫਲ ਕੁਝ ਜਿਉਂਦੇ-ਜਿਉਂਦੇ ਭੋਗ ਲਈਦਾ ਹੈ, ਜੋ ਬਾਕੀ ਹੈ ਉਸ ਜੀਵ ਦੇ ਕਰਮਾਂ ਦੇ ਖਾਤੇ ਵਿਚ ਜਮਾਂ ਹੋ ਜਾਂਦਾ ਹੈ ਉਨ੍ਹਾਂ ਕਰਮਾਂ ਨੂੰ ਭੋਗਣ ਲਈ ਉਸ ਨੂੰ ਬਾਰ-ਬਾਰ ਜਨਮ ਲੈਣਾ ਪੈਂਦਾ ਹੈ। ਇਹ ਸੰਚਿਤ ਕਰਮ ਬੈਂਕ ਬੈਲੇਂਸ ਵਾਂਗੂ ਸੁਰਖਸ਼ਿਤ ਪਏ ਰਹਿੰਦੇ ਹਨ। ਦੇਸ਼, ਕਾਲ, ਵਸਤੂ ਦੇ ਅਨੁਕੂਲ ਇਨ੍ਹਾਂ ਕਰਮਾਂ ਦਾ ਫਲ ਜੀਵ ਪ੍ਰਾਲਬਧ ਕਰਮਾਂ ਦੇ ਰੂਪ ਵਿਚ ਭੋਗਦਾ ਹੈ।

ਚੌਥਾ **ਪਰਾਲਬਧ ਕਰਮ** ਹੋਇਆ ਕਰਦੇ ਹਨ ਇਸ ਵਰਗ ਵਿਚ ਜੋ ਕਰਮ ਆਉਂਦੇ ਹਨ ਇਨ੍ਹਾਂ ਦਾ ਬੀਜ ਤਾਂ ਪਹਿਲਿਆਂ ਜਨਮਾਂ ਵਿਚ ਸੁਕਾਮ ਕਰਮਾਂ ਦੇ ਰੂਪ ਵਿਚ ਬੀਜਿਆ ਜਾ ਕੇ, ਪਹਿਲਿਆਂ ਜਨਮਾਂ ਵਿਚ ਭੋਗਿਆ ਜਾਣ ਕਰਕੇ ਸੰਚਤ ਕਰਮ ਬਣ ਗਏ। ਸੰਚਤ ਕਰਮਾਂ ਦੇ ਰੂਪ ਵਿਚ ਅਣਭੋਗਿਆਂ ਕਰਮਾਂ ਨਾਲ ਹੀ ਕਰਮਾਂ ਦੇ ਸਟੋਰ ਵਿਚ ਜਮ੍ਹਾਂ ਹੋ ਗਏ। ਜਦੋਂ ਜੀਵ ਨੇ ਮਰਨ ਪਿਛੋਂ ਨਵਾਂ ਜਨਮ ਧਾਰਿਆ ਉਸ ਸਮੇਂ ਉਸ ਜੀਵ ਜੀਵ ਦੇ ਜੀਵਨ ਕਾਲ ਵਿਚ ਭੋਗਣ ਲਈ ਜੀਵ ਦੇ ਨਾਲ ਹੀ ਕਰਮ ਆ ਜਾਂਦੇ ਹਨ ਇਨ੍ਹਾਂ ਨੂੰ ਪ੍ਰਾਲਬਧ ਕਰਮ ਕਿਹਾ ਜਾਂਦਾ ਹੈ। ਇਹ ਪਰਾਲਬਧ ਕਰਮ ਸੁੱਖ ਵੀ ਦਿੰਦੇ ਹਨ, ਦੁਖ ਵੀ ਦਿੰਦੇ ਹਨ, ਮੇਲ ਵੀ ਕਰਾਉਂਦੇ ਹਨ, ਵਿਛੋੜੇ ਵੀ ਕਰਾ ਦਿੰਦੇ ਹਨ, ਸੁਖ ਦੁਖ ਇਨ੍ਹਾਂ ਕਰਮਾਂ ਅਨੁਸਾਰ ਹੀ ਆਉਂਦੇ ਹਨ। ਸੰਜੋਗ ਵਿਜੋਗ ਇਨ੍ਹਾਂ ਕਰਮਾਂ ਦੇ ਫਲ ਕਰਕੇ ਹੋਂਦ ਵਿਚ ਆਉਂਦਾ ਹੈ। ਇਹ ਅਵੱਸ਼ ਹੀ ਭੋਗਣੇ ਪੈਂਦੇ ਹਨ। ਈਸ਼ਵਰ ਕੋਟੀ ਦੀ ਅਵਸਥਾ ਮਾਣਦੇ ਹੋਏ, ਈਸ਼ਰ ਕੋਟੀ ਵਿਚ ਹੁੰਦਿਆਂ ਹੋਇਆਂ ਭੀ ਭੋਗਣੇ ਪੈਂਦੇ ਹਨ। ਇਨ੍ਹਾਂ ਨੂੰ ਗੁਰੂ ਮਹਾਰਾਜ ਨੇ ਕਿਰਤ ਕਰਮ ਕਿਹਾ ਹੈ ਅਤੇ ਕਿਹਾ ਹੈ ਕਿ ਕਿਰਤ ਕਰਮ ਮਿਟਾਏ ਨਹੀਂ ਜਾ ਸਕਦੇ ਜਿਵੇਂ ਕਿ ਫੁਰਮਾਨ ਹੈ -

***ਰਾਜਾ ਜਨਮੇਜਾ ਦੇ ਮਤੀ ਬਰਜਿ ਬਿਆਸਿ ਪੜਾਇਆ॥***
***ਤਿਨਿ ਕਰਿ ਜਗ ਅਠਾਰਹ ਘਾਏ ਕਿਰਤੁ ਨ ਚਲੈ ਚਲਾਇਆ॥***
***ਪੰਨਾ - 1344***

ਪਰਾਲਬਧ ਕਰਮਾਂ ਦੇ ਅਨੁਸਾਰ ਆਦਮੀ ਦੁਖੀ ਸੁਖੀ ਹੁੰਦਾ ਹੈ। ਸੋ ਕੁਝ ਕਰਮ ਅਜਿਹੇ ਕੀਤੇ ਜਾਂਦੇ ਹਨ ਜੋ ਸਾਸ਼ਤ੍ਰ ਵਿਰੁੱਧ ਹੁੰਦੇ ਹਨ, ਉਨ੍ਹਾਂ ਨੂੰ ਨਖਿੱਧ ਕਰਮ ਆਖਿਆ ਜਾਂਦਾ ਹੈ। ਇਹ ਉਹ ਕਰਮ ਹੋਇਆ ਕਰਦੇ ਹਨ ਜਿਨ੍ਹਾਂ ਦੇ ਬਾਰੇ ਅਧਿਆਤਮਵਾਦ ਦੀਆਂ ਪੁਸਤਕਾਂ, ਮਹਾਂਪੁਰਸ਼ ਨਾ ਕਰਨ ਨੂੰ ਕਹਿੰਦੇ ਹਨ, ਇਹ ਨਖਿੱਧ ਕਰਮ ਦੁਖ ਦਾ ਕਾਰਨ ਹੋਇਆ ਕਰਦੇ ਹਨ ਅਤੇ ਆਦਮੀ ਪ੍ਰਮੇਸ਼ਰ ਦੀ ਭਗਤੀ ਵਲ ਕਿਸੇ ਤਰ੍ਹਾਂ ਨਹੀਂ ਲਗ ਸਕਿਆ ਕਰਦਾ। ਕਿਸੇ ਪੂਰਨ ਮਹਾਂਪੁਰਸ਼ ਦੇ ਹਿਰਦੇ ਵਿਚ ਦਇਆ ਉਤਪੰਨ ਹੋ ਜਾਵੇ ਤਾਂ ਹੋ ਸਕਦਾ ਹੈ ਕਿ ਇਨ੍ਹਾਂ ਨਖਿੱਧ ਕਰਮਾਂ ਨੂੰ ਨਸ਼ਟ ਕਰਨ ਵਾਸਤੇ ਉਸ ਤੋਂ ਨਾਮ ਜਪਾ ਲਵੇ, ਸੇਵਾ ਕਰਾ ਲਵੇ ਅਤੇ ਉਸਦੀਆਂ ਵਾਸ਼ਨਾਵਾਂ ਕਾਬੂ ਕਰਾ ਕੇ ਪ੍ਰਭੂ ਸਿਮਰਨ ਦਾ ਫਲ ਦੇ ਕੇ ਨਖਿੱਧ ਕਰਮਾਂ ਵਿਚੋਂ ਕੱਢ ਲਵੇ।

ਜਿਵੇਂ ਮਹਾਂਪੁਰਸ਼ਾਂ ਨੇ ਗਨਕਾ ਨੂੰ ਇਕ ਤੋਤਾ ਦੇ ਕੇ ਉਸ ਦੇ ਨਖਿੱਧ ਕਰਮਾਂ ਦਾ ਫਲ, ਬਿਲਕੁਲ ਖਤਮ ਕਰ ਦਿਤਾ। ਸੋ ਇਸ ਤਰ੍ਹਾਂ ਨਾਲ ਕਰਮ ਅਤੇ ਸੁਕਰਮ ਦਾ ਚੱਕਰ ਚਲਦਾ ਰਹਿੰਦਾ ਹੈ। ਜਦੋਂ ਜੀਵ ਦੇ ਭਾਗ ਜਾਗਦੇ ਹਨ ਉਸ ਵੇਲੇ ਕੋਈ ਪੂਰਨ ਪੁਰਸ਼ ਮਿਲ ਜਾਂਦਾ ਹੈ ਜੋ ਉਸ ਨੂੰ ਪ੍ਰਮੇਸ਼ਰ ਵਲ ਲਾ ਕੇ ਉਸ ਦੀ ਸੁੱਤੀ ਸੁਰਤ ਨੂੰ ਜਗਾ ਦਿੰਦਾ ਹੈ ਅਤੇ ਮਨ ਵਿਚ ਪਏ ਹਨ੍ਹੇਰੇ ਨੂੰ ਖਤਮ ਕਰ ਦਿੰਦਾ ਹੈ ਜਿਵੇਂ ਕਿ ਮਹਾਂਵਾਕ ਹੈ -

***ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ॥***
***ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ॥***

***ਪੰਨਾ - 204***

ਸੋ ਇਸ ਤਰ੍ਹਾਂ ਮਹਾਂਪੁਰਸ਼ ਦਇਆ ਦੇ ਘਰ ਆ ਕੇ ਜੀਵ ਨੂੰ ਭਗਤੀ ਵਿਚ ਲਾ ਦਿੰਦੇ ਹਨ ਅਤੇ ਬਹੁਤ ਹੀ ਸੁਖੈਨ ਰਸਤਾ ਪ੍ਰਮੇਸ਼ਰ ਪ੍ਰਾਪਤੀ ਦਾ ਉਸ ਨੂੰ ਦਸ ਦਿੰਦੇ ਹਨ ਬਾਨੀ ਵਿਚ ਪ੍ਰਸ਼ਨ ਆਉਂਦਾ ਹੈ -

***ਕਿਤੁ ਬਿਧੀਐ ਕਿਤੁ ਸੰਜਮਿ ਪਾਈਐ॥***
***ਕਹੁ ਸੁਰਜਨ ਕਿਤੁ ਜੁਗਤੀ ਧਿਆਈਐ॥*** ***ਪੰਨਾ - 822***

ਗੁਰੂ ਮਹਾਰਾਜ ਜੀ ਉਤਰ ਦਿੰਦੇ ਫੁਰਮਾਉਂਦੇ ਹਨ -

***ਰਸਨਾ ਉਚਰੰਤਿ ਨਾਮੰ ਸ੍ਰਵਣੰ ਸੁਨੰਤਿ ਸਬਦ ਅੰਮ੍ਰਿਤਹ।।***
***ਨਾਨਕ ਤਿਨ ਸਦ ਬਲਿਹਾਰੰ ਜਿਨਾ ਧਿਆਨੁ ਪਾਰਬ੍ਰਹਮਣਹ॥*** ***ਪੰਨਾ - 709***

ਜਪ ਕਰਨ ਦੀਆਂ ਤਿੰਨ ਜੁਗਤੀਆਂ ਪ੍ਰਧਾਨ ਹਨ ਜਿਨ੍ਹਾਂ ਨੂੰ ਗਿਆਨ, ਧਿਆਨ ਅਤੇ ਸਿਮਰਨ ਕਿਹਾ ਜਾਂਦਾ ਹੈ। ਭਾਈ ਗੁਰਦਾਸ ਜੀ ਨੇ ਦਸਿਆ ਹੈ -

***ਗਿਆਨੁ ਧਿਆਨੁ ਸਿਮਰਣੁ ਜੁਗਤਿ***
***ਕੂੰਜ ਕੁਰਮ ਹੰਸ ਵੰਸ ਵਧੰਦਾ।*** ***ਭਾਈ ਗੁਰਦਾਸ ਜੀ, ਵਾਰ 16/13***

ਕੂੰਜ ਵਾਂਗੂੰ ਸਿਮਰਨ ਕਰਨਾ। ਜਿਸ ਬਾਰੇ ਪ੍ਰਸਿੱਧ ਹੈ ਕਿ ਸਰਦੀਆਂ ਵਿਚ ਜਦੋਂ ਉਤਰ ਵਿਚ ਬਰਫਾਂ ਪੈਂਦੀਆਂ ਹਨ ਤਾਂ ਉਹ ਆਂਡੇ ਦੇ ਕੇ ਸੁਰਖਸ਼ਤ ਥਾਵਾਂ ਤੇ ਰੱਖ ਕੇ ਆਪ ਸਮਾਂ ਬਿਤਾਉਣ ਲਈ ਭਾਰਤ ਵਰਸ਼ ਵਲ ਉਡਾਰੀਆਂ ਲਾਉਂਦੀਆਂ ਹਨ ਜਿਥੇ ਬਰਫ ਨਹੀਂ ਪੈਂਦੀ। ਪਾਣੀ ਵਿਚ ਆ ਕੇ ਉਤਰ ਜਾਂਦੀਆਂ ਹਨ ਉਹ ਆਪਣੇ ਆਂਡਿਆਂ ਨੂੰ ਹਰ ਵਕਤ ਯਾਦ ਰਖਦੀਆਂ ਹਨ ਅਤੇ ਅੰਡੇ ਵਿਚੋਂ ਬੱਚਾ ਨਿਕਲਣ ਪਿਛੋਂ ਬੱਚੇ ਨੂੰ ਖਿਲਾਉਣ, ਪਿਲਾਉਣ ਅਤੇ ਉਡਾਉਣ ਦੀ ਸਿਖਿਆ ਯਾਦ ਸ਼ਕਤੀ ਰਾਹੀਂ ਹੀ ਦਿੰਦੀਆਂ ਹਨ। ਇਸ ਨੂੰ ਵਾਤਸਲ ਪਿਆਰ ਆਖਿਆ ਜਾਂਦਾ ਹੈ। ਇਸ ਸਿਮਰਨ ਕ੍ਰਿਆ ਵਿਚ ਐਨੀ ਸ਼ਕਤੀ ਹੈ ਜਿਸ ਬਾਰੇ ਗੁਰੂ ਮਹਾਰਾਜ ਜੀ ਨੇ ਦਸਿਆ ਹੈ -

***ਊਡੇ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ॥***
***ਤਿਨ ਕਵਣੁ ਖਲਾਵੈ ਕਵਣੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ॥***

***ਪੰਨਾ - 10***

ਸੋ ਦੂਸਰੀ ਅਵਸਥਾ ਧਿਆਨ ਦੀ ਹੋਇਆ ਕਰਦੀ ਹੈ। ਕੱਛੂ ਬਾਰੇ ਇਹ ਪ੍ਰਸਿੱਧ ਹੈ ਕਿ ਜਦੋਂ ਉਸ ਨੇ ਅੰਡੇ ਦੇਣੇ ਹੁੰਦੇ ਹਨ ਤਾਂ ਉਹ ਸਮੁੰਦਰ ਵਿਚੋਂ ਨਿਕਲ ਕੇ ਬਰੇਤੀ ਵਿਚ ਟੋਆ ਪੁੱਟ ਲੈਂਦਾ ਹੈ ਅਤੇ ਉਸ ਵਿਚ ਅੰਡੇ ਦੇ ਕੇ ਢੱਕ ਕੇ ਆਪ ਪਾਨੀ ਵਿਚ ਆ ਜਾਂਦਾ ਹੈ। ਉਥੇ ਉਹ ਧਿਆਨ ਨਾਲ ਹੀ ਆਂਡਿਆਂ ਦਾ ਸੇਵਨ ਕਰਦਾ ਹੈ। ਧਿਆਨ ਇਕ ਬਹੁਤ ਪ੍ਰਬਲ ਸ਼ਕਤੀ ਹੈ ਜਿਸ ਨੂੰ ਪ੍ਰਾਪਤ ਹੋ ਜਾਵੇ ਉਹ ਬਹੁਤ ਅਲੌਕਿਕ ਕਰਮ ਕਰ ਸਕਦਾ ਹੈ। ਸੋ ਧਿਆਨ ਨਾਲ ਬੱਚਿਆਂ ਨੂੰ ਆਂਡਿਆਂ ਵਿਚੋਂ ਕੱਢ ਕੇ ਧਿਆਨ ਨਾਲ ਹੀ ਉਨ੍ਹਾਂ ਨੂੰ ਪ੍ਰੇਰਨਾ ਦਿੰਦਾ ਹੈ ਕਿ ਉਨਾਂ ਖੁਸ਼ਕੀ ਵਲ ਨੂੰ ਨਹੀਂ ਜਾਣਾ, ਇਸ ਦੇ ਵਿਪਰੀਤ ਪਾਣੀ ਵਲ ਜਾਣਾ ਹੈ। ਕੋਈ ਬੱਚਾ ਧਰਤੀ ਵਲ ਨਹੀਂ ਆਉਂਦਾ ਉਹ ਆਪਣੇ ਆਪ ਹੀ ਪਾਣੀ ਵਲ ਖਿਚਿਆ

ਤੁਰਿਆ ਜਾਂਦਾ ਹੈ।

ਤੀਸਰੀ ਗਿਆਨ ਸ਼ਕਤੀ ਹੈ ਇਸ ਨੂੰ ਹੰਸ ਦੀ ਕ੍ਰਿਆ ਨਾਲ ਤੁਲਨਾ ਦਿਤੀ ਹੈ। ਹੰਸ ਵਿਚ ਇਹ ਸੁਭਾਅ ਹੈ ਕਿ ਜੇ ਉਸ ਨੂੰ ਦੁਧ ਪਿਲਾਇਆ ਜਾਵੇ ਤਾਂ ਉਹ ਦੁਧ ਵਿਚ ਰਲਿਆ ਪਾਣੀ ਨਹੀਂ ਪੀਂਦਾ। ਉਸ ਦੀ ਚੁੰਝ ਵਿਚ ਖਟਾਸ ਹੈ ਉਹ ਦੁਧ ਵਿਚ ਚੁੰਝ ਡੁਬੋ ਦਿੰਦਾ ਹੈ, ਥੋੜ੍ਹੀ ਦੇਰ ਲਈ ਪਿਛੇ ਹਟ ਕੇ ਬੈਠ ਜਾਂਦਾ ਹੈ। ਕੁਝ ਦੇਰ ਬਾਦ ਦੁੱਧ ਫਟ ਜਾਂਦਾ ਹੈ ਅਤੇ ਫੁੱਟੀਆਂ ਬਣ ਜਾਂਦੀਆਂ ਹਨ ਅਤੇ ਪਾਣੀ ਅਲੱਗ ਹੋ ਜਾਂਦਾ ਹੈ। ਹੰਸ ਫੁੱਟੀਆਂ ਖਾ ਲੈਂਦਾ ਹੈ ਅਤੇ ਪਾਣੀ ਛੱਡ ਦਿੰਦਾ ਹੈ।

ਇਸੇ ਤਰ੍ਹਾਂ ਸੰਸਾਰ ਵਿਚ ਚੇਤਨ ਤੱਤ ਅਤੇ ਪ੍ਰਕ੍ਰਿਤੀ ਦੁੱਧ ਅਤੇ ਪਾਣੀ ਵਾਂਗੂ ਰਲੇ ਹੋਏ ਹਨ। ਗਿਆਨਵਾਨ ਪੁਰਸ਼ ਪ੍ਰਕ੍ਰਿਤੀ ਨੂੰ ਚੇਤਨ ਸਤਾ ਨਾਲੋਂ ਨਿਖੇੜ ਕੇ ਆਪਣੀ ਸੂਝ ਸਤਾ ਨੂੰ ਪ੍ਰਭੂ ਦੇ ਗਿਆਨ ਵਿਚ ਲਾਉਂਦਾ ਹੈ। ਉਸ ਦਾ ਗਿਆਨ ਪ੍ਰਾਪਤ ਕਰਕੇ ਉਸ ਵਿਚ ਆਪਣੀ ਹਸਤੀ ਲਿਵਲੀਨ ਕਰ ਦਿੰਦਾ ਹੈ। ਕਿਉਂਕਿ ਸਤ ਨੂੰ ਪਹਿਚਾਣ ਲੈਂਦਾ ਹੈ ਜੀਵ ਭਾਵ, ਸੰਸਾਰ ਭਾਵ ਅਤੇ ਈਸ਼ਵਰ ਭਾਵ ਖਤਮ ਕਰਕੇ ਇਕੋ ਚੇਤਨ ਸਤ ਦੀ ਸੋਝੀ ਹੋ ਜਾਂਦੀ ਹੈ। ਇਹ ਤਿੰਨ ਜੁਗਤਾਂ ਹਨ ਇਸ ਦੇ ਅਧਿਕਾਰੀ ਉਤਮ, ਕਨਿਸ਼ਟ ਅਤੇ ਮੱਧਮ ਹੋਇਆ ਕਰਦੇ ਹਨ। ਸ੍ਰੇਸ਼ਟ ਸਾਧਕ ਅਵਸਥਾ ਭੇਦ ਨਾਲ ਪਰਖੇ ਜਾਂਦੇ ਹਨ।

ਕਨਿਸ਼ਟ ਸਾਧਕਾਂ ਵਾਸਤੇ ਸਿਮਰਨ ਕਰਨਾ ਬਹੁਤ ਹੀ ਜ਼ਰੂਰੀ ਹੈ। ਉਹ ਨਾ ਧਿਆਨ ਦੇ ਅਤੇ ਨਾ ਹੀ ਗਿਆਨ ਦੇ ਅਧਿਕਾਰੀ ਹੁੰਦੇ ਹਨ। ਇਸ ਕਰਕੇ ਪਹਿਲਾਂ ਉਨ੍ਹਾਂ ਨੂੰ ਸ਼ੁਭ ਕਰਮ ਕਰਨ ਦੀ ਸਿੱਖਿਆ ਦਿਤੀ ਜਾਂਦੀ ਹੈ। ਗੁਰਬਾਣੀ, ਗੀਤਾ, ਗਾਇਤ੍ਰੀ, ਨਮਾਜ਼ ਆਦਿ ਦੇ ਨਿਤਨੇਮ ਕਰਨ ਦੀ ਬਹੁਤ ਅਵੱਸ਼ਕ ਤਰਜੀਹ ਦਿਤੀ ਜਾਂਦੀ ਹੈ ਅਤੇ ਸ਼ਰ੍ਹਾ ਦੇ ਘੇਰੇ ਵਿਚ ਆਉਣ ਵਾਲੀਆਂ ਰਹਿਤਾਂ ਕੁਰਹਿਤਾਂ ਨੂੰ ਬਹੁਤ ਸਖਤੀ ਨਾਲ ਪਾਲਣਾ ਪੈਂਦਾ ਹੈ।

ਸੋ ਇਨ੍ਹਾਂ ਕਨਿਸ਼ਟ ਅਧਿਕਾਰੀਆਂ ਵਾਸਤੇ ਸਿਮਰਨ ਦੀਆਂ ਬਹੁਤ ਅਵਸਥਾਵਾਂ ਹਨ। ਪਹਿਲਾਂ ਮਾਲਾ ਦੀ ਮਦਦ ਨਾਲ ਦਿਤੇ ਹੋਏ ਮੰਤਰ ਦਾ ਜਾਪ ਘੱਟੋ-ਘੱਟ ਢਾਈ ਘੰਟੇ ਕਰਨਾ। ਜਦੋਂ ਇਹ ਜਾਪ ਚਲ ਪਵੇ, ਫੇਰ ਮਾਲਾ ਤੋਂ ਬਿਨਾਂ ਕੇਵਲ ਰਸਨਾ ਨਾਲ ਜਾਪ ਕਰਨਾ। ਫੇਰ ਮਧਮਾਂ ਬਾਣੀ, ਪਸੰਤੀ ਬਾਣੀ ਅਤੇ ਪਰਾ ਬਾਣੀ ਦੇ ਜਾਪ ਦੀ ਸੋਝੀ ਆ ਜਾਂਦੀ ਹੈ। ਜਿਨ੍ਹਾਂ ਨੂੰ ਹਿਰਦੇ ਵਿਚ, ਨਾਭੀ ਵਿਚ ਬਿਨਾਂ ਰਸਨਾ ਤੋਂ ਜਪਣਾ ਇਸ ਕ੍ਰਿਆ ਨੂੰ ਅਜਪਾ ਜਾਪ ਕਿਹਾ ਜਾਂਦਾ ਹੈ। ਇਹ ਜਾਪ ਸਿਮਰਨ ਨਵਧਾ ਭਗਤੀ ਵਿਚ ਗਿਣਿਆ ਜਾਂਦਾ ਹੈ। ਭਗਤੀ ਦੋ ਪ੍ਰਕਾਰ ਦੀ ਹੁੰਦੀ ਹੈ ਪਰਾ ਭਗਤੀ ਅਤੇ ਅਪਰਾ ਭਗਤੀ।

ਪਰਾ ਭਗਤੀ ਹਰ ਵਕਤ ਪ੍ਰਮੇਸ਼ਰ ਨੂੰ ਯਾਦ ਰਖਣਾ, ਕਿਸੇ ਸਮੇਂ ਵੀ ਨਾ ਭੁੱਲਣਾ ਅਤੇ ਉਸ ਨੂੰ ਹਰ ਥਾਂ ਹਾਜ਼ਰ ਨਾਜ਼ਰ ਦੇਖਣ ਵਾਲੀ ਬਿਰਤੀ ਉਸ ਨੂੰ ਪ੍ਰਾਪਤ ਹੁੰਦੀ ਹੈ। ਇਸ ਦਾ ਅਧਿਕਾਰੀ ਗਿਆਨੀ ਪੁਰਸ਼ ਹੁੰਦਾ ਹੈ ਸ਼ੁਰੂ-ਸ਼ੁਰੂ ਵਿਚ ਲੱਗਿਆ ਹੋਇਆ ਸਾਧਕ ਭਗਤੀ ਤੋਂ ਖਾਲੀ ਹੁੰਦਾ ਹੈ ਕਿਉਂਕਿ ਉਸ ਨੇ ਅਜੇ ਬਹੁਤ ਸਾਰੀਆਂ ਮੰਜ਼ਲਾਂ ਤਹਿ ਕਰਨੀਆਂ ਹੁੰਦੀਆਂ ਹਨ। ਪਰਾ ਭਗਤੀ ਨੂੰ ਅਨਿੰਨ ਭਗਤੀ ਵੀ ਆਖਿਆ ਜਾਂਦਾ ਹੈ। ਜਿਵੇਂ ਕਬੀਰ ਜੀ, ਧੰਨਾ ਜੀ, ਸੈਣ ਜੀ, ਬੇਣੀ ਭਗਤ ਜੀ ਆਦਿ। ਜਿਹੜੇ ਪ੍ਰਮੇਸ਼ਰ ਨੂੰ ਅਨੰਨ ਪਿਆਰ ਕਰਦੇ ਸਨ। ਪਰਾ ਭਗਤੀ ਵਾਲੇ ਪ੍ਰਮੇਸ਼ਰ ਤੋਂ ਭਿੰਨ ਨਹੀਂ ਹੋਇਆ ਕਰਦੇ। ਇਹ ਪ੍ਰਮੇਸ਼ਰ ਨੂੰ ਬਹੁਤ ਪਿਆਰੇ ਹੋਇਆ ਕਰਦੇ ਹਨ। ਇਹ ਆਪਣੇ ਜੀਵਨ ਸਮੇਂ ਵਿਚ ਪ੍ਰਮੇਸ਼ਰ ਨਾਲ ਜੁੜੇ ਰਹਿੰਦੇ ਹਨ ਅਤੇ ਸਰੀਰਕ ਜੀਵਨ ਦੇ ਅੰਤ ਹੋਣ ਤੇ ਪ੍ਰਭੂ ਦੇ ਦਰ ਤੇ ਪ੍ਰਵਾਨ ਰੂਹਾਂ ਕਰਕੇ ਮੰਨੀਆਂ ਜਾਂਦੀਆਂ ਹਨ। ਇਹ ਬੇਗਮਪੁਰੇ ਸ਼ਹਿਰ ਦੇ ਵਾਸੀ ਹੋ ਜਾਂਦੇ ਹਨ ਇਨ੍ਹਾਂ ਨੂੰ ਹੀ ਬਾਣੀ ਵਿਚ ਇਸ ਤਰ੍ਹਾਂ ਕਿਹਾ ਗਿਆ ਹੈ -

*ਦਾਸ ਅਨਿੰਨ ਮੇਰੋ ਨਿਜ ਰੂਪ॥*
*ਦਰਸਨ ਨਿਮਖ ਤਾਪ ਤ੍ਰਈ ਮੋਚਨ ਪਰਸਤ ਮੁਕਤਿ ਕਰਤ ਗ੍ਰਿਹ ਕੂਪ॥*
*ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥*
*ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ॥*
*ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ॥*
*ਨਾਮਦੇਵ ਜਾ ਕੈ ਜੀਅ ਐਸੀ ਤੈਸੋ ਤਾ ਕੈ ਪ੍ਰੇਮ ਪ੍ਰਗਾਸ॥* *ਪੰਨਾ*

ਇਸ ਭਗਤੀ ਦਾ ਅਧਿਕਾਰ ਬਹੁਤ ਹੀ ਉਤਮ ਜਗਿਆਸੂ ਨੂੰ ਪ੍ਰਾਪਤ ਹੁੰਦਾ ਹੈ।

ਦੂਸਰੀ ਜੋ ਹੈ ਉਹ ਅਪਰਾ ਭਗਤੀ ਹੈ ਇਸ ਨੂੰ ਬਿਰਲ ਭਗਤੀ ਵੀ ਆਖਦੇ ਹਨ। ਇਸ ਅਵਸਥਾ ਦਾ ਭਗਤ ਪ੍ਰਮੇਸ਼ਰ ਤੋਂ ਕੁਝ ਨਾ ਕੁਝ ਮੰਗਦਾ ਹੀ ਰਹਿੰਦਾ ਹੈ ਅਤੇ ਜੇ ਉਸ ਨੂੰ ਪ੍ਰਾਪਤ ਨਾ ਹੋਵੇ ਤਾਂ ਸਧਨੇ ਵਾਂਗੂੰ ਉਲਾਂਭੇ ਵੀ ਦੇਣ ਲਗ ਜਾਂਦਾ ਹੈ ਅਤੇ ਇਸ ਵਿਚ ਅਰਥਾ, ਅਰਥੀ, ਆਤਰ ਕਿਸਮ ਦੇ ਭਗਤ ਹੋਇਆ ਕਰਦੇ ਹਨ। ਇਸ ਭਗਤੀ ਦੇ ਤਿੰਨ ਭੇਦ ਹਨ ਉਤਮ, ਮੱਧਮ ਅਤੇ ਕਨਿਸ਼ਟ। ਭਗਤੀ ਨੌਂ ਪ੍ਰਕਾਰ ਦੀ ਹੋਇਆ ਕਰਦੀ ਹੈ। ਜਿਸ ਵਿਚ ਸਰਵਣ, ਸਿਮਰਨ, ਕੀਰਤਨ, ਪਾਦ ਸੇਵਨ, ਪੂਜਨ, ਧਿਆਨ, ਸਖਾ ਭਾਵ ਆਦਿ ਭਗਤੀ ਹੋਇਆ ਕਰਦੀ ਹੈ। ਵਾਹਿਗੁਰੂ ਦੇ ਨਾਮ ਨੂੰ ਹਰ ਵਕਤ ਸੁਣਨਾ ਇਹ ਇਕ ਭਗਤੀ ਹੁੰਦੀ ਹੈ। ਜ਼ੁਬਾਨ ਦੇ ਨਾਲ ਹਰ ਵਕਤ ਨਾਮ ਜਪਣਾ, ਹਿਰਦੇ ਵਿਚ ਯਾਦ ਕਰਨਾ, ਆਪਣੇ ਸਤਿਗੁਰੂ ਦੀ ਸੇਵਾ ਕਰਨੀ, ਆਪਣੇ ਸਤਿਗੁਰੂ ਦੀ ਅਨੇਕ ਕਿਸਮ ਦੀ ਸਮਗੱਰੀ ਨਾਲ ਪੂਜਾ ਕਰਨੀ, ਉਸ ਦੇ ਅਦਬ ਵਿਚ ਰਹਿਣਾ, ਭੈ ਦੀਆਂ ਸਲਾਈਆਂ ਨਾਲ ਨੇਤਰਾਂ ਵਿਚ ਸੁਰਮਾ ਪਾਉਣਾ, ਆਪਣੇ ਆਪ ਨੂੰ ਦਾਸ ਜਾਨਣਾ, ਗੋਲਾ ਹੋ ਕੇ ਕਿਸੇ ਫਲ ਦੀ ਇਛਿਆ ਨਾ ਰਖਦੇ ਹੋਏ ਸੇਵਾ ਤੇ ਸਿਮਰਨ ਕਰਨਾ। ਆਪਣੇ ਆਪ ਨੂੰ ਵਾਹਿਗੁਰੂ ਦੀ ਸੇਵਾ ਵਿਚ ਸ਼ਰਨਾਗਤ ਹੋ ਕੇ, ਸ਼ਰਨ ਵਿਚ ਆਇਆ ਜਾਣ ਕੇ ਕਰਨੀ, ਉਸ ਤੇ ਭਰੋਸਾ ਰਖਣਾ। ਇਸ ਤਰ੍ਹਾਂ ਭਗਤੀ ਕਰਦੇ ਕਰਦੇ ਵਿਵੇਕ ਮੰਡਲ ਵਿਚ ਸੁਰਤ ਪਹੁੰਚ ਜਾਇਆ ਕਰਦੀ ਹੈ ਜਿਥੇ ਆਤਮਾ ਤੇ ਅਨਾਤਮਾ ਦਾ ਵਿਵੇਕ ਕਰਕੇ ਅਨਾਤਮਾ ਨੂੰ ਛੱਡ ਦਿਤਾ ਜਾਂਦਾ ਹੈ ਅਤੇ ਪ੍ਰਭੂ ਜਿਸ ਨੂੰ ਆਤਮਾ ਜਾਂ ਬ੍ਰਹਮ ਕਿਹਾ ਜਾਂਦਾ ਹੈ ਉਸ ਨੂੰ ਹਰ ਥਾਂ ਹਾਜ਼ਰ ਨਾਜ਼ਰ ਜਾਣ ਕੇ ਆਪਣਾ ਆਪਾ ਉਸ ਵਿਚ ਲੀਨ ਕਰ ਦਿੰਦਾ ਹੈ। ਭਾਈ ਗੁਰਦਾਸ ਜੀ ਫੁਰਮਾਨ ਕਰਦੇ ਹਨ -

***ਕਛੂ ਆਂਡਾ ਧਿਆਨੁ ਧਰਿ ਕਰਿ ਪਰਪਕੁ ਨਦੀ ਵਿਚਿ ਆਣੈ।***
***ਕੂੰਜ ਰਿਦੈ ਸਿਮਰਣੁ ਕਰੈ ਲੈ ਬਚਾ ਉਡਦੀ ਅਸਮਾਣੈ।***
***ਬਤਕ ਬਚਾ ਤੁਰਿਤੁਰਾ ਜਲ ਥਲ ਵਰਤੈ ਸਹਜਿ ਵਿਡਾਣੈ।***
***ਕੋਇਲ ਪਾਲੈ ਕਾਵਣੀ ਮਿਲਦਾ ਜਾਇ ਕੁਟੰਬ ਸਿਵਾਣੈ।***
***ਹੰਸ ਵੰਸੁ ਵਸਿ ਮਾਨਸਰਿ ਮਾਣਕ ਮੋਤੀ ਚੋਗ ਚੁਗਾਣੈ।***
***ਗਿਆਨ ਧਿਆਨਿ ਸਿਮਰਣਿ ਸਦਾ ਸਤਿਗੁਰ ਸਿਖੁ ਰਖੈ ਨਿਰਬਾਣੈ।***
***ਭੂਤ ਭਵਿਖਹੁ ਵਰਤਮਾਨ ਤ੍ਰਿਭਵਣ ਸੋਝੀ ਮਾਣੁ ਨਿਮਾਣੇ।***
***ਜਾਤੀ ਸੁੰਦਰ ਲੋਕੁ ਨ ਜਾਣੈ॥ ਭਾਈ ਗੁਰਦਾਸ ਜੀ, ਵਾਰ 11/9***

ਗੁਰੂ ਮਹਾਰਾਜ ਜੀ ਨੇ ਸਿਮਰਨ ਭਗਤੀ ਬਾਰੇ ਸੁਖਮਨੀ ਸਾਹਿਬ ਦੀ ਪਹਿਲੀ ਅਸਟਪਦੀ ਵਿਚ ਬਹੁਤ ਵਿਸਥਾਰ ਨਾਲ ਅਸਾਡੇ ਭਲੇ ਲਈ ਫੁਰਮਾਨ ਕੀਤਾ ਹੈ -

***ਪ੍ਰਭ ਕੈ ਸਿਮਰਨਿ ਗਰਭਿ ਨ ਬਸੈ॥ ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ॥***
***ਪ੍ਰਭ ਕੈ ਸਿਮਰਨਿ ਕਾਲੁ ਪਰਹਰੈ॥ ਪ੍ਰਭ ਕੈ ਸਿਮਰਨਿ ਦੁਸਮਨੁ ਟਰੈ॥***
***ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ॥ ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ॥***
***ਪ੍ਰਭ ਕੈ ਸਿਮਰਨਿ ਭਉ ਨ ਬਿਆਪੈ॥ ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ॥***
***ਪ੍ਰਭ ਕਾ ਸਿਮਰਨੁ ਸਾਧ ਕੈ ਸੰਗਿ॥ ਸਰਬ ਨਿਧਾਨ ਨਾਨਕ ਹਰਿ ਰੰਗਿ॥***

***ਪੰਨਾ - 262***

ਸੋ ਇਸ ਤਰ੍ਹਾਂ ਦੇ ਨਾਲ ਰਾਜਕੁਮਾਰੀ ਸਿਮਰਨ ਭਗਤੀ ਵਿਚ ਤਤਪਰ ਹੋ ਕੇ ਨਿਯਤ ਸਮੇਂ ਤੇ ਆਪਣੇ ਘਰੋਂ ਜੰਗਲ ਵਲ ਨੂੰ ਚਲੀ ਜਾਂਦੀ ਹੈ ਅਤੇ ਮੱਠ ਵਿਚ ਬੈਠ ਕੇ ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ ਦਾ ਜਾਪ ਕਰਦੀ ਹੈ। ਜਦੋਂ ਅਸੀਂ ਸਿਮਰਨ ਦੀ ਕ੍ਰਿਆ ਵਿਚ ਪ੍ਰਵਿਰਤ ਹੁੰਦੇ ਹਾਂ ਤਾਂ ਪਹਿਲਾਂ-

ਪਹਿਲਾਂ ਜਦੋਂ ਅਸਾਡਾ ਮਨ ਨਹੀਂ ਲਗਦਾ ਅਤੇ ਅਸੀਂ ਆਪਣੇ ਮਨ ਨੂੰ ਬੰਨ੍ਹ ਕੇ ਰਖਦੇ ਹਾਂ। ਉਸ ਤੋਂ ਜ਼ਰੂਰ ਹੀ ਸਿਮਰਨ ਕਰਾਉਣਾ ਹੈ ਤਾਂ ਮਾਲਾ ਦੀ ਗਿਣਤੀ ਨਾਲ ਮਨ ਨੂੰ ਬੰਨ੍ਹ ਦਿਤਾ ਜਾਂਦਾ ਹੈ। ਆਮ ਤੌਰ ਤੇ ਢਾਈ ਪੱਕੀਆਂ ਮਾਲਾ ਗੁਰਮੰਤਰ ਦੀਆਂ ਹਰ ਰੋਜ਼ ਜਪਣ ਦਾ ਵਿਧਾਨ ਹੈ ਪਰ ਜਦੋਂ ਸੁਰਤ ਵਿਚ ਇਹ ਰਸ ਸਮਾਅ ਜਾਂਦਾ ਹੈ ਫੇਰ ਗਿਣਤੀ ਮਿਣਤੀ ਦੀ ਲੋੜ ਮੁਕ ਜਾਂਦੀ ਹੈ। ਫੇਰ ਸੁਰਤੀ ਸ਼ਬਦ ਨੂੰ ਫੜ ਲੈਂਦੀ ਹੈ ਅਤੇ ਉਸ ਸ਼ਬਦ ਦੇ ਰਸ ਨੂੰ, ਉਸ ਦੀ ਸੱਤਾ ਨੂੰ, ਅਨੁਭਵ ਕਰਦੇ ਅੱਗੇ ਵਧਣਾ ਸ਼ੁਰੂ ਕਰ ਦਿੰਦੇ ਹਨ ਅਤੇ ਅਜਿਹੀ ਅਵਸਥਾ ਆ ਜਾਂਦੀ ਹੈ ਕਿ ਵਾਹਿਗੁਰੂ-ਵਾਹਿਗੁਰੂ ਕਰਦਿਆਂ, ਰਸਨਾ ਹਿਲਣ ਤੋਂ ਹਟ ਜਾਂਦੀ ਹੈ ਕੋਈ ਹਰਕਤ ਨਹੀਂ ਕਰਦੀ ਪਰ ਜੋ ਜਾਪ ਰਸਨਾ ਕਰ ਰਹੀ ਹੈ ਉਹ ਇਸ ਦੇ ਅੰਦਰ ਆਪਣੇ ਆਪ ਹੀ ਹੋ ਰਿਹਾ ਹੈ। ਉਸ ਦੀਆਂ ਚੁੰਬਕਮਈ ਲਹਿਰਾਂ ਹਿਰਦੇ ਵਿਚ ਮਹਿਸੂਸ ਹੁੰਦੀਆਂ ਹਨ ਖਿਚ ਪੈਂਦੀ ਹੈ, ਨੇਤਰਾਂ ਵਿਚ ਜਲ ਆਉਂਦਾ ਹੈ, ਮਿਲਾਪ ਦੀ ਇੱਛਾ ਪ੍ਰਬਲ ਹੁੰਦੀ ਹੈ।

ਭਗਤੀ ਕੀ ਹੈ? ਇਸ ਨੂੰ ਸਮਝ ਲੈਣਾ ਸਾਧਕ ਲਈ ਬਹੁਤ ਹੀ ਜ਼ਰੂਰੀ ਹੈ।

ਇਕ ਵਾਰੀ ਇਕ ਗੁਰਸਿੱਖ ਗੁਰੂ ਅੰਗਦ ਪਾਤਸ਼ਾਹ ਦੇ ਹਜ਼ੂਰ ਹਾਜ਼ਰ ਹੋਇਆ। ਉਸ ਨੇ ਕਿਹਾ ਕਿ ਸੱਚੇ ਪਾਤਸ਼ਾਹ! ਬਹੁਤ ਕਿਸਮ ਦੇ ਯੋਗ ਅਧਿਆਤਮਕ ਮਾਰਗ ਵਿਚ ਪ੍ਰਚਲਤ ਹਨ ਗੁਰਮਤਿ ਮਾਰਗ ਰਾਹੀਂ ਆਪ ਫੁਰਮਾਨ ਕਰਦੇ ਹੋ ਕਿ ਕਲਜੁਗ ਦੇ ਸਮੇਂ ਵਿਚ ਪ੍ਰਮੇਸ਼ਰ ਦੀ ਪ੍ਰਾਪਤੀ ਲਈ ਭਗਤ ਯੋਗ ਸਭ ਤੋਂ ਸ੍ਰੇਸ਼ਟ ਸਾਧਨ ਹੈ, ਰਾਜ ਯੋਗ ਵਿਚ ਪ੍ਰਾਣਾਯਾਮ ਕਰਨਾ ਸਾਧਨ ਹੈ। ਪ੍ਰਾਣ, ਉਪਾਨ, ਵਾਯੂ ਰਾਹੀਂ ਭੁਜੰਗਾ ਨਾੜੀ ਦਾ ਮੂੰਹ ਖੋਲ੍ਹ ਕੇ ਸੁਖਮਨਾ ਨਾੜੀ ਵਿਚ ਪ੍ਰਾਣ ਪ੍ਰਵੇਸ਼ ਕਰਦੇ ਹਨ, ਕੁੰਡਲਨੀ ਸ਼ਕਤੀ ਜਾਗਦੀ ਹੈ ਅਤੇ ਇਸਦੀ ਮਦਦ ਨਾਲ ਸੁਖਮਨਾ ਨਾੜੀ ਦੇ ਚੱਕਰ ਭੇਦੇ ਜਾਂਦੇ ਹਨ ਜੋ ਅਤਿ ਸੂਖਸ਼ਮ ਹਨ ਜਿਥੇ ਖਾਸ ਰੰਗ ਦੇ ਫੁੱਲ, ਖਾਸ ਵਰਣਾਂ ਦੀ ਧੁਨ ਅਤੇ ਦੇਵਤੇ ਨਜ਼ਰ ਆਉਂਦੇ ਹਨ। ਪਹਿਲਾਂ ਮੂਲਧਾਰ ਚੱਕਰ, ਸਵਾਧਿਸ਼ਠਾਨ ਚੱਕਰ, ਮਣੀਪੂਰਕ ਚੱਕਰ, ਅਨਾਹਤ ਚੱਕਰ, ਵਿਸ਼ੁਧ ਅਤੇ ਆਗਿਆ ਚੱਕਰ ਵਿਚ ਪ੍ਰਾਣ ਤ੍ਰਿਕੁਟੀ ਨੂੰ ਵੇਧ ਕੇ ਸਹੰਸਰਾਰ ਦਲ ਕਮਲ ਮੰਡਲ ਵਿਚੋਂ ਹੁੰਦੇ ਹੋਏ ਦਸਵੇਂ ਦੁਆਰ ਵਿਚ ਪਹੁੰਚਦੇ ਹਨ, ਆਗਿਆ ਚੱਕਰ ਤਕ ਭਿੰਨ-ਭਿੰਨ ਦੇਵਤਿਆਂ ਦੇ ਦਰਸ਼ਨ ਹੁੰਦੇ ਹਨ। ਸੱਚੇ ਪਾਤਸ਼ਾਹ! ਸਾਡੇ ਲਈ ਆਪ ਸਭ ਦੇਵਾਂ ਤੋਂ ਵੱਡੇ ਦੇਵ ਹੋ। ਅਸੀਂ ਤਾਂ ਕੇਵਲ ਆਪ ਦੇ ਹੀ ਦਰਸ਼ਨ ਹਰ ਥਾਂ ਚਾਹੁੰਦੇ ਹਾਂ। ਸੋ ਸਾਡੇ ਲਈ ਇਹ ਦੇਵ ਦਰਸ਼ਨ ਕੋਈ ਮਹੱਤਤਾ ਨਹੀਂ ਰਖਦੇ। ਤੁਸੀਂ ਸਾਨੂੰ ਅਕਾਲ ਪੁਰਖ ਦੇ ਲੜ ਲਾਇਆ ਹੈ, ਜੋ ਜਾਗ੍ਰਤ ਜੋਤ ਹਨ, ਘਟ ਘਟ ਵਿਚ ਵਿਆਪਕ ਹਨ, ਸਾਡਾ ਮਨ ਤਾਂ ਆਪ ਦੇ ਦਰਸ਼ਨ ਨਾਲ ਹੀ ਪਤੀਜਦਾ ਹੈ। ਦੂਸਰੀ ਇਹ ਭੀ ਬੇਨਤੀ ਹੈ, "ਗੁਰੂ ਮਹਾਰਾਜ ਜੀ! ਅਸੀਂ ਗ੍ਰਹਿਸਤੀ, ਕਿਰਤ ਕਰਨ ਵਾਲੇ ਬੰਦੇ ਹਾਂ, ਬਹੁਤ ਮਿਹਨਤ ਨਾਲ ਕਮਾ ਕੇ ਪਰਿਵਾਰ ਦਾ ਨਿਰਬਾਹ ਕਰਦੇ ਹਾਂ, ਕੰਮ ਕਰਦੇ ਹੋਏ ਥੱਕ ਜਾਂਦੇ ਹਾਂ, ਪ੍ਰਾਣਾਯਾਮ ਕਰਨ ਲਈ ਬਹੁਤ ਵਾਧੂ ਸਮਾਂ ਚਾਹੀਦਾ ਹੈ ਅਤੇ ਇਹ ਵੀ ਸੁਣਿਆ ਹੈ ਕਿ ਇਸ ਦਾ ਸਾਧਨ ਕਈ ਬਹਿਰੰਗ ਸਾਧਨ ਕਰਕੇ ਫਲੀਭੂਤ ਹੁੰਦਾ ਹੈ ਜਿਵੇਂ ਕਿ ਧੋਤੀ, ਨੇਤੀ, ਬਸਤੀ, ਤ੍ਰਾਟਕ, ਨਿਵਲੀ, ਕਪਾਲਭਾਤੀ ਦੇ ਸਾਧਨ ਕਰਨੇ ਪੈਂਦੇ ਹਨ। ਇਹ ਸਾਧਨ ਗ੍ਰਹਿਸਤੀਆਂ ਲਈ ਕਰਨੇ ਅਤਿ ਕਠਨ ਹਨ। ਪ੍ਰਾਣਾਯਾਮ ਦੀ ਕਠਨ ਕ੍ਰਿਆ ਅਤੇ ਬ੍ਰਹਮਚਰੀਆ ਔਖੇ ਸਾਧਨ ਹਨ।

ਕਲਜੁਗ ਵਿਚ ਗਿਆਨ ਨਾਲੋਂ ਵੀ ਸ੍ਰੇਸ਼ਟ ਸਾਧਨ ਭਗਤੀ ਦਾ ਆਪ ਦਸਿਆ ਕਰਦੇ ਹੋ। ਸਿੱਖਾਂ ਨੇ ਨਿੰਮਰਤਾ ਪੂਰਵਕ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ! ਭਗਤੀ ਤੋਂ ਬਿਨਾਂ ਹੋਰ ਸਾਧਨ ਕਲਜੁੱਗ ਵਿਚ ਕਰਨੇ ਜਿਵੇਂ ਅਸੀਂ ਬੇਨਤੀ ਕਰ ਚੁੱਕੇ ਹਾਂ, ਬਹੁਤ ਹੀ ਕਠਨ ਹਨ ਅਤੇ ਆਪ ਫੁਰਮਾਨ ਕਰਦੇ ਹੋ ਕਿ ਕਲਜੁਗ ਵਿਚ ਗਿਆਨ ਨਾਲੋਂ ਵੀ ਸ੍ਰੇਸ਼ਟ ਸਾਧਨ ਭਗਤੀ ਦਾ ਹੈ। ਸੱਚੇ ਪਾਤਸ਼ਾਹ! ਸਾਨੂੰ ਇਹ ਪਤਾ ਨਹੀਂ ਕਿ ਭਗਤੀ ਕਿਵੇਂ ਕੀਤੀ ਜਾਂਦੀ ਹੈ। ਇਹ ਬਚਨ ਸੁਣ ਕੇ ਗੁਰੂ ਮਹਾਰਾਜ ਜੀ ਨੇ ਦਸਿਆ ਜਿਵੇਂ ਕਿ ਫੁਰਮਾਨ ਹੈ -

***ਭਗਤਿ ਨਵੈ ਪਰਕਾਰਾ॥ ਪੰਡਿਤੁ ਵੇਦੁ ਪੁਕਾਰਾ॥*** ***ਪੰਨਾ - 71***

ਸਾਸ਼ਤਰਾਂ ਅਨੁਸਾਰ ਭਗਤੀ ਨੌਂ ਪ੍ਰਕਾਰ ਦੀ ਗਿਣੀ ਜਾਇਆ ਕਰਦੀ ਹੈ ਜੋ ਕਰਮਵਾਰ ਨਾਮ - ਸਰਵਣ ਭਗਤੀ, ਕੀਰਤਨ ਭਗਤੀ, ਸਿਮਰਨ ਭਗਤੀ, ਅਰਦਾਸ ਭਗਤੀ, ਪਾਦ ਸੇਵਨ, ਅਰਚਣ, ਦਾਸਾ ਭਾਵ, ਸਖਾ ਭਾਵ ਆਤਮ ਨਿਵੇਦਨ ਜਿਸਨੂੰ ਪ੍ਰੇਮਾ ਭਗਤੀ ਵੀ ਆਖਦੇ ਹਨ। ਇਸ ਦੇ ਦੋ ਭੇਦ ਹਨ ਇਕ ਪਰਾ ਹੈ ਅਤੇ ਇਕ ਅਪਰਾ ਹੈ।

ਥੋੜ੍ਹਾ ਵੇਰਵਾ ਇਸ ਤਰ੍ਹਾਂ ਨਾਲ ਹੈ ਕਿ ਪਹਿਲੀ ਨੂੰ ਸ਼ਰਨਾਗਤ ਭਗਤੀ ਆਖਦੇ ਹਨ। ਉਸ ਅਨੁਸਾਰ ਸੰਸਾਰ ਦੇ ਸਾਰੇ ਰਿਸ਼ਤੇ ਨਾਤੇ, ਕੁਟੰਬ ਦੇ ਪਿਆਰ ਛੱਡ ਕੇ ਕੇਵਲ ਪ੍ਰਭੂ ਦੀ ਸ਼ਰਨ ਆਉਣਾ ਪੈਂਦਾ ਹੈ ਜਿਵੇਂ ਕਿ -

*ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ॥ ਪੰਨਾ - 657*

ਜਿਹੜੇ ਵਾਹਿਗੁਰੂ ਜੀ ਦੀ ਸ਼ਰਨ ਆ ਜਾਂਦੇ ਹਨ, ਉਹ ਇਸ ਭਵਜਲ ਨੂੰ ਪਾਰ ਕਰ ਲੈਂਦੇ ਹਨ। ਗੁਰੂ ਨੌਵੇਂ ਪਾਤਸ਼ਾਹ ਸਮਰਪਣ ਭਗਤੀ ਬਾਰੇ ਫੁਰਮਾਨ ਕਰਦੇ ਹਨ -

*ਮਨ ਰੇ ਪ੍ਰਭ ਕੀ ਸਰਨਿ ਬਿਚਾਰੋ॥*
*ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ॥*
*ਅਟਲ ਭਇਓ ਧ੍ਰੂ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ॥*
*ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ॥*
*ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ॥*
*ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ॥*
*ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ।।*
*ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ॥ ਪੰਨਾ - 632*

ਪ੍ਰਭੂ ਦੀ ਮਾਇਆ ਬਹੁਤ ਬਲਵਾਨ ਹੈ, ਵੱਡੇ-ਵੱਡੇ ਗਿਆਨੀ ਧਿਆਨੀ ਮਾਇਆ ਦੇ ਜਾਲ ਵਿਚ ਫਸ ਜਾਂਦੇ ਹਨ ਅਤੇ ਪਤਿਤ ਹੋ ਜਾਂਦੇ ਹਨ। ਪ੍ਰਭੂ ਦੇ ਪਿਆਰ ਵਿਚ ਸਭ ਤੋਂ ਗਿਰਾਉਣ ਵਾਲੀ ਜੋ ਬਿਰਤੀ ਹੈ ਉਹ ਅਹੰਭਾਵ ਦੀ ਹੈ। ਸ਼ਰਨਾਗਤ ਭਗਤੀ ਵਿਚ ਅਭਿਮਾਨ ਦੀ ਸਮਾਈ ਨਹੀਂ ਹੈ।

ਭਾਈ ਜੋਗਾ ਸਿੰਘ ਪਿਸ਼ੌਰ ਵਾਲੇ ਗੁਰੂ ਦਸ਼ਮੇਸ਼ ਪਿਤਾ ਜੀ ਦੇ ਬਹੁਤ ਹੀ ਕਰਨੀ ਕਮਾਈ ਵਾਲੇ ਗੁਰਸਿੱਖ ਸਨ ਪਰ ਜਦੋਂ ਉਨ੍ਹਾਂ ਨੇ ਦੋ ਲਾਵਾਂ ਵਿਚੇ ਛੱਡ ਕੇ ਗੁਰੂ ਮਹਾਰਾਜ ਵਲ ਨੂੰ ਪੈਰ ਪੁਟਿਆ ਤਾਂ ਲਾਹੌਰ ਲੰਘ ਕੇ ਉਨ੍ਹਾਂ ਦੇ ਮਨ ਵਿਚ ਇਹ ਗੱਲ ਆਉਣ ਲਗ ਗਈ ਕਿ ਕੋਈ ਸਿੱਖ ਅਜਿਹਾ ਨਹੀਂ ਜੋ ਮੇਰੇ ਵਰਗੀ ਕਰਨੀ ਕਮਾਈ ਵਾਲਾ ਹੋਵੇ ਜਿਸ ਨੇ ਸੁੰਦਰ ਨਾਰੀ ਨੂੰ ਵਿਅਹੁੰਦਿਆਂ-ਵਿਆਹੁੰਦਿਆਂ ਵਿਚੇ ਛੱਡ ਦਿਤਾ ਹੋਵੇ।

*ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ॥ ਪੰਨਾ - 1089*

ਜਦੋਂ ਉਹ ਹੁਸ਼ਿਆਰਪੁਰ ਪਹੁੰਚਦੇ ਹਨ ਤਾਂ ਸਾਰੇ ਗਿਆਨ ਧਿਆਨ ਭੁੱਲ ਗਏ। ਗੁਰੂ ਮਹਾਰਾਜ ਜੀ ਹਿਰਦੇ ਵਿਚੋਂ ਭੁਲ ਗਏ ਕਿਉਂਕਿ ਜਿਥੇ ਅਭਿਮਾਨ ਹੈ ਉਥੇ ਪ੍ਰਭੂ ਅਲੋਪ ਹੋ ਜਾਂਦਾ ਹੈ। ਪ੍ਰਭੂ ਦਾ ਵਾਸਾ ਅਤਿ ਨਿਰਮਲ ਥਾਂ ਹੁੰਦਾ ਹੈ, ਅਭਿਮਾਨ ਅਤਿ ਮੈਲਾ ਹੋਣ ਕਰਕੇ ਸੁਰਤ ਨੂੰ ਨੀਚੇ ਗਿਰਾ ਦਿੰਦਾ ਹੈ। ਇਸ ਦੂਸ਼ਤ ਵਾਤਾਵਰਨ ਵਿਚ ਹਉਮੈ ਦੇ ਪਰਵਾਰ ਦਾ ਵਾਸਾ ਹੁੰਦਾ ਹੈ, ਸੋ ਇਸ ਤਰ੍ਹਾਂ ਕਹਿ ਦਿੰਦੇ ਹਾਂ ਕਿ ਪ੍ਰਭੂ ਅਲੋਪ ਹੋ ਗਏ। ਉਸ ਅਭਿਮਾਨ ਨੇ ਇਕ ਮਹਾਂ ਦੁਰਗੰਧ ਭਰੀ ਕਰੂਪ ਵੇਸਵਾ ਉਪਰ ਇਸ ਨੂੰ ਮੋਹਿਤ ਕਰ ਦਿਤਾ ਜਿਸਦਾ ਨਾ ਕੋਈ ਚਲਣ ਸੀ, ਜਿਸਦਾ ਕੰਮ ਮਾਇਆ ਪ੍ਰਾਪਤ ਕਰਨ ਲਈ ਸਰੀਰ ਵੇਚਣਾ ਸੀ। ਬੁੱਧੀ ਉਪਰ ਮਾਇਆ ਨੇ ਘੇਰਾ ਪਾ ਲਿਆ ਜਿਸ ਕਾਰਨ ਬਾਰ-ਬਾਰ ਇਹ ਵੇਸਵਾ ਦੇ ਦੁਆਰੇ ਤੇ ਚੱਕਰ ਲਾਉਂਦਾ ਹੈ ਪਰ ਗੁਰੂ ਮਹਾਰਾਜ ਜੀ ਸ਼ਰਨਾਗਤ ਭਗਤੀ ਜਾਣਦਿਆਂ ਹੋਇਆਂ ਸਾਰੀ ਰਾਤ ਉਥੇ ਆਪ ਪਹਿਰਾ ਦਿੰਦੇ ਰਹੇ, ਜਦੋਂ ਇਹ ਕੋਲ ਗਿਆ ਤਾਂ ਗੁਰੂ ਮਹਾਰਾਜ ਜੀ ਨੇ ਇਸ ਨੂੰ ਕਿਹਾ ਕਿ ਦੇਖਣ ਨੂੰ ਤਾਂ ਤੂੰ ਗੁਰੂ ਦਾ ਸਿੱਖ ਲਗਦਾ ਹੈਂ ਪਰ ਤੇਰੀ ਕਰਤੂਤ ਤੋਂ ਐਸ ਤਰ੍ਹਾਂ ਲਗਦਾ ਹੈ ਕਿ ਨਾ ਤੂੰ ਕਦੇ ਨਾਮ ਸਿਮਰਨ ਕਰਿਆ ਹੈ, ਨਾ ਨਾਮ ਜਪਿਆ ਹੈ। ਇਸ ਦੇ ਵਿਪਰੀਤ ਤੂੰ ਗੰਦ ਮੰਦ ਦੇ ਥੈਲੇ ਰੂਪ ਦੁਰਗੰਧ ਭਰੀ ਮਲੀਨ ਵੇਸਵਾ ਦੇ ਉਪਰ ਮੋਹਿਤ ਹੋਇਆ ਹੋਇਆ ਪਤਿਤ ਹੋ ਕੇ ਨਰਕਾਂ ਵਿਚ ਗਿਰਨ ਲਈ ਬਾਰ-ਬਾਰ ਯਤਨ ਕਰ ਰਿਹਾ ਹੈਂ।

ਸ਼ਰਨਾਗਤ ਭਗਤੀ ਵਿਚ ਜਗਿਆਸੂ ਪ੍ਰਭੂ ਵਲ ਨੂੰ ਵਧਦਾ ਹੈ ਅਤੇ ਉਹ ਆਪਣੇ ਲਕਸ਼ ਤੇ ਪਹੁੰਚ ਜਾਇਆ ਕਰਦਾ ਹੈ। ਇਸ ਦੇ ਵਿਪਰੀਤ ਬੁੱਧੀ ਮੰਡਲ ਦਾ ਗਿਆਨੀ ਮਾਇਆ ਦੇ ਹੱਥ ਵਿਚ ਖਿਡੌਣਾ ਬਣ ਜਾਂਦਾ ਹੈ। ਜਿਵੇਂ ਬਿੱਲੀ ਚੂਹੇ ਨੂੰ ਮਾਰਨ ਤੋਂ ਪਹਿਲਾਂ ਉਸ ਨਾਲ ਖੇਲ੍ਹਦੀ ਹੈ, ਇਸੇ ਤਰ੍ਹਾਂ ਬੁੱਧੀ ਮੰਡਲ ਵਾਲਾ ਮਾਇਆ ਦੇ ਵਾਰ ਨੂੰ ਰੋਕ ਨਹੀਂ ਸਕਦਾ ਪਰ ਭਗਤੀ ਕਰਨ ਵਾਲਾ ਮਾਇਆ ਤੋਂ ਰਹਿਤ ਹੋ ਜਾਂਦਾ ਹੈ।

ਇਸ ਸ਼ਰਨਾਗਤ ਭਗਤੀ ਨੂੰ ਪ੍ਰਪੱਤੀ ਭਗਤੀ ਵੀ ਕਹਿ ਦਿੰਦੇ ਹਨ। ਵੇਦਾਂ ਸਾਸ਼ਤਰਾਂ ਦਾ ਮਤ ਹੈ ਕਿ ਪ੍ਰਪੱਤੀ ਭਗਤੀ ਹੀ ਮਾਇਆ ਦੇ ਜਾਲ ਤੋਂ ਬਾਹਰ ਆਉਣ ਦਾ ਰਾਹ ਕੱਢਦੀ ਹੈ। ਗਿਆਨੀ ਇਸ ਮਾਇਆ ਜਾਲ ਵਿਚ ਉਲਝ ਜਾਂਦੇ ਹਨ। ਗਿਆਨੀ ਦੇ ਚਿੱਤ ਵਿਚ ਅਭਿਮਾਨ ਦੀ ਭਾਵਨਾ ਰਹਿੰਦੀ ਹੈ, ਉਹ ਮੁੱਖ ਨਾਲ ਤਾਂ ਅਹੰ ਬ੍ਰਹਮਅਸਵੀ ਆਖਦਾ ਹੈ, ਆਪਣੇ ਆਪ ਨੂੰ ਗਿਆਨੀ ਜਾਣਦਾ ਹੈ ਪਰ ਮੁਖ ਗਿਆਨੀ ਹੋਣ ਕਰਕੇ ਹਉਮੈ ਗਰਭ ਵਿਚ ਲਪੇਟੇ ਅਤੇ ਬ੍ਰਹਮਅਸਮੀ ਕਹਿ ਰਹੇ ਹਨ –

***ਏਕੋ ਏਕੁ ਕਹੈ ਸਭੁ ਕੋਈ ਹਉਮੈ ਗਰਬੁ ਵਿਆਪੈ॥***
***ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ ਮਹਲੁ ਸਿਞਾਪੈ॥ ਪੰਨਾ – 930***

ਸ਼ਰਨਾਗਤ ਭਗਤੀ ਦੇ ਮਾਰਗ ਤੇ ਚਲ ਨਹੀਂ ਸਕਦਾ। ਇਸ ਭਗਤੀ ਰਾਹੀਂ ਸਾਧਕ ਜੋ ਜੋ ਵੀ ਸ਼ੁਭ ਕਰਮ ਕਰਦਾ ਹੈ ਉਹ ਆਪਣੇ ਕੀਤੇ ਹੋਏ ਸਾਰੇ ਕਰਮ ਵਾਹਿਗੁਰੂ ਦੇ ਅਰਪਣ ਕਰ ਦਿੰਦਾ ਹੈ। ਇਸ ਤਰ੍ਹਾਂ ਕਰਮਾਂ ਦੇ ਸ਼ੁਭ ਅਤੇ ਅਸ਼ੁਭ ਫਲ ਦੇ ਬੰਧਨ ਉਸ ਨੂੰ ਜਕੜ ਨਹੀਂ ਸਕਦੇ।

ਗੀਤਾ ਵਿਚ ਫੁਰਮਾਨ ਆਉਂਦਾ ਹੈ ਕਿ ਹੇ ਕੁੰਤੀ ਪੁੱਤਰ! ਤੂੰ ਜੋ ਕੁਝ ਕਰਦਾ ਹੈਂ, ਜਪ ਤਪ, ਦਾਨ ਕਰਦਾ ਹੈਂ ਉਹ ਸਭ ਮੈਨੂੰ ਅਰਪਣ ਕਰ ਦੇ। ਇਸ ਤਰ੍ਹਾਂ ਸਭ ਬੰਧਨਾਂ ਤੋਂ ਆਪਣੇ ਆਪ ਨੂੰ ਮੁਕਤ ਕਰ ਦੇ, ਇਸ ਤਰ੍ਹਾਂ ਸਾਰੇ ਕਰਮਾਂ ਦੇ ਫਲ ਦੇ ਬੰਧਨ ਤੋਂ ਤੂੰ ਮੁਕਤ ਹੋ ਕੇ ਸੰਨਿਆਸਯੋਗ ਦੀ ਭਾਵਨਾ ਨਾਲ ਮੈਨੂੰ ਪ੍ਰਾਪਤ ਕਰੇਂਗਾ। ਜਿਹੜਾ ਭਗਤ ਇਸ ਭਗਤੀ ਦੇ ਮਾਰਗ ਤੇ ਚਲਦਾ ਹੈ ਉਸਦੇ ਚਿੱਤ ਵਿਚ ਕੋਈ ਅਧਿਕਾਰ ਦੀ ਭਾਵਨਾ ਨਹੀਂ ਹੋਇਆ ਕਰਦੀ, ਨਾ ਹੀ ਜ਼ਿੰਮੇਵਾਰੀ ਦੀ ਭਾਵਨਾ ਦਾ ਭਾਵ ਉਸ ਦੇ ਮਨ ਵਿਚ ਰਹਿੰਦਾ ਹੈ ਕਿਉਂਕਿ ਆਪਣੀਆਂ ਸਾਰੀਆਂ ਜ਼ਿੰਮੇਵਾਰੀਆਂ ਦੀਆਂ ਭਾਵਨਾ ਪ੍ਰਭੂ ਨੂੰ ਸੌਂਪ ਦਿੰਦਾ ਹੈ ਅਤੇ ਅਧਿਕਾਰ ਦੀ ਭਾਵਨਾ ਤੋਂ ਮੁਕਤ ਹੋ ਜਾਂਦਾ ਹੈ। ਸ਼ਰਨਾਗਤ ਭਗਤੀ ਵਾਲੇ ਨੂੰ ਕਰਤੱਵ ਦਾ ਕੋਈ ਬੰਧਨ ਨਹੀਂ ਰਿਹਾ ਕਰਦਾ ਪਰ ਯਾਦ ਰਹੇ ਕਿ ਕੇਵਲ ਅਧਿਆਤਮਵਾਦੀ ਬਿਰਤੀ ਵਾਲਾ ਹੀ ਇਸ ਸਮਰਪਣ ਭਗਤੀ ਨੂੰ ਕਰ ਸਕਦਾ ਹੈ।

**ਸਰਵਣ ਭਗਤੀ** – ਇਹ ਭਗਤੀ ਸਾਧਾਰਣ ਵਿਅਕਤੀ ਵਾਸਤੇ ਦਸੀ ਗਈ ਗਈ ਹੈ ਜਿਹੜੇ ਪ੍ਰੇਮੀ ਗੁਰਬਾਣੀ ਪੜ੍ਹਦੇ ਹਨ, ਅਰਥ ਭਾਵਨਾ ਆਪਣੇ ਹਿਰਦੇ ਵਿਚ ਵਸਾਉਂਦੇ ਹਨ, ਉਨ੍ਹਾਂ ਲਈ ਇਹ ਭਗਤੀ ਹੁੰਦੀ ਹੈ ਪਰ ਜਿਹੜੇ ਵਿਅਕਤੀ ਪੜ੍ਹੇ ਲਿਖੇ ਨਹੀਂ ਹੁੰਦੇ, ਉਹ ਸ਼ਰਧਾ ਨਾਲ ਦੂਜਿਆਂ ਤੋਂ ਸਤਿ ਸਾਸ਼ਤਰ, ਬਾਣੀ ਦੇ ਭਾਵ, ਗੁਰ ਇਤਿਹਾਸ ਬਾਰੇ ਸੁਣਦੇ ਹਨ, ਸੁਣਨ ਨਾਲ ਉਨ੍ਹਾਂ ਦਾ ਮਨ ਈਸ਼ਵਰ ਭਗਤੀ ਵਲ ਲਗਦਾ ਹੈ, ਉਹ ਜੇ ਸ਼ੁਧ ਭਾਵਨਾ ਨਾਲ ਪ੍ਰਭੂ ਦੀ ਭਗਤੀ ਕਰਦੇ ਹਨ ਤਾਂ ਉਹ ਵੀ ਸੰਸਾਰ ਸਾਗਰ ਤੋਂ ਪਾਰ ਹੋ ਜਾਂਦੇ ਹਨ। ਇਹ ਵੀ ਮਤ ਹੈ ਕਿ ਸਰਵਣ ਭਗਤੀ ਤੇ ਚਲਣ ਵਾਲੇ ਵਿਅਕਤੀ ਜ਼ਰੂਰੀ ਨਹੀਂ ਕਿ ਅਨਪੜ੍ਹ ਹੋਣ। ਜਿਹੜੇ ਪ੍ਰੇਮੀ ਗੁਰਬਾਣੀ ਦੇ ਗੂੜ੍ਹ ਰਹੱਸ ਭਾਵਾਂ ਨੂੰ ਪੜ੍ਹੇ ਹੋਣ ਦੇ ਬਾਵਜੂਦ ਵੀ ਨਹੀਂ ਸਮਝ ਸਕਦੇ ਉਨ੍ਹਾਂ ਲਈ ਇਹ ਸਰਵਣ ਭਗਤੀ ਹੋਰ ਸਹਾਇਤਾ ਕਰਦੀ ਹੈ। ਭਾਗਵਤ ਆਦਿ ਪੁਰਾਣਾਂ ਵਿਚ ਨਵਧਾ ਭਗਤੀ ਵਿਚੋਂ ਪਹਿਲਾ ਸਥਾਨ ਦਿਤਾ ਗਿਆ ਹੈ। ਮਹਾਂਪੁਰਸ਼ਾਂ ਦੇ ਮੁਖਾਰਬਿੰਦ ਤੋਂ ਪ੍ਰਭੂ ਦੇ ਗੁਣ ਅਤੇ ਕੀਰਤਨ ਸੁਣਨ ਨਾਲ ਉਨ੍ਹਾਂ ਦਾ ਵੀ ਉਧਾਰ ਹੋ ਜਾਇਆ ਕਰਦਾ ਹੈ।

**ਕੀਰਤਨ ਭਗਤੀ** – ਇਸ ਦੀ ਵੀ ਬਹੁਤ ਵੱਡੀ ਮਹੱਤਤਾ ਹੈ ਗੁਰੂ ਮਹਾਰਾਜ ਜੀ ਤਾਂ ਇਸ ਨੂੰ ਕਲਜੁਗ ਦੇ ਸਾਧਨਾਂ ਵਿਚੋਂ ਸਭ ਤੋਂ ਸ੍ਰੇਸ਼ਟ ਸਾਧਨ ਮੰਨਦੇ ਹਨ।

***ਕਲਜੁਗ ਮਹਿ ਕੀਰਤਨੁ ਪਰਧਾਨਾ॥ ਗੁਰਮੁਖਿ ਜਪੀਐ ਲਾਇ ਧਿਆਨਾ॥***

***ਆਪਿ ਤਰੈ ਸਗਲੇ ਕੁਲ ਤਾਰੇ ਹਰਿ ਦਰਗਹ ਪਤਿ ਸਿਉ ਜਾਇਦਾ॥***
***ਪੰਨਾ - 1076***

ਇਸ ਦੇ ਦੋ ਭੇਦ ਹੋਇਆ ਕਰਦੇ ਹਨ ਇਕ ਤਾਂ ਇਕੱਠੇ ਹੋ ਕੇ ਕੇਵਲ ਪ੍ਰਭੂ ਦੇ ਨਾਮ ਦਾ ਹੀ ਕੀਰਤਨ ਕਰਨਾ ਅਤੇ ਉਸਦਾ ਨਾਮ ਉਚਾਰਨ ਕਰਦੇ ਰਹਿਣਾ। ਦੂਸਰਾ ਵਾਹਿਗੁਰੂ ਦੇ ਦੈਵੀ ਗੁਣਾਂ ਦਾ ਧਿਆਨ ਰਖਦੇ ਹੋਏ ਹਿਰਦੇ ਦੀ ਪੂਰੀ ਲਗਨ ਅਨੁਸਾਰ ਕੀਰਤਨ ਕਰਨਾ ਅਤੇ ਕੀਰਤਨ ਦਾ ਰੂਪ ਹੀ ਬਣ ਜਾਣਾ। ਅਸਲ ਵਿਚ ਕੀਰਤਨ ਭਗਤੀ ਦਾ ਜੋ ਅਰਥ ਲਾਇਆ ਜਾਂਦਾ ਹੈ ਉਹ ਹੈ ਵਾਹਿਗੁਰੂ ਦੇ ਗੁਣ ਗਾਉਣੇ। ਇਹ ਪਹਿਲੇ ਨਾਲੋਂ ਸ੍ਰੇਸ਼ਟ ਹੈ। ਇਸ ਭਗਤੀ ਨਾਲ ਛੇਤੀ ਹੀ ਅੰਤਸ਼ਕਰਣ ਸ਼ੁਧ ਹੋ ਜਾਂਦਾ ਹੈ। ਵਾਹਿਗੁਰੂ ਜੀ ਦੇ ਨਾਮ ਦਾ ਕੀਰਤਨ, ਨਾਮ ਦੀ ਮਹਿਮਾ ਨਾਲ ਜੁੜਿਆ ਹੋਇਆ ਹੈ, ਕਈ ਮਹਾਂਪੁਰਸ਼ਾਂ ਦਾ ਤਾਂ ਮਤ ਹੈ ਜਿਵੇਂ ਸੰਤ ਤੁਲਸੀ ਦਾਸ ਜੀ ਕਹਿੰਦੇ ਹਨ ਕਿ ਰਾਮ ਤੋਂ ਰਾਮ ਦਾ ਨਾਮ ਵੱਡਾ ਹੈ। ਗੁਰੂ ਮਹਾਰਾਜ ਜੀ ਦਾ ਵੀ ਇਹੀ ਮਤ ਹੈ -

***ਊਚੇ ਊਪਰਿ ਊਚਾ ਨਾਉ॥*** ***ਪੰਨਾ - 5***

ਕਿਉਂਕਿ ਪ੍ਰਮੇਸ਼ਰ ਨਾਲ ਥੋੜ੍ਹੇ ਵਿਅਕਤੀ ਹੀ ਮਿਲੇ ਹਨ ਪਰ ਵਾਹਿਗੁਰੂ ਨਾਮ ਜਪ ਕੇ ਜੀਵ ਸੰਸਾਰ ਸਾਗਰ ਤੋਂ ਪਾਰ ਹੋ ਜਾਂਦਾ ਹੈ। ਇਸ ਦੇ ਦੋ ਰੂਪ ਹਨ ਇਕ ਵਿਅਕਤੀਗਤ ਹੈ ਦੂਸਰਾ ਸਮਾਜਿਕ ਹੈ। ਪਰ ਕਲਜੁੱਗ ਵਿਚ ਕੀਰਤਨ ਭਗਤੀ ਕੀਤੀ ਜਾਂਦੀ ਹੈ, ਉਸ ਵਿਚ ਬੜੇ ਪਰਿਵਰਤਨ ਦੀ ਲੋੜ ਹੈ। ਅਸਾਡੇ ਗੁਰਦਵਾਰਿਆਂ ਵਿਚ ਮਾਸਿਕ ਤਨਖਾਹਾਂ ਦੇ ਕੇ ਕੀਰਤਨੀਏ ਰੱਖੇ ਜਾਂਦੇ ਹਨ। ਉਹ ਕੀਰਤਨ ਨੂੰ ਇਕ ਆਰਟ ਦੀ ਤਰ੍ਹਾਂ ਪੇਸ਼ ਕਰਦੇ ਹਨ। ਕੀਰਤਨ ਦੇ ਗਹਿਰੇ ਭਾਵਾਂ ਵਿਚ ਨਹੀਂ ਜਾਂਦੇ। ਸਰੋਤਿਆਂ ਉਤੇ, ਉਸਦਾ, ਜੇ ਲਗਨ ਵਾਲੇ ਹੋਣ ਤਾਂ ਬਹੁਤ ਅਸਰ ਪੈਂਦਾ ਹੈ। ਸੋ ਇਹ ਸਮਾਜਿਕ ਕੀਰਤਨ ਦੀ ਪਰੰਪਰਾ ਹਰ ਥਾਂ ਚਲਦੀ ਹੈ ਜਿਸ ਅਨੁਸਾਰ ਕੁਝ ਸ਼ਰਧਾਲੂ ਲੋਕ ਆਪਣੇ ਧਰਮ ਅਸਥਾਨਾਂ ਵਿਚ ਕੀਰਤਨ ਸੁਣਦੇ ਹਨ, ਕਰਦੇ ਹਨ। ਕੀਰਤਨ ਵਿਚ ਇਕਾਗਰਤਾ ਬਹੁਤ ਹੀ ਛੇਤੀ ਆਉਂਦੀ ਹੈ ਅਤੇ ਕੀਰਤਨ ਦਾ ਰਸ ਮਾਣਦਿਆਂ ਤਮੋ ਗੁਣੀ ਤੇ ਰਜੋ ਗੁਣੀ ਬੁੱਧੀ ਦਾ ਨਾਸ਼ ਹੋ ਜਾਂਦਾ ਹੈ। ਸਤੋ ਗੁਣ ਦਾ ਪ੍ਰਭਾਵ ਛਾ ਜਾਂਦਾ ਹੈ ਉਸ ਵਿਚ ਦੈਵੀ ਗੁਣ ਛਾ ਜਾਂਦੇ ਹਨ। ਭਗਤੀ ਪਰੰਪਰਾ ਵਿਚ ਕੀਰਤਨ ਭਗਤੀ ਦਾ ਵਿਸ਼ੇਸ਼ ਥਾਂ ਹੈ। ਕੀਰਤਨ ਬਾਣੀ ਦਾ ਰੂਪ ਹੋ ਕੇ ਕੀਤਾ ਜਾਂਦਾ ਹੈ। ਇਹ ਕਿਸੇ ਰੂਪ ਵਿਚ ਵੇਚ ਕੇ ਨਹੀਂ ਕੀਤਾ ਜਾਂਦਾ ਕਿਉਂਕਿ ਇਹ ਅਮੁੱਲੀ ਦਾਤ ਹੈ।

ਸਿੱਖ ਜਗਤ ਵਿਚ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਅਜਿਹੇ ਮਹਾਨ ਪੁਰਸ਼ ਹੋਏ ਹਨ ਜਿਨ੍ਹਾਂ ਨੂੰ ਕੀਰਤਨ ਕਰਦਿਆਂ ਸੁਧ ਬੁੱਧ ਭੁਲ ਜਾਂਦੀ ਸੀ ਅਤੇ 10-12-15 ਘੰਟੇ ਕੀਰਤਨ ਕਰਕੇ ਸਰੋਤਿਆਂ ਦੀਆਂ ਸੁਰਤਾਂ ਬਹੁਤ ਉਚੀਆਂ ਲੈ ਜਾਂਦੇ ਸਨ। ਜਿਹੜੇ ਕੀਰਤਨੀਏ ਕੀਰਤਨ ਦਾ ਸਮਾਂ ਨਿਯਤ ਕਰਦੇ ਹਨ ਅਤੇ ਇਕ-ਇਕ ਘੰਟੇ ਦਾ 10-15 ਹਜ਼ਾਰ ਲੈਂਦੇ ਹਨ। ਗਾਉਣ ਲਈ ਗਲੇ ਬਹੁਤ ਸੋਹਣੇ ਹੁੰਦੇ ਹਨ, ਵਾਜਿਆਂ ਦੀਆਂ ਟਿਊਨਾਂ ਬਹੁਤ ਸੋਹਣੀਆਂ ਲਗਦੀਆਂ ਹਨ ਪਰ ਉਹ ਆਪ ਖਾਲੀ ਰਹਿ ਜਾਂਦੇ ਹਨ ਕਿਉਂਕਿ ਉਨ੍ਹਾਂ ਨੇ ਆਪਣੀ ਮਹਾਨ ਕਰਨੀ ਕਮਾਈ ਨੂੰ ਕੁਝ ਦਮੜਿਆਂ ਦੇ ਬਦਲੇ ਵੇਚ ਦਿਤਾ। ਉਨ੍ਹਾਂ ਦੇ ਪੱਲੇ ਕੁਝ ਨਹੀਂ ਰਹਿੰਦਾ।

**ਵੰਦਨ ਭਗਤੀ** - ਦੋ ਪ੍ਰਕਾਰ ਦੀ ਹੁੰਦੀ ਹੈ। ਪਹਿਲੇ ਪ੍ਰਕਾਰ ਅਨੁਸਾਰ ਭਗਤ ਈਸ਼ਵਰ ਦੀ ਵੰਦਨਾ ਜਾਂ ਪ੍ਰਾਥਨਾ ਕਰਦਾ ਹੈ ਅਤੇ ਦੂਜੇ ਪ੍ਰਕਾਰ ਦੀ ਵੰਦਨ ਭਗਤੀ ਅਨੁਸਾਰ ਭਗਤ ਈਸ਼ਵਰ ਨੂੰ ਆਪਣੇ ਸਾਮ੍ਹਣੇ ਹਾਜ਼ਰ ਨਾਜ਼ਰ ਸਮਝ ਕੇ ਨਮਸਕਾਰਾਂ ਕਰਦਾ ਹੈ। ਇਨ੍ਹਾਂ ਦੋਨਾਂ ਪ੍ਰਕਾਰਾਂ ਵਿਚ ਨਿਮਰਤਾ ਦੀ ਭਾਵਨਾ ਭਰੀ ਰਹਿੰਦੀ ਹੈ। ਭਗਤ ਵਿਚ ਆਪਣੀ ਹੋਂਦ ਦੀ ਭਾਵਨਾ ਪੂਰੀ ਤਰ੍ਹਾਂ ਅਣਹੋਂਦ ਵਿਚ ਬਦਲੀ ਹੁੰਦੀ ਹੈ। ਆਪਣੇ ਗੁਰੂ ਅਤੇ ਮਹਾਂਪੁਰਸ਼ਾਂ ਨੂੰ ਵੰਦਨਾ ਕਰਨਾ ਇਸ ਭਗਤੀ ਦਾ ਅੰਗ ਹੈ ਇਸ ਨਾਲ ਚਿੱਤ ਸ਼ੁੱਧ ਅਤੇ ਪਵਿੱਤਰ ਹੋ ਜਾਂਦਾ ਹੈ। ਸਾਧਕ ਸਰਲਤਾ ਵਿਚ ਆ ਜਾਂਦਾ ਹੈ। ਵਾਹਿਗੁਰੂ ਉਤੇ ਸੰਤਾਂ ਉਤੇ ਸ਼ਰਧਾ ਵਧ ਜਾਂਦੀ ਹੈ ਅਤੇ ਇਸ ਵਿਚ ਬੜਾ ਖਤਰਨਾਕ ਅੰਗ ਵੀ ਹੈ ਕਿ ਬਹੁਤ ਸਾਰੇ ਪਾਖੰਡੀ ਵਿਅਕਤੀ ਭੋਲੇ ਭਾਲੇ ਭਗਤਾਂ ਦੀ ਇਸ ਭਾਵਨਾ ਨੂੰ ਤੱਕ ਕੇ ਉਨ੍ਹਾਂ ਨੂੰ ਧੋਖਾ ਦੇ ਦਿੰਦੇ ਹਨ।

**ਚਿੰਤਨ ਭਗਤੀ** - ਇਸ ਨੂੰ ਸਿਮਰਨ ਭਗਤੀ ਵੀ ਆਖਿਆ ਜਾਂਦਾ ਹੈ। ਇਸ ਵਿਚ ਪ੍ਰਭੂ ਦੇ

ਨਾਮ ਦਾ ਸਿਮਰਨ ਬਾਰ-ਬਾਰ ਰਟਣ ਕਰਨਾ ਪੈਂਦਾ ਹੈ, ਪ੍ਰਭੂ ਦੀ ਯਾਦ ਆਪਣੇ ਹਿਰਦੇ ਵਿਚ ਸ਼ੁਭ ਭਾਵਨਾ ਨਾਲ ਵਧਾਉਂਦਾ ਹੈ। ਸਿਮਰਨ ਭਗਤੀ ਵਿਚ ਲੱਗਿਆ ਪ੍ਰਾਣੀ ਦੁਨੀਆਂ ਦੇ ਝੰਜਟਾਂ ਵਿਚ ਨਹੀਂ ਫਸਦਾ। ਉਸ ਦਾ ਸਾਰਾ ਵਿਹਾਰ ਵਾਹਿਗੁਰੂ ਜੀ ਉਪਰ ਅਧਾਰਿਤ ਹੁੰਦਾ ਹੈ, ਜਿਸ ਕਰਕੇ ਵਾਹਿਗੁਰੂ ਜੀ ਆਪ ਹੀ ਉਸ ਦੀ ਪਾਲਣਾ ਕਰਦੇ ਹਨ, ਰੋਜ਼ੀ ਰੋਟੀ ਦਾ ਪ੍ਰਬੰਧ ਕਰਦੇ ਹਨ, ਕਦੇ ਵੀ ਉਸ ਦੀ ਹਾਰ ਨਹੀਂ ਹੋਣ ਦਿੰਦੇ ਕਿਉਂਕਿ ਸਿਮਰਨ ਕਰਨ ਵਾਲੇ ਭਗਤ ਕੇਵਲ ਵਾਹਿਗੁਰੂ ਜੀ ਨੂੰ ਹੀ ਆਪਣਾ ਸਹਾਰਾ ਮੰਨਦੇ ਹਨ।

ਕ੍ਰਿਸ਼ਨ ਜੀ ਅਰਜਨ ਨੂੰ ਕਹਿੰਦੇ ਹਨ ਕਿ ਹੇ ਅਰਜਨ! ਜਿਹੜੇ ਵਿਅਕਤੀ ਲਗਾਤਾਰ ਮੇਰਾ ਚਿੰਤਨ ਕਰਦੇ ਹੋਏ ਮੇਰੀ ਉਪਾਸ਼ਨਾ ਕਰਦੇ ਹਨ ਉਨ੍ਹਾਂ ਦੇ ਸਾਰੇ ਕੰਮ ਨੇਪਰੇ ਚਾੜ੍ਹਨ ਦਾ ਪ੍ਰਬੰਧ ਮੈਂ ਆਪ ਹੀ ਕਰਦਾ ਹਾਂ। ਉਹ ਪ੍ਰਭੂ ਕਿਤੇ ਆਪਣੇ ਭਗਤਾਂ ਦੇ ਰਹਿਣ ਲਈ ਛਪਰ ਬਣਵਾ ਰਿਹਾ ਹੈ, ਕਿਤੇ ਦੇਹੁਰੇ ਦਾ ਮੂੰਹ ਫੇਰ ਰਿਹਾ ਹੈ, ਪ੍ਰਹਿਲਾਦ ਦੀ ਰਕਸ਼ਾ ਕਰਨ ਵਾਸਤੇ ਅੱਧਾ ਸ਼ੇਰ ਅਤੇ ਅੱਧਾ ਨਰ ਦਾ ਸਰੀਰ ਧਾਰਨ ਕਰਕੇ ਹਰਨਾਖਸ਼ ਨੂੰ ਮਾਰ ਰਿਹਾ ਹੈ, ਕਿਤੇ ਧਰੂ ਦੇ ਪਾਸ ਜਾ ਕੇ ਉਸਨੂੰ ਪਿਆਰ ਕਰਕੇ ਸੰਸਾਰ ਦਾ ਰਾਜ ਕਰਨ ਲਈ ਕਹਿ ਰਿਹਾ ਹੈ, ਕਿਤੇ ਕਬੀਰ ਦਾ ਯੱਗ ਕਰਨ ਲਈ ਸਾਰੀ ਸਮੱਗਰੀ ਲੈ ਕੇ ਯੱਗਸ਼ਾਲਾ ਵਿਚ ਪਹੁੰਚ ਕੇ ਆਪ ਹੀ ਯੱਗ ਸੰਪੂਰਨ ਕਰ ਰਿਹਾ ਹੈ, ਕਿਤੇ ਸੈਣ ਦੀ ਥਾਂ ਰਾਜੇ ਦੀ ਮਾਲਸ਼ ਕਰਕੇ ਰੋਗ ਮਿਟਾ ਰਿਹਾ ਹੈ। ਕਿਤੇ ਭਾਈ ਧਿੰਗ ਦੀ ਥਾਂ ਜਾ ਕੇ ਵਿਆਹ ਸ਼ਾਦੀ ਦੇ ਕੰਮ ਨੇਪਰੇ ਚਾੜ੍ਹ ਰਿਹਾ ਹੈ, ਕਿਤੇ ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ ਦੀ ਥਾਂ ਡਿਊਟੀ ਦੇ ਰਿਹਾ ਹੈ। ਕਿਤੇ ਵੇਣੀ ਭਗਤ ਦੇ ਘਰ ਰਾਸ਼ਨ ਅਤੇ ਬੇਅੰਤ ਨਕਦੀ ਦੇ ਕੇ ਸੁੰਦਰ ਮੰਦਰਾਂ ਦੀ ਰਚਨਾ ਅੱਖ ਦੇ ਪਲਕਾਰ ਵਿਚ ਕਰ ਰਿਹਾ ਹੈ, ਕਿਤੇ ਬਾਬੇ ਫਰੀਦ ਜੀ ਦੀ ਮਾਤਾ ਨੂੰ ਇਕ ਡੰਗ ਦਾ ਰਾਸ਼ਨ ਦੇ ਕੇ ਘਰ ਭਰ ਰਿਹਾ ਹੈ। ਕਿਤੇ ਦਿਆਲਤਾ ਦੇ ਘਰ ਵਿਚ ਆ ਕੇ ਧੰਨੇ ਨੂੰ ਕਹਿ ਰਿਹਾ ਹੈ ਕਿ ਧੰਨਿਆ! ਤੂੰ ਜੋ ਸਿਮਰਨ ਭਗਤੀ ਕਰਦਾ ਹੈਂ ਉਹ ਕਰਦਾ ਰਹਿ ਤੇਰੇ ਖੇਤਾਂ ਨੂੰ ਪਾਣੀ ਵੀ ਮੈਂ ਦੇਵਾਂਗਾ, ਬਲਦ ਵੀ ਮੈਂ ਹੀ ਹੱਕਾਂਗਾ, ਮੈਂ ਹੀ ਨੱਕੇ ਛਡਾਂਗਾ। ਧੰਨੇ ਨੇ ਗੰਨਾ ਪੁੱਟਿਆ ਉਹ ਬਹੁਤ ਹੀ ਮਿੱਠਾ ਲੱਗਿਆ ਉਹ ਗੰਨੇ ਦੀ ਪੋਰੀ ਤੋੜ ਕੇ ਕਹਿ ਰਿਹਾ ਹੈ ਕਿ ਭਗਵਾਨ! ਗੰਨਾ ਬਹੁਤ ਮਿੱਠਾ ਹੈ, ਜੂਠੀ ਪੋਰੀ ਮੈਂ ਤੋੜ ਦਿਤੀ ਹੈ ਹੁਣ ਇਹ ਗੰਨਾ ਤੁਸੀਂ ਚੂਪੋ, ਪ੍ਰੇਮ ਵਸ ਆਏ ਪ੍ਰਭੂ ਗੰਨਾ ਚੂਪ ਰਹੇ ਹਨ। ਕਿਤੇ ਸ਼ਿਵਰੀ ਦੀ ਕੁਟੀਆ ਵਿਚ ਜੂਠੇ ਕੀਤੇ ਬੇਰ ਬੜੇ ਪ੍ਰੇਮ ਨਾਲ ਛਕ ਰਿਹਾ ਹੈ। ਕਿਤੇ ਬਿਦਰ ਦਾ ਅਲੂਣਾ ਸਾਗ ਮਸਤ ਹੋ ਕੇ ਛਕ ਰਿਹਾ ਹੈ, ਕਿਤੇ ਮਾਤਾ ਦੇ ਮਿੱਸੇ ਪ੍ਰਸ਼ਾਦੇ ਗੁਰੂ ਹਰਿਰਾਇ ਜੀ ਦੇ ਰੂਪ ਵਿਚ ਦਰਵਾਜ਼ੇ ਅੱਗੇ ਖੜ੍ਹੇ ਘੋੜੇ ਤੇ ਬੈਠੇ ਹੀ ਛਕ ਰਹੇ ਹਨ। ਕਿਤੇ ਭਾਈ ਰੂਪੇ ਅਤੇ ਭਾਈ ਸਾਧੂ ਦਾ ਠੰਢਾ ਜਲ ਪੀਣ ਲਈ ਅਤਿ ਦੀ ਗਰਮੀ ਵਿਚ 40 ਕੋਹਾਂ ਉਤੇ ਪਾਣੀ-ਪਾਣੀ ਦੀ ਅਵਾਜ਼ ਲਾ ਰਿਹਾ ਹੈ ਅਤੇ ਬੇਹੋਸ਼ ਹੋ ਚੁਕੇ ਭਗਤਾਂ ਦੇ ਮੂੰਹ ਤੇ ਛਿੱਟੇ ਮਾਰ ਕੇ ਉਨ੍ਹਾਂ ਨੂੰ ਹੋਸ਼ ਵਿਚ ਲਿਆ ਰਿਹਾ ਹੈ। ਕੁੰਨੇ ਦਾ ਪਾਣੀ ਪੀ ਕੇ ਖੰਡਾਂ ਬ੍ਰਹਿਮੰਡਾਂ ਦਾ ਮਾਲਕ ਗੁਰੂ ਹਰਿਗੋਬਿੰਦ ਸਾਹਿਬ ਦੇ ਰੂਪ ਵਿਚ ਕਹਿ ਰਿਹਾ ਹੈ ਕਿ ਭਾਈ ਰੂਪਾ! ਅਜਿਹਾ ਠੰਢਾ ਜਲ ਅਸੀਂ ਅੱਜ ਤਕ ਨਹੀਂ ਪੀਤਾ ਕਿਉਂਕਿ ਜਦੋਂ ਸਿਮਰਨ ਕਰਨ ਵਾਲਾ ਪ੍ਰਭੂ ਰਸ ਵਿਚ ਲੀਨ ਹੋ ਜਾਂਦਾ ਹੈ ਉਹ ਸਾਰੇ ਕੰਮ ਪ੍ਰਭੂ ਉਪਰ ਛੱਡ ਦਿੰਦਾ ਹੈ, ਪ੍ਰਭੂ ਉਨ੍ਹਾਂ ਦੇ ਸਾਰੇ ਕੰਮ ਅਨੇਕ ਰੂਪ ਧਾਰ ਕੇ ਕਰਦਾ ਹੈ।

***ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ॥***
***ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ॥***
***ਸੇਵਕ ਕਉ ਨਿਕਟੀ ਹੋਇ ਦਿਖਾਵੈ॥***
***ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ॥***
***ਤਿਸੁ ਸੇਵਕ ਕੈ ਹਉ ਬਲਿਹਾਰੀ ਜੋ ਅਪਨੇ ਪ੍ਰਭ ਭਾਵੈ॥***
***ਤਿਸ ਕੀ ਸੋਇ ਸੁਣੀ ਮਨੁ ਹਰਿਆ ਤਿਸੁ ਨਾਨਕ ਪਰਸਣਿ ਆਵੈ॥ ਪੰਨਾ - 403***

ਸੋ ਇਸ ਤਰ੍ਹਾਂ ਦੇ ਨਾਲ ਸਿਮਰਨ ਭਗਤੀ ਨੂੰ ਬਹੁਤ ਹੀ ਮਹੱਤਤਾ ਦਿਤੀ ਗਈ ਹੈ। ਅਜਿਹੇ ਭਗਤ ਹਰ ਵਕਤ ਪ੍ਰਭੂ ਦੇ ਪਿਆਰ ਵਿਚ ਰਹਿੰਦੇ ਹਨ, ਆਪਣੇ ਲੌਕਿਕ ਵਿਹਾਰ ਸਿੱਧ ਕਰਨ ਲਈ ਕਿਸੇ ਤਰ੍ਹਾਂ ਦੀ ਚਤੁਰਾਈ ਨਹੀਂ ਕਰਦੇ, ਕੇਵਲ ਈਸ਼ਵਰ ਦੇ ਸਹਾਰੇ ਰਹਿੰਦੇ ਹਨ। ਇਸੇ ਕਰਕੇ ਵਾਹਿਗੁਰੂ ਨੂੰ ਪ੍ਰਤੱਖ ਰੂਪ ਧਾਰ ਕੇ ਉਨ੍ਹਾਂ ਦੇ ਕੰਮ ਕਰਨੇ ਪੈਂਦੇ ਹਨ।

***ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ ਜਿਨ ਹਰਿ ਕਾ ਨਾਮੁ ਪਿਆਰਾ॥***
***ਪੰਨਾ - 638***

ਸਿਮਰਨ ਭਗਤੀ ਰਾਹੀਂ ਸਾਧਕ ਦੀ ਸੁਰਤ ਆਪਣੇ ਅੰਦਰ ਹੀ ਚੜ੍ਹਾਈ ਕਰਦੀ ਹੈ ਅਤੇ ਈਸ਼ਵਰ ਨੂੰ ਅੰਦਰੋਂ ਹੀ ਪ੍ਰਾਪਤ ਕਰਕੇ ਪ੍ਰਤੱਖ ਗਿਆਨ ਦਾ ਅਨੁਭਵ ਕਰਦੀ ਹੈ। ਭਗਤ ਨੂੰ ਵਾਹਿਗੁਰੂ ਜੀ ਦੀ ਦਰਗਾਹ ਵਿਚ ਮੁਕਤੀ ਜ਼ਰੂਰ ਹੀ ਮਿਲਦੀ ਹੈ ਜਿਵੇਂ ਕਿ ਫੁਰਮਾਨ ਹੈ -

***ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ॥***
***ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ॥***
***ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ॥***
***ਕਹੁ ਨਾਨਕ ਕਿਰਪਾ ਕਰੇ ਜਿਸ ਨੋ ਏਹ ਵਥੁ ਦੇਇ॥***
***ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ॥ ਪੰਨਾ - 517***

ਗੁਰੂ ਅੰਗਦ ਪਾਤਸ਼ਾਹ ਜੀ ਨੇ ਨੌਧਾ ਭਗਤੀ ਬਾਰੇ ਦਸਦਿਆਂ ਫੁਰਮਾਨ ਕੀਤਾ ਕਿ ਗੁਰਸਿਖਾ! ਵਾਹਿਗੁਰੂ ਜੀ ਭਗਤੀ ਤੇ ਛੇਤੀ ਰੀਝਦੇ ਹਨ ਕਿਉਂਕਿ ਭਗਤੀ ਕਰਦਾ-ਕਰਦਾ ਭਗਤ ਪ੍ਰੇਮ ਵਿਚ ਲੀਨ ਹੋ ਜਾਂਦਾ ਹੈ। ਵਾਹਿਗੁਰੂ ਜੀ ਆਪ ਹੀ ਪ੍ਰੇਮ ਰੂਪ ਹੋ ਕੇ ਸੰਸਾਰ ਦੀ ਸੰਭਾਲ ਕਰਦੇ ਹਨ। ਭਗਤੀ ਰਾਹੀਂ ਹੀ ਗਿਆਨ ਦੀ ਸੋਝੀ ਪ੍ਰਾਪਤ ਹੋਇਆ ਕਰਦੀ ਹੈ। ਭਗਤੀ ਬਿਨਾਂ ਗਿਆਨ ਸਖਣਾ ਹੈ ਪਰ ਇਸ ਵਿਚ ਬਹੁਤ ਖਤਰਾ ਹੁੰਦਾ ਹੈ। ਜਗਿਆਸੂ ਮੂੰਹ ਨਾਲ ਤਾਂ ਕਹਿੰਦਾ ਹੈ ਕਿ ਮੈਂ ਬ੍ਰਹਮ ਹਾਂ ਪਰ ਆਪਣੀ 'ਮੈਂ' ਸੁਰਖਸ਼ਤ ਰੱਖ ਕੇ ਕਹਿੰਦਾ ਹੈ ਪਰ ਉਹ ਵਾਚ ਗਿਆਨੀ ਹੁੰਦਾ ਹੈ। ਗੁਰੂ ਮਹਾਰਾਜ ਇਸ ਨੂੰ ਮੁਰਦੇ ਨਾਲ ਤੁਲਨਾ ਦਿੰਦੇ ਹੋਏ ਫੁਰਮਾਨ ਕਰਦੇ ਹਨ -

***ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥***
***ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥ ਪੰਨਾ - 253***

ਮਹਾਰਾਜ ਜੀ ਕਹਿਣ ਲੱਗੇ ਕਿ ਪਿਆਰਿਆ! ਜੇ ਇਨ੍ਹਾਂ ਵਿਚੋਂ ਇਕ ਭਗਤੀ ਵੀ ਪ੍ਰਾਪਤ ਹੋ ਜਾਵੇ ਤਾਂ ਵੀ ਜੀਵ ਦੀ ਕਲਿਆਣ ਹੋਣ ਵਿਚ ਕੋਈ ਸ਼ੱਕ ਨਹੀਂ ਹੋਇਆ ਕਰਦਾ।

ਭਾਈ ਤਿਲੋਕਾ ਜੀ ਨੇ ਰਾਜਕੁਮਾਰੀ ਨੂੰ ਸਹਿਜ ਨਾਲ ਸਿਮਰਨ ਭਗਤੀ ਵਿਚ ਜੋੜ ਦਿਤਾ। ਉਸ ਦੇ ਅੰਦਰ ਜੋ ਬਿਰਹਾ ਉਤਪੰਨ ਹੋਇਆ ਉਹ ਬਹੁਤ ਭਾਗਸ਼ੀਲ ਸਾਧਕਾਂ ਦੇ ਮਨ ਵਿਚ ਹੋਇਆ ਕਰਦਾ ਹੈ। ਉਹ ਆਪਣੇ ਨਿਤਨੇਮ ਅਨੁਸਾਰ ਜੰਗਲ ਵਿਚ, ਆਪਣੇ ਮੱਠ ਵਿਚ ਜਾਂਦੀ ਹੈ। ਪਹਿਲਾਂ-ਪਹਿਲਾਂ ਉਸ ਨੂੰ ਕੋਈ ਰਸ ਨਹੀਂ ਸੀ ਆਇਆ ਕਰਦਾ ਪਰ ਹੁਣ ਜਦੋਂ ਰਸਨਾ ਦੇ ਨਾਲ ਸਿਮਰਨ ਕਰਦੀ ਹੈ ਤਾਂ ਉਸ ਦੇ ਅੰਦਰ ਰਸ ਪੈਦਾ ਹੋ ਜਾਂਦਾ ਹੈ। ਗੁਰਮੰਤਰ ਸਿਰਫ ਅੱਖਰਾਂ ਦਾ ਹੀ ਜੋੜ ਨਹੀਂ ਹੁੰਦਾ, ਇਸ ਵਿਚ ਅਥਾਹ ਐਨਰਜੀ ਹੋਇਆ ਕਰਦੀ ਹੈ ਅਤੇ ਇਸ ਦੀ ਮਹਿਮਾ ਅਪਰ ਅਪਾਰ ਹੈ। ਨਾਮ ਅਭਿਆਸ, ਕਮਾਈ ਕਰਕੇ ਆਪਣੇ ਆਪ ਚਲਦਾ ਰਹਿੰਦਾ ਹੈ। ਮਨ ਥਿਰ ਹੋ ਜਾਂਦਾ ਹੈ, ਸਾਰੇ ਦੁਖਾਂ ਤੋਂ ਛੁਟਕਾਰਾ ਮਿਲ ਜਾਂਦਾ ਹੈ, ਮਹਾਂ ਰੋਗ ਜਿਸ ਨੂੰ ਹਉਮੈ ਰੋਗ ਕਹਿੰਦੇ ਹਨ, ਉਸ ਦਾ ਨਾਸ਼ ਹੋ ਜਾਂਦਾ ਹੈ। ਮਨ ਮਵਾਸੀ ਰਾਜਾ ਆਪਣੀ ਸਾਰੀ ਫੌਜ ਦੇ ਸਮੇਤ ਵਸ ਵਿਚ ਆ ਜਾਂਦਾ ਹੈ। ਅੰਮ੍ਰਿਤ ਰਸ ਦਾ ਸੰਚਾਰ ਹਿਰਦੇ ਵਿਚ ਹੋਣਾ ਸ਼ੁਰੂ ਹੋ ਜਾਂਦਾ ਹੈ, ਤ੍ਰਿਸ਼ਨਾ ਦੀ ਅੱਗ ਖਤਮ ਹੋ ਜਾਂਦੀ ਹੈ। ਦਰਗਾਹ ਵਿਚ ਨਿਵਾਸ ਮਿਲ ਜਾਂਦਾ ਹੈ, ਕੋਟ ਅਪਰਾਧ ਮਾਫ ਹੋ ਜਾਂਦੇ ਹਨ, ਮਨ ਸੀਤਲ ਹੋ ਜਾਂਦਾ ਹੈ, ਜੋਤ ਦਾ ਪ੍ਰਕਾਸ਼ ਹੋ ਜਾਂਦਾ ਹੈ, ਵਾਹਿਗੁਰੂ ਜੀ ਪ੍ਰਤੱਖ ਹੋ ਜਾਂਦੇ ਹਨ, ਤ੍ਰਿਸ਼ਨਾ ਦੀ ਅਗਨ ਉਸ ਨੂੰ ਨਹੀਂ ਪੋਂਹਦੀ, ਕਾਲ ਦਾ ਡਰ ਨਹੀਂ ਰਹਿੰਦਾ, ਸਾਰੇ ਧੰਨ-ਧੰਨ ਕਹਿੰਦੇ ਹਨ, ਸਮੱਸਿਆਵਾਂ ਦੂਰ ਹੋ ਜਾਂਦੀਆਂ ਹਨ, ਅੰਦਰ ਅਨਹਦ ਧੁਨ ਦਾ ਅਨੰਦ ਮਾਣਦਾ ਹੈ, ਕਮਲ ਸਿੱਧਾ ਹੋ ਜਾਂਦਾ ਹੈ, ਗੁਰੂ ਦੀ ਸ਼ੁਭ ਦ੍ਰਿਸ਼ਟੀ ਹੋ ਜਾਂਦੀ ਹੈ, ਅਖੰਡ ਕੀਰਤਨ ਦੀ ਪ੍ਰਾਪਤੀ ਹੋ ਜਾਂਦੀ ਹੈ। ਗੁਰੂ ਮਹਾਰਾਜ ਜੀ ਨੇ ਬਹੁਤ ਵਿਸਥਾਰ ਨਾਲ ਫੁਰਮਾਨ ਕੀਤਾ ਹੈ -

***ਜਾਸੁ ਜਪਤ ਭਉ ਅਪਦਾ ਜਾਇ॥ ਧਾਵਤ ਮਨੂਆ ਆਵੈ ਠਾਇ॥***

ਜਾਸੁ ਜਪਤ ਫਿਰਿ ਦੂਖੁ ਨ ਲਾਗੈ॥ ਜਾਸੁ ਜਪਤ ਇਹ ਹਉਮੈ ਭਾਗੈ॥
ਜਾਸੁ ਜਪਤ ਵਸਿ ਆਵਹਿ ਪੰਚਾ॥ ਜਾਸੁ ਜਪਤ ਰਿਦੈ ਅੰਮ੍ਰਿਤੁ ਸੰਚਾ॥
ਜਾਸੁ ਜਪਤ ਇਹ ਤ੍ਰਿਸਨਾ ਬੁਝੈ॥ ਜਾਸੁ ਜਪਤ ਹਰਿ ਦਰਗਹ ਸਿਝੈ॥
ਜਾਸੁ ਜਪਤ ਕੋਟਿ ਮਿਟਹਿ ਅਪਰਾਧ॥ ਜਾਸੁ ਜਪਤ ਹਰਿ ਹੋਵਹਿ ਸਾਧ॥
ਜਾਸੁ ਜਪਤ ਮਨੁ ਸੀਤਲੁ ਹੋਵੈ॥ ਜਾਸੁ ਜਪਤ ਮਲੁ ਸਗਲੀ ਖੋਵੈ॥
ਜਾਸੁ ਜਪਤ ਰਤਨੁ ਹਰਿ ਮਿਲੈ॥ ਬਹੁਰਿ ਨ ਛੋਡੈ ਹਰਿ ਸੰਗਿ ਹਿਲੈ॥
ਜਾਸੁ ਜਪਤ ਕਈ ਬੈਕੁੰਠ ਵਾਸੁ॥ ਜਾਸੁ ਜਪਤ ਸੁਖ ਸਹਿਜ ਨਿਵਾਸੁ॥
ਜਾਸੁ ਜਪਤ ਇਹ ਅਗਨਿ ਨ ਪੋਹਤ॥ ਜਾਸੁ ਜਪਤ ਇਹੁ ਕਾਲੁ ਨ ਜੋਹਤ॥
ਜਾਸੁ ਜਪਤ ਤੇਰਾ ਨਿਰਮਲ ਮਾਥਾ॥ ਜਾਸੁ ਜਪਤ ਸਗਲਾ ਦੂਖੁ ਲਾਥਾ॥
ਜਾਸੁ ਜਪਤ ਮੁਸਕਲੁ ਕਛੂ ਨ ਬਨੈ।। ਜਾਸੁ ਜਪਤ ਸੁਣਿ ਅਨਹਤ ਧੁਨੈ॥
ਜਾਸੁ ਜਪਤ ਇਹ ਨਿਰਮਲ ਸੋਇ॥ ਜਾਸੁ ਜਪਤ ਕਮਲੁ ਸੀਧਾ ਹੋਇ।।
ਗੁਰਿ ਸੁਭ ਦ੍ਰਿਸਟਿ ਸਭ ਊਪਰਿ ਕਰੀ॥ ਜਿਸ ਕੈ ਹਿਰਦੈ ਮੰਤ੍ਰੁ ਦੇ ਹਰੀ॥
ਅਖੰਡ ਕੀਰਤਨੁ ਤਿਨਿ ਭੋਜਨੁ ਚੂਰਾ॥ ਕਹੁ ਨਾਨਕ ਜਿਸੁ ਸਤਿਗੁਰੁ ਪੂਰਾ॥

ਪੰਨਾ - 236

ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ ਕਿ ਪ੍ਰਭੂ ਦਾ ਨਾਮ ਬਾਰ-ਬਾਰ ਜਪਿਆ ਜਾਵੇ ਜਿਵੇਂ ਕਿ -

ਬਾਰੰ ਬਾਰ ਬਾਰ ਪ੍ਰਭੁ ਜਪੀਐ॥ ਪੀ ਅੰਮ੍ਰਿਤੁ ਇਹੁ ਮਨੁ ਤਨੁ ਧ੍ਰਪੀਐ॥

ਪੰਨਾ - 286

ਇਸ ਦੇ ਵਿਪਰੀਤ ਜਿਸ ਦੇ ਮੁਖ ਤੋਂ ਨਾਮ ਦਾ ਉਚਾਰਨ ਨਹੀਂ ਹੁੰਦਾ, ਉਸ ਦੇ ਬਾਰੇ ਫੁਰਮਾਨ ਹੈ ਕਿ ਉਹ ਮੁੱਖ ਡਰਾਉਣੇ ਹਨ ਜੋ ਸਦਾ ਨਾਮ ਨੂੰ ਭੁੱਲੇ ਰਹਿੰਦੇ ਹਨ, ਉਨ੍ਹਾਂ ਨੂੰ ਇਥੇ ਵੀ ਦੁਖ ਮਿਲਦੇ ਹਨ, ਦਰਗਾਹ ਵਿਚ ਪੈਰ ਰੱਖਣ ਨੂੰ ਥਾਉਂ ਨਹੀਂ ਮਿਲਦਾ, ਫੇਰ ਜਿੰਦ ਰੋਂਦੀ ਹੈ, ਕੁਰਲਾਉਂਦੀ ਹੈ ਫੇਰ ਉਸ ਦੀ ਕੋਈ ਗੱਲ ਨਹੀਂ ਸੁਣਦਾ।

ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ।।
ਐਥੈ ਦੂਖ ਘਣੇਰਿਆ ਅਗੈ ਠਉਰ ਨ ਠਾਉ॥ ਪੰਨਾ - 1383

ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ।।
ਵਡਾ ਹੋਆ ਦੁਨੀਦਾਰੁ ਗਲਿ ਸੰਗਲ ਘਤਿ ਚਲਾਇਆ॥
ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥
ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥
ਮਨਿ ਅੰਧੈ ਜਨਮੁ ਗਵਾਇਆ॥ ਪੰਨਾ - 464

ਐਸਾ ਵੀ ਫੁਰਮਾਨ ਹੈ ਕਿ ਜੋ ਰਸਨਾ ਨਾਮ ਨਹੀਂ ਜਪਦੀ ਉਸ ਨੂੰ ਕੱਟ ਦੇਣਾ ਚਾਹੀਦਾ ਹੈ -

ਰੇ ਜਿਹਬਾ ਕਰਉ ਸਤ ਖੰਡ॥
ਜਾਮਿ ਨ ਉਚਰਸਿ ਸ੍ਰੀ ਗੋਬਿੰਦ॥ ਪੰਨਾ - 1163

ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ॥
ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ॥
ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ॥
ਹਰਿਹਾਂ ਜਬ ਬਿਸਰੈ ਗੋਬਿਦ ਰਾਇ ਦਿਨੋ ਦਿਨੁ ਘਟੀਐ॥ ਪੰਨਾ -

***1363***

ਵਿਸਰਨ ਬਾਰੇ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਇਕੁ ਤਿਲੁ ਪਿਆਰਾ ਵੀਸਰੈ ਰੋਗੁ ਵਡਾ ਮਨ ਮਾਹਿ॥***
***ਕਿਉ ਦਰਗਹ ਪਤਿ ਪਾਈਐ ਜਾ ਹਰਿ ਨ ਵਸੈ ਮਨ ਮਾਹਿ॥***
***ਗੁਰਿ ਮਿਲਿਐ ਸੁਖੁ ਪਾਈਐ ਅਗਨਿ ਮਰੈ ਗੁਣ ਮਾਹਿ॥***
***ਮਨ ਰੇ ਅਹਿਨਿਸਿ ਹਰਿ ਗੁਣ ਸਾਰਿ॥***
***ਜਿਨ ਖਿਨੁ ਪਲੁ ਨਾਮੁ ਨ ਵੀਸਰੈ ਤੇ ਜਨ ਵਿਰਲੇ ਸੰਸਾਰਿ॥ ਪੰਨਾ - 21***

ਨਾਮ ਜਪਣ ਲਈ ਕੋਈ ਵੇਲਾ ਵਕਤ ਨਹੀਂ ਹੁੰਦਾ ਅਤੇ ਦਿਨ ਰਾਤ ਇਕ ਕਰਕੇ ਜਪਿਆ ਜਾਂਦਾ ਹੈ ਕਿਉਂਕਿ ਇਕ ਤਿਲ ਵਿਸਰਨ ਨਾਲ ਹੀ ਸਾਰੇ ਵਿਘਨ ਆ ਜਾਂਦੇ ਹਨ ਗੁਰੂ ਮਹਾਰਾਜ ਜੀ ਕਹਿੰਦੇ ਹਨ ਕਿ ਉਹ ਭਗਤੀ ਕੀ ਹੋਈ, ਜਿਸ ਵਿਚ ਪ੍ਰਮੇਸ਼ਰ ਵਿਸਰ ਜਾਵੇ। ਫੁਰਮਾਨ ਹੈ -

***ਜੇ ਵੇਲਾ ਵਖਤੁ ਵੀਚਾਰੀਐ ਤਾ ਕਿਤੁ ਵੇਲਾ ਭਗਤਿ ਹੋਇ॥***
***ਅਨਦਿਨੁ ਨਾਮੇ ਰਤਿਆ ਸਚੇ ਸਚੀ ਸੋਇ॥***
***ਇਕੁ ਤਿਲੁ ਪਿਆਰਾ ਵਿਸਰੈ ਭਗਤਿ ਕਿਨੇਹੀ ਹੋਇ॥***
***ਮਨੁ ਤਨੁ ਸੀਤਲੁ ਸਾਚ ਸਿਉ ਸਾਸੁ ਨ ਬਿਰਥਾ ਕੋਇ॥ ਪੰਨਾ - 35***

ਅਤੇ ਨਾਲ ਹੀ ਕਿਹਾ ਹੈ ਪਿਆਰਿਓ! ਸਮਾਂ ਬਹੁਤ ਹੀ ਸੀਮਤ ਹੈ, ਇਹ ਕੋਈ ਪਤਾ ਨਹੀਂ ਕਿਸ ਵੇਲੇ ਕਾਲ ਦਾ ਗੁਲੇਲਾ ਲਗ ਜਾਵੇ। ਫੇਰ ਜੀਵ ਸੰਸਾਰ ਤੋਂ ਪਛਤਾਉਂਦਾ ਜਾਂਦਾ ਹੈ। ਇਸ ਕਰਕੇ -

***ਹਰਿ ਸੇਵਹੁ ਖਿਨੁ ਖਿਨੁ ਢਿਲ ਮੂਲਿ ਨ ਕਰਿਹੁ***
***ਜਿਤੁ ਅਸਥਿਰੁ ਜੁਗੁ ਜੁਗੁ ਹੋਵਹੁ॥***
***ਹਰਿ ਸੇਤੀ ਸਦ ਮਾਣਹੁ ਰਲੀਆ ਜਨਮ ਮਰਣ ਦੁਖ ਖੋਵਹੁ॥ ਪੰਨਾ - 77***

***ਸਦਾ ਸਦਾ ਸਿਮਰਿ ਦਿਨੁ ਰਾਤਿ॥ ਊਠਤ ਬੈਠਤ ਸਾਸਿ ਗਿਰਾਸਿ॥***
***ਪੰਨਾ - 971***

ਜਗਿਆਸੂ ਲਈ ਤਾਕੀਦ ਹੈ ਕਿ ਵਕਤ ਸੰਭਾਲੇ -

***ਇਕੁ ਦਮੁ ਸਾਚਾ ਵੀਸਰੈ ਸਾ ਵੇਲਾ ਬਿਰਥਾ ਜਾਇ॥***
***ਸਾਹਿ ਸਾਹਿ ਸਦਾ ਸਮਾਲੀਐ ਆਪੇ ਬਖਸੇ ਕਰੇ ਰਜਾਇ॥ ਪੰਨਾ - 506***

ਬੰਦਗੀ ਕਰਨ ਵਾਲਾ ਨਾਮ ਤੋਂ ਬਗੈਰ ਕੁਝ ਨਹੀਂ ਮੰਗਦਾ। ਜੇ ਸਾਰੇ ਸੰਸਾਰ ਨੂੰ ਸੋਨਾ ਵੀ ਬਣਾ ਦਿਤਾ ਜਾਵੇ ਤਾਂ ਉਹ ਅੱਖ ਭਰ ਕੇ ਵੀ ਨਹੀਂ ਦੇਖਦਾ ਕਿਉਂਕਿ ਨਾਮ ਅਮੋਲਾ ਹੈ -

***ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ॥***
***ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ॥ ਪੰਨਾ - 81***

***ਜਿਨ ਸਰਧਾ ਰਾਮ ਨਾਮਿ ਲਗੀ ਤਿਨ ਦੂਜੈ ਚਿਤੁ ਨ ਲਾਇਆ ਰਾਮ॥***
***ਜੇ ਧਰਤੀ ਸਭ ਕੰਚਨੁ ਕਰਿ ਦੀਜੈ ਬਿਨੁ ਨਾਵੈ ਅਵਰੁ ਨ ਭਾਇਆ ਰਾਮੁ॥***
***ਪੰਨਾ - 444***

ਜੁਬਾਨ ਦੇ ਨਾਲ ਨਾਮ ਜਪਣਾ, ਸੁਆਸ ਨਾਲ ਨਾਮ ਜਪਣਾ ਉਸ ਦਾ ਬਾਰ-ਬਾਰ ਬਾਣੀ ਵਿਚ

ਜ਼ਿਕਰ ਆਉਂਦਾ ਹੈ।

*ਊਠਤ ਬੈਠਤ ਸੋਵਤ ਧਿਆਈਐ॥*
*ਮਾਰਗਿ ਚਲਤ ਹਰੇ ਹਰਿ ਗਾਈਐ॥* *ਪੰਨਾ - 386*

*ਸਾਸ ਸਾਸ ਸਾਸ ਹੈ ਜੇਤੇ ਮੈ ਗੁਰਮਤਿ ਨਾਮੁ ਸਮਾਰੇ॥*
*ਸਾਸੁ ਸਾਸੁ ਜਾਇ ਨਾਮੈ ਬਿਨੁ ਸੋ ਬਿਰਥਾ ਸਾਸੁ ਬਿਕਾਰੇ॥* *ਪੰਨਾ - 981*

ਸਭ ਤੋਂ ਸੁਖੈਨ ਰਸਤਾ ਸੁਰਤਿ ਸਬਦਿ ਮਾਰਗ ਦਾ ਹੈ ਇਸ ਮਾਰਗ ਤੇ ਚਲਣ ਲਈ ਅੰਤਰੀਵ ਅਤੇ ਬਾਹਰੀ ਰਹਿਤਾਂ ਰਖਣੀਆਂ ਪੈਂਦੀਆਂ ਹਨ, ਜੀਵਨ ਨੂੰ ਪੂਰਨ ਸੰਜਮ ਵਿਚ ਲਿਆਉਣਾ ਪੈਂਦਾ ਹੈ। ਇਛਿਆਵਾਂ, ਵਾਸ਼ਨਾਵਾਂ, ਸੰਸਾਰਕ ਲਗਾਓ ਛੱਡ ਕੇ ਪੂਰੇ ਤਾਣ ਨਾਲ ਇਸ ਰਸਤੇ ਤੇ ਚਲਣਾ ਪੈਂਦਾ ਹੈ। ਹੌਲੀ-ਹੌਲੀ ਸ਼ਬਦ ਸੁਰਤ ਨਾਲ ਮਿਲ ਜਾਂਦਾ ਹੈ। ਸ਼ਬਦ ਕਿਉਂਕਿ ਪ੍ਰਭੂ ਦੁਆਰ ਤੋਂ ਆਉਂਦਾ ਹੈ ਅਤੇ ਸੁਰਤ ਨੂੰ ਖਿੱਚ ਕੇ ਲੈ ਜਾਂਦਾ ਹੈ ਅਤੇ ਪ੍ਰਤੱਖ ਰੂਪ ਵਿਚ ਦਿਖਾ ਦਿੰਦਾ ਹੈ ਕਿ ਤੂੰ ਪੰਜ ਤੱਤ ਦਾ ਸਰੀਰ ਨਹੀਂ ਹੈਂ, ਨਾ ਹੀ ਪੰਜਾਂ ਤੱਤਾਂ ਵਿਚੋਂ ਤੂੰ ਹਵਾ, ਅੱਗ, ਪਾਣੀ, ਮਿੱਟੀ ਅਤੇ ਅਕਾਸ਼ ਹੈਂ, ਨਾ ਹੀ ਸਰੀਰ ਦੀ ਕੋਈ ਕਰਮ ਇੰਦਰੀ ਹੈਂ ਅਤੇ ਨਾ ਹੀ ਕੋਈ ਗਿਆਨ ਇੰਦਰੀ - ਅੱਖ, ਨੱਕ, ਕੰਨ, ਮੂੰਹ ਰਸਨਾ ਆਦਿ ਹੈਂ, ਨਾ ਹੀ ਤੂੰ ਮਾਸ ਦਾ ਲੋਥੜਾ ਹੈਂ, ਨਾ ਹੀ ਦਿਲ ਹੈਂ, ਤੂੰ ਚੇਤਨ ਸ਼ਕਤੀ ਹੈਂ, ਪੰਜਾਂ ਪ੍ਰਾਣਾਂ ਵਿਚੋਂ ਪ੍ਰਾਣ, ਅਪਾਨ, ਸਮਾਨ, ਵਿਆਨ, ਓਦਾਨ, ਵਿਚੋਂ ਕੋਈ ਵੀ ਪ੍ਰਾਣ ਨਹੀਂ ਹੈਂ। ਇਹ ਤੇਰੀ ਸੱਤਾ ਪ੍ਰਾਪਤ ਕਰਕੇ ਸਰੀਰ ਨੂੰ ਚਲਾਉਂਦੇ ਹਨ। ਤੇਰਾ ਸਰੀਰ ਤੇਰੇ ਤੋਂ ਸੱਤਾ ਪ੍ਰਾਪਤ ਕਰਕੇ ਸੰਸਾਰ ਨੂੰ ਚਲਾ ਰਿਹਾ ਹੈ, ਨਾ ਹੀ ਤੂੰ ਮਨ ਹੈਂ, ਸਾਰੇ ਫੁਰਨੇ ਤੇਰੀ ਸੱਤਾ ਕਰਕੇ ਹੁੰਦੇ ਹਨ, ਨਾ ਹੀ ਤੂੰ ਬੁੱਧੀ ਹੈਂ ਤੈਥੋਂ ਬੁੱਧੀ ਚੇਤਨ ਸੱਤਾ ਕਰਕੇ ਨਿਰਣਾ ਕਰਦੀ ਹੈ। ਤੂੰ ਚੇਤਨ ਸਤਾ ਹੈ ਅਤੇ ਜੋ ਤੂੰ ਇਹ ਕਹਿੰਦਾ ਹੈਂ ਕਿ ਮੈਂ ਹਾਂ, ਇਨ੍ਹਾਂ ਸਭ ਕੁਝ ਤੋਂ ਉਤੇ ਹਾਂ ਉਹ ਵੀ ਤੂੰ ਨਹੀਂ ਹੈਂ ਕਿਉਂਕਿ ਸਤਾ ਪ੍ਰਾਪਤ ਕਰਕੇ ਤੇਰੀ ਹੋਸ਼ ਆਪਣੇ ਆਪ ਨੂੰ ਵਖਰਾ ਮੰਨ ਰਹੀ ਹੈ ਅਤੇ ਤੂੰ ਆਤਮ ਪਦ ਤੋਂ ਉਤਰ ਕੇ ਜੀਵ ਬਣ ਗਿਆ ਹੈਂ। ਆਤਮਾ ਨੂੰ ਵਖਰਾ ਕਰਕੇ ਇਹ ਸਿਮਰਨ ਦਾ ਬਲ, ਸਬਦ ਸੁਰਤ ਦਾ ਪ੍ਰਕਾਸ਼ ਇਸ ਦਾ ਜੀਵ ਭਾਵ ਹੀ ਖਤਮ ਕਰ ਦਿੰਦਾ ਹੈ। ਫੇਰ ਇਸ ਦੇ ਅੰਦਰ 'ਮੈਂ' ਹੀ (ਪ੍ਰਮੇਸ਼ਰ) ਹਾਂ, ਇਹ ਗੁਹਝ ਭੇਦ ਨਾ ਹੀ ਗੱਲਾਂ ਨਾਲ ਸਮਝ ਆਉਂਦਾ ਹੈ, ਨਾ ਹੀ ਹੋਰ ਸਾਧਨ ਕਰਕੇ ਆਉਂਦਾ ਹੈ ਇਹ ਤਾਂ ਜਦੋਂ ਸਮਰਥ ਗੁਰੂ ਨਾਮ ਦੀ ਚਾਬੀ ਲਾਉਂਦਾ ਹੈ, ਉਸ ਵੇਲੇ ਅੰਦਰਲੇ ਗਿਆਨ ਰਾਹੀਂ, ਨਾਮ ਰਾਹੀਂ ਪ੍ਰਤੱਖ ਰੂਪ ਵਿਚ ਪ੍ਰਗਟ ਹੋ ਜਾਂਦਾ ਹੈ। ਫੇਰ ਪਤਾ ਲਗਦਾ ਹੈ ਕਿ ਮੈਂ ਆਪ ਹੀ (ਪ੍ਰਭੂ) ਸਾਰੇ ਰੂਪਾਂ ਰੰਗਾਂ ਵਿਚ ਖੇਲ੍ਹ ਰਿਹਾ ਹਾਂ ਜਿਵੇਂ ਕਿ -

*ਏਕ ਮੂਰਤ ਅਨੇਕ ਦਰਸਨ ਕੀਨ ਰੂਪ ਅਨੇਕ॥*
*ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ॥*

ਇਹ ਵਿਸਥਾਰਪੂਰਵਕ ਵਿਚਾਰ ਅਧਿਆਤਮ ਮਾਰਗ ਨੂੰ ਚੰਗੀ ਤਰ੍ਹਾਂ ਸਮਝਣ ਲਈ ਕੀਤੀ ਗਈ ਹੈ। ਅਸੀਂ ਇਸ ਦੇ ਸਾਧਨ ਪੱਖ ਉਪਰ ਵਿਚਾਰ ਕਰ ਰਹੇ ਹਾਂ ਜਿਸ ਨੂੰ ਅਸੀਂ ਇਕ ਰਾਜਕੁਮਾਰੀ ਦੀ ਸ਼ਰਧਾ ਭਰੀ ਭਗਤੀ, ਸਿਮਰਨ ਭਗਤੀ ਰਾਹੀਂ ਰੂਪਮਾਨ ਕਰਨਾ ਚਾਹੁੰਦੇ ਹਾਂ।

ਰਾਜਕੁਮਾਰੀ ਨੂੰ ਅਜਿਹੀ ਦ੍ਰਿੜ੍ਹ ਲਗਣ ਲੱਗੀ ਕਿ ਬੈਰਾਗ ਦੇ ਪ੍ਰਬਲ ਵੇਗ ਰਾਹੀਂ ਸੰਸਾਰ ਦੇ ਰੁਝੇਵਿਆਂ ਵਿਚੋਂ ਇਕ ਦਮ ਨਿਕਲ ਗਈ ਜਿਵੇਂ ਕਿ ਕਿਸੇ ਨੇ ਕੈਂਚੀ ਨਾਲ ਸੂਤ ਦੇ ਸਾਰੇ ਜਾਲ ਨੂੰ ਕੱਟ ਦਿਤਾ ਹੋਵੇ।

ਰਾਜਕੁਮਾਰੀ ਦੇ ਅੰਦਰ ਜਿਉਂ-ਜਿਉਂ ਗੁਰਮੰਤਰ ਦਾ ਜਾਪ ਵਧਦਾ ਜਾ ਰਿਹਾ ਹੈ ਤਿਉਂ-ਤਿਉਂ ਉਸ ਦੇ ਅੰਤਸ਼ਕਰਣ ਵਿਚੋਂ ਮੈਲਾਂ ਖਤਮ ਹੋ ਰਹੀਆਂ ਹਨ ਅਤੇ ਪ੍ਰਭੂ ਦਾ ਪਿਆਰ ਉਸਦੇ ਹਿਰਦੇ ਵਿਚ ਆਪ ਮੁਹਾਰੇ ਝਰਨਾਟਾਂ ਦਿੰਦਾ ਹੈ। ਹੁਣ ਉਸ ਦੇ ਅੰਦਰਲੀ ਖਿੱਚ ਜੋ ਪਹਿਲਾਂ ਸੰਸਾਰ ਨਾਲ ਪਾਈ ਹੋਈ ਸੀ ਮਾਂ ਬਾਪ ਨਾਲ ਅਤਿ ਦਾ ਪਿਆਰ ਸੀ, ਉਹ ਰੂਪ ਬਦਲ ਰਿਹਾ ਹੈ। ਇਨ੍ਹਾਂ ਪਿਆਰਿਆਂ ਦੀਆਂ ਪੀਡੀਆਂ ਗੰਢਾਂ ਢਿੱਲੀਆਂ ਹੁੰਦੀਆਂ ਜਾ ਰਹੀਆਂ ਹਨ ਅਤੇ ਉਹ ਇਨ੍ਹਾਂ ਖਿੱਚਾਂ ਵਿਚੋਂ ਨਿਕਲ ਕੇ ਪ੍ਰਭੂ ਵਲ ਨੂੰ ਵਧ ਰਹੀ ਹੈ ਹੁਣ ਉਸ ਦੀ ਅਵਸਥਾ ਇਸ ਤਰ੍ਹਾਂ ਹੀ ਹੋ ਰਹੀ ਹੈ -

***ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ॥ ਪੰਨਾ - 657***

ਹੁਣ ਉਹ ਸੋਚਦੀ ਹੈ ਕਿ ਭਾਈ ਤਿਲੋਕਾ ਜਿਸ ਨੂੰ ਵਾਹਿਗੁਰੂ ਕਹਿੰਦਾ ਸੀ ਅਤੇ ਇਹ ਕਹਿੰਦਾ ਸੀ ਕਿ ਜਿਉਂ-ਜਿਉਂ ਤੂੰ ਵਾਹਿਗੁਰੂ-ਵਾਹਿਗੁਰੂ ਕਹੇਂਗੀ ਉਹ ਤੇਰੇ ਬਹੁਤ ਨੇੜੇ ਹੁੰਦਾ ਜਾਵੇਗਾ ਉਹ ਤੈਨੂੰ ਪਿਆਰ ਕਰੇਗਾ ਕਿਉਂਕਿ ਵਾਹਿਗੁਰੂ ਪਿਆਰ ਦਾ ਰੂਪ ਹੈ -

***ਜਤ੍ਰ ਤਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥ ਜਾਪੁ ਸਾਹਿਬ***

ਸੋ ਉਸ ਨੂੰ ਵਿਸ਼ਵਾਸ਼ ਆ ਰਿਹਾ ਹੈ ਕਿ ਮੇਰੇ ਵਾਹਿਗੁਰੂ ਜੀ ਮੈਨੂੰ ਦੇਖ ਰਹੇ ਹਨ ਭਾਵੇਂ ਮੈਂ ਉਨ੍ਹਾਂ ਨੂੰ ਦੇਖ ਨਹੀਂ ਰਹੀ। ਉਹ ਮੇਰੇ ਨਾਲ ਪਿਆਰ ਕਰ ਰਹੇ ਹਨ।

ਸਾਧਸੰਗਤ ਜੀ! ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ ਕਿ ਉਸ ਪਿਆਰੇ ਨੂੰ ਸਦਾ ਹੀ ਮਨ ਵਿਚ ਵਸਾ, ਉਸ ਨੂੰ ਪਿਆਰ ਨਾਲ ਖਿੱਚ, ਫੇਰ ਤੈਨੂੰ ਉਹ ਆਪਣੀ ਦਰਗਾਹ ਵਿਚ ਵਾਸਾ ਦੇ ਦੇਵੇਗਾ।

***ਧਾਰਨਾ -ਦਰਗਹ ਮਿਲਦੈ ਥਾਉਂ,***
***ਗੁਰਾਂ ਨਾਲ ਰੱਤਿਆਂ - ਗੁਰਾਂ ਨਾਲ ਰੱਤਿਆਂ।***

***ਅੰਤਰਿ ਗੁਰੂ ਆਰਾਧਣਾ ਜਿਹਵਾ ਜਪਿ ਗੁਰ ਨਾਉ॥***
***ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ॥***
***ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ॥***
***ਕਹੁ ਨਾਨਕ ਕਿਰਪਾ ਕਰੇ ਜਿਸ ਨੋ ਏਹ ਵਥੁ ਦੇਇ॥***
***ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ॥ ਪੰਨਾ - 517***

ਗੁਰਾਂ ਨੇ ਰੱਤੇ ਇਥੇ ਆਖਿਆ ਹੈ, ਰਤਾ ਉਹ ਹੁੰਦਾ ਹੈ ਜੋ ਗੁਰੂ ਦੇ ਹੁਕਮ ਵਿਚ ਚਲਦਾ ਹੈ, ਮੁਖੜਾ ਨਹੀਂ ਮੋੜਦਾ ਭਾਵੇਂ ਕੋਈ ਤਕਲੀਫ ਵੀ ਆ ਜਾਵੇ, ਉਹ ਮੇਂਹਣਾ ਨਹੀਂ ਮਾਰਦਾ ਜਿਵੇਂ ਕਿ ਫੁਰਮਾਨ ਹੈ -

***ਰਤੇ ਸੇਈ ਜਿ ਮੁਖੁ ਨ ਮੋੜੰਨਿ ਜਿਨੀ ਸਿਞਾਤਾ ਸਾਈ।।***
***ਝੜਿ ਝੜਿ ਪਵਦੇ ਕਚੇ ਬਿਰਹੀ ਜਿਨਾ ਕਾਰਿ ਨ ਆਈ॥ ਪੰਨਾ - 1424***

ਟੁੱਟਿਆ ਹੋਇਆ ਪਿਆਰ ਵਾਹਿਗੁਰੂ ਤਕ ਨਹੀਂ ਪਹੁੰਚਾ ਸਕਿਆ ਕਰਦਾ, ਵਾਹਿਗੁਰੂ ਜੀ ਸਾਰੀ ਸ੍ਰਿਸ਼ਟੀ ਵਿਚ ਪਰੀਪੂਰਨ ਹਨ ਅਤੇ ਪਿਆਰ ਕਰਨ ਵਾਲਾ ਉਨ੍ਹਾਂ ਨੂੰ ਹਰ ਰੂਪ ਰੰਗ ਵਿਚ ਪ੍ਰਤੱਖ ਅਨੁਭਵ ਕਰਦਾ ਹੈ ਜਿਸ ਦੇ ਬਾਰੇ ਫੁਰਮਾਨ ਹੈ-

***ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ ਹਰਿ ਬਿਨੁ ਅਵਰੁ ਨ ਦੇਖਹੁ ਕੋਈ॥***
***ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ॥***
***ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥***
***ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ ਹਰਿ ਬਿਨੁ ਅਵਰੁ ਨ ਕੋਈ॥***
***ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ॥***

***ਪੰਨਾ - 922***

ਪ੍ਰਮੇਸ਼ਰ ਦੇ ਪਿਆਰ ਵਾਲਾ ਜਦੋਂ ਸੰਸਾਰ ਤੋਂ ਜਾਂਦਾ ਹੈ ਉਸਦੀ ਅਵਸਥਾ ਨਿਆਰੀ ਹੋ ਜਾਇਆ ਕਰਦੀ ਹੈ, ਉਸਦੇ ਜਨਮ ਮਰਨ ਦਾ ਪੜਦਾ ਖਤਮ ਹੋ ਜਾਂਦਾ ਹੈ ਜਿਵੇਂ ਕਿ -

***ਹਰਿ ਕੇ ਸੇਵਕ ਜੋ ਹਰਿ ਭਾਏ ਤਿਨ ਕੀ ਕਥਾ ਨਿਰਾਰੀ ਰੇ॥***
***ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ ਸੰਗਾਰੀ ਰੇ॥ ਪੰਨਾ - 855***

ਉਸ ਦੀ ਅਵਸਥਾ ਵਾਹਿਗੁਰੂ ਵਰਗੀ ਹੋ ਜਾਇਆ ਕਰਦੀ ਹੈ ਹਰ ਵਕਤ ਉਸ ਦੇ ਨਾਮ ਵਿਚ ਲੀਨ ਹੋ ਕੇ ਆਪਣਾ ਆਪਾ ਭਾਵ ਗੁਆ ਦਿੰਦਾ ਹੈ।

***ਧਾਰਨਾ -ਅਨਹਤ ਸੁੰਨ ਰਤੇ ਸੇ ਕੈਸੇ, ਜਿਸ ਤੇ ਉਪਜੇ ਤਿਸ ਹੀ ਜੈਸੇ।***
***ਜਿਸ ਤੇ ਉਪਜੇ ਤਿਸ ਹੀ ਜੈਸੇ - 2, 2.***
***ਅਨਹਤ ਸੁੰਨ ਰਤੇ ਸੇ ਕੈਸੇ......-2***

ਪ੍ਰਭੂ ਪਿਆਰਿਆਂ ਦਾ ਬੋਲਣਾ, ਤੱਕਣਾ, ਸੋਚਣਾ, ਬਿਲਕੁਲ ਸੰਸਾਰੀਆਂ ਤੋਂ ਵਿਲੱਖਣ ਹੋਇਆ ਕਰਦਾ ਹੈ, ਉਨ੍ਹਾਂ ਦੀ ਚਾਲ ਸੰਸਾਰ ਵਿਚ ਨਿਰਾਲੀ ਹੁੰਦੀ ਹੈ ਪਰ ਇਹ ਰਸਤਾ ਬਹੁਤ ਹੀ ਬਿਖਮ ਹੈ ਕਿਉਂਕਿ ਸੰਸਾਰ ਦਾ ਹਰ ਕਦਮ ਉਲਾਰ ਵਲ ਹੈ, ਰੇੜ੍ਹ ਵਲ ਹੈ, ਪਿਆਰ ਵਾਲੇ ਦਾ ਹਰ ਕਦਮ ਉਪਰ ਵਲ ਹੈ, ਉਹ ਚੜ੍ਹਾਈ ਚੜ੍ਹਦਾ ਹੈ। ਲਭ, ਲੋਭ ਅਹੰਕਾਰ ਸਾਰਿਆਂ ਨਾਲੋਂ ਵਾਹ ਤੋੜ ਲੈਂਦਾ ਹੈ, ਇਸ ਮਾਰਗ ਨੂੰ ਗੁਰੂ ਮਹਾਰਾਜ ਜੀ ਖੰਡੇ ਤੋਂ ਤਿੱਖੀ ਵਾਲ ਤੋਂ ਨਿੱਕੀ ਆਖਦੇ ਹਨ। ਜੁਗਾਂ ਜੁਗਾਤਰਾਂ ਤੋਂ ਸੰਸਾਰ ਵਿਚ ਨਾਮ ਜਪਣ ਵਾਲਿਆਂ ਦੀ ਚਾਲ ਨਿਆਰੀ ਰਹੀ। ਸੰਸਾਰ ਅੰਨ੍ਹੇ ਵਾਹ ਨਰਕਾਂ ਨੂੰ ਜਾ ਰਿਹਾ ਹੈ, ਸੁਰਗਾਂ ਨੂੰ ਜਾ ਰਿਹਾ ਹੈ ਪਰ ਭਗਤ ਨਿਰਵਾਣ ਪਦ ਦੀ ਪ੍ਰਾਪਤੀ ਕਰਕੇ ਪ੍ਰਭੂ ਵਿਚ ਲੀਨ ਹੋ ਜਾਂਦੇ ਹਨ -

***ਜਿਉ ਜਲ ਮਹਿ ਜਲੁ ਆਇ ਖਟਾਨਾ॥***
***ਤਿਉ ਜੋਤੀ ਸੰਗਿ ਜੋਤਿ ਸਮਾਨਾ॥***
***ਮਿਟਿ ਗਏ ਗਵਨ ਪਾਏ ਬਿਸ੍ਰਾਮ॥***
***ਨਾਨਕ ਪ੍ਰਭ ਕੈ ਸਦ ਕੁਰਬਾਨ॥ ਪੰਨਾ - 278***

ਪ੍ਰਭੂ ਵਿਚ ਅਭੇਦ ਹੋ ਜਾਂਦੇ ਹਨ -

***ਭਗਤਾ ਕੀ ਚਾਲ ਨਿਰਾਲੀ॥***
***ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ॥***
***ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ॥***
***ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ॥***
***ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ॥***
***ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ॥ ਪੰਨਾ - 918***

ਗੁਰੂ ਦਸ਼ਮੇਸ਼ ਪਿਤਾ ਜੀ ਨੇ ਫੁਰਮਾਨ ਕੀਤਾ ਹੈ ਕਿ ਪ੍ਰਭੂ ਪਿਆਰ ਦੇ ਵਸ ਹੋ ਕੇ ਮਿਲਦਾ ਹੈ ਜਿੰਨਾਂ ਚਿਰ ਹਿਰਦੇ ਵਿਚ ਪਿਆਰ ਪੈਦਾ ਨਹੀਂ ਹੁੰਦਾ, ਨਾਮ ਦਾ ਰਸ ਬਹੁਤ ਹੀ ਘੱਟ ਆਇਆ ਕਰਦਾ ਹੈ। ਪਿਆਰ ਇਕ ਐਸੀ ਐਨਰਜੀ ਹੈ ਜੋ ਸਰੀਰ ਦੇ ਰੋਮ-ਰੋਮ ਨੂੰ ਕਿਸੇ ਅਥਾਹ ਅਨੰਦ ਵਿਚ ਲੈ ਜਾਂਦੀ ਹੈ। ਪਿਆਰ ਕਰਨ ਵਾਲਾ ਆਪਣੇ ਪ੍ਰੀਤਮ ਨੂੰ ਹਰ ਥਾਂ ਹਰ ਸਮੇਂ ਹਾਜ਼ਰ ਨਾਜ਼ਰ ਜਾਣਦਾ ਹੈ। ਜਦੋਂ ਉਹ ਭਜਨ ਕਰਦਾ ਹੈ, ਨਾਮ ਜਪਦਾ ਹੈ ਉਸ ਵੇਲੇ ਉਹ ਪੱਕੇ ਵਿਸ਼ਵਾਸ਼ ਵਿਚ ਹੁੰਦਾ ਹੈ ਕਿ ਮੇਰੇ ਪ੍ਰਭੂ ਮੈਨੂੰ ਵੇਖ ਰਹੇ ਹਨ, ਮੇਰੇ ਨਾਲ ਹਨ, ਭਾਵੇਂ ਮੈਨੂੰ ਦਿਸਦੇ ਨਹੀਂ ਹਨ ਪਰ ਮਹਾਂਪੁਰਸ਼ ਕਹਿੰਦੇ ਹਨ -

***ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ॥***
***ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ॥***

*ਈਤ ਊਤ ਨਹੀ ਬੀਛੁੜੈ ਸੋ ਸੰਗੀ ਗਨੀਐ ॥*
*ਬਿਨਸਿ ਜਾਇ ਜੋ ਨਿਮਖ ਮਹਿ ਸੋ ਅਲਪ ਸੁਖੁ ਭਨੀਐ ॥*
*ਪ੍ਰਤਿਪਾਲੈ ਅਪਿਆਉ ਦੇਇ ਕਛੁ ਊਨ ਨ ਹੋਈ ॥*
*ਸਾਸਿ ਸਾਸਿ ਸੰਮਾਲਤਾ ਮੇਰਾ ਪ੍ਰਭੁ ਸੋਈ ॥ ਪੰਨਾ - 677*

*ਪੇਖਤ ਸੁਨਤ ਸਦਾ ਹੈ ਸੰਗੇ ਮੈ ਮੂਰਖ ਜਾਨਿਆ ਦੂਰੀ ਰੇ ॥ ਪੰਨਾ - 612*

ਜਦੋਂ ਇਸ ਤਰ੍ਹਾਂ ਦਾ ਭਾਵ ਹਿਰਦੇ ਵਿਚ ਹੋਵੇ ਫੇਰ ਸੁਰਤ ਵਿਚ ਰਸ ਆ ਜਾਇਆ ਕਰਦਾ ਹੈ। ਇਸ ਦੇ ਵਿਪਰੀਤ ਜਦੋਂ ਤਕ ਪ੍ਰਭੂ ਦੀ ਹੋਂਦ ਨੂੰ ਮਹਿਸੂਸ ਨਹੀਂ ਕਰਦਾ ਅਤੇ ਵਾਹਿਗੁਰੂ ਜੀ ਦਾ ਨਾਮ ਜਪਦਿਆਂ ਇਹ ਮਹਿਸੂਸ ਨਹੀਂ ਕਰਦਾ ਕਿ ਉਹ ਮੇਰੇ ਹਿਰਦੇ ਦੇ ਧੁਰ ਅੰਦਰਲੀ ਡੂੰਘਿਆਈ ਨੂੰ ਪੂਰੀ ਤਰ੍ਹਾਂ ਜਾਣਦੇ ਹਨ ਉਨੀਂ ਦੇਰ ਤਕ ਇਸ ਦੇ ਅੰਦਰ ਨਾ ਅਦਬ ਪੈਦਾ ਹੁੰਦਾ ਹੈ ਜਿਸ ਨੂੰ ਭੈ ਕਹਿੰਦੇ ਹਨ -

*ਇਆਨੜੀਏ ਮਾਨੜਾ ਕਾਇ ਕਰੇਹਿ ॥*
*ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ ॥*
*ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ ॥*
*ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ ॥*
*ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ ॥ ਪੰਨਾ - 722*

ਨਾਮ ਤਾਂ ਸਾਰੇ ਹੀ ਜਪਦੇ ਹਨ ਪਰ ਇਸ ਵਿਚ ਬੜੇ ਜਬਰਦਸਤ ਭੇਦ ਹਨ। ਜਦੋਂ ਤਕ ਨਾਮ ਤੇ ਨਾਮੀ ਮਨ ਵਿਚ ਨਹੀਂ ਵਸਦਾ ਉਨੀਂ ਦੇਰ ਤਕ ਮਿਹਨਤ ਜ਼ਿਆਦਾ ਹੁੰਦੀ ਹੈ ਫਲ ਘੱਟ ਹੁੰਦਾ ਹੈ। ਜਿਹੜਾ ਨਾਮ ਹਾਜ਼ਰੀ ਦੇ ਵਿਚ ਪੂਰਨ ਇਕਾਗਰਤਾ ਦੇ ਨਾਲ ਅਫੁਰ ਅਵਸਥਾ ਵਿਚ ਜਪਿਆ ਜਾਂਦਾ ਹੈ ਉਹ ਫਲੀਭੂਤ ਹੁੰਦਾ ਹੈ -

*ਕਬੀਰ ਰਾਮ ਕਹਨ ਮਹਿ ਭੇਦੁ ਹੈ ਤਾ ਮਹਿ ਏਕੁ ਬਿਚਾਰੁ ॥*
*ਸੋਈ ਰਾਮੁ ਸਭੈ ਕਹਹਿ ਸੋਈ ਕਉਤਕਹਾਰ ॥ ਪੰਨਾ - 1374*

ਮਾਤਾ ਲੋਈ ਜੀ ਨੇ ਸਾਧੂ ਮਹਾਂਪੁਰਸ਼ਾਂ ਦੀ ਸੇਵਾ ਕਰਦਿਆਂ ਆਪਣੇ ਪਤੀਵਰਤਾ ਧਰਮ ਨੂੰ ਪਾਲਣ ਕਰਦਿਆਂ ਸੇਵਾ ਰਾਹੀਂ, ਸਿਮਰਨ ਕੀਤਾ ਅਤੇ ਮਹਾਂਪੁਰਸ਼ਾਂ ਦੇ ਬਚਨਾਂ ਅਨੁਸਾਰ ਪ੍ਰਮੇਸ਼ਰ ਨੂੰ ਹਰ ਥਾਂ ਹਾਜ਼ਰ ਨਾਜ਼ਰ ਦੇਖਿਆ ਅਤੇ ਇਸ ਅਨਾਤਮ ਵਿਚ ਆਤਮ ਤੱਤ ਨੂੰ ਪਛਾਣਿਆ ਅਤੇ ਨਾਮ ਦੀ ਅਉਧ ਨੂੰ ਪ੍ਰਾਪਤ ਕੀਤਾ।

ਉਨ੍ਹਾਂ ਬਾਰੇ ਜ਼ਿਕਰ ਆਉਂਦਾ ਹੈ ਕਿ ਇਕ ਵਾਰੀ ਕੋਈ ਰਾਜਾ ਜਿਸ ਨੂੰ ਕੁਸ਼ਟ ਹੋਇਆ ਹੋਇਆ ਸੀ ਉਹ ਕਬੀਰ ਸਾਹਿਬ ਪਾਸ ਆਉਂਦਾ ਹੈ, ਦੇਵ ਨੇਤ ਨਾਲ ਆਪ ਕਈ ਦਿਨਾਂ ਵਾਸਤੇ ਬਾਹਰ ਗਏ ਹੋਏ ਸਨ। ਉਸ ਰਾਜੇ ਨੇ ਮਾਤਾ ਲੋਈ ਜੀ ਨੂੰ ਆਪਣੀ ਸਰੀਰਕ ਦਸ਼ਾ ਦੱਸੀ ਅਤੇ ਕਿਹਾ ਕਿ ਮੈਂ ਬਹੁਤ ਦੁਖੀ ਹਾਂ, ਮੈਨੂੰ ਤਾਂ ਤੁਸੀਂ ਵੀ ਕਬੀਰ ਸਾਹਿਬ ਦਾ ਰੂਪ ਹੀ ਨਜ਼ਰ ਆਉਂਦੇ ਹੋਂ, ਕ੍ਰਿਪਾ ਕਰੋ, ਮੇਰਾ ਦੁਖ ਦੂਰ ਕਰੋ। ਮਾਤਾ ਜੀ ਨੇ ਕਿਹਾ ਕਿ ਜੋ ਕੰਮ ਭਗਤ ਜੀ ਦੇ ਕਰਨ ਵਾਲਾ ਹੈ ਉਹ ਆਪ ਹੀ ਕਰਦੇ ਹਨ। ਮੇਰੀ ਤਾਂ ਡਿਊਟੀ ਆਏ ਗਏ ਮਹਾਂਪੁਰਸ਼ਾਂ ਦੀ ਸੇਵਾ ਕਰਨਾ, ਪ੍ਰਸ਼ਾਦ ਪਾਣੀ ਤਿਆਰ ਕਰਕੇ ਦੇਣਾ, ਘਰ ਸੰਭਾਲਣ ਵਿਚ ਲੱਗੀ ਹੋਈ ਹੈ। ਘਰ ਵਿਚ ਮੈਂ ਝਾੜੂ ਬਹਾਰੀ ਕਰਦੀ ਹਾਂ, ਮੈਂ ਕੀ ਜਾਣਾ ਬਿਮਾਰੀ ਕਿਵੇਂ ਦੂਰ ਹੁੰਦੀ ਹੈ ਪਰ ਉਸ ਰਾਜੇ ਦੀ ਦੀਨ ਦਸ਼ਾ ਦੇਖ ਕੇ ਆਪ ਦੇ ਮਨ ਵਿਚ ਰਹਿਮ ਆ ਗਿਆ। ਸੋਚਿਆ ਕਿ ਨਾਮ ਤਾਂ ਅਮੁੱਲ ਹੈ ਇਸ ਦੀ ਕੀਮਤ ਸੰਸਾਰ ਵਿਚ ਕੋਈ ਪਾ ਨਹੀਂ ਸਕਦਾ। ਪਰਉਪਕਾਰ ਕਰਨਾ ਭਲੇ ਪੁਰਸ਼ਾਂ ਦੇ ਕਾਰਜ ਖੇਤਰ ਵਿਚ ਆਉਂਦਾ ਹੈ। ਕਿਉਂ ਨਾ ਇਸ ਰਾਜੇ ਦਾ ਰੋਗ ਹਟਾ ਦਿਤਾ ਜਾਵੇ। ਪਰਉਪਕਾਰ ਅਧੀਨ ਹੋ ਕੇ ਮਾਤਾ ਜੀ ਨੇ ਕਿਹਾ ਕਿ ਰਾਜਨ! ਸਾਮ੍ਹਣੇ ਬੈਠੋ, ਮਾਤਾ ਲੋਈ ਜੀ ਆਪ ਵੀ ਆਸਣ ਉਪਰ ਬੈਠ ਗਏ। ਪੂਰੇ ਜਲਾਲ ਵਿਚ ਆ ਕੇ ਰਾਜੇ ਨੂੰ ਕਿਹਾ ਕਿ ਕਹੁ ਰਾਮ-ਕਹੁ

ਰਾਮ-ਕਹੁ ਰਾਮ। ਤਿੰਨ ਵਾਰੀ ਰਾਮ ਕਹਾ ਦਿਤਾ ਅਤੇ ਕਿਹਾ ਕਿ ਜਾ ਕੇ ਇਸ਼ਨਾਨ ਕਰਕੇ, ਵਸਤਰ ਬਦਲ ਲੈ। ਪ੍ਰਮੇਸ਼ਰ ਦਾ ਭਜਨ ਕਰਿਆ ਕਰੀਂ ਤੈਨੂੰ ਦੁਖ, ਪਾਪ ਕਰਮਾਂ ਕਰਕੇ ਪ੍ਰਾਪਤ ਹੋਇਆ ਹੈ। ਜੋ ਤੈਨੂੰ ਰਾਮ ਨਾਮ ਦਸਿਆ ਹੈ ਇਸ ਦਾ ਅਖੰਡ ਜਾਪ ਕਰੀਂ, ਤੇਰਾ ਰੋਗ ਦੂਰ ਹੋ ਜਾਵੇਗਾ, ਦਰਗਾਹ ਵਿਚ ਭਲਾ ਹੋ ਜਾਵੇਗਾ।

ਰਾਜਾ ਇਸ਼ਨਾਨ ਕਰਕੇ ਆਇਆ, ਕੀ ਦੇਖਦਾ ਹੈ ਕਿ ਉਹ ਅਰੋਗ ਹੋ ਗਿਆ। ਉਸ ਰਾਜੇ ਨੇ ਆਪਣੇ ਸਾਰੇ ਕਰਮਚਾਰੀਆਂ ਨੂੰ ਨਾਮ ਦੀ ਮਹਿਮਾ ਬਾਰੇ ਦਸਿਆ। ਇਹ ਸਾਰੀ ਗੱਲ ਸਾਰੇ ਕਾਸ਼ੀ ਸ਼ਹਿਰ ਵਿਚ ਫੈਲ ਗਈ। ਕੱਟੜ ਲੋਕ ਹੈਰਾਨ ਹੋ ਗਏ ਕਿ ਅੱਗੇ ਤਾਂ ਕਬੀਰ ਹੀ ਮਾਣ ਨਹੀਂ ਸੀ ਹੁਣ ਇਕ ਲੋਈ ਵੀ ਪੈਦਾ ਹੋ ਗਈ, ਅੱਗੇ ਤਾਂ ਓਹੀ ਨਹੀਂ ਸੀ ਹਾਰਦਾ। ਸਾਰੇ ਸ਼ਹਿਰ ਵਿਚ ਗੱਲ ਫੈਲ ਗਈ। ਜਦੋਂ ਕਬੀਰ ਸਾਹਿਬ ਜੀ ਵਾਪਸ ਆਉਂਦੇ ਹਨ ਤਾਂ ਸਾਰੇ ਆਖ ਰਹੇ ਹਨ ਧੰਨ ਲੋਈ-ਧੰਨ ਲੋਈ। ਕਬੀਰ ਸਾਹਿਬ ਨੇ ਸੋਚਿਆ ਕਿ ਲੋਈ ਜੀ ਨੇ ਉਹ ਕਿਹੜਾ ਕੰਮ ਕਰ ਦਿਤਾ ਜਿਸ ਕਰਕੇ ਧੰਨ ਲੋਈ ਹੋ ਰਿਹਾ ਹੈ। ਆਪ ਘਰ ਆ ਗਏ, ਆਪ ਨੂੰ ਕੁਝ ਨਰਾਜ਼ਗੀ ਹੋ ਗਈ ਕਿ ਲੋਈ ਨੇ ਤਿੰਨ ਵਾਰੀ ਰਾਮ ਕਹਾ ਕੇ ਕੋਹੜ ਦੂਰ ਕਰ ਦਿਤਾ, ਐਨਾ ਸਸਤਾ ਰਾਮ ਦਾ ਨਾਮ ਲਾ ਦਿਤਾ।

ਗੁਰਬਾਣੀ ਵਿਚ ਆਉਂਦਾ ਹੈ ਕਿ ਨਾਮ ਦੀ ਮਹਿਮਾ ਭਗਤਾਂ ਦੇ ਹਿਰਦੇ ਵਿਚ ਵਸਦੀ ਹੈ।

***ਨਾਮ ਕੀ ਮਹਿਮਾ ਸੰਤ ਰਿਦ ਵਸੈ॥ ਸੰਤ ਪ੍ਰਤਾਪਿ ਦੁਰਤੁ ਸਭੁ ਨਸੈ॥***
***ਸੰਤ ਕਾ ਸੰਗੁ ਵਡਭਾਗੀ ਪਾਈਐ॥ ਸੰਤ ਕੀ ਸੇਵਾ ਨਾਮੁ ਧਿਆਈਐ॥***
***ਨਾਮ ਤੁਲਿ ਕਛੁ ਅਵਰੁ ਨ ਹੋਇ॥ ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ॥ ਪੰਨਾ - 265***

ਘਰ ਆ ਕੇ ਮਾਤਾ ਲੋਈ ਜੀ ਨੇ ਦੇਖਿਆ ਕਿ ਕਬੀਰ ਸਾਹਿਬ ਮੇਰੇ ਨਾਲ ਨਰਾਜ਼ ਹਨ। ਆਪ ਨੇ ਕਾਰਨ ਪੁਛਿਆ ਤਾਂ ਕਬੀਰ ਸਾਹਿਬ ਨੇ ਦਸਿਆ ਕਿ ਤਿੰਨ ਵਾਰੀ ਰਾਮ ਕਿਉਂ ਕਹਾਇਆ। ਤਾਂ ਮਾਤਾ ਲੋਈ ਜੀ ਨੇ ਕਿਹਾ ਕਿ ਮਹਾਰਾਜ! ਪਹਿਲੀ ਵਾਰ ਰਾਮ ਤਾਂ ਕਹਾਇਆ ਕਿ ਉਸ ਦੇ ਸਾਰੇ ਪਾਪ ਨਸ਼ਟ ਹੋ ਜਾਣ ਜਿਸ ਕਰਕੇ ਉਸ ਨੂੰ ਰੋਗ ਹੋਇਆ। ਦੂਜੀ ਵਾਰ ਰੋਗ ਦੂਰ ਹੋ ਜਾਣ ਲਈ ਕਹਾਇਆ। ਤੀਸਰਾ ਮੰਤਰ ਦੇ ਰੂਪ ਵਿਚ ਦੇ ਕੇ ਹਦਾਇਤ ਦਿਤੀ ਹੈ ਕਿ ਮੰਤਰ ਦਾ ਜਾਪ ਕਰੇ, ਪ੍ਰਜਾ ਵਿਚ ਨਿਆ ਕਰੇ। ਪੂਰਾ ਸ਼ਬਦ ਇਸ ਤਰ੍ਹਾਂ ਹੈ -

***ਕਰਵਤੁ ਭਲਾ ਨ ਕਰਵਟ ਤੇਰੀ॥***
***ਲਾਗੁ ਗਲੇ ਸੁਨੁ ਬਿਨਤੀ ਮੇਰੀ॥***
***ਹਉ ਵਾਰੀ ਮੁਖੁ ਫੇਰਿ ਪਿਆਰੇ॥***
***ਕਰਵਟੁ ਦੇ ਮੋ ਕਉ ਕਾਹੇ ਕਉ ਮਾਰੇ॥***
***ਜਉ ਤਨੁ ਚੀਰਹਿ ਅੰਗੁ ਨ ਮੋਰਉ॥***
***ਪਿੰਡੁ ਪਰੈ ਤਉ ਪ੍ਰੀਤਿ ਨ ਤੋਰਉ॥***
***ਹਮ ਤੁਮ ਬੀਚੁ ਭਇਓ ਨਹੀ ਕੋਈ॥***
***ਤੁਮਹਿ ਸੁ ਕੰਤ ਨਾਰਿ ਹਮ ਸੋਈ॥***
***ਕਹਤੁ ਕਬੀਰੁ ਸੁਨਹੁ ਰੇ ਲੋਈ॥***
***ਅਬ ਤੁਮਰੀ ਪਰਤੀਤਿ ਨ ਹੋਈ॥***

***ਪੰਨਾ - 484***

ਸੋ ਇਸ ਤਰ੍ਹਾਂ ਨਾਲ ਨਾਮ ਜਪਦਿਆਂ-ਜਪਦਿਆਂ ਨਾਮ ਦੀ ਸ਼ਕਤੀ ਪ੍ਰਵੇਸ਼ ਕਰ ਜਾਂਦੀ ਹੈ ਅਤੇ ਨਾਮ ਕੌਤਕਹਾਰ ਬਣ ਜਾਂਦਾ ਹੈ ਕਿਉਂਕਿ ਇਹ ਅੱਖਰ ਨਹੀਂ ਹੋਇਆ ਕਰਦੇ, ਇਸ ਵਿਚ ਸ਼ਕਤੀ ਹੁੰਦੀ ਹੈ। ਅਨੇਕਾਂ ਮਹਾਂਪੁਰਸ਼ਾਂ ਨੇ ਨਾਮ ਜਪਿਆ ਹੈ। ਜਿਵੇਂ ਕਿ ਭਾਈ ਗੜ੍ਹੀਆ ਜੀ ਛੇਵੇਂ ਪਾਤਸ਼ਾਹ ਦੀ ਆਗਿਆ ਨਾਲ ਕਸ਼ਮੀਰ ਵਿਚ ਦਸਵੰਧ ਲੈਣ ਲਈ ਵੱਡੇ ਪੀਰ ਦੌਲੇ ਸ਼ਾਹ ਪਾਸ ਗੁਜਰਾਤ ਠਹਿਰ ਜਾਂਦੇ ਹਨ। ਪੀਰ

ਨੇ ਬੇਨਤੀ ਕੀਤੀ ਕਿ ਸੁਖਮਨੀ ਸਾਹਿਬ ਦਾ ਪਾਠ ਸੁਣਾਓ। ਭਾਈ ਗੜ੍ਹੀਆ ਜੀ ਪੀਰ ਦੌਲੇ ਸ਼ਾਹ ਪਾਸ ਛੇ-ਸੱਤ ਦਿਨ ਠਹਿਰੇ। ਜਦੋਂ ਵਿਦਾ ਕਰਨ ਲੱਗਿਆ ਤਾਂ ਉਸ ਨੇ ਦੇਖਿਆ ਕਿ ਭਾਈ ਗੜ੍ਹੀਆ ਜੀ ਨੇ ਟੁੱਟੀ ਹੋਈ ਜੁੱਤੀ ਪਾਈ ਹੋਈ ਹੈ। ਉਹ ਛਿੱਤਰ ਤੁਰਨ ਵੇਲੇ ਧੂੜ ਉਡਾ ਰਹੇ ਹਨ ਜੋ ਉਨ੍ਹਾਂ ਦੇ ਵਸਤਰਾਂ ਤੇ ਪੈ ਰਹੀ ਹੈ। ਜਦੋਂ ਚੋਲੇ ਵਲ ਦੇਖਿਆ ਤਾਂ ਉਹ ਵੀ ਥਾਂ-ਥਾਂ ਤੋਂ ਫਟਿਆ ਪਿਆ ਹੈ, ਟਾਕੀਆਂ ਲੱਗੀਆਂ ਹੋਈਆਂ ਹਨ। ਉਸ ਵੇਲੇ ਪੀਰ ਜੀ ਦੇ ਮਨ ਵਿਚ ਆਇਆ ਕਿ ਮਹਾਰਾਜ ਪਾਸ ਅਨੇਕਾਂ ਗੁਰਸਿਖਾਂ ਦੇ ਆਉਣ ਕਰਕੇ ਇਨ੍ਹਾਂ ਗੁਰਸਿਖਾਂ ਨੂੰ ਵਸਤਰ ਵਗੈਰਾ ਨਹੀਂ ਮਿਲਦੇ। ਤਾਂ ਪੀਰ ਨੇ ਕਿਹਾ ਕਿ ਭਾਈ ਗੜ੍ਹੀਆ ਜੀ, ਮੈਂ ਆਪ ਨੂੰ ਕੋਈ ਮਾਇਆ, ਸਿਰੋਪਾ ਨਹੀਂ ਦਿਤਾ, ਆਪ ਕ੍ਰਿਪਾ ਕਰਕੇ ਉਹ ਖੇਤ ਵਿਚੋਂ ਡਲਾ ਚੁਕ ਲਵੋ। ਉਸ ਨਾਲ ਉਸ ਨੂੰ ਵੇਚ ਕੇ ਆਪਣੇ ਵਸਤਰ ਖਰੀਦ ਲਵੋ। ਜਦੋਂ ਭਾਈ ਗੜ੍ਹੀਏ ਨੇ ਦੇਖਿਆ ਕਿ ਪੀਰ ਜੀ ਨੇ ਆਪਣੀ ਸ਼ਕਤੀ ਨਾਲ ਮਿੱਟੀ ਦਾ ਡਲਾ ਸੋਨਾ ਦਾ ਬਣਾ ਦਿਤਾ ਹੈ ਤਾਂ ਇਹ ਸਮਝ ਗਏ ਕਿ ਇਨ੍ਹਾਂ ਦੇ ਮਨ ਵਿਚ ਖਿਆਲ ਹੈ ਕਿ ਗੁਰੂ ਦੇ ਸਿੱਖ ਗਰੀਬੀ ਦੇ ਮਾਰੇ ਹੋਏ ਹਨ ਅਤੇ ਇਨ੍ਹਾਂ ਨੂੰ ਪਤਾ ਨਹੀਂ ਕਿ ਗੁਰੂ ਨਾਨਕ ਪਾਤਸ਼ਾਹ ਨੇ ਜੋ ਮੰਤਰ ਗੁਰਸਿੱਖਾਂ ਨੂੰ ਦਿਤਾ ਹੈ ਉਸ ਵਿਚ ਅਥਾਹ ਸ਼ਕਤੀ ਹੈ। ਉਸ ਵੇਲੇ ਸਹਿਜ ਨਾਲ ਹੀ ਆਪ ਖੇਤ ਵਲ ਝਾਕੇ ਅਤੇ ਪੁਛਿਆ ਕਿ ਕਿਸ ਡਲੇ ਦੀ ਗੱਲ ਕਰਦੇ ਹੋ, ਪੀਰ ਜੀ, ਜਿਸ ਨੂੰ ਮੈਂ ਚੁੱਕ ਲਵਾਂ? ਪੀਰ ਦੇਖਦਾ ਹੈ ਤਾਂ ਸਾਰੇ ਖੇਤ ਦੇ ਡਲੇ ਝਿਲਮਿਲ-ਝਿਲਮਿਲ ਕਰ ਰਹੇ ਹਨ ਅਤੇ ਭਾਈ ਗੜ੍ਹੀਆ ਨੇ ਸਾਰਾ ਖੇਤ ਆਪਣੀ ਸ਼ਕਤੀ ਨਾਲ ਸੋਨੇ ਦਾ ਬਣਾ ਦਿਤਾ ਤਾਂ ਪੀਰ ਜੀ ਨੇ ਕਿਹਾ ਕਿ ਆਪ ਧੰਨ ਹੋ, ਧੰਨ ਆਪ ਦਾ ਗੁਰੂ ਹੈ। ਐਨੀਆਂ ਸ਼ਕਤੀਆਂ ਹੁੰਦੇ ਹੋਏ ਵੀ ਆਪ ਆਪਣੇ ਆਪ ਨੂੰ ਕਿਵੇਂ ਅਲੇਪ ਰੱਖ ਰਹੇ ਹੋ।

ਸੋ ਇਹ ਨਾਮ ਦੀਆਂ ਸ਼ਕਤੀਆਂ ਹਨ ਜੋ ਨਾਮ ਜਪਣ ਵਾਲਿਆਂ ਨੂੰ ਸੁਤੇ ਹੀ ਪ੍ਰਾਪਤ ਹੋ ਜਾਇਆ ਕਰਦੀਆਂ ਹਨ।

ਰਾਜਕੁਮਾਰੀ ਰਸਨਾ ਦੇ ਨਾਲ ਨਾਮ ਜਪਣ ਵਾਸਤੇ ਇਕ ਚਿਤ ਇਕ ਮਨ ਹੋ ਕੇ ਉਸ ਨਵੇਂ ਬਣੇ ਮੱਠ ਵਿਚ ਆਸਣ ਲਾ ਕੇ ਬੈਠ ਜਾਂਦੀ ਹੈ। ਇਕ ਦ੍ਰਿਸ਼ਟੀ ਨਾਲ ਪਹਿਲਾਂ ਸਾਰੇ ਵਣ ਦੇ ਫਲਦਾਰ ਅਤੇ ਦੂਸਰੇ ਬੂਟਿਆਂ ਨੂੰ ਨਿਗ੍ਹਾ ਵਿਚ ਲਿਆਉਂਦੀ ਹੈ, ਫੇਰ ਜੋ ਪੰਛੀ, ਹਰਨ, ਵਗੈਰਾ ਨੇੜੇ ਘੁੰਮਦੇ ਹਨ ਉਨ੍ਹਾਂ ਨੂੰ ਦੇਖਦੀ ਹੈ, ਫੇਰ ਪ੍ਰਭੂ ਦੀ ਹਾਜ਼ਰੀ ਹਰ ਥਾਂ ਮਹਿਸੂਸ ਕਰਕੇ ਨਾਮ ਸਿਮਰਨ ਵਿਚ ਜੁਟ ਜਾਂਦੀ ਹੈ। ਰਸਨਾ ਨਾਲ ਨਾਮ ਜਦੋਂ ਜਪੀਦਾ ਹੈ ਸਮਾਂ ਪਾ ਕੇ ਬੁਲ੍ਹ ਹਿਲਦੇ ਰਹਿ ਜਾਂਦੇ ਹਨ। ਰਸਨਾ ਵੀ ਚਲਦੀ ਹੈ ਪਰ ਹੁਣ ਅਵਾਜ਼ ਬਾਹਰ ਸੁਣਾਈ ਨਹੀਂ ਦਿੰਦੀ। ਪਹਿਲਾਂ ਜਦੋਂ ਬੈਖਰੀ ਬਾਣੀ ਵਿਚ ਵਾਹਿਗੁਰੂ-ਵਾਹਿਗੁਰੂ ਕਰਦੀ ਸੀ, ਉਸ ਧੁਨ ਦੀ ਅਵਾਜ਼ ਬਾਹਰ ਸੁਣਦੀ ਸੀ ਉਸ ਧੁਨ ਵਿਚ ਮਸਤ ਹੋ ਜਾਂਦੀ ਸੀ। ਹੁਣ ਉਹ ਧੁਨ ਅੰਦਰ ਪ੍ਰਵੇਸ਼ ਕਰ ਗਈ। ਹੁਣ ਬੁਲ੍ਹ ਹਿਲਦੇ ਨੇ, ਰਸਨਾ ਵੀ ਹਿਲਦੀ ਹੈ। ਹੁਣ ਉਹ ਵਾਹਿਗੁਰੂ ਮੰਤਰ ਨੂੰ ਆਪ ਕੰਨਾਂ ਨਾਲ ਸੁਣਦੀ ਹੈ। ਇਸ ਨੂੰ ਨਾਮ ਸੁਣਨਾ ਕਿਹਾ ਜਾਂਦਾ ਹੈ, ਇਸ ਵਿਚ ਬਹੁਤ ਬਰਕਤਾਂ ਹਨ। ਚਾਰ ਪਉੜੀਆਂ ਜਪੁਜੀ ਸਾਹਿਬ ਦੀਆਂ ਸੁਣਿਐ ਨੂੰ ਪ੍ਰਗਟ ਕਰਦੀਆਂ ਹਨ। ਜਾਪ ਦੀਆਂ ਚਾਰ ਅਵਸਥਾਵਾਂ ਗਿਣੀਆਂ ਜਾਂਦੀਆਂ ਹਨ। ਪਹਿਲੀ ਨੂੰ ਬੈਖਰੀ ਬਾਣੀ ਦਾ ਜਾਪ ਕਿਹਾ ਜਾਂਦਾ ਹੈ। ਦੂਸਰੀ ਨੂੰ ਮਧਮਾ ਬਾਣੀ ਦਾ ਜਾਪ ਕਿਹਾ ਜਾਂਦਾ ਹੈ। ਤੀਸਰੀ ਨੂੰ ਪਸੰਤੀ ਬਾਣੀ ਕਿਹਾ ਜਾਂਦਾ ਹੈ, ਚੌਥੀ ਨੂੰ ਪਰਾ ਬਾਣੀ ਕਿਹਾ ਜਾਂਦਾ ਹੈ।

ਸੋ ਇਹ ਜਾਪ ਦੀਆਂ ਕਿਸਮਾਂ ਹਨ ਜੋ ਦੋ ਹਿੱਸਿਆਂ ਵਿਚ ਆਉਂਦੀਆਂ ਹਨ। ਇਕ ਨੂੰ ਵਾਚਕ ਕਿਹਾ ਜਾਂਦਾ ਹੈ, ਦੂਸਰੇ ਨੂੰ ਮਾਨਸਕ ਕਿਹਾ ਜਾਂਦਾ ਹੈ। ਉਚੀ-ਉਚੀ ਨਾਮ ਜਪਣ ਨੂੰ ਬੈਖਰੀ ਬਾਣੀ ਦਾ ਜਾਪ ਕਿਹਾ ਜਾਂਦਾ ਹੈ ਅਤੇ ਖਿਆਲ ਨਾਲ ਨਾਮ ਜਪਣਾ ਮਾਨਸਕ ਜਾਪ ਹੋਇਆ ਕਰਦਾ ਹੈ। ਮਾਨਸਕ ਜਾਪ ਵੀ ਮੰਨਣ ਤੇ ਧਿਆਨ ਦੇ ਭੇਦ ਨਾਲ ਦੋ ਪ੍ਰਕਾਰ ਦਾ ਹੁੰਦਾ ਹੈ। ਉਚੀ ਜਾਪ ਕਰਨ ਨਾਲੋਂ ਉਪਾਂਸੂ ਜਾਪ ਦਾ ਹਜ਼ਾਰ ਗੁਣਾਂ ਅਧਿਕ ਫਲ ਹੈ। ਐਸਾ ਵੀ ਮਹਾਂਪੁਰਸ਼ਾਂ ਦਾ ਵਿਚਾਰ ਹੈ ਕਿ ਬੈਖਰੀ ਬਾਣੀ ਵਿਚ, ਮਧਮਾ ਬਾਣੀ ਵਿਚ ਕੀਤੇ ਜਾਪ ਤੋਂ ਸੌ ਗੁਣਾਂ ਫਲ ਹੁੰਦਾ ਹੈ। ਪਸੰਤੀ ਬਾਣੀ ਅਤੇ ਬੈਖਰੀ ਬਾਣੀ ਵਿਚ ਕੀਤਾ ਹੋਇਆ ਜਾਪ 10,000 ਗੁਣਾਂ ਫਲ ਦਿੰਦਾ ਹੈ ਅਤੇ ਪਰਾ ਬਾਣੀ ਵਿਚ ਮਹਾਨ ਮੋਨ ਦੀ ਅਵਸਥਾ ਵਿਚ ਜੋ ਨਾਮ ਧੁਨ ਚਲਦੀ ਹੈ ਉਸ ਦਾ ਫਲ ਇਕ ਲੱਖ ਗੁਣਾਂ ਹੋਇਆ ਕਰਦਾ ਹੈ। ਇਹ ਅਨੁਭਵੀ ਮਹਾਂਪੁਰਸ਼ ਚੰਗੀ ਤਰ੍ਹਾਂ ਜਾਣਦੇ ਹਨ ਜੋ ਇਸ ਤਰ੍ਹਾਂ ਦੇ ਨਾਲ ਜਾਪ ਕਰਦੇ ਹਨ। ਜਦੋਂ ਮਨ ਦੇ ਵਿਚ

ਮੰਤਰ ਸਥਿਤ ਹੋ ਜਾਂਦਾ ਹੈ ਤਾਂ ਮੰਤਰ ਵਿਚ ਮਨ ਸਥਿਤ ਹੋ ਜਾਂਦਾ ਹੈ। ਜਾਪ ਅਤੇ ਜਪਣ ਵਾਲਾ ਇਕ ਹੋ ਜਾਂਦਾ ਹੈ। ਇਕ ਸੂਫੀ ਫਕੀਰ ਆਪਣੇ ਸ਼ਿਸ਼ ਨੂੰ ਸਮਝਾ ਰਹੇ ਹਨ ਕਿ ਜਦੋਂ ਧਿਆਨ ਕਰਨ ਵਾਲਾ, ਪ੍ਰਮੇਸ਼ਰ ਅਤੇ ਬਿਰਤੀ ਇਕ ਰੂਪ ਵਿਚ ਲੈਅ ਹੋ ਜਾਂਦੇ ਹਨ ਅਤੇ ਧਿਆਤਾ ਧਿਆਨ ਧੇਅ ਇਕੋ ਹੀ ਪ੍ਰਤੀਤ ਹੋਣ ਤਾਂ ਇਸ ਤਰ੍ਹਾਂ ਬੰਦਗੀ ਹੁੰਦੀ ਹੈ। ਕੇਵਲ ਜ਼ੁਬਾਨ ਨਾਲ ਅੱਲਾਹ ਕਹਿਣਾ ਇਹ ਬੰਦਗੀ ਨਹੀਂ ਹੈ।

*ਜ਼ਾਕਰੋ ਮਫਕੂਰ ਜ਼ਿਕ੍ਰ ਆਮਦ ਦੱਰਯਕੇ।*
*ਨਾ ਹਮੀ ਜ਼ਿਕ੍ਰੀ ਕਿ ਬਾਸ਼ਦ ਬਰ ਜ਼ਬਾਂ।*

ਰਾਜਕੁਮਾਰੀ ਹਰ ਰੋਜ਼ ਸਮੇਂ ਸਿਰ ਉਸ ਮੱਠ ਵਿਚ ਪਹੁੰਚ ਜਾਂਦੀ ਹੈ। ਪਹਿਲਾਂ-ਪਹਿਲਾਂ ਉਹ ਸਿਰਫ ਦੋ ਢਾਈ ਘੰਟੇ ਹੀ ਬੈਠਦੀ ਸੀ, ਹੁਣ ਜਦੋਂ ਨਾਮ ਦਾ ਰਸ ਆ ਗਿਆ, ਸਰੀਰ ਹੁਲਾਰੇ ਲੈਣ ਲਗ ਗਿਆ, ਝਰਨਾਟਾਂ ਆਉਂਦੀਆਂ ਹਨ, ਹੁਣ ਉਸ ਦਾ ਨਾਮ ਦੇ ਜਾਪ ਨੂੰ ਛੱਡਣ ਨੂੰ ਦਿਲ ਨਹੀਂ ਕਰਦਾ ਹੁਣ ਇਹ ਨਾਮ ਹੌਲੀ-ਹੌਲੀ ਸਹਿਜ ਨਾਲ ਸੁਆਸ ਉਪਰ ਆ ਗਿਆ। ਹੁਣ ਅੰਦਰ ਨੂੰ ਸੁਆਸ ਜਾਂਦਾ ਹੈ ਤਾਂ ਵੀ ਵਾਹਿਗੁਰੂ ਮੰਤਰ ਦਾ ਮਾਨਸਿਕ ਉਚਾਰਨ ਹੋ ਰਿਹਾ ਹੈ। ਜਦੋਂ ਬਾਹਰ ਨੂੰ ਆਉਂਦਾ ਹੈ ਤਾਂ ਵੀ ਵਾਹਿਗੁਰੂ ਮੰਤਰ ਦਾ ਉਚਾਰਨ ਹੋ ਰਿਹਾ ਹੈ। ਇਸ ਤਰ੍ਹਾਂ ਨਾਮ ਰਸ ਵਿਚ ਵਾਧਾ ਹੋ ਗਿਆ ਅਤੇ ਸੁਰਤੀ ਲਗਣ ਲਗ ਗਈ। ਹੁਣ ਕੋਈ ਫੁਰਨਾ ਨਹੀਂ ਆਉਂਦਾ। ਸੁਆਸ ਅੰਦਰ ਨੂੰ ਜਾਂਦੇ ਹਨ ਤਾਂ ਵੀ ਨਾਮ ਦਾ ਭਰਿਆ ਹੋਇਆ ਜਾਂਦਾ ਹੈ, ਬਾਹਰ ਨੂੰ ਆਉਂਦਾ ਹੈ ਤਾਂ ਵੀ ਨਾਮ ਦਾ ਭਰਿਆ ਹੋਇਆ ਆਉਂਦਾ ਹੈ। ਗੁਰੂ ਮਹਾਰਾਜ ਜੀ ਹੁਕਮ ਦਿੰਦੇ ਹਨ-

*ਧਾਰਨਾ -ਸੁਆਸ ਸੁਆਸ ਦੇ ਗੇੜੇ ਜਪ ਲਓ ਵਾਹਿਗੁਰੂ - 2, 4*

*ਪੂਰੇ ਗੁਰ ਕਾ ਸੁਨਿ ਉਪਦੇਸੁ॥*
*ਪਾਰਬ੍ਰਹਮੁ ਨਿਕਟਿ ਕਰਿ ਪੇਖੁ॥*
*ਸਾਸਿ ਸਾਸਿ ਸਿਮਰਹੁ ਗੋਬਿੰਦ॥*
*ਮਨ ਅੰਤਰ ਕੀ ਉਤਰੈ ਚਿੰਦ॥*
*ਆਸ ਅਨਿਤ ਤਿਆਗਹੁ ਤਰੰਗ॥*
*ਸੰਤ ਜਨਾ ਕੀ ਧੂਰਿ ਮਨ ਮੰਗ॥*
*ਆਪੁ ਛੋਡਿ ਬੇਨਤੀ ਕਰਹੁ॥*
*ਸਾਧਸੰਗਿ ਅਗਨਿ ਸਾਗਰੁ ਤਰਹੁ॥*
*ਹਰਿ ਧਨ ਕੇ ਭਰਿ ਲੇਹੁ ਭੰਡਾਰ॥*
*ਨਾਨਕ ਗੁਰ ਪੂਰੇ ਨਮਸਕਾਰ॥* *ਪੰਨਾ - 295*

ਹੁਣ ਸੁਆਸ ਕੋਈ ਵੀ ਖਾਲੀ ਨਹੀਂ ਰਹਿੰਦਾ। ਜਦੋਂ ਘਰ ਤੋਂ ਚਲਦੀ ਹੈ ਉਸ ਵੇਲੇ ਤੋਂ ਹੀ ਸੁਆਸਾਂ ਉਪਰ ਨਾਮ ਦਾ ਨਿਵਾਸ ਹੋ ਜਾਂਦਾ ਹੈ। ਇਥੇ ਮੈਂ ਇਕ ਗੱਲ ਦਸ ਦੇਣੀ ਚਾਹੁੰਦਾ ਹਾਂ ਕਿ ਸੁਆਸ-ਸੁਆਸ ਦੇ ਨਾਮ ਜਪਣ ਵਿਚ ਪ੍ਰਾਣਾਯਾਮ ਦੀ ਮਰਿਆਦਾ ਬਹੁਤ ਸਹਿਯੋਗ ਦਿੰਦੀ ਹੈ।

ਇਹ ਸਾਰੀਆਂ ਜੁਗਤੀਆਂ ਸਾਧਨਾਂ ਸੰਪੰਨ ਮਹਾਂਪੁਰਸ਼ ਪਾਸ ਹੋਇਆ ਕਰਦੀਆਂ ਹਨ। ਉਹ ਜਗਿਆਸੂ ਦੀ ਅਵਸਥਾ ਦੇਖ ਕੇ ਅਤੇ ਉਸ ਦਾ ਅਧਿਕਾਰ ਪਰਖ ਕੇ ਲੋੜੀਂਦੀ ਜੁਗਤੀ ਦਸ ਕੇ ਉਸ ਨੂੰ ਨਾਮ ਜਪਣ ਲਾ ਦਿੰਦੇ ਹਨ। ਜੁਗਤ ਕਹਿ ਲਓ ਜਾਂ ਫਾਰਮੂਲਾ ਕਹੋ ਇਹ ਹਰ ਕਾਰਜ ਵਿਚ ਸਹਾਇਤਾ ਕਰਿਆ ਕਰਦਾ ਹੈ। ਤੁਸੀਂ ਇਕ ਐਲਜੈਬਰੇ ਦਾ ਸਵਾਲ ਕੱਢਣਾ ਹੋਵੇ ਜੇ ਫਾਰਮੂਲਾ ਨਾ ਪਤਾ ਹੋਵੇ ਤਾਂ ਬਹੁਤ ਸਮਾਂ ਨਸ਼ਟ ਹੋ ਜਾਂਦਾ ਹੈ ਅਤੇ ਸਹੀ ਉਤਰ ਵੀ ਨਹੀਂ ਮਿਲਦਾ। ਇਸੇ ਤਰ੍ਹਾਂ ਨਾਮ ਜਾਪ ਵਿਚ ਮਹਾਂਪੁਰਸ਼ਾਂ ਦੀ ਸਹਾਇਤਾ ਦੀ ਅਤੇ **guidance** ਦੀ ਲੋੜ ਰਹਿੰਦੀ ਹੈ। ਗੁਰੂ ਪਾਤਸ਼ਾਹ ਜੀ ਨੇ ਇਸੇ ਲਈ ਫੁਰਮਾਨ ਕੀਤਾ ਹੈ ਕਿ -

*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ*
*ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥* *ਪੰਨਾ - 306*

***ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ॥***
***ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ॥ ਪੰਨਾ - 1373***

ਪ੍ਰਾਣਾਯਾਮ ਪ੍ਰਾਣਾਂ ਨੂੰ ਸੰਤੁਲਨ ਵਿਚ ਲਿਆ ਕੇ ਸੁਰਤੀ ਨੂੰ ਇਕਾਗਰ ਕਰਨ ਦੀ ਇਕ ਵਿਦਿਆ ਹੈ। ਇਸ ਵਿਚ ਛੋਟਾ ਪ੍ਰਾਣਾਯਾਮ, ਮੱਧਮ ਪ੍ਰਾਣਾਯਾਮ ਅਤੇ ਵਿਚਲਾ ਪ੍ਰਾਣਾਯਾਮ ਅਤੇ ਲੰਮਾ ਪ੍ਰਾਣਾਯਾਮ ਚਾਰ ਭੇਦ ਹਨ। ਪਹਿਲਾਂ-ਪਹਿਲਾਂ ਸਾਧਕ ਦੀ ਸੁਰਤੀ ਨਹੀਂ ਲੱਗਿਆ ਕਰਦੀ ਕਿਉਂਕਿ ਕਰੋੜਾਂ ਸਾਲ ਤੋਂ ਮਨ ਅਵਾਰਾ ਘੁੰਮਦਾ ਹੈ। ਉਹ ਬਾਰ-ਬਾਰ ਬਾਹਰ ਦੌੜਦਾ ਹੈ। ਅੰਦਰ ਟਿਕਾਉਣ ਲਈ ਜ਼ਰੂਰੀ ਹੈ ਕਿ ਕੋਈ ਸਾਧਨ ਵਰਤਿਆ ਜਾਵੇ, ਮਨ ਸੁਆਸ ਦੀ ਸਵਾਰੀ ਕਰਦਾ ਹੈ। ਇਉਂ ਸਮਝੋ ਕਿ ਮਨ ਦਾ ਘੋੜਾ ਸੁਆਸ ਹੈ। ਜੇ ਘੋੜੇ ਦੀਆਂ ਬਾਗਾਂ ਫੜ ਲਈਆਂ ਜਾਣ ਤਾਂ ਸਵਾਰ ਵੀ ਉਥੇ ਹੀ ਰੁਕ ਜਾਂਦਾ ਹੈ। ਇਸ ਕਰਕੇ ਇਸ ਅਵਸਥਾ ਵਿਚ ਛੋਟੇ ਪ੍ਰਾਣਾਯਾਮ ਦੀ ਜਾਂ ਮੱਧਮ ਪ੍ਰਾਣਾਯਾਮ ਦੀ ਅਵਸ਼ਕਤਾ ਹੋਇਆ ਕਰਦੀ ਹੈ। ਸੁਆਸ ਨਾਲ ਜਪੇ ਹੋਏ ਨਾਮ ਨੂੰ ਸੁਰਤ ਨੂੰ ਪੂਰੀ ਤਰ੍ਹਾਂ ਇਕਾਗਰ ਕਰਕੇ ਅੰਦਰ ਸੁਣਨਾ ਹੈ। ਇਸ ਤਰ੍ਹਾਂ ਸੁਣਦੇ-ਸੁਣਦੇ ਨਾਮ ਐਨਰਜੀ ਨਾਮ ਸ਼ਕਤੀ, ਧੁਨ ਪੈਦਾ ਕਰਦੀ ਪ੍ਰਤੀਤ ਦਿੰਦੀ ਹੈ। ਉਹ ਧੁਨ ਬਹੁਤ ਰਸੀਲੀ ਹੁੰਦੀ ਹੈ ਜਦੋਂ ਉਸ ਨੂੰ ਬਹੁਤ ਗਹਿਰਾ ਲੈ ਜਾਈਏ ਤਾਂ ਆਪਣੇ ਸਰੀਰ ਦਾ ਚੇਤਾ ਭੁੱਲ ਜਾਂਦਾ ਹੈ, ਆਲੇ ਦੁਆਲੇ ਦੇ ਵਾਤਾਵਰਣ ਬਾਰੇ ਕੁਝ ਵੀ ਗਿਆਤ ਨਹੀਂ ਰਹਿੰਦੀ। ਨਾ ਉਥੇ ਕੋਈ ਸਮੇਂ ਦਾ ਪਤਾ ਰਹਿੰਦਾ ਹੈ, ਨਾ ਦੁਨੀਆਂ ਦਾ ਪਤਾ ਲਗਦਾ ਹੈ, ਬਿਰਤੀ ਇਕਾਗਰ ਹੋ ਕੇ ਨਾਮ ਦਾ ਰੂਪ ਬਣ ਜਾਂਦੀ ਹੈ, ਨਾਮ ਧੁਨ ਸੰਗੀਤਮਈ ਧੁਨ ਬਣ ਕੇ ਮਨ ਨੂੰ ਪੋਹਦੀ ਹੈ। ਇਸ ਤਰ੍ਹਾਂ ਸੁਰਤ ਸੁਆਸ ਤੋਂ ਵਖਰੀ ਹੋ ਜਾਇਆ ਕਰਦੀ ਹੈ ਹੁਣ ਸੁਆਸ ਨਾਲ ਨਾਮ ਨਹੀਂ ਜਪਿਆ ਜਾ ਰਿਹਾ, ਕੋਈ ਪਤਾ ਨਹੀਂ ਕਿ ਸੁਆਸ ਆਉਂਦਾ ਹੈ ਜਾਂ ਰੁਕਿਆ ਪਿਆ ਹੈ। ਜੇ ਪਤਾ ਰਹਿ ਜਾਂਦਾ ਹੈ ਤਾਂ ਕੇਵਲ ਇਹ ਪਤਾ ਹੈ ਕਿ ਨਾਮ ਦੀ ਧੁਨ ਚਲ ਰਹੀ ਹੈ ਇਸ ਇਕਾਗਰਤਾ ਵਿਚ ਜੋ ਸੁਆਸ ਦੀ ਅਵਾਜ਼ ਹੈ ਧੀਮੀ ਤੋਂ ਧੀਮੀ ਅਵਾਜ਼ ਉਹ ਵੀ ਵਿਘਨਕਾਰੀ ਹੋ ਜਾਇਆ ਕਰਦੀ ਹੈ। ਇਸ ਕਰਕੇ ਸੁਰਤ ਨੂੰ ਸੁਆਸ ਤੋਂ ਉਪਰ ਚੁਕਣਾ ਪੈਂਦਾ ਹੈ ਅਤੇ ਹੁਣ ਸੁਰਤ ਅਤੇ ਨਾਮ ਇਕ ਹੋ ਜਾਂਦੇ ਹਨ। ਹੁਣ ਇਸ ਮਾਰਗ ਵਿਚ ਅਸਾਨੂੰ ਭੁਜੰਗਾ ਨਾੜੀ ਅਤੇ ਆਗਿਆ ਚੱਕਰ, ਸਵਾਧਿਸ਼ਠਾਨ ਚੱਕਰ, ਮਣੀਪੂਰਕ, ਅਨਾਹਤ ਅਤੇ ਵਿਸ਼ੁੱਧ ਚੱਕਰ ਵੇਧਨ ਦੀ ਕੋਈ ਵੀ ਲੋੜ ਨਹੀਂ ਰਹਿੰਦੀ ਜਿਉਂ-ਜਿਉਂ ਸੁਰਤ ਇਕਾਗਰ ਹੁੰਦੀ ਜਾਂਦੀ ਹੈ ਤਿਉਂ-ਤਿਉਂ ਇਸ ਤਰ੍ਹਾਂ ਮਹਿਸੂਸ ਹੋਣ ਲਗ ਜਾਂਦਾ ਹੈ ਕਿ ਕੋਈ ਸ਼ਕਤੀ ਇਸ ਧੁਨ ਦੀ ਸਹਾਇਕ ਹੋ ਕੇ ਉਪਰ ਨੂੰ ਉਠਾ ਰਹੀ ਹੈ। ਜੇ ਫੁਰਨਾ ਕਰਕੇ ਜਾਣਿਆ ਜਾਵੇ ਕਿ ਇਹ ਕੁੰਡਲਨੀ ਸ਼ਕਤੀ ਹੈ ਅਤੇ ਸੁਰਤ ਅਨੇਕ ਕਿਸਮ ਦੇ ਪ੍ਰਕਾਸ਼ ਦੇਖਣ ਲਗ ਜਾਂਦੀ ਹੈ ਤਾਂ ਸੁਰਤ ਵਿਚ ਖਿੰਡਾਓ ਆ ਜਾਂਦਾ ਹੈ। ਸੁਰਤ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਛੱਡ ਕੇ ਇਸ ਧੁਨ ਵਿਚੋਂ ਪ੍ਰਤੀਤ ਹੁੰਦੀ ਸ਼ਕਤੀ ਦੇ ਕਾਰਨ ਆਪਣੇ ਆਪ ਹੀ ਦੋਵੇਂ ਅੱਖਾਂ ਤੇ ਨੱਕ ਦੀ ਜੜ੍ਹ ਵਾਲੀ ਥਾਂ ਜਿਸ ਨੂੰ ਆਗਿਆ ਚੱਕਰ ਆਖਦੇ ਹਨ ਇਥੇ ਆ ਕੇ ਟਿਕ ਜਾਂਦੀ ਹੈ, ਇਸ ਥਾਂ ਦੋ ਕਿਸਮ ਦੀ ਹਾਲਤ ਅਨੁਭਵ ਹੁੰਦੀ ਹੈ ਇਕ ਤਾਂ ਨਾਮ ਧੁਨ ਦੇ ਰਸੀਲੇ ਅਸਰ ਵਿਚ ਗੜੂੰਦ ਹੋਈ ਰਹਿੰਦੀ ਹੈ, ਦੂਸਰੀ ਅਵਸਥਾ ਇਥੇ ਸਾਕਾਰ ਦੇ ਧਿਆਨ ਦੀ ਪੈਦਾ ਹੁੰਦੀ ਹੈ। ਧੁਨ ਦਾ ਧਿਆਨ ਬਹੁਤ ਸ੍ਰੇਸ਼ਟ ਹੈ ਪਰ ਭਗਤੀ ਮਾਰਗ ਵਿਚ ਗੁਰੂ ਦਾ ਧਿਆਨ ਵੀ ਬਹੁਤ ਜ਼ਰੂਰੀ ਹੈ। ਗੁਰੂ ਦਾ ਪਿਆਰ, ਗੁਰੂ ਦੇ ਦਰਸ਼ਨ, ਗੁਰੂ ਦੇ ਵਜੂਦ ਨਾਲ ਸਾਂਗੋਪਾਂਗ ਹੋਣਾ ਅਸਾਡੇ ਸੁਭਾਅ ਨੂੰ ਬਹੁਤ ਪੋਹਦਾ ਹੈ। ਅਸੀਂ ਇਕ ਨਵਾਂ ਤਜਰਬਾ ਅਨੁਭਵ ਕਰਦੇ ਹਾਂ। ਗੁਰੂ ਸਾਖਸ਼ਾਤਕਾਰ ਰੂਪ ਵਿਚ ਨਜ਼ਰੀਂ ਪੈਂਦੇ ਹਨ। ਇਥੇ ਮੈਂ ਇਕ ਗੱਲ ਦਸ ਦੇਣੀ ਚਾਹੁੰਦਾ ਹਾਂ ਕਿ ਇਸ ਗੱਲ ਦਾ ਨਿਰਣਾ ਮਹਾਤਮਾ ਲਾਉਂਦੇ ਹਨ ਕਿ ਇਸ ਸਾਧਕ ਨੂੰ ਕੇਵਲ ਸ਼ਬਦ ਧੁਨ ਨਾਲ ਹੀ ਜੋੜ ਕੇ ਉਪਰ ਚੜ੍ਹਾਉਣਾ ਹੈ ਜਾਂ ਕਿਸੇ ਵਜੂਦ ਦਾ ਧਿਆਨ ਧਰਾ ਕੇ ਉਸ ਨੂੰ ਭਗਵਾਨ ਦੇ ਨੇੜੇ ਪਹੁੰਚਾਉਣਾ ਹੈ। ਆਗਿਆ ਚੱਕਰ ਗੁਰੂ ਅਤੇ ਜੀਵ ਦਾ ਸਥਾਨ ਹੈ ਜਦੋਂ ਕਿ ਹੇਠਲੇ ਪੰਜ ਚੱਕਰ ਗਣੇਸ਼ ਜੀ, ਬ੍ਰਹਮਾ ਜੀ, ਵਿਸ਼ਨੂੰ ਜੀ, ਸ਼ਿਵ ਜੀ, ਬ੍ਰਿਹਸਪਤਿ ਆਦਿ ਦੇ ਚੱਕਰ ਹਨ ਅਤੇ ਗੁਰੂ ਹਮੇਸ਼ਾ ਹੀ ਪਾਰਬ੍ਰਹਮ ਪ੍ਰਮੇਸ਼ਰ ਹੋਇਆ ਕਰਦਾ ਹੈ ਜਿਵੇਂ ਕਿ ਫੁਰਮਾਨ ਹੈ-

***ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥***
***ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥ ਪੰਨਾ - 442***

***ਗੁਰੁ ਪਰਮੇਸਰੁ ਏਕੋ ਜਾਣੁ॥ ਪੰਨਾ - 864***

ਇਥੇ ਗੁਰੂ ਉਪਰ ਕਿਸੇ ਕਿਸਮ ਦਾ ਵੀ ਸ਼ੰਕਾ ਨਹੀਂ ਹੋਇਆ ਕਰਦਾ। ਸਤਿ ਰੂਪ ਵਿਚ ਗੁਰੂ ਪ੍ਰਮੇਸ਼ਰ ਹੀ ਹੁੰਦਾ ਹੈ ਭਾਵੇਂ ਦੇਵਤੇ ਦਾ ਧਿਆਨ ਹੈ, ਭਾਵੇਂ ਗੁਰੂ ਦਾ ਧਿਆਨ ਹੈ, ਭਾਵੇਂ ਮੌਜੂਦਾ ਸੰਤ ਦਾ ਧਿਆਨ ਹੈ, ਉਹ ਇਕ ਪ੍ਰਤੀਕ ਹੋਇਆ ਕਰਦਾ ਹੈ ਜਿਸ ਰਾਹੀਂ ਅਸੀਂ ਸਰਗੁਣ ਅਸਥਾਨ ਤੋਂ ਉਠ ਕੇ ਨਿਰਗੁਣ ਵਿਚ ਜਿਥੇ ਕੋਈ ਰੂਪ ਰੰਗ ਰੇਖ ਭੇਖ ਨਹੀਂ ਹੋਇਆ ਕਰਦਾ ਉਥੇ ਪ੍ਰਵੇਸ਼ ਕਰਨਾ ਹੈ। ਇਸ ਅਸਥਾਨ ਤੇ ਜਦੋਂ ਸੂਖਮਤਾ ਦੇ ਨਾਲ ਸੁਰਤ ਟਿਕਾ ਲਈ ਜਾਵੇ ਤਾਂ ਨਾਲ ਲਗਦਾ ਹੀ ਤ੍ਰਿਕੁਟੀ ਅਸਥਾਨ ਹੈ, ਇਸ ਨੂੰ ਪਹਿਲੀ ਤ੍ਰਿਕੁਟੀ ਆਖਦੇ ਹਨ। ਇਹ ਧਿਆਤਾ ਧਿਆਨ, ਧੇਅ ਦੀ ਤ੍ਰਿਕੁਟੀ ਹੋਇਆ ਕਰਦੀ ਹੈ। ਇਕ ਧਿਆਨ ਕਰਨ ਵਾਲਾ, ਇਕ ਜਿਸ ਦਾ ਧਿਆਨ ਧਰਿਆ ਜਾਂਦਾ ਹੈ, ਇਕ ਜੋ ਸਾਧਨ ਹੈ, ਜਿਸ ਨੂੰ ਧੇਅ ਆਖਦੇ ਹਨ। ਤਿੰਨ ਚੀਜ਼ਾਂ ਹੋਣ ਕਰਕੇ ਇਨ੍ਹਾਂ ਨੂੰ ਤ੍ਰਿਕੁਟੀ ਆਖਦੇ ਹਨ। ਇਸ ਥਾਂ ਭਗਤੀ ਮਾਰਗ ਵਿਚ ਸਾਧਨ ਕਰਨਾ ਹਦ ਤੋਂ ਜ਼ਿਆਦਾ ਜ਼ਰੂਰੀ ਹੈ ਕਿਉਂਕਿ ਸਾਧਕ ਦੇ ਮਨ ਵਿਚ ਤਿੰਨ ਵੱਡੇ ਦੋਸ਼ ਹਨ ਜਿਨ੍ਹਾਂ ਕਰਕੇ ਇਹ ਪ੍ਰਭੂ ਨਾਲੋਂ ਵਿਛੜਿਆ ਹੋਇਆ ਹੈ - ਮਲ, ਵਿਖਸ਼ੇਪ ਅਤੇ ਆਵਰਨ। ਮਲ ਦੇ ਦੋਸ਼ ਨੂੰ ਅਸੀਂ ਨਿਸ਼ਕਾਮ ਕਰਮਾਂ ਰਾਹੀਂ ਦੂਰ ਕਰਦੇ ਹਾਂ ਜਿਸ ਦੇ ਬਾਰੇ ਬਹੁਤ ਹੀ ਵਿਸਥਾਰ ਨਾਲ ਪਿਛੇ ਦਸਿਆ ਜਾ ਚੁਕਿਆ ਹੈ। ਦੂਸਰਾ ਦੋਸ਼ ਮਨ ਦੀ ਵਿਖਸ਼ੇਪਤਾ ਦਾ ਹੈ। ਇਸ ਨੂੰ ਦੂਰ ਕਰਨ ਲਈ ਉਪਾਸ਼ਨਾ ਜ਼ਰੂਰੀ ਹੈ। ਉਪਾਸ਼ਨਾ ਦੇ ਬਾਰੇ ਜਦੋਂ ਅਸੀਂ ਮਹਾਂਪੁਰਸ਼ਾਂ ਦੇ ਜੀਵਨ ਪੜ੍ਹਦੇ ਹਾਂ ਤਾਂ ਸਿਧਾਂਤਕ ਸਚਾਈਆਂ ਦੀ ਸਾਨੂੰ ਗਿਆਤ ਹੁੰਦੀ ਹੈ ਤਾਂ ਅਸੂਲ ਇਹ ਹੋਇਆ ਕਰਦਾ ਹੈ ਕਿ ਜਦੋਂ ਸਾਧਕ, ਸਿੱਖ ਚਿਤ ਇਕਾਗਰ ਕਰਕੇ ਆਪਣੇ ਗੁਰੂ ਨਾਲ ਧਿਆਨ ਜੋੜਦਾ ਹੈ ਤਾਂ ਉਸਦੀ ਅਰਦਾਸ ਗੁਰੂ ਤਕ ਪਹੁੰਚਦੀ ਹੈ ਅਤੇ ਉਸ ਦੀ ਧਿਆਨ ਸ਼ਕਤੀ ਦੀ ਐਨਰਜੀ ਗੁਰੂ ਪਾਸ ਪ੍ਰਤੱਖ ਰੂਪ ਵਿਚ ਪਹੁੰਚ ਜਾਇਆ ਕਰਦੀ ਹੈ। ਗੁਰੂ ਐਸੇ ਸਾਧਕ ਦੀ ਭਾਵਨਾ ਨੂੰ ਪੂਰਨ ਰੂਪ ਵਿਚ ਜਾਣਦੇ ਹੋਏ ਉਸ ਦੀ ਰਖਸ਼ਾ ਕਰਦੇ ਹਨ।

ਗੁਰ ਇਤਿਹਾਸ ਵਿਚ ਆਉਂਦਾ ਹੈ ਕਿ ਮੱਖਣਸ਼ਾਹ ਲੁਬਾਣਾ ਆਪਣੇ ਜਹਾਜ਼ਾਂ ਵਿਚ ਮਾਲ ਭਰ ਕੇ ਸੰਗਲਾਦੀਪ ਵਿਚ ਵਪਾਰ ਕਰਨ ਦੇ ਅਦੇਸ਼ ਨਾਲ ਸਮੁੰਦਰ ਵਿਚ ਜਾ ਰਿਹਾ ਸੀ। ਉਸ ਨੇ ਤੁਰਨ ਤੋਂ ਪਹਿਲਾ ਗੁਰੂ ਨਾਨਕ ਪਾਤਸ਼ਾਹ ਦੇ ਚਰਨਾਂ ਵਿਚ ਅਰਦਾਸ ਕੀਤੀ ਕਿ ਪਰ ਰਸਤੇ ਵਿਚ ਉਸ ਦਾ ਬੇੜਾ ਡਾਵਾਂਡੋਲ ਹੋ ਗਿਆ। ਮਲਾਹਾਂ ਨੇ ਬਹੁਤ ਦੇਵੀ ਦੇਵਤੇ ਸ਼ਕਤੀਆਂ, ਖਵਾਜਾ ਖਿਜਰ ਮਨਾਏ ਪਰ ਜਹਾਜ਼ ਬਰੇਤੇ ਵਲ ਨੂੰ ਵਧ ਰਿਹਾ ਸੀ। ਜਵਾਹਰਭਾਟਾ ਆਏ ਸਮੇਂ ਜੇ ਜਹਾਜ਼ ਬਰੇਤੇ ਵਲ ਵਧ ਜਾਵੇ ਤਾਂ ਜਵਾਹਰਭਾਟਾ ਉਤਰਨ ਸਮੇਂ ਉਸ ਜਹਾਜ਼ ਨੂੰ ਬਰੇਤੇ ਤੇ ਹੀ ਠਹਿਰਨਾ ਪੈਂਦਾ ਹੈ। ਇਹ ਭੀ ਪਤਾ ਨਹੀਂ ਕਿ ਕਦ ਦੂਜੀ ਵਾਰੀ ਜਵਾਹਰਭਾਟਾ ਆਵੇ ਤੇ ਉਹ ਜਹਾਜ਼ ਸਮੁੰਦਰ ਵਿਚ ਲਿਜਾ ਸਕੇ।

ਉਸ ਸਮੇਂ ਮੱਖਣਸ਼ਾਹ ਲੁਬਾਣੇ ਨੇ ਗੁਰੂ ਨਾਨਕ ਪਾਤਸ਼ਾਹ ਦੇ ਚਰਨਾਂ ਵਿਚ ਅਰਦਾਸ ਕੀਤੀ ਉਸ ਨੂੰ ਐਨੀ ਗਿਆਤ ਸੀ ਕਿ ਗੁਰੂ ਨਾਨਕ ਪਾਤਸ਼ਾਹ ਦਾ ਅੱਠਵਾਂ ਸਰੂਪ ਗੁਰੂ ਹਰਿ ਕ੍ਰਿਸ਼ਨ ਮਹਾਰਾਜ ਦਾ ਹੈ, ਉਸ ਨੇ 500 ਮੋਹਰ ਇਸ ਕਾਰਜ ਨੂੰ ਸਫਲ ਹੋਣ ਤੇ ਧੰਨਵਾਦ ਵਜੋਂ ਭੇਟਾ ਕਰਨ ਦੀ ਸੁਖਣਾ ਸੁਖੀ। ਜਹਾਜ਼ ਗਹਿਰੇ ਸਮੁੰਦਰ ਵਿਚ ਹੋ ਗਿਆ। ਵਪਾਰ ਕਰਕੇ ਉਸ ਨੂੰ ਬਹੁਤ ਮੁਨਾਫਾ ਹੋਇਆ। ਸੱਚਾ ਗੁਰਸਿੱਖ ਸੀ ਗੁਰੂ ਦਾ ਦਸਵੰਧ ਅਤੇ ਸੁਖਣਾ ਦੇਣ ਲਈ ਉਹ ਪੰਜਾਬ ਵਿਚ ਆਇਆ। ਉਸ ਨੂੰ ਪਤਾ ਲੱਗਿਆ ਕਿ ਗੁਰੂ ਤਾਂ ਜੋਤੀ ਜੋਤ ਸਮਾਅ ਗਏ ਹਨ, ਹੁਣ ਅਗਲੇ ਗੁਰੂ ਦਾ ਕੁਝ ਵੀ ਪਤਾ ਨਹੀਂ ਲਗਦਾ। ਗੁਰੂ ਗੁਪਤ ਹੋ ਗਿਆ ਅਤੇ ਬਾਬੇ ਬਕਾਲੇ ਵਿਚ ਗੁਰੂ ਦੀ ਹੋਂਦ ਲਈ ਅੱਠਵੇਂ ਪਾਤਸ਼ਾਹ ਬਚਨ ਕਰ ਗਏ ਹਨ। ਉਥੇ ਆ ਕੇ ਜਦੋਂ ਦੇਖਦਾ ਹੈ ਤਾਂ ਗੱਦੀਆਂ ਲਾਈ 22 ਗੁਰੂ ਬੈਠੇ ਹਨ। ਏਜੰਟ ਰੱਖੇ ਹੋਏ ਹਨ ਅਤੇ ਹਰ ਕੋਈ ਇਹੀ ਆਖ ਰਿਹਾ ਹੈ ਕਿ ਮੇਰਾ ਗੁਰੂ ਪੂਰਨ ਹੈ। ਉਹ ਏਜੰਟ ਜਿਨ੍ਹਾਂ ਨੂੰ ਮਸੰਦ ਆਖਿਆ ਜਾਂਦਾ ਹੈ 22 ਨਵੇਂ ਬਣਿਆਂ ਗੁਰੂਆਂ ਕੋਲ ਜਗਿਆਸੂ ਨੂੰ ਲੈ ਜਾਂਦੇ ਹਨ। ਮੱਖਣਸ਼ਾਹ ਦੀ ਇਸ ਤਰ੍ਹਾਂ ਨਾਲ ਤਸੱਲੀ ਨਾ ਹੋਣ ਕਰਕੇ ਉਸ ਦੇ ਮਨ ਵਿਚ ਆਇਆ ਕਿ ਪਰਖ ਕੇ ਗੁਰੂ ਲੱਭ ਲਿਆ ਜਾਵੇ, ਉਸ ਨੇ ਦੋ ਮੋਹਰਾਂ ਹਰ ਗੁਰੂ ਅੱਗੇ ਰੱਖ ਕੇ ਮੱਥਾ ਟੇਕਣਾ ਸ਼ੁਰੂ ਕਰ ਦਿਤਾ। ਉਸ ਨੇ ਅਰਦਾਸ ਕੀਤੀ ਕਿ ਸੱਚੇ ਪਾਤਸ਼ਾਹ! ਤੁਸੀਂ ਮੇਰੀ ਸੁਖਣਾ ਬਾਰੇ ਮੈਨੂੰ ਗਿਆਤ ਕਰਾ ਕੇ ਭੇਟਾ ਕਰਾ ਲਵੋ। ਅਖੀਰ ਉਸ ਦੀ ਸ਼ਰਧਾ ਅਤੇ ਖੋਜ ਨੂੰ ਫਲ ਲੱਗਿਆ। ਉਸ ਨੂੰ ਪਤਾ ਲੱਗਿਆ ਕਿ ਗੁਰੂ ਤੇਗ ਬਹਾਦਰ ਸਾਹਿਬ ਇਥੇ ਗੁਪਤ ਰੂਪ ਵਿਚ ਆਪਣੇ ਭੋਰੇ ਵਿਚ ਰਹਿ ਰਹੇ ਹਨ ਉਨ੍ਹਾਂ ਪਾਸ ਵੀ ਉਹ ਪਹੁੰਚਿਆ, ਪੰਜ ਮੋਹਰਾਂ ਭੇਟ ਕੀਤੀਆਂ।

ਹੁਣ ਗੁਰੂ ਮਹਾਰਾਜ ਨੂੰ ਇਹ ਸਮੱਸਿਆ ਸੀ ਕਿ ਜੇ ਅਸੀਂ ਨਹੀਂ ਦਸਦੇ ਤਾਂ ਇਸ ਸਿੱਖ ਦੀ ਸ਼ਰਧਾ

ਟੁੱਟ ਜਾਵੇਗੀ। ਦਸਣਾ ਉਹ ਚਾਹੁੰਦੇ ਨਹੀਂ ਸਨ ਕਿਉਂਕਿ ਸਾਰੇ ਗੁਰੂਆਂ ਨੇ ਵਿਰੋਧੀ ਬਣ ਜਾਣਾ ਸੀ ਅਤੇ ਖੇਚਲਾਂ ਸ਼ੁਰੂ ਹੋ ਜਾਣੀਆਂ ਸਨ। ਜਦੋਂ ਇਸ ਨੇ ਪੰਜ ਮੋਹਰਾਂ ਰੱਖੀਆਂ ਤਾਂ ਆਪ ਨੇ ਇਸ ਨੂੰ ਬਿਰਦ ਪਛਾਣਦਿਆਂ ਕਿਹਾ ਕਿ 500 ਸੁੱਖ ਕੇ ਪੰਜ ਦੇ ਰਿਹਾ ਹੈਂ? ਸਾਨੂੰ ਮਾਇਆ ਦੀ ਭੁੱਖ ਨਹੀਂ। ਜੇ ਅਸੀਂ ਤੈਨੂੰ ਨਾ ਦਸਿਆ ਤਾਂ ਤੂੰ ਅਸ਼ਰਧਕ ਹੋ ਕੇ ਚਲਿਆ ਜਾਵੇਂਗਾ। ਸੋ ਗੁਰੂ ਸਿੱਖ ਨਾਲ ਅੰਤਰ ਆਤਮੇ ਪਰਤੱਖ ਰੂਪ ਵਿਚ ਵਰਤਦਾ ਹੈ।

ਇਸੇ ਤਰ੍ਹਾਂ ਨਾਲ ਗੁਰੂ ਇਤਿਹਾਸ ਵਿਚ ਇਕ ਸਾਖੀ ਆਉਂਦੀ ਹੈ ਕਿ ਗੁਰੂ ਸਤਵੇਂ ਪਾਤਸ਼ਾਹ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਸੰਗਤ ਵਿਚ ਆਪਣੀ ਗੱਦੀ ਤੇ ਸ਼ਸੋਭਤ ਹੋ ਕੇ ਸ੍ਵੈ ਸਰੂਪ ਵਿਚ ਲੀਨ ਹੋ ਗਏ। ਜਦੋਂ ਕੀਰਤਨ ਦਾ ਭੋਗ ਪਿਆ, ਉਸ ਵੇਲੇ ਆਪ ਨੇ ਨੇਤਰ ਨਾ ਖੋਲ੍ਹੇ। ਸਾਰੇ ਗੁਰਸਿੱਖ ਇੰਤਜ਼ਾਰ ਕਰ ਰਹੇ ਸਨ, ਆਪ ਨੇ ਦਿਨ ਦੇ ਚਾਰ ਵਜੇ ਨੇਤਰ ਖੋਲ੍ਹ ਕੇ ਕਿਹਾ, ਧੰਨ ਸਿੱਖੀ-ਧੰਨ ਸਿੱਖੀ। ਉਸ ਵੇਲੇ ਮੁਖੀ ਗੁਰਸਿੱਖਾਂ ਨੇ ਕਿਹਾ ਕਿ ਪਾਤਸ਼ਾਹ! ਇਸ ਧੰਨ ਸਿੱਖੀ ਕਹਿਣ ਵਿਚ ਕੀ ਭੇਦ ਹੈ। ਤਾਂ ਪਾਤਸ਼ਾਹ ਨੇ ਕਿਹਾ ਕਿ ਪਿਆਰਿਓ! ਪਿਸ਼ਾਵਰ ਵਿਚ ਭਾਈ ਗੋਂਦਾ ਨਾਮ ਦਾ ਜੋ ਸਿੱਖ ਹੈ ਉਸ ਨੇ ਅਸਾਡੇ ਚਰਨ ਧਿਆਨ ਸ਼ਕਤੀ ਨਾਲ ਫੜ ਰੱਖੇ ਸਨ ਜੇ ਅਸੀਂ ਆਪਣੇ ਚਰਨ ਛੁਡਾਉਂਦੇ ਤਾਂ ਉਸ ਦੀ ਸੁਰਤੀ ਨੂੰ ਖੇਦ ਪਹੁੰਚਣਾ ਸੀ। ਹੁਣ ਉਹ ਸਮਾਧੀ ਤੋਂ ਉਥਾਨ ਹੋਇਆ ਹੈ, ਉਹ ਤੁਰਿਆ ਹੈ ਤਾਂ ਅਸੀਂ ਵੀ ਸਾਵਧਾਨ ਹੋਏ ਹਾਂ।

ਇਸ ਤਰ੍ਹਾਂ ਗੁਰੂ ਦਸ਼ਮੇਸ਼ ਪਿਤਾ ਜੀ ਦੇ ਜੀਵਨ ਵਿਚ ਵੀ ਐਸੀਆਂ ਕਥਾਵਾਂ ਆਉਂਦੀਆਂ ਹਨ। ਗੁਰੂ ਛੇਵੇਂ ਪਾਤਸ਼ਾਹ ਦੇ ਇਤਿਹਾਸ ਵਿਚ ਵੀ ਭਾਈ ਬਿਧੀ ਚੰਦ ਦੇ ਧਿਆਨ ਦੀ ਕਥਾ ਆਉਂਦੀ ਹੈ। ਸੋ ਧਿਆਨ ਧਰਨਾ ਜ਼ਰੂਰੀ ਹੋਇਆ ਕਰਦਾ ਹੈ। ਇਸ ਸਾਰੀ ਕ੍ਰਿਆ ਨੂੰ ਉਪਾਸਨਾ ਕਹਿੰਦੇ ਹਨ। ਇਕ ਨੂੰ ਬਾਹਰੀ ਉਪਾਸਨਾ ਕਹਿੰਦੇ ਹਨ ਜੋ ਬਾਹਰੀ ਫੁੱਲ ਆਦਿ ਲੈ ਕੇ ਆਪਣੇ ਇਸ਼ਟ ਦੀ ਪੂਜਾ ਕਰਨੀ। ਇਕ ਉਹ ਹੋਇਆ ਕਰਦੀ ਹੈ ਜਿਸ ਨੂੰ ਮਾਨਸਕ ਉਪਾਸਨਾ ਕਹਿੰਦੇ ਹਨ। ਉਹ ਸੁਰਤੀ ਨਾਲ ਹੀ ਆਪਣੇ ਗੁਰੂ ਨੂੰ ਫੁਲਾਂ ਨਾਲ ਲੱਦੇ ਸੁੰਦਰ ਪਲੰਘ ਤੇ ਬਿਰਾਜਮਾਨ ਕਰਕੇ ਆਪ ਦੋਵੇਂ ਹੱਥ ਜੋੜ ਕੇ ਮਾਨਸਕ ਤੌਰ ਤੇ ਧਰ ਕੇ, ਪ੍ਰਕਰਮਾ ਕਰਕੇ ਸੀਸ ਭੇਟ ਜਾਂ ਕੋਈ ਉਤਮ ਵਸਤੂ ਭੇਟ ਕਰਕੇ ਪੂਰਨ ਨਿਮਰਤਾ ਸਹਿਤ ਮਾਨਸਿਕ ਤੌਰ ਤੇ ਗੁਰੂ ਦੇ ਸਾਮ੍ਹਣੇ ਭੁੰਜੇ ਦਰੀ, ਕਾਰਪੈਟ ਤੇ ਬੈਠ ਕੇ ਪ੍ਰੇਮ ਸਹਿਤ ਉਨ੍ਹਾਂ ਦੇ ਚਰਨਾਂ ਦਾ ਧਿਆਨ ਧਰ ਲਿਆ ਜਾਂਦਾ ਹੈ। ਸਾਰੇ ਸਰੀਰ ਤੇ ਟਿਕਟਿਕੀ ਲਗਾ ਕੇ ਹੱਥ ਬੰਨ੍ਹ ਕੇ ਅਤੀ ਨਿਮਰਤਾ ਅਤੇ ਪ੍ਰੇਮ ਸਹਿਤ ਧਿਆਨ ਧਰ ਲਿਆ ਜਾਂਦਾ ਹੈ। ਉਪਾਸਨਾ ਦੀਆਂ ਹੋਰ ਕ੍ਰਿਆਵਾਂ ਚੌਰ ਕਰਨਾ ਆਦਿ ਵੀ ਕੀਤੀਆਂ ਜਾਂਦੀਆਂ ਹਨ।

ਇਕ ਵਾਰੀ ਕਬੀਰ ਸਾਹਿਬ ਜੀ ਆਪਣੇ ਗੁਰੂ ਦੇ ਦਰਸ਼ਨ ਕਰਨ ਆਏ। ਉਥੇ ਆ ਕੇ ਪੁਛਿਆ। ਸੇਵਾਦਾਰਾਂ ਨੇ ਕਿਹਾ ਕਿ ਅੱਜ ਬਹੁਤ ਦੇਰ ਹੋ ਗਈ, ਗੁਰੂ ਜੀ ਸੰਗਤ ਵਿਚ ਨਹੀਂ ਆਏ। ਉਹ ਉਪਾਸਨਾ ਕਰਨ ਗਏ ਸਨ, ਕੋਈ ਵੀ ਖਬਰ ਅੰਦਰੋਂ ਨਹੀਂ ਆਈ। ਉਸ ਵੇਲੇ ਕਬੀਰ ਸਾਹਿਬ ਉਸੇ ਥਾਂ ਚਲੇ ਗਏ ਜਿਥੇ ਰਾਮਾਨੰਦ ਜੀ ਉਪਾਸਨਾ ਕਰ ਰਹੇ ਸਨ। ਦਰਵਾਜ਼ੇ ਅੱਗੇ ਬੈਠ ਗਏ, ਅੰਤਰ ਧਿਆਨ ਹੋ ਕੇ ਆਪ ਨੇ ਦੇਖਿਆ ਕਿ ਰਾਮਾਨੰਦ ਜੀ ਜੋ ਉਨ੍ਹਾਂ ਦੇ ਸਤਿਗੁਰੂ ਸਨ ਇਕ ਉਲਝਣ ਵਿਚ ਉਲਝੇ ਹੋਏ ਹਨ। ਉਹ ਇਹ ਸੀ ਕਿ ਉਨ੍ਹਾਂ ਨੇ ਮਾਨਸਕ ਉਪਾਸਨਾ ਕਰਦਿਆਂ ਧਿਆਨ ਵਿਚ ਆਪਣੇ ਇਸ਼ਟ ਨੂੰ ਇਸ਼ਨਾਨ ਕਰਾ ਕੇ, ਸੁਗੰਧੀਆਂ ਵਗੈਰਾ ਲਾ ਕੇ ਮੁਕਟ ਰੱਖ ਦਿਤਾ ਪਰ ਆਪ ਮਾਲਾ ਪਾਉਣੀ ਭੁੱਲ ਗਏ। ਹੁਣ ਜੇ ਮੁਕਟ ਲਾਹੁੰਦੇ ਹਨ ਤਾਂ ਬੇਅਦਬੀ ਹੁੰਦੀ ਹੈ, ਜੇ ਮਾਲਾ ਨਹੀਂ ਪਾਉਂਦੇ ਤਾਂ ਉਪਾਸਨਾ ਅਧੂਰੀ ਰਹਿੰਦੀ ਹੈ। ਇਸ ਸੰਕਟ ਦਾ ਹੱਲ ਉਨ੍ਹਾਂ ਨੂੰ ਕੋਈ ਵੀ ਨਜ਼ਰ ਨਹੀਂ ਸੀ ਆ ਰਿਹਾ। ਉਸ ਵੇਲੇ ਕਬੀਰ ਸਾਹਿਬ ਜੀ ਨੇ ਉਚੀ ਬੋਲਦਿਆਂ ਦਸਿਆ ਕਿ ਹੇ ਗੁਰਦੇਵ! ਆਪ ਜੀ ਨੂੰ ਮੁਕਟ ਉਤਾਰਨ ਦੀ ਲੋੜ ਨਹੀਂ ਆਪ ਮਾਲਾ ਦੀ ਗੰਢ ਖੋਲ੍ਹ ਕੇ ਪਾ ਦੇਵੋ। ਸੋ ਰਾਮਾਨੰਦ ਜੀ ਨੇ ਉਸੇ ਤਰ੍ਹਾਂ ਕੀਤਾ।

ਸੋ ਇਨ੍ਹਾਂ ਮਹਾਂਪਰਸ਼ਾਂ ਦੇ ਜੀਵਨਾਂ ਤੋਂ ਪਤਾ ਲਗਦਾ ਹੈ ਕਿ ਸਾਕਾਰ ਦਾ ਧਿਆਨ ਵੀ ਧਰਿਆ ਜਾਇਆ ਕਰਦਾ ਸੀ। ਜਗਿਆਸੂ ਨੂੰ ਨਿਰਗੁਣ ਬ੍ਰਹਮ ਦਾ ਕੋਈ ਗਿਆਨ ਨਹੀਂ ਹੁੰਦਾ ਅਤੇ ਨਾ ਕੋਈ ਜਾਣ ਪਛਾਣ ਹੁੰਦੀ ਹੈ ਅਤੇ ਨਾ ਹੀ ਨਿਰਗੁਣ ਦਾ ਪਿਆਰ ਆ ਸਕਦਾ ਹੈ। ਐਸਾ ਬਾਣੀ ਵਿਚ ਫੁਰਮਾਨ ਆਉਂਦਾ ਹੈ -

*ਬਿਨੁ ਦੇਖੇ ਉਪਜੈ ਨਹੀ ਆਸਾ॥ ਪੰਨਾ - 1167*

ਇਸ ਕਰਕੇ ਪਹਿਲੀ ਅਵਸਥਾ ਵਿਚ ਪਿਆਰ ਲਈ ਅਸਾਨੂੰ ਆਪਣੇ ਤੋਂ ਵਖਰੀ ਪਰਮ ਹਸਤੀ ਦੀ ਅਵਸ਼ਕਤਾ ਹੈ। ਗੁਰੂ ਦੀ ਹਸਤੀ ਸਭ ਤੋਂ ਸ੍ਰੇਸ਼ਟ ਅਤੇ ਸਭ ਤੋਂ ਪਵਿੱਤਰ ਹੋਇਆ ਕਰਦੀ ਹੈ। ਇਸ ਕਰਕੇ ਗੁਰੂ ਦਾ ਧਿਆਨ ਸ੍ਰੇਸ਼ਟ ਮੰਨਿਆ ਗਿਆ ਹੈ। ਜਿਵੇਂ ਮੈਂ ਪਹਿਲਾਂ ਦੱਸ ਚੁਕਿਆ ਹਾਂ ਕਿ ਅਵਸਥਾ ਭੇਦ ਨਾਲ ਧਿਆਨ ਦੀ ਕ੍ਰਿਆ ਹੋਇਆ ਕਰਦੀ ਹੈ। ਜੇ ਤਾਂ ਨਾਮ ਧੁਨ ਦੇ ਧਿਆਨ ਵਿਚ ਪ੍ਰਮੇਸ਼ਰ ਦੀ ਪਰੀਪੂਰਨਤਾ ਆਪਣੇ ਅੰਦਰ ਬਾਹਰ ਹਰ ਥਾਂ ਅਨੁਭਵ ਹੋ ਰਹੀ ਹੈ ਤਾਂ ਧੁਨ ਦਾ ਧਿਆਨ, ਜਿਸ ਨੂੰ ਸ਼ਬਦ ਦਾ ਧਿਆਨ ਆਖਦੇ ਹਨ ਉਹ ਵੀ ਠੀਕ ਹੈ। ਜੇ ਪ੍ਰਭੂ ਨੂੰ ਜੋਤੀ ਸਰੂਪ ਜਾਣ ਕੇ ਜੋਤੀ ਦਾ ਧਿਆਨ ਹਿਰਦੇ ਵਿਚ ਸਮਾਇਆ ਹੋਇਆ ਹੈ ਅਤੇ ਜੋਤ ਜਗ ਰਹੀ ਹੈ, ਜੋਤ ਨੂੰ ਪ੍ਰਤੀਕ ਬਣਾ ਕੇ ਉਸ ਵਿਚੋਂ ਪ੍ਰਮੇਸ਼ਰ ਦੀ ਪੂਰਨ ਹਾਜ਼ਰੀ ਦਾ ਅਨੁਭਵ ਹੋ ਰਿਹਾ ਹੈ, ਇਹ ਵੀ ਠੀਕ ਹੈ। ਇਹ ਵੀ ਸੂਖਸ਼ਮ ਧਿਆਨ ਹਨ, ਇਨ੍ਹਾਂ ਉਪਰ ਬਹੁਤ ਉਚ ਦਰਜੇ ਦੇ ਜਗਿਆਸੂ ਹੀ ਚਲ ਸਕਦੇ ਹਨ। ਆਮ ਜਗਿਆਸੂ ਜੋ ਭਗਤੀ ਭਾਵ ਵਿਚ ਗੁਰੂ ਨੂੰ ਸਭ ਤੋਂ ਉਪਰ ਦੇਖਦਾ ਹੈ ਉਸ ਨੂੰ ਉਸ ਧਿਆਨ ਵਿਚ ਸੰਤੁਸ਼ਟੀ ਆਉਂਦੀ ਹੈ।

*ਧਾਰਨਾ -ਧਰੀਏ ਮਨ ਵਿਚ ਧਿਆਨ, ਗੁਰਾਂ ਦੀ ਮੂਰਤ ਦਾ- 2, 2.*

*ਗੁਰ ਕੀ ਮੂਰਤਿ ਮਨ ਮਹਿ ਧਿਆਨੁ॥*
*ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ॥*
*ਗੁਰ ਕੇ ਚਰਨ ਰਿਦੈ ਲੈ ਧਾਰਉ॥*
*ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ॥ ਪੰਨਾ - 864*

ਧਿਆਨ ਰਾਹੀਂ ਸਾਧਕ ਉਸ ਸਮੇਂ ਸਮਾਧੀ ਵਿਚ ਪਹੁੰਚਦਾ ਹੈ ਜਦੋਂ ਧਿਆਤਾ, ਧਿਆਨ, ਧੇਅ ਇਕ ਹੋ ਕੇ ਤ੍ਰਿਕੁਟੀ ਟੁੱਟ ਜਾਵੇ ਫੇਰ ਉਸ ਦੀ ਸਾਵਿਕਲਪ ਸਮਾਧ ਲਗ ਜਾਇਆ ਕਰਦੀ ਹੈ।

ਭਾਈ ਸੰਤੋਖ ਸਿੰਘ ਜੀ ਨੇ ਗੁਰੂ ਹਰਿਰਾਇ ਸਾਹਿਬ ਜੀ ਦੇ ਜੀਵਨ ਵਿਚ ਭਾਈ ਗੋਂਦੇ ਦੇ ਧਿਆਨ ਮਗਨ ਹੋਣ ਦੀ ਕਥਾ ਬਹੁਤ ਹੀ ਉਤਸ਼ਾਹਜਨਕ ਲਿਖੀ ਹੈ।

## ਭਾਈ ਗੋਂਦੇ ਦਾ ਧਯਾਨ ਮਗਨ ਚਰਨੀਂ ਲਿਵਲੀਨ ਹੋਣਾ

ਦੋਹਰਾ॥ ਭਾਈ ਗੋਂਦਾ ਗੁਰ ਭਗਤ ਗੁਰ ਮੂਰਤਿ ਕੋ ਧਯਾਨ। ਦਰਸਹਿ ਦਰਸ਼ਨ ਰਿਦੇ ਮਹਿਂ ਸਦਾ ਨੇਮ ਇਮ ਜਾਨਿ॥੧॥ ਚੌਪਈ॥ ਸ਼੍ਰੀ ਸਤਿਗੁਰ ਪੂਰਨ ਹਰਿਰਾਇ। ਕਿਤਿਕ ਸਮੋ ਢਿਗ ਸੇਵ ਕਮਾਇ॥ ਭਏ ਪ੍ਰਸੰਨ ਏਕ ਦਿਨ ਹੇਰਾ। ਕਹਯੋ ਬਾਕ ਸ਼੍ਰੀ ਮੁਖ ਤਿਸ ਬੇਰਾ॥੨॥ 'ਕਾਬਲ ਕੇਰ ਵਲਾਇਤ ਜੋਇ। ਤਹਿਂ ਕੀ ਸੰਗਤਿ ਸਿਖ ਸਭਿ ਕੋਇ। ਤਹਾਂ ਰਹਹੁ ਸਭਿ ਕੀ ਸੁਧ ਲੇਹੁ। ਸਿੱਖੀ ਕੋ ਉਪਦੇਸ਼ ਕਰੇਹੁ॥੩॥ ਤਹਿਂ ਕੀ ਜੋ ਗੁਰ ਕਾਰ ਅਸ਼ੇਸ਼। ਕਰਹੁ ਸਕੇਲਨਿ ਸਗਰੇ ਦੇਸ਼। ਸੰਤ, ਅਥਿਤ, ਸਿੱਖਜਨਿ ਅਚਵਾਵਹੁ। ਗੁਰ ਕੀ ਦੇਗ਼ ਬਿਸਾਲ ਚਲਾਵਹੁ॥੪॥ ਸੋ ਮੁਜਰੇ (ਸਫਲੀ ਹੋ ਜਾਏਗੀ) ਸਗਰੀ ਪਰ ਜਾਇ। ਅਪਰ ਦੇਗ ਜੇਤਿਕ ਸਮੁਦਾਇ (ਦੇਗ ਤੋਂ ਹੋਰ ਜੋ ਵਧੇ)॥ ਸਕਲ ਹਜ਼ੂਰ ਪਠਾਵਨ ਕਰੋ। ਸਿੱਖ ਸੰਗਤਿ ਤੇ ਜੇਤਿਕ ਧਰੋ (ਲਵੋ)॥੫॥ ਸੁਨਿ ਆਗਜਾ ਕੋ ਹੁਇ ਕਰਿ ਬਿਦਾ। ਬੇਦਨ ਕਰਿ ਗਮਨਯੋ ਸੋ ਤਦਾ। ਜਾਇ ਵਲਾਇਤ ਮੈਂ ਤਬਿ ਰਹਯੋ। ਸਭਿ ਸੰਗਤ ਤੇ ਧਨ ਕੋ ਲਹਯੋ॥੬॥ ਸਿੱਖ ਅਥਿੱਤਨਿ ਜਿਤਿਕ ਅਚਾਵਹਿ। ਸੋ ਸਗਰੀ ਗੁਰ ਮੁਜਰੇ ਪਾਵਹਿ। ਧਰਮਸਾਲ ਕਾਬਲ ਮਹਿਂ ਕੀਨਸਿ। ਤਹਿਂ ਕੋ ਛੁਧਿਤ ਰਹਨਿ ਨਹਿਂ ਦੀਨਸਿ॥੭॥ ਸਤਿਗੁਰ ਪ੍ਰੇਮ ਕਰੇ ਨਿਤ ਮਾਤਾ। (ਪ੍ਰੇਮ ਕਾਰਨ ਵਿਚ ਨਿਤ ਮਸਤ ਰਹੇ।) ਸੱਤਿਨਾਮ ਸਿਮਰਤਿ ਸੁਖਦਾਤਾ। ਧਯਾਨ ਪਰਾਯਨ ਰਹਿ ਅਧਿਕਾਈ। ਬਹੁ ਚਿਰ ਰਾਖਹਿ ਬ੍ਰਿੱਤਿ ਟਿਕਾਈ॥੮॥ ਪ੍ਰੇਮ ਭਗਤਿ ਤਿਸ ਕੀ ਬਡਿ ਜਾਨੀ। ਸ਼੍ਰੀ ਸਤਿਗੁਰ ਕੇ ਮਨ ਮਹਿਂ ਭਾਨੀ। ਸਭ ਮਾਂਹਿ ਸ਼੍ਰੀ ਬਦਨ ਬਖਾਨੀ। 'ਗੋਂਦਾ ਸੇਵਤਿ ਪ੍ਰੀਤਿ ਮਹਾਨੀ॥੯॥ ਦਿਨ ਪ੍ਰਤਿ ਧਰੈ ਧਯਾਨ ਗੁਰੁ ਮੂਰਤਿ। ਅੰਗ ਪ੍ਰਤਯੰਗ ਜਥਾ ਸ਼ੁਭ ਸੂਰਤਿ। ਨੇਮ ਕਰਤਿ ਸੋ ਜਿਤਿਕ ਸਮੇਂ ਕੋ। ਧਰੈ ਧਯਾਨ ਗੁਰ ਚਰਨਨਿ ਮੈਂ ਕੋ॥੧੦॥ ਇਕ ਦਿਨ ਗੋਂਦੇ ਮੱਜਨ ਠਾਨਾ। ਪ੍ਰਥਮੈ ਸ੍ਰੀ ਜਪੁ ਪਾਠ ਬਖਾਨਾ। ਪੁਨ ਸਤਿਗੁਰ ਕੋ ਲਾਯਹੁ ਧਯਾਨਾ। ਬਢਯੋ ਅਨੰਦ ਬ੍ਰਿਤੀ ਠਹਿਰਾਨਾ॥੧੧॥ ਧਯਾਨ ਬਿਖੈ ਗੁਰ ਕੇ ਨਿਜ ਹਾਥ। ਪਦ ਅਰਬਿੰਦ ਗਹੇ ਰਤਿ ਸਾਥ (ਪ੍ਰੇਮ ਨਾਲ)। ਇਸ ਅਨੰਦ ਮੈਂ ਲੈ ਹੁਇ ਗਯੋ ਨਿਰਬਿਕਲਪ ਸਮਾਧਿ (ਉਹ ਸਮਾਧੀ

ਜਿਸ ਵਿਚ ਗਜ਼ਾਤਾ ਤੇ ਗਜ਼ੇਯ ਵਿਚ ਅੰਤਰ ਨਾ ਰਹੇ) ਥਿਤ ਠਯੋ॥੧੨॥ ਨਹਿਂ ਸਰੀਰ ਕੀ ਸੁਧ ਕੁਛ ਰਹੀ। ਨਿਸ਼ਚਲਤਾ ਐਸੀ ਤਿਨ ਗਹੀ। ਸੁਨਹਿ ਨ ਦੇਖਹਿ; ਪਰਸ ਨ ਜਾਨੈ। ਰਸਨਾ, ਘ੍ਰਾਨ (ਸੁੰਘਣ ਦੀ ਸ਼ਕਤੀ) ਬਿਸ਼ਯ ਨਹਿਂ ਮਾਨੈ॥੧੩॥ ਟਿਕੀ ਬ੍ਰਿੱਤਿ ਮਹਿਂ ਭਯੋ ਅਨੰਦ। ਕਰ ਮਹਿਂ ਗਹਿ ਗੁਰ ਪਦ ਅਰਬਿੰਦ। ਅਚਲ ਹੋਇ ਕਰਿ ਬੈਠਯੋ ਰਹਯੋ। ਅਪਰ ਨ ਕਿਨਹੂੰ ਤਿਨ ਕੁਛ ਕਹਯੋ।।੧੪।। ਗੁਰ ਦਰਸ਼ਨ ਮਹਿਂ ਗਯੋ ਸਮਾਇ। ਸਾਗਰ ਬਿਖੈ ਬੂੰਦ ਕੇ ਭਾਇ। ਸ਼੍ਰੀ ਕੀਰਤਿਪੁਰਿ ਗੁਰ ਹਰਿਰਾਇ। ਸਿੰਘਾਸਨ ਪਰ ਥਿਰੇ ਸੁਹਾਇ॥੧੫॥ ਦੋਨੋਂ ਚਰਨ ਇਕੱਤ੍ਰਹਿ ਕਰੇ। ਬੈਠਿ ਰਹੇ ਨਹਿਂ ਹਲਿਬੋ ਧਰੇ। ਭਈ ਭੋਰ ਤੇ ਨਿਸ਼ਚਲ ਭਏ। ਜਬਿ ਦੁਇ ਜਾਮ ਬੀਤ ਦਿਨ ਗਏ॥੧੬॥ ਗੁਹਜ ਬਾਤ ਨਹਿਂ ਕਿਨਹੂੰ ਜਾਨੀ। ਥਿਰੇ ਸਮੀਪ ਮੌਨਤਾ ਠਾਨੀ। ਤਯਾਰ ਅਹਾਰ ਅਨੇਕ ਪ੍ਰਕਾਰੇ। ਆਨਿ ਰਸੋਈਆ ਖਰੋ ਅਗਾਰੇ॥੧੭॥ ਹਾਥ ਜੋਰਿ ਅਰਦਾਸ ਬਖਾਨੀ। ਗੁਰ ਮਹਾਰਾਜ ਨ ਬੋਲੇ ਬਾਨੀ। ਪਿਖਿ ਸੁਭਾਇ ਕੋ ਬਿਸਮੈ ਹੋਏ। ਸਤਿਗੁਰ ਕਿਸ ਕੀ ਦਿਸ਼ਿ ਨਹਿਂ ਜੋਏ॥੧੮॥ ਲੀਲ੍ਹਾ ਮਹਾਂ ਪ੍ਰੇਮ ਕੀ ਸ੍ਵਾਮੀ (ਸ੍ਵਾਮੀ ਦੀ)। ਕੌਨ ਲਖੈ ਬਿਨ ਅੰਤਰਜਾਮੀ। ਦੁਇ ਘਟਿ ਕਾ ਬਿਤ ਗਏ ਪਿਛਾਰੀ। ਪੁਨ ਸੇਵਕ ਅਰਦਾਸ ਉਚਾਰੀ॥੧੯॥ ਸਤਿਗੁਰ ਨਹੀਂ ਕਹਯੋ ਕਛੁ ਫੇਰੇ। ਬੈਠਿ ਰਹੇ ਸਭਿ ਬਿਸਮ ਬਡੇਰੇ। ਚਤੁਰ ਘਟੀ ਬੀਤੇ ਪੁਨ ਦਾਸ। ਹਾਥ ਜੋਰਿ ਕੀਨਸਿ ਅਰਦਾਸ॥੨੦॥ 'ਸਿੱਧ (ਤਿਆਰ ਕੀਤਾ ਹੋਇਆ) ਅੰਨ ਸਭਿ ਸੀਤਲ ਭਯੋ। ਰਾਵਰਿ ਬਿਨ ਕਿਨਹੂੰ ਨਹਿਂ ਖਯੋ। ਹੁਕਮ ਆਪ ਕੋ ਹੋਇ ਸੁ ਕਰੈਂ। ਬਰਤਹਿ ਦੇਗ ਕਿਧੋਂ ਇਮ ਧਰੈਂ'॥੨੧॥ ਸੁਨਿ ਗੁਰ ਤਸ਼ਨਿ ਕਰਿ ਤਿਸ ਕਾਲਾ। ਰਹੇ ਸਿੰਘਾਸਨ ਅਚਲ ਕ੍ਰਿਪਾਲਾ। ਦੋਇ ਘਟੀ ਦਿਨ ਰਹਯੋ ਸੁ ਜਾਇ (ਜਾਂ ਦੋ ਘੜੀ ਦਿਨ ਰਹਿਆ ਭਾਵ ਬਾਕੀ ਰਹਿ ਗਿਆ)। ਕਹਯੋ ਬਹੁਰ ਸੇਵਕ ਸਮੁਦਾਇ॥੨੨॥ 'ਗੁਰੂ ਗਰੀਬ ਨਿਵਾਜ ਕ੍ਰਿਪਾਲਾ! ਲੀਲ੍ਹਾ ਤੁਮਰੀ ਅਧਿਕ ਬਿਸਾਲਾ। ਹਮ ਅਲਪੱਗ ਜੀਵ ਕਯਾ ਜਾਨੈਂ। ਬਿਨਾ ਆਪ ਕੇ ਕਰੇ ਬਖਾਨੈ॥੨੩॥ ਸਰਬ ਦਯੋਸ ਬੈਠਯੋ ਸੁ ਬਿਤਾਯੋ। ਰਾਵਰ ਨੇ ਪਗ ਨਹੀਂ ਹਿਲਾਯੋ। ਦੇਗ ਬਿਖੈ ਭੋਜਨ ਸਭਿਤਯਾਰ। ਧਰਯੋ ਰਹਯੋ ਸੋ ਤਿਸੀ ਪ੍ਰਕਾਰ॥੨੪॥ ਸਿੱਖਯਨਿ ਕੇਰ ਸੰਦੇਹ ਮਹਾਨਾ। ਕਯਾ ਕਾਰਨ ਭਾ ਕਰਹੁ ਬਖਾਨਾ।' ਦਾਸਨਿ ਕੀ ਸੁਨਿ ਕੈ ਅਰਦਾਸ। ਬਿਕਸਤਿ ਮੁਖਿ ਤੇ ਕੀਨਿ ਪ੍ਰਕਾਸ਼॥੨੫॥ 'ਕਾਬਲ ਮਹਿਂ ਗੋਂਦਾ ਸਿਖ ਰਹੇ। ਧਰੇ ਧਯਾਨ ਦੋਨੋ ਪਦ ਗਹੇ। ਕਿਸ ਬਿਧਿ ਤਿਸ ਤੇ ਚਰਨ ਛੁਟਾਵੈਂ। ਬਿਨਾ ਛੁਟੇ ਕਿਮ ਲੰਗਰ ਜਾਵੈਂ।।੨੬।। ਰਹਯੋ ਉਡੀਕਤਿ ਛੋਰਹਿ ਮੋਹੀ। ਦਿਢ ਗਹਿ ਰਾਖਯੋ ਤਯਾਗ ਨ ਹੋਹੀ'। ਜਬਿ ਸੰਧਯਾ ਹੋਈ ਦਿਨ ਗਯੋ। ਤਬਿ ਗੋਂਦਾ ਜਾਗਤਿ ਤਹਿਂ ਭਯੋ॥੨੭॥ ਛੁਟੀ ਸਮਾਇਧ ਦੇਹਿ ਸੁਧ ਹੋਈ। ਤਜੇ ਚਰਨ ਗੁਰ ਕੇ ਤਬਿ ਦੋਈ। ਉਠਿ ਕਰਿ ਗਮਨੇ ਸ਼੍ਰੀ ਹਰਿਰਾਇ। ਸਦਾ ਪ੍ਰੇਮ ਬਸਿ ਜਿਨਹੁਂ ਸੁਭਾਇ॥੨੮॥ ਸਿਖ ਬਿਸਮਾਦ ਰਹੇ ਸੁਨਿ ਦੇਖਿ। ਜਾਨਯੋ ਸਿਖ ਕੋ ਪ੍ਰੇਮ ਵਿਸ਼ੇਖ਼। ਕ੍ਰਿਪਾਸਿੰਧੁ ਲੰਗਰ ਮਹਿਂ ਆਏ। ਭੋਜਨ ਅਨਿਕ ਪ੍ਰਕਾਰ ਬ੍ਰਤਾਏ॥੨੯॥ ਸੰਗਤਿ, ਸੇਵਕ, ਸਿੱਖਯਨਿ, ਸੂਰਨਿ (ਸੂਰਮਿਆਂ ਨੇ)। ਕਰਯੋ ਅਹਾਰ ਛੁਧਿਤ ਸੰਪੂਰਨ। ਸੁਨਿ ਸਤਿਗੁਰ ਤੇ ਸਰਬ ਬ੍ਰਿਤਾਂਤ। ਸਭਿ ਸੰਗਤਿ ਜਾਨਯੋ ਬੱਖਯਾਤ॥੩੦॥ — ਨਿਰਨੈ ਕਰੈਂ ਜਿ ਗੋਂਦਾ ਆਵੈ। ਮਿਲਿ ਬੂਝੈਂ ਸੋ ਸਕਲ ਬਤਾਵੈ–। ਕੇਤਿਕ ਦਯੋਸ ਬਹੁਰ ਥਿਤਿ ਗਏ। ਗੋਂਦਾ ਬਡ ਸੰਗਤਿ ਸੰਗ ਲਏ॥੩੧॥ ਜਿਤੇ ਵਿਲਾਇਤ ਕੇ ਸਿਖ ਬ੍ਰਿੰਦ॥ ਲੇ ਕਰਿ ਅਪਨੇ ਸੰਗ ਬਿਲੰਦ। ਚਲਿ ਕਾਬਲ ਤੇ ਦਰਸ਼ਨ ਕਾਰਨ। ਆਵਤਿ ਕਰਤੇ ਸ਼ਬਦ ਉਚਾਰਨ॥੩੨॥ ਪ੍ਰੇਮ ਭਰੇ ਬਹੁ ਆਇ ਪਹੂੰਚੇ। ਸਤਿਗੁਰ ਪ੍ਰੇਮ ਜਿਨਹੁਂ ਮਨ ਰੂਚੇ। ਕੀਰਤਿਪੁਰਿ ਮਹਿਂ ਆਨਿ ਪ੍ਰਵੇਸ਼ੇ। ਸੰਗਤਿ ਬ੍ਰਿੰਦ ਅਕੋਰ ਵਿਸ਼ੇਸ਼ੇ॥੩੩॥ ਸ਼੍ਰੀ ਸਤਿਗੁਰ ਥਿਤ ਸਭਾ ਮਝਾਰੇ। ਦਰਸ਼ਨ ਕਰਯੋ ਆਨਿ ਸਿਖ ਸਾਰੇ। ਢੁਰਤਿ ਚਮਰ ਦੁਇ ਦਿਸ਼ਿ ਬਹੁ ਸੇਤ (ਚਿੱਟਾ)। ਉਡਹਿ ਮਰਾਲ ਤਥਾ ਛਬਿ ਦੇਤਿ॥੩੪॥ ਗਾਇਂ ਰਬਾਬੀ ਰਾਗ ਅਨੇਕ। ਸੁੰਦਰ ਸ਼ਬਦ ਬਿਸਾਲ ਬਿਬੇਕ। ਜੋਧਾ ਬ੍ਰਿੰਦ ਸਭਾ ਸਭਿ ਭਰੀ। ਛਰੀਦਾਰ (ਚੋਬਦਾਰ) ਕੰਚਨ ਕੀ ਜਰੀ॥੩੫॥ ਕਰਤਿ ਮੇਵਰੇ ਸਿਖ ਅਰਦਾਸ। ਪੁਰਹਿਂ ਕਾਮਨਾ ਸਤਿਗੁਰ ਪਾਸ। ਕਾਬਲ ਕੀ ਸੰਗਤਿ ਤਿਸ ਕਾਲ। ਦਰਸਤਿ ਭੇ ਧਰਿ ਭੇਟ ਬਿਸਾਲ॥੩੬॥ ਗੋਂਦਾ ਮੁੱਖਯ ਜਿਨਹੁਂ ਕੇ ਮਾਂਹਿ। ਆਇ ਮਿਲੇ ਬੈਠੇ ਪੁਨ ਪਾਹਿ। ਖੁਸ਼ੀ ਕ੍ਰਿਪਾਲ ਸਰਬ ਪਰ ਕਰੀ। ਰਿਦੇ ਕਾਮਨਾ ਜਸ ਜਸ ਪੁਰੀ॥੩੭॥ ਤਬਿ ਸਿੱਖਯਨ ਸੋ ਬਾਤ ਚਲਾਈ। 'ਕਿਮ ਸਮਾਧਿ ਗੋਂਦੇ ਸੁ ਲਗਾਈ?' ਸੁਨਿ ਕਾਬਲ ਕੇ ਸਿੱਖਯ ਅਲਾਵੈਂ। ਜੋ ਤਿਸ ਕੇ ਨਿਤ ਪਾਸ ਰਹਾਵੈਂ॥੩੮॥ 'ਇਕ ਦਿਨ ਬੈਠਯੋ ਕਰਿ ਇਸ਼ਨਾਨ। ਮੂੰਦਿ ਬਿਲੋਚਨ ਲਾਯਹੁ ਧਯਾਨ। ਸਭਿ ਦਿਨ ਬੀਤ ਗਯੋ ਥਿਤ ਬੈਸਾ। ਨਹਿਂ ਸੁਧਿ ਤਨ ਕੀ ਲਘੁ, ਗਿਰ ਜੈਸਾ (ਤਨ ਦੀ ਥੋੜ੍ਹੀ ਬੀ ਸੁਧ ਨਾ ਸੀ ਤੇ ਆਉਂ ਅਹਿੱਲ ਬੈਠਾ ਰਿਹਾ ਜਿਵੇਂ ਪਰਬਤ)॥੩੯॥ ਨਹੀਂ ਕਹਯੋ ਕਿਸ ਨੇ ਇਹ ਭਾਂਤੀ। ਬਿਨ ਅਹਾਰ ਇੰਦ੍ਰੈ ਮਨ ਸ਼ਾਂਤੀ॥ ਸੂਰਜ ਅਸਤ ਭਯੋ ਤਿਸ ਕਾਲ। ਤਬਿ ਹੋਯੋ ਤਨ ਸੁਧ ਕੇ ਨਾਲ॥੪੦॥ ਇਮ

ਹੋਈ ਇਕ ਦਿਨ ਧ੍ਰਮਸਾਲ। ਚਾਰਹੁੰ ਜਾਮ ਸਮਾਧਿ ਬਿਸਾਲ। ਤੁਮ ਕਿਮ ਬੂਝਤਿ ਦੇਹੁ ਸੁਨਾਈ?। ਕਿਸ ਪ੍ਰਕਾਰ ਸੁਧ ਇਹ ਠਾਂ ਆਈ'॥੪੧॥ ਸੁਨਿ ਕੈ ਤਿਨ ਸਭਿ ਕਹਜੋ ਬ੍ਰਿਤਾਂਤ। ਜਿਮ ਸਤਿਗੁਰ ਕੀਨਸਿ ਬੱਖਜਾਤ। 'ਚਾਰ ਜਾਮ ਬੈਠੇ ਹੀ ਰਹੇ। ਕਹਿਤ ਭਏ-ਹਮਰੇ ਪਦ ਗਹੇ॥੪੨॥ ਕਿਮ ਲੰਗਰ ਮਹਿਂ ਕਰਹਿਂ ਪਯਾਨਾ। ਥਿਰੇ ਸਿੰਘਾਸਨ ਕ੍ਰਿਪਾ ਨਿਧਾਨਾ।' ਸੁਨਿ ਦੁਹਿਦਿਸ਼ਿ ਕੇ ਸਭਿ ਬਿਰਤਾਂਤ। ਬਿਸਮੈ ਹੋਏ ਲਖਿ ਸਿੱਧਾਂਤ॥੪੩॥ 'ਸਤਿਗੁਰ ਮਹਿੰਮਾ ਮਹਾਂ ਮਹਾਨੇ। ਕਜ਼ਾ ਅਲਪੱਗਜ ਜੀਵ ਹਮ ਜਾਨੇਂ'। ਭਾਈ ਗੋਂਦੇ ਕੀ ਬਡਿਆਈ। ਭਈ ਅਧਿਕ ਸ਼੍ਰੀ ਮੁਖ ਤੇ ਗਾਈ॥੪੪॥ ਪ੍ਰੇਮ ਅਧੀਨ ਪ੍ਰਮੇਸ਼ੁਰ ਜਾਨਾ। ਨਿਤ ਪ੍ਰੇਮੀ ਕੇ ਬਸੀ ਮਹਾਨਾ। ਅਸ ਪ੍ਰਭੁ ਕੋ ਜੋ ਮਨਹੁ ਬਿਸਾਰੇ। ਮਾਨੁਖ ਜਨਮ ਜਗਤ ਸੇ ਹਾਰੇ॥੪੫॥

***(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚੋਂ)***

ਧਿਆਨ ਦੇ ਤਿੰਨ ਭੇਦ ਹੁੰਦੇ ਹਨ ਪਹਿਲਾ ਪ੍ਰਤੀਕ ਧਿਆਨ ਹੁੰਦਾ ਹੈ, ਦੂਸਰਾ ਸੰਪਤ ਅਤੇ ਤੀਸਰਾ ਅਹੰਗ੍ਰਹਿ ਧਿਆਨ ਹੁੰਦਾ ਹੈ।

ਪ੍ਰਤੀਕ ਧਿਆਨ ਉਸ ਨੂੰ ਆਖਦੇ ਹਨ ਜਿਸ ਵਿਚ ਧੇਅ ਵਿਚ ਸੰਪੂਰਨ ਰੂਪ ਨਾਲ ਈਸ਼ਵਰ ਬੁੱਧੀ ਹੋਇਆ ਕਰਦੀ ਹੈ ਜਿਵੇਂ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਈਸ਼ਵਰ ਬੁੱਧੀ ਕਰਕੇ ਜੋ ਪ੍ਰਤੱਖ ਰੂਪ ਵਿਚ ਸਰੂਪ ਰੁਮਾਲਿਆਂ, ਮੰਜੀ ਸਾਹਿਬ ਆਦਿ ਨਾਲ ਦ੍ਰਿਸ਼ਟਮਾਨ ਹੋ ਰਿਹਾ ਹੈ। ਇਸ ਵਿਚ ਗੁਰੂ ਨਾਨਕ ਬੁਧੀ ਧਾਰਨ ਕਰਕੇ ਧਿਆਨ ਕਰਨਾ। ਇਸ ਨੂੰ ਕੇਵਲ ਰੁਮਾਲੇ ਅਤੇ ਮੰਜੀ ਸਾਹਿਬ, ਪਾਲਕੀ ਆਦਿ ਨਾ ਜਾਣ ਕੇ ਇਸ ਦੇ ਅੰਤਰੀਵ ਬਾਣੀ ਦੇ ਅੱਖਰਾਂ ਵਿਚ ਗੁਰੂ ਨਾਨਕ ਰੂਪ ਬੁੱਧੀ ਧਾਰਨ ਕਰਨੀ।

ਸੰਪਤ ਧਿਆਨ ਉਸ ਨੂੰ ਆਖਿਆ ਜਾਂਦਾ ਹੈ ਜਿਸ ਵਿਚ ਧੇਅ ਦੇ ਪ੍ਰਤੱਖ ਰੂਪ ਦਾ ਤਿਆਗ ਕਰਕੇ ਜਿਵੇਂ ਕਿ ਗੁਰੂ ਦਾ ਪ੍ਰਤੱਖ ਰੂਪ ਮਨੁੱਖ ਸਰੀਰ ਹੋਇਆ ਕਰਦਾ ਹੈ, ਇਸ ਨੂੰ ਛੱਡ ਕੇ ਗੁਰੂ ਨੂੰ ਪ੍ਰਮੇਸ਼ਰ ਜਾਣ ਕੇ ਧਿਆਨ ਧਰਨਾ। ਮੋਖ ਪੰਥਕ ਗ੍ਰੰਥ ਆਧਿਆਤਮਕ ਮਾਰਗ ਵਿਚ ਪ੍ਰਥਮ ਹੈ, ਉਸ ਵਿਚ ਲਿਖਿਆ ਹੈ ਕਿ -

***ਜੋ ਗੁਰਮੇਂ ਨਰ ਬੁਧਿ ਤਿਆਗੇ।***
***ਦੇਵ ਜਾਨ ਤਾਂ ਕੇ ਪਦ ਲਾਗੇ।***
***ਦਿਯੂ ਪਰਜਨਯ ਭੂਮੀ ਕੇ ਮਾਂਹਿ।***
***ਅਰ ਪੁਰਸ਼ ਯੋਸ਼ਿਤਾ ਕੇ ਮਾਂਹਿ।***
***ਦਿਯੂ ਆਦਿਕ ਕੀ ਬੁਧਿ ਉਠਾਵੈ।***
***ਅਗਨੀ ਬੁਧੀ ਕਰਤਾ ਕੋ ਧਿਆਵੇ।***
***ਯਹ ਸੰਪਤ ਉਪਾਸਨਾ ਗਾਈ।***
***ਪਹਿਲੇ ਪ੍ਰਤੀ ਕਹਿ ਦਿਯੋਂ ਦਿਖਾਈ॥*** **ਮੋਖ ਪੰਥ**

***ਗੁਰ ਕੋ ਕੀਜੇ ਡੰਡਵਤ ਕੋਟ ਕੋਟ ਪਰਣਾਮ॥***
***ਕੀਟ ਨ ਜਾਨੇ ਭ੍ਰਿੰਗ ਕੋ ਗੁਰ ਕਰ ਲੇ ਆਪ ਸਮਾਨ।***
***ਗੁਰ ਕੋ ਮਾਨੁਸ਼ ਜਾਨ ਲੇ ਤੇ ਨਰ ਕਹੀਐ ਅੰਧ।***
***ਹੋਯ ਦੁਖੀ ਸੰਸਾਰ ਮੇਂ ਆਗੇ ਜਨਮ ਕਾ ਫੰਧ।***
***ਗੁਰ ਕੋ ਮਾਨਸ ਮਾਨਤੇ ਚਰਨਾਂਮ੍ਰਿਤ ਕੋ ਪਾਨ।***
***ਤੇ ਨਰ ਨਰਕੇ ਜਾਇੰਗੇ ਜਨਮ ਜਨਮ ਹੋਏ ਸ੍ਵਾਨ।***
***ਗੁਰ ਬਿਨ ਮਾਲਾ ਫੇਰਤੇ ਗੁਰ ਬਿਨ ਦੇਤੇ ਦਾਨ।***
***ਗੁਰ ਬਿਨ ਦਾਨੁ ਹਰਾਮ ਹੈ ਜਾਇ ਪੂਛੋ ਬੇਦ ਪੁਰਾਨ।***
***ਜੈਸੋ ਤੈਸੋ ਪਾਤਕੀ ਆਵੇ ਗੁਰ ਕੀ ਓਟ।***
***ਗਾਂਠੀ ਬਾਂਧੀ ਸੰਤ ਸੇ ਨਾ ਪਰਖਿਓ ਖਰ ਖੋਟ।***
***ਬੜੇ ਬੜਾਈ ਪਾਯ ਕਰ ਰੋਮ ਰੋਮ ਅਹੰਕਾਰ।***

***ਸਤਗੁਰ ਕੇ ਪਰਚੇ ਬਿਨਾ ਚਾਰੋ ਬਰਨ ਚਮਾਰ।***

ਗੁਰੂ ਹੀ ਬ੍ਰਹਮ ਹੈ ਗੁਰੂ ਹੀ ਵਿਸ਼ਨੂੰ ਹੈ, ਗੁਰੂ ਹੀ ਸਦਾ ਅਚੁਤ ਹੈ, ਗੁਰੂ ਤੋਂ ਵੱਡਾ ਸਾਰੇ ਸੰਸਾਰ ਵਿਚ ਕੋਈ ਵੀ ਨਹੀਂ ਹੈ, ਜਿਹੋ ਜਿਹਾ ਗੁਰੂ ਹੈ ਉਹੋ ਜਿਹਾ ਈਸ਼ਵਰ ਹੈ, ਜਿਹੋ ਜਿਹਾ ਈਸ਼ਵਰ ਹੈ ਉਹ ਜਿਹਾ ਗੁਰੂ ਹੈ। ਗੁਰੂ ਮਹਾਨ ਭਗਤ ਵਿਚ ਪੂਜਣ ਯੋਗ ਹੈ ਅਤੇ ਗੁਰੂ ਅਤੇ ਈਸ਼ਵਰ ਵਿਚ ਕੋਈ ਭੇਦ ਨਹੀਂ। ਗੁਰੂ ਨਾਲ ਪ੍ਰੇਮ ਕਰਨ ਨਾਲ ਸਾਖਸ਼ਾਤ ਪ੍ਰਭੂ ਪ੍ਰਸੰਨ ਹੁੰਦਾ ਹੈ। ਜੋ ਸੇਵਕ ਗੁਰੂ ਅਗਿਆਨ ਨਾਲ ਗੁਰੂ ਦਾ ਅਨਿਸ਼ਟ ਕਰਦੇ ਹਨ। ਸੋ ਅਨਿਸ਼ਟ ਵਾਲੇ ਸਿੱਖ ਜਦੋਂ ਤਕ ਪੰਜ ਭੂਤ ਹਨ ਤਦ ਤਕ ਨਰਕ ਵਿਚ ਗੋਤੇ ਖਾਂਦੇ ਹਨ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ –

***ਗੁਰੁ ਪਰਮੇਸਰੁ ਏਕ ਹੈ ਸਭ ਮਹਿ ਰਹਿਆ ਸਮਾਇ॥***
***ਜਿਨ ਕਉ ਪੂਰਬਿ ਲਿਖਿਆ ਸੇਈ ਨਾਮੁ ਧਿਆਇ॥***
***ਨਾਨਕ ਗੁਰ ਸਰਣਾਗਤੀ ਮਰੈ ਨ ਆਵੈ ਜਾਇ॥ ਪੰਨਾ – 53***

***ਮੇਰੇ ਮਨ ਗੁਰ ਜੇਵਡੁ ਅਵਰੁ ਨ ਕੋਇ॥***
***ਦੂਜਾ ਥਾਉ ਨ ਕੋ ਸੁਝੈ ਗੁਰ ਮੇਲੇ ਸਚੁ ਸੋਇ॥***
***ਸਗਲ ਪਦਾਰਥ ਤਿਸੁ ਮਿਲੇ ਜਿਨਿ ਗੁਰੁ ਡਿਠਾ ਜਾਇ॥***
***ਗੁਰ ਚਰਣੀ ਜਿਨ ਮਨੁ ਲਾਗਾ ਸੇ ਵਡਭਾਗੀ ਮਾਇ॥***
***ਗੁਰੁ ਦਾਤਾ ਸਮਰਥੁ ਗੁਰੁ ਗੁਰੁ ਸਭ ਮਹਿ ਰਹਿਆ ਸਮਾਇ॥***
***ਗੁਰੁ ਪਰਮੇਸਰੁ ਪਾਰਬ੍ਰਹਮੁ ਗੁਰੁ ਡੁਬਦਾ ਲਏ ਤਰਾਇ॥ ਪੰਨਾ – 49***

ਸੋ ਤੀਸਰਾ ਧਿਆਨ ਹੋਇਆ ਕਰਦਾ ਹੈ ਅਹੰਗ੍ਰਹਿ ਧਿਆਨ। ਇਹ ਪ੍ਰਭੂ ਨੂੰ ਹਰ ਥਾਂ ਹਾਜ਼ਰ ਨਾਜ਼ਰ ਜਾਣ ਕੇ ਉਸ ਦਾ ਧਿਆਨ ਹਿਰਦੇ ਵਿਚ ਧਾਰਨ ਕਰਨਾ ਪਰ ਇਹ ਕ੍ਰਿਆ ਗਿਆਨ ਵਿਚ ਸ਼ਾਮਲ ਹੋ ਜਾਂਦੀ ਹੈ। ਸੋ ਧਿਆਨ ਸ਼ਕਤੀ ਦੇ ਨਾਲ ਬਿਰਤੀ ਪੂਰਨ ਰੂਪ ਵਿਚ ਇਕਾਗਰ ਹੋ ਕੇ ਹਰ ਥਾਂ ਉਪਰ ਗੁਰੂ ਦੇ ਵਜੂਦ ਨੂੰ ਅਨੁਭਵ ਕਰਦੀ ਹੈ। ਗੁਰੂ ਨਾਲ ਐਨਾ ਪਿਆਰ ਪੈਦਾ ਹੋ ਜਾਂਦਾ ਹੈ ਕਿ ਆਪਣਾ ਸਰੀਰ ਹੀ ਉਸ ਵਿਚ ਲੈਅ ਹੋ ਜਾਂਦਾ ਹੈ। ਉਥੇ ਕੇਵਲ ਗੁਰੂ ਹੀ ਰਹਿ ਜਾਂਦਾ ਹੈ ਜਦੋਂ ਇਹ ਅਵਸਥਾ ਪ੍ਰਾਪਤ ਹੋ ਜਾਵੇ ਉਸ ਸਮੇਂ ਪਹਿਲੀ ਤ੍ਰਿਕੁਟੀ ਵਿਚੋਂ ਸੁਰਤ ਉਪਰਲੇ ਮੰਡਲਾਂ ਵਿਚ ਪ੍ਰਵੇਸ਼ ਕਰ ਲੈਂਦੀ ਹੈ। ਇਸ ਅਵਸਥਾ ਵਿਚ ਸਾਧਕ ਦੀ ਸੁਰਤੀ ਬਹੁਤ ਹੀ ਸੂਖਸ਼ਮ ਹੋ ਜਾਇਆ ਕਰਦੀ ਹੈ। ਸਾਰੇ ਫੁਰਨੇ ਖਤਮ ਹੋ ਜਾਂਦੇ ਹਨ। ਸਾਧਨਾ ਸਮੇਂ ਇਰਧ ਗਿਰਦ ਦਾ ਕੋਈ ਵੀ ਗਿਆਨ ਨਹੀਂ ਰਹਿੰਦਾ, ਕੋਈ ਵੀ ਫੁਰਨਾ ਨਹੀਂ ਉਠਦਾ, ਮਹਾਨ ਅਨੰਦ ਨਾਲ ਸਰੀਰ ਪੂਰਨ ਰੂਪ ਵਿਚ ਖੇੜਾ ਮਹਿਸੂਸ ਕਰਦਾ ਹੈ, ਵਿਗਾਸ ਹੀ ਵਿਗਾਸ ਉਸ ਨੂੰ ਅਨੁਭਵ ਹੁੰਦਾ ਹੈ।

ਰਾਜਕੁਮਾਰੀ ਆਪਣੇ ਨੇਮ ਦੇ ਨਾਲ ਉਸ ਮੱਠ ਵਿਚ ਬੈਠ ਕੇ ਨਾਮ ਵਿਚ ਲੀਨ ਹੋ ਜਾਂਦੀ ਹੈ, ਉਸ ਦੀ ਅੰਦਰਲੀ ਅਵਸਥਾ ਬਹੁਤ ਸੂਖਸ਼ਮ ਭਾਵਾਂ ਵਾਲੀ ਹੋ ਗਈ, ਹੁਣ ਉਸ ਨੂੰ ਕੋਈ ਵੀ ਬੁਰਾ ਨਹੀਂ ਲਗਦਾ। ਗੁਰੂ ਨਾਨਕ ਪਾਤਸ਼ਾਹ ਨੂੰ ਉਹ ਭਾਵੇਂ ਜਾਣਦੀ ਨਹੀਂ ਪਰ ਉਨ੍ਹਾਂ ਦੀ ਹੋਂਦ ਨੂੰ ਅੰਦਰ ਵਸਾ ਕੇ ਧਿਆਨ ਧਰਦੀ ਹੈ। ਇਹ ਅਵਸਥਾ ਦਿਨੋ ਦਿਨ ਵਧਦੀ ਤੁਰੀ ਜਾ ਰਹੀ ਹੈ। ਹੁਣ ਰਾਜਕੁਮਾਰੀ ਵਾਸਤੇ ਕੋਈ ਬੰਧਸ਼ ਨਹੀਂ ਉਹ ਮਾਂ ਬਾਪ ਨੂੰ ਬਹੁਤ ਪਿਆਰ ਕਰ ਰਹੀ ਹੈ ਕਿਉਂਕਿ ਉਸ ਦੇ ਅੰਦਰ ਨਿਰਾ ਪਿਆਰ ਹੀ ਪਿਆਰ ਹੈ। ਮਾਂ ਬਾਪ ਵੀ ਉਸ ਦੇ ਅੰਦਰ ਪਿਆਰ ਦੀ ਅਵਸਥਾ ਨੂੰ ਅਨੁਭਵ ਕਰਦੇ ਹਨ। ਹੁਣ ਉਹ ਸਵੇਰ ਵੇਲੇ ਜਾ ਕੇ ਕਈ ਵਾਰੀ ਦੁਪਹਿਰ ਨੂੰ ਵਾਪਸ ਨਹੀਂ ਆਉਂਦੀ। ਉਸ ਵੇਲੇ ਉਸ ਦੀ ਮਾਤਾ ਨੇ ਕਿਸੇ ਸੁਚੱਜੀ ਗੋਲੀ ਦੇ ਹੱਥ ਪ੍ਰਸ਼ਾਦਾ ਭੇਜ ਦੇਣਾ। ਜੰਗਲ ਦੇ ਰਸਤੇ ਦੀ ਰੱਖਿਆ ਕਰਨ ਲਈ ਸੁਚੱਜੇ ਤੇ ਸੋਝੀਵਾਨ ਸਿਪਾਹੀਆਂ ਦੀ ਗਾਰਦ ਲੱਗੀ ਹੋਈ ਸੀ ਜਿਹੜੀ ਇਸ ਗੱਲ ਦੇ ਧਿਆਨ ਵਿਚ ਰਹਿੰਦੀ ਸੀ ਕਿ ਕੋਈ ਚੋਰ-ਚਕਾਰ ਧਾੜਵੀ ਹਨ। ਇਸ ਜੰਗਲ ਵਿਚ ਪ੍ਰਵੇਸ਼ ਨਾ ਕਰੇ ਅਤੇ ਕੋਈ ਜੰਗਲੀ ਜਾਨਵਰ ਰਾਜ ਕੁਮਾਰੀ ਦੇ ਮੱਠ ਵਲ ਨਾ ਜਾਵੇ ਇਸ ਗੱਲ ਤੋਂ ਉਹ ਸਦਾ ਹੀ ਸਾਵਧਾਨ ਰਹਿੰਦੇ ਸਨ। ਇਸ ਤਰ੍ਹਾਂ ਕਰਦੀ ਨੂੰ ਉਸ ਨੂੰ ਢਾਈ ਸਾਲ ਲੰਘ ਗਏ। ਰਾਜਕੁਮਾਰੀ ਦੇ ਹਿਰਦੇ ਵਿਚ ਅਨੰਦ ਹੀ ਅਨੰਦ ਪ੍ਰਵੇਸ਼ ਕਰ ਗਿਆ। ਉਸ ਦੇ ਅੰਦਰ

ਇਕ ਖੁਮਾਰੀ ਚੜੀ ਰਹਿੰਦੀ ਹੈ ਜੋ ਉਸ ਨੇ ਪਹਿਲਾਂ ਕਦੇ ਅਨੁਭਵ ਨਹੀਂ ਸੀ ਕੀਤੀ। ਹੁਣ ਉਸ ਨੂੰ ਨਾਮ ਰਸਨਾ ਨਾਲ ਜਪਣ ਦੀ ਲੋੜ ਨਹੀਂ ਸੀ, ਨਾਮ ਦੀ ਧੁਨ ਉਸ ਦਾ ਜੀਵਨ ਬਣ ਚੁਕੀ ਸੀ। ਇਸ ਧੁਨ ਦੇ ਅਲੋਪ ਹੋਣ ਨੂੰ ਉਹ ਮਰ ਜਾਣ ਦੇ ਬਰਾਬਰ ਸਮਝਦੀ ਸੀ। ਗੁਰੂ ਮਹਾਰਾਜ ਜੀ ਦਾ ਵੀ ਫੁਰਮਾਨ ਹੈ -

***ਆਖਾ ਜੀਵਾ ਵਿਸਰੈ ਮਰਿ ਜਾਉ॥*** ***ਪੰਨਾ - 9***

***ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥ ਨਾਨਕ ਅਵਰੁ ਨ ਜੀਵੈ ਕੋਇ॥***
***ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥***
***ਪੰਨਾ - 142***

ਗੁਰੂ ਮਹਾਰਾਜ ਜੀ ਨੇ ਅਸਲ ਜੀਵਨ ਤਾਂ ਉਸ ਨੂੰ ਹੀ ਕਿਹਾ ਹੈ ਜਿਸ ਸਰੀਰ ਦੇ ਅੰਦਰ ਨਾਮ ਦੀ ਰੌ ਰੁਮਕ ਰਹੀ ਹੈ। ਧਨ ਪਦਾਰਥਾਂ ਨੂੰ ਆਪ ਨੇ ਕੋਈ ਮਹਾਨਤਾ ਨਹੀਂ ਦਿਤੀ।

***ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥***
***ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥*** ***ਪੰਨਾ - 253***

ਹੁਣ ਰਾਜਕੁਮਾਰੀ ਵਿਸ਼ੇਸ਼ ਸਮੇਂ ਲਈ ਅੰਤਰਮੁਖ ਹੀ ਰਹਿੰਦੀ ਹੈ, ਗੱਲਬਾਤ ਬਹੁਤ ਘੱਟ ਕਰਦੀ ਹੈ। ਜੇ ਮਾਤਾ ਪਿਤਾ ਨੇ ਲਾਡ ਵਿਚ ਆ ਕੇ ਇਹ ਗੱਲ ਕਹਿ ਦਿਤੀ ਕਿ ਬੇਟੀ ਅੱਗੇ ਤੂੰ ਬਹੁਤ ਗੱਲਾਂ ਕਰਦੀ ਸੀ, ਜੰਗਲ ਦੀਆਂ ਐਨੀਆਂ ਘਟਨਾਵਾਂ ਸੁਣਾਇਆ ਕਰਦੀ ਸੀ, ਅਸੀਂ ਸੁਣ-ਸੁਣ ਕੇ ਥੱਕ ਜਾਂਦੇ ਸੀ। ਪਰ ਹੁਣ ਕੀ ਗੱਲ ਹੈ ਜਦੋਂ ਅਸੀਂ ਸੋਚਦੇ ਹਾਂ ਕਿ ਤੂੰ ਬਹੁਤ ਗਹਿਰੀ ਉਦਾਸੀ ਵਿਚ ਜਾ ਚੁਕੀ ਹੈਂ। ਇਹ ਸਾਡੇ ਤੋਂ ਸਹੀ ਨਹੀਂ ਜਾਂਦੀ ਕਿਉਂਕਿ ਤੇਰੇ ਅੰਦਰ ਇਕ ਐਸਾ ਜੀਵਨ ਆ ਗਿਆ ਜਿਸ ਨਾਲ ਹੁਣ ਤੇਰੇ ਚਿਹਰੇ ਨੂੰ ਦੇਖ ਕੇ ਖਿੱਚ ਪੈਂਦੀ ਹੈ, ਤੇਰੇ ਨੈਣਾਂ ਵਲ ਦੇਖਿਆ ਨਹੀਂ ਜਾਂਦਾ, ਤੂੰ ਸਾਨੂੰ ਮਹਾਂ ਪਵਿੱਤਰ ਲਗਦੀ ਹੈਂ। ਇਕ ਦਿਨ ਅਸੀਂ ਰਾਜ ਪੰਡਤ ਜੀ ਨਾਲ ਗੱਲ ਕੀਤੀ ਸੀ ਕਿ ਪੰਡਤ ਜੀ! ਤੁਸੀਂ ਵੀ ਵਿਦਵਾਨ ਹੋ, ਤੁਸੀਂ ਰਾਜਕੁਮਾਰੀ ਨੂੰ ਦੇਖਦੇ ਹੋ ਤੁਹਾਡਾ ਕੀ ਅਨੁਮਾਨ ਹੈ। ਉਸ ਵੇਲੇ ਰਾਜ ਪੰਡਤ ਜੀ ਨੇ ਕਿਹਾ ਕਿ ਰਾਜਕੁਮਾਰੀ ਹੁਣ ਉਸ ਦੁਨੀਆਂ ਵਿਚ ਨਹੀਂ ਰਹੀ ਜਿਸ ਵਿਚ ਆਪਾਂ ਰਹਿ ਰਹੇ ਹਾਂ। ਇਸ ਦਾ ਵਾਸਾ ਕਿਸੇ ਅਲੋਕਿਕ ਸੰਸਾਰ ਵਿਚ ਹੋ ਚੁਕਿਆ ਹੈ ਜਿਸ ਵਿਚ ਵੱਡੇ-ਵੱਡੇ ਸਾਧਕ ਜੋਗੀ ਨਿਵਾਸ ਕਰਦੇ ਹਨ। ਮੈਂ ਵੀ ਰਾਜਕੁਮਾਰੀ ਦੀ ਬਦਲਦੀ ਹਾਲਤ ਨੂੰ ਗਹੁ ਨਾਲ ਵਾਚ ਰਿਹਾ ਹਾਂ। ਚਿੰਤਾ ਕਰਨ ਦੀ ਕੋਈ ਲੋੜ ਨਹੀਂ। ਉਸ ਦੇ ਚਿਹਰੇ ਉਪਰ ਕੋਈ ਉਦਾਸੀ ਦਾ ਚਿੰਨ ਨਹੀਂ ਹੈ। ਉਸ ਦੀ ਅਵਸਥਾ ਬੀਤਰਾਗ ਪੁਰਸ਼ਾਂ ਵਰਗੀ ਹੁੰਦੀ ਜਾ ਰਹੀ ਹੈ ਜੋ ਸਦਾ ਹੀ ਅਨੰਦ ਵਿਚ ਰਹਿੰਦੇ ਹਨ। ਇਹਦੇ ਅੰਦਰ ਕੋਈ ਪ੍ਰਕਾਸ਼ ਹੋ ਰਿਹਾ ਹੈ। ਭਾਈ ਤਿਲੋਕਾ ਜੀ ਜੋ ਆਪ ਦੇ ਮਹਿਲਾਂ ਵਿਚ ਕੁਝ ਦਿਨ ਬਿਮਾਰ ਹੋ ਕੇ ਰਹੇ ਸਨ ਉਨ੍ਹਾਂ ਨੇ ਇਸ ਬੀਬਾ ਨੂੰ ਬਹੁਤ ਉਚ ਕੋਟੀ ਦੇ ਭੇਤ ਦੱਸੇ ਹੋਏ ਹਨ। ਆਤਮਾ ਬਾਰੇ ਸੋਝੀ ਨਾ ਵਿਦਵਾਨਾਂ ਨੂੰ ਆਉਂਦੀ ਹੈ, ਨਾ ਕਥਾਕਾਰਾਂ ਨੂੰ ਕੁਝ ਪਤਾ ਲਗਦਾ ਹੈ ਪਰੰਤੂ ਰਾਜਕੁਮਾਰੀ ਜੀ ਆਤਮਾ ਬਾਰੇ ਸਭ ਕੁਝ ਜਾਣ ਗਏ ਹਨ ਅਤੇ ਜੋ ਸਾਧਨ ਇਨ੍ਹਾਂ ਨੇ ਸ਼ੁਰੂ ਕਰਿਆ ਹੈ ਇਸ ਨੂੰ 'ਨਾਮ ਮਾਰਗ' ਕਿਹਾ ਜਾਂਦਾ ਹੈ। ਇਹ ਜੋਗੀਸ਼ਰਾਂ ਵਾਂਗੂੰ ਕੋਈ ਜੋਗ ਨਹੀਂ ਕਰਦੀ ਜਾਂ ਤਪੀਆਂ ਵਾਂਗੂੰ ਤਪ ਨਹੀਂ ਸਹਿ ਰਹੀ, ਇਹ ਕਿਸੇ ਮਹਾਨ ਉਚੇ ਮਾਰਗ ਤੇ ਚਲ ਰਹੀ ਹੈ ਜਿਸ ਦੀ ਸੋਝੀ ਨਾ ਮੈਨੂੰ ਲਗਦੀ ਹੈ ਨਾ ਹੀ ਸੰਸਾਰ ਨੂੰ ਹੈ। ਤੁਸੀਂ ਫਿਕਰ ਨਾ ਕਰੋ ਜੋ ਰਾਜਕੁਮਾਰੀ ਨੇ ਰਾਹ ਅਪਣਾਇਆ ਹੈ ਉਹ ਬਹੁਤ ਹੀ ਉਤਮ ਹੈ।

ਮਾਤਾ ਪਿਤਾ ਉਸ ਨੂੰ ਬਹੁਤ ਪਿਆਰ ਕਰ ਰਹੇ ਹਨ ਉਸ ਨੂੰ ਕੋਈ ਬੰਦਸ਼ ਨਹੀਂ ਜਿਵੇਂ ਉਹ ਚਾਹੁੰਦੀ ਹੈ ਉਸ ਵਿਚ ਮਾਂ ਬਾਪ ਸਹਿਮਤ ਹਨ। ਹੁਣ ਕਈ ਵਾਰੀ ਐਸਾ ਹੁੰਦਾ ਹੈ। ਰਾਜਕੁਮਾਰੀ ਸੂਰਜ ਛੁਪੇ ਤੇ ਆਪਣੇ ਆਪ ਵਾਪਸ ਨਹੀਂ ਆਉਂਦੀ। ਉਸ ਵੇਲੇ ਮਸਾਲਾਂ ਲੈ ਕੇ ਸੇਵਾਦਾਰ ਪਾਲਕੀ ਲੈ ਜਾਂਦੇ ਹਨ ਅਤੇ ਰਾਜਕੁਮਾਰੀ ਨੂੰ ਬੇਨਤੀ ਕਰਕੇ ਉਸ ਵਿਚ ਬਿਠਾ ਕੇ ਜੰਗਲ ਵਿਚੋਂ ਲੰਘ ਕੇ ਰਾਜ ਮਹਿਲਾਂ ਵਿਚ ਲਿਆਇਆ ਕਰਦੇ ਸਨ। ਪਹਿਲਾਂ ਉਸ ਨੂੰ ਐਨੀ ਭੁੱਖ ਲੱਗਿਆ ਕਰਦੀ ਸੀ ਕਿ ਜੇ ਦੋ ਮਿੰਟ ਵੀ

ਖਾਣ ਨੂੰ ਨਾ ਮਿਲੇ ਤਾਂ ਉਹ ਆਸਮਾਨ ਸਿਰ ਉਪਰ ਚੁਕ ਲੈਂਦੀ ਸੀ। ਪਰ ਹੁਣ ਉਸ ਦੀ ਭੁੱਖ ਪਤਾ ਨਹੀਂ ਕਿਥੇ ਚਲੀ ਗਈ। ਉਹ ਕਿਸੇ ਅਕਹਿ ਰਸ ਵਿਚ ਸਦਾ ਹੀ ਲੀਨ ਰਹਿੰਦੀ ਹੈ। ਉਸ ਦਾ ਜੀਵਨ ਨਿਤ ਪ੍ਰਤੀ ਸਹਿਜ ਵਲ ਨੂੰ ਤੁਰ ਰਿਹਾ ਹੈ। ਗੁਰੂ ਨਾਨਕ ਦੇ ਅਣਡਿੱਠੇ ਵਜੂਦ ਦਾ ਧਿਆਨ ਧਰਦੀ ਹੈ ਅਤੇ ਉਸ ਦੇ ਪਿਆਰ ਵਿਚ ਅੱਖਾਂ ਵਿਚੋਂ ਹੰਝੂਆਂ ਦੀ ਝੜੀ ਲਗ ਜਾਂਦੀ ਹੈ ਅਤੇ ਉਸ ਵਿਚ ਬੇਨਤੀ ਭਰੀ ਖਿੱਚ ਹੁੰਦੀ ਹੈ ਕਿ ਮੇਰੇ ਸਾਹਿਬ! ਮੇਰੀਆਂ ਅੱਖਾਂ ਤੇਰੇ ਦਰਸ਼ਨਾਂ ਨੂੰ ਤਰਸ ਰਹੀਆਂ ਹਨ। ਕ੍ਰਿਪਾ ਕਰਕੇ ਮੈਨੂੰ ਦਰਸ਼ਨ ਦਿਖਾ, ਹੁਣ ਮੈਂ ਉਸ ਪਪੀਹੇ ਵਾਂਗੂੰ ਹਾਂ ਜਿਸ ਨੂੰ ਸਵਾਂਤੀ ਬੂੰਦ ਨਾ ਮਿਲਣ ਕਰਕੇ ਤਪਤ ਮਹਿਸੂਸ ਹੋ ਰਹੀ ਹੈ ਪਰ ਨਾਮ ਦਾ ਅਧਾਰ ਹੋਣ ਕਰਕੇ ਇਹ ਬੈਰਾਗ ਉਸਦੀ ਸੁਰਤ ਨੂੰ ਉਚਾ ਹਲੂਣਾ ਦੇ ਜਾਇਆ ਕਰਦਾ ਹੈ। ਐਸੀ ਅਵਸਥਾ ਆ ਗਈ ਕਿ ਉਸ ਨੂੰ ਮਹਿਸੂਸ ਹੋ ਰਿਹਾ ਹੈ ਕਿ ਮੇਰੇ ਰੋਮ-ਰੋਮ ਵਿਚੋਂ ਨਾਮ ਦੀ ਸੰਗੀਤਮਈ ਧੁਨੀ ਨਿਕਲ ਰਹੀ ਹੈ।

ਇਕ ਬਹੁਤ ਹੀ ਮਨਮੋਹਣੀ ਕਿਸਮ ਦੀ ਧੁਨ ਉਸ ਦੇ ਅੰਦਰ ਪੈਦਾ ਹੋ ਗਈ ਜਿਸ ਦੇ ਨਾਲ ਅਨੇਕਾਂ ਵਾਜੇ ਬਿਨਾਂ ਵਜਾਏ ਹੀ ਵਜ ਰਹੇ ਹਨ, ਉਸ ਵਿਚ ਵਾਹਿਗੁਰੂ ਮੰਤਰ ਦਾ ਕੀਰਤਨ ਹੋ ਰਿਹਾ ਹੈ। ਉਸ ਧੁਨ ਦੀ ਖੁਮਾਰੀ ਵਿਚ ਉਹ ਘੰਟਿਆਂ ਬੱਧੀ ਬਿਨਾਂ ਹੱਥ ਪੈਰ ਹਿਲਾਏ ਅਫੁਰ ਹੋ ਕੇ ਬੈਠੀ ਰਹਿੰਦੀ ਸੀ। ਇਹ ਰੋਮ-ਰੋਮ ਵਿਚੋਂ ਉਠ ਰਹੀ ਧੁਨ ਅੱਗੇ ਵਧੀ, ਹੁਣ ਉਸ ਨੂੰ ਆਪਣੇ ਮੱਠ ਵਿਚੋਂ ਹੀ ਸੰਗੀਤਮਈ ਧੁਨ ਵਾਹਿਗੁਰੂ ਨਾਮ ਦੀ ਆ ਰਹੀ ਹੈ। ਇਕ ਦਿਨ ਇਥੋਂ ਤਕ ਹੈਰਾਨ ਹੋਈ ਕਿ ਦਰਖਤਾਂ ਨਾਲ ਛੋਂਹਦੀ ਹਵਾ ਦੀ ਅਵਾਜ਼ ਵਿਚ ਉਸ ਨੂੰ ਨਾਮ ਦੀ ਧੁਨ ਸੁਣ ਰਹੀ ਸੀ। ਉਹ ਹੈਰਾਨ ਹੋ ਕੇ ਤਕ ਰਹੀ ਹੈ ਕਿ ਇਹ ਦਰਖਤਾਂ ਨੂੰ ਜੀਭਾਂ ਕਿਥੋਂ ਲਗ ਗਈਆਂ। ਇਹ ਤਾਂ ਸਾਰੇ ਨਾਮ ਜਪ ਰਹੇ ਹਨ, ਮੇਰੇ ਮੱਠ ਵਿਚੋਂ ਨਾਮ ਧੁਨ ਆ ਰਹੀ ਹੈ। ਦਰਖਤਾਂ ਦੇ ਪੱਤੇ-ਪੱਤੇ ਵਿਚੋਂ ਨਾਮ ਦੀ ਫੁਹਾਰ ਪ੍ਰਗਟ ਹੋ ਰਹੀ ਹੈ ਜੇ ਕੋਈ ਜੰਗਲ ਦਾ ਪੰਛੀ ਬੋਲਦਾ ਹੈ ਉਸ ਦੇ ਬੋਲ ਵਿਚ ਵੀ ਨਾਮ ਧੁਨ ਹੀ ਸੁਣ ਰਹੀ ਹੈ।

ਸੋ ਸਾਧਸੰਗਤ ਜੀ! ਇਹ ਉਹ ਅਵਸਥਾਵਾਂ ਹਨ ਜੋ ਵੱਡੇ-ਵੱਡੇ ਯੋਗੀਆਂ ਨੂੰ ਵੀ ਪ੍ਰਾਪਤ ਨਹੀਂ ਹੋਇਆ ਕਰਦੀਆਂ। ਗੁਰੂ ਮਹਾਰਾਜ ਜੀ ਬਾਣੀ ਵਿਚ ਫੁਰਮਾਨ ਕਰਦੇ ਹਨ -

***ਧਾਰਨਾ - ਰੋਮ-ਰੋਮ ਹਰਿ ਧਿਆਵੇ ਗੁਰਮੁਖ ਪਿਆਰੇ ਦਾ -2, 2.***

***ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ॥ ਪੰਨਾ - 941***

ਜਦੋਂ ਬਿਰਤੀ ਅਜਪਾ ਜਾਪ ਵਿਚ ਪਹੁੰਚਦੀ ਹੈ ਜਿਥੇ ਨਾ ਬੁਲ੍ਹ ਹਿਲਦੇ ਹਨ ਨਾ ਜ਼ੁਬਾਨ ਹਿਲਦੀ ਹੈ, ਨਾ ਜਾਪ ਲਈ ਕੋਈ ਮਿਹਨਤ ਕਰਨੀ ਪੈਂਦੀ ਹੈ, ਸਗੋਂ ਇਸ ਦੇ ਵਿਪਰੀਤ ਨਾਮ ਦੀ ਫੁਹਾਰ ਇਸ ਤਰ੍ਹਾਂ ਚਲਨੀ ਸ਼ੁਰੂ ਹੋ ਜਾਂਦੀ ਹੈ ਜਿਵੇਂ ਕੋਈ ਫੁਹਾਰਾ ਚਲ ਰਿਹਾ ਹੋਵੇ। ਬਗੈਰ ਜਪਣ ਤੋਂ ਜੋ ਧੁਨ ਨਾਮ ਦੀ ਸੁਣਾਈ ਦਿੰਦੀ ਹੈ ਮਹਾਰਾਜ ਜੀ ਉਸ ਬਾਰੇ ਫੁਰਮਾਨ ਕਰਦੇ ਹਨ -

***ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ॥ ਪੰਨਾ - 1291***

ਇਸ ਅਵਸਥਾ ਵਿਚ ਫੁਰਨੇ ਨਹੀਂ ਉਠਦੇ, ਮਨ ਅਫੁਰ ਹੋ ਜਾਂਦਾ ਹੈ। ਆਪਣੇ ਆਪ ਹੀ ਨਾਮ ਦੀ ਧੁਨ ਸੁਣਾਈ ਦਿੰਦੀ ਹੈ। ਫੇਰ ਇਉਂ ਲਗਦਾ ਹੈ ਜਿਵੇਂ ਚਸ਼ਮੇ ਵਿਚੋਂ ਪਾਣੀ ਬਹੁਤ ਉਚਾ ਉਠ ਰਿਹਾ ਹੋਵੇ ਉਸ ਵੇਲੇ ਹਰ ਰੋਮ ਇਉਂ ਪ੍ਰਤੀਤ ਦਿੰਦਾ ਹੈ ਜਿਵੇਂ ਇਸ ਨੂੰ ਜ਼ੁਬਾਨ ਲਗ ਗਈ ਹੋਵੇ। ਸਾਰੇ ਰੋਮਾਂ 'ਚੋਂ ਨਾਮ ਦੀ ਧੁਨ ਸੁਣ ਰਹੀ ਹੋਵੇ। ਉਸ ਵੇਲੇ ਜੰਗਲਾਂ ਦੇ ਜਾਨਵਰ, ਪਸ਼ੂ, ਪੰਛੀ ਸਭ ਨਾਮ ਜਪਦੇ ਪ੍ਰਤੀਤ ਦਿੰਦੇ ਹਨ।

***ਧਾਰਨਾ - ਨਾਮ ਹਰੀ ਦਾ ਜਪਦੇ, ਸਾਰੇ ਵਣਾਂ ਦੇ ਪੰਖੇਰੂ।***
***ਵਣਾਂ ਦੇ ਪੰਖੇਰੂ, ਸਾਰੇ ਵਣਾਂ ਦੇ ਪੰਖੇਰੂ।***
***ਨਾਮ ਹਰੀ ਦਾ ਜਪਦੇ................।***

***ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ***

*ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ॥ ਪੰਨਾ - 1265*

*ਫਰੀਦਾ ਹਉ ਬਲਿਹਾਰੀ ਤਿਨਾ ਪੰਖੀਆ ਜੰਗਲਿ ਜਿੰਨਾ ਵਾਸੁ॥*
*ਕਕਰੁ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ॥ ਪੰਨਾ - 1383*

ਜਿਉਂ-ਜਿਉਂ ਇਹ ਅਵਸਥਾ ਵਧਦੀ ਤੁਰੀ ਜਾ ਰਹੀ ਹੈ ਫੇਰ ਇਹੀ ਨਾਮ ਦੀ ਧੁਨੀ ਧਰਤੀ ਵਿਚੋਂ, ਅਕਾਸ਼ ਵਿਚੋਂ, ਦਰਖਤਾਂ ਵਿਚੋਂ, ਸਾਰੀ ਕੁਦਰਤ ਵਿਚੋਂ ਪ੍ਰਤੱਖ ਰੂਪ ਵਿਚ ਸੁਣਾਈ ਦੇਣ ਲਗ ਜਾਂਦੀ ਹੈ। ਇਸ ਤਰ੍ਹਾਂ ਪੜ੍ਹ ਲਓ -

*ਧਾਰਨਾ - ਨਾਮ ਹਰੀ ਦਾ ਜਪਦੀ, ਕੁਦਰਤ ਸਾਰੀ-ਕੁਦਰਤ ਸਾਰੀ।*

*ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੂੜੀਏ*
*ਸਭ ਹਰਿ ਹਰਿ ਨਾਮੁ ਧਿਆਵੈ ਰਾਮ॥*
*ਪਉਣੁ ਪਾਣੀ ਬੈਸੰਤਰੋ ਮੇਰੀ ਜਿੰਦੂੜੀਏ*
*ਨਿਤ ਹਰਿ ਹਰਿ ਹਰਿ ਜਸੁ ਗਾਵੈ ਰਾਮ॥*
*ਵਣੁ ਤ੍ਰਿਣੁ ਸਭੁ ਆਕਾਰੁ ਹੈ ਮੇਰੀ ਜਿੰਦੂੜੀਏ*
*ਮੁਖਿ ਹਰਿ ਹਰਿ ਨਾਮੁ ਧਿਆਵੈ ਰਾਮ॥*
*ਨਾਨਕ ਤੇ ਹਰਿ ਦਰਿ ਪੈਨਾਇਆ ਮੇਰੀ ਜਿੰਦੂੜੀਏ*
*ਜੋ ਗੁਰਮੁਖਿ ਭਗਤਿ ਮਨੁ ਲਾਵੈ ਰਾਮ॥ ਪੰਨਾ - 540*

ਇਹ ਉਚੀਆਂ ਅਵਸਥਾਵਾਂ ਵੱਡੇ-ਵੱਡੇ ਸਾਧਕਾਂ ਨੂੰ ਵੀ ਪ੍ਰਾਪਤ ਨਹੀਂ ਹੋਇਆ ਕਰਦੀਆਂ। ਇਹ ਕੋਈ ਖਿਆਲੀ ਅਵਸਥਾਵਾਂ ਨਹੀਂ ਹਨ ਇਹ ਪ੍ਰਤੱਖ ਰੂਪ ਵਿਚ ਹਨ ਕਿਉਂਕਿ ਸਾਰੇ ਸੰਸਾਰ ਵਿਚ ਨਾਮ ਹੀ ਧੁਨੀ ਰੂਪ ਹੋ ਕੇ ਪਸਰਿਆ ਹੋਇਆ ਹੈ। ਉਸ ਦੇ ਆਸਰੇ ਹੀ ਸਾਰੇ ਖੰਡ ਬ੍ਰਹਿਮੰਡ ਆਪਣੀ ਕ੍ਰਿਆ ਕਰ ਰਹੇ ਹਨ ਜਿਵੇਂ ਕਿ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

*ਨਾਮ ਕੇ ਧਾਰੇ ਸਗਲੇ ਜੰਤ॥*
*ਨਾਮ ਕੇ ਧਾਰੇ ਖੰਡ ਬ੍ਰਹਮੰਡ॥*
*ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ॥*
*ਨਾਮ ਕੇ ਧਾਰੇ ਸੁਨਨ ਗਿਆਨ ਧਿਆਨ॥*
*ਨਾਮ ਕੇ ਧਾਰੇ ਆਗਾਸ ਪਾਤਾਲ॥*
*ਨਾਮ ਕੇ ਧਾਰੇ ਸਗਲ ਆਕਾਰ।।*
*ਨਾਮ ਕੇ ਧਾਰੇ ਪੁਰੀਆ ਸਭ ਭਵਨ॥*
*ਨਾਮ ਕੈ ਸੰਗਿ ਉਧਰੇ ਸੁਨਿ ਸ੍ਰਵਨ॥*
*ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ।।*
*ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ॥ ਪੰਨਾ - 284*

ਗੁਰੂ ਦਸ਼ਮੇਸ਼ ਪਿਤਾ ਜੀ ਫੁਰਮਾਨ ਕਰਦੇ ਹਨ -

*ਪ੍ਰਥਮ ਓਅੰਕਾਰ ਤਿਨ ਕਹਾ ਸੋ ਧੁਨ ਪੂਰ ਜਗਤ ਮੋਹ ਰਹਾ॥*

ਇਸ ਤਰ੍ਹਾਂ ਭਾਈ ਗੁਰਦਾਸ ਜੀ ਫੁਰਮਾਨ ਕਰਦੇ ਹਨ-

*ਨਿਰੰਕਾਰੁ ਆਕਾਰੁ ਹੋਇ ਏਕੰਕਾਰੁ ਅਪਾਰੁ ਸਦਾਇਆ॥*
*ਏਕੰਕਾਰਹੁ ਸਬਦ ਧੁਨਿ ਓਅੰਕਾਰ ਅਕਾਰੁ ਬਣਾਇਆ॥*
*ਭਾਈ ਗੁਰਦਾਸ ਜੀ, ਵਾਰ 26/2*

ਇਸ ਸ਼ਬਦ ਧੁਨ ਤੋਂ ਹੀ ਸਾਰੀ ਸ੍ਰਿਸ਼ਟੀ ਵਜੂਦ ਵਿਚ ਆਈ। ਇਹ ਧੁਨੀ ਅਖੰਡ ਹੈ ਇਸ ਦੇ

ਆਸਰੇ ਸਾਰੇ ਖੰਡ ਬ੍ਰਹਿਮੰਡ ਕਰਾਰੇ ਹੁਕਮ ਵਿਚ ਬਿਨਾਂ ਰੋਕ ਟੋਕ ਪੂਰੀ ਨਿਪੁੰਨਤਾ ਦੇ ਨਾਲ ਕ੍ਰਿਆ ਕਰ ਰਹੇ ਹਨ। ਮਹਾਰਾਜ ਜੀ ਫੁਰਮਾਨ ਕਰਦੇ ਹਨ -

*ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ॥*

*ਪੰਨਾ - 3*

ਇਕ ਕਵਾਓ ਹੋਇਆ। ਸ਼ਬਦ ਦੀ ਧੁਨ ਦਾ ਉਚਾਰਨ ਹੋਇਆ ਇਸ ਦੇ ਆਸਰੇ ਹੀ ਸਾਰੀਆਂ ਸ੍ਰਿਸ਼ਟੀਆਂ ਵਜੂਦ ਵਿਚ ਆਈਆਂ ਜਿਵੇਂ ਕਿ -

*ਏਕ ਕਵਾਵੈ ਤੇ ਸਭਿ ਹੋਆ।।* *ਪੰਨਾ - 1003*

ਉਹ ਸ਼ਬਦ ਪ੍ਰਗਟ ਹੋ ਗਿਆ ਜਿਸਦੇ ਬਾਰੇ ਫੁਰਮਾਨ ਹੈ -

*ਧਾਰਨਾ - ਵਾਹਵਾ-ਵਾਹਵਾ ਬਜਰ ਕਪਾਟ ਖੁਲ੍ਹ ਗਏ।*
*ਮਨ ਚੜ੍ਹਿਆ ਦਸਵੇਂ ਦੁਆਰੇ - 2, 2.*
*ਮਨ ਚੜ੍ਹਿਆ ਦਸਵੇਂ ਦੁਆਰੇ -2, 2.*
*ਵਾਹਵਾ-ਵਾਹਵਾ ਬਜਰ ਕਪਾਟ............।*

*ਧਾਵਤੁ ਥੰਮਿਆ ਸਤਿਗੁਰਿ ਮਿਲਿਐ ਦਸਵਾ ਦੁਆਰੁ ਪਾਇਆ॥*
*ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ*
*ਜਿਤੁ ਸਬਦਿ ਜਗਤੁ ਥੰਮਿ ਰਹਾਇਆ।।*
*ਤਹ ਅਨੇਕ ਵਾਜੇ ਸਦਾ ਅਨਦੁ ਹੈ ਸਚੇ ਰਹਿਆ ਸਮਾਏ॥*
*ਇਉ ਕਹੈ ਨਾਨਕੁ ਸਤਿਗੁਰਿ ਮਿਲਿਐ*
*ਧਾਵਤੁ ਥੰਮਿਆ ਨਿਜ ਘਰਿ ਵਸਿਆ ਆਏ॥* *ਪੰਨਾ - 441*

*ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ॥*
*ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ॥*
*ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸੁ॥*

*ਪੰਨਾ - 1414*

ਸੋ ਇਨ੍ਹਾਂ ਉਚੇ ਮੰਡਲਾਂ ਵਿਚ ਰਾਜਕੁਮਾਰੀ ਦੀ ਸੁਰਤੀ ਪ੍ਰਵੇਸ਼ ਕਰ ਗਈ ਹੁਣ ਕਦੇ-ਕਦੇ ਉਸ ਨੂੰ ਐਸਾ ਮਹਿਸੂਸ ਹੋਇਆ ਕਰੇ, ਮੱਠ ਦੇ ਅੰਦਰ ਬੈਠੀ ਹੀ ਅਨੁਭਵ ਕਰਿਆ ਕਰੇ ਕਿ ਉਸ ਦੀ ਨਿਗ੍ਹਾ ਦੂਰ ਤਕ ਪਹੁੰਚ ਗਈ, ਕੋਈ ਰੁਕਾਵਟ ਉਸ ਦੇ ਅੱਗੇ ਨਹੀਂ ਆਉਂਦੀ। ਉਹ ਹੋਣ ਵਾਲੀਆਂ ਸਾਰੀਆਂ ਗੱਲਾਂ ਵੇਖ ਲੈਂਦੀ ਹੈ। ਕਈ ਵਾਰੀ ਉਸ ਨੇ ਆਪਣੀ ਮਾਤਾ ਨੂੰ ਦਸਿਆ ਕਿ ਕਿ ਮਾਤਾ! ਮੈਨੂੰ ਐਉਂ ਨਜ਼ਰੀ ਆਇਆ ਹੈ, ਥੋੜ੍ਹੇ ਸਮੇਂ ਬਾਦ ਉਹ ਗੱਲ ਪ੍ਰਤੱਖ ਹੋ ਜਾਣੀ। ਮਾਤਾ ਨੇ ਹੈਰਾਨ ਹੋ ਜਾਣਾ, ਉਸ ਨੇ ਰਾਜਕੁਮਾਰੀ ਦੇ ਪਿਤਾ ਨੂੰ ਦਸਣਾ ਕਿ ਆਪਣੀ ਬੇਟੀ ਤਾਂ ਔਲੀਆ ਹੋ ਗਈ ਹੈ। ਆਪਾਂ ਨੂੰ ਤਾਂ ਪਤਾ ਨਹੀਂ ਲਗਦਾ ਜੋ ਗੱਲ ਕਲ੍ਹ ਨੂੰ ਹੋਣ ਵਾਲੀ ਹੈ ਪਰ ਉਹ ਸਹਿਜ ਨਾਲ ਹੀ ਹੋਣ ਤੋਂ ਪਹਿਲਾਂ ਦਸ ਦਿੰਦੀ ਹੈ ਕਿ ਮੈਨੂੰ ਐਉਂ ਦਿਸਿਆ ਹੈ। ਉਸ ਦਾ ਪਿਤਾ ਬਹੁਤ ਪ੍ਰਸੰਨ ਹੋਇਆ। ਉਸ ਨੇ ਪੰਡਤ ਨਾਲ ਗੱਲ ਕੀਤੀ ਤਾਂ ਪੰਡਤ ਜੀ ਨੇ ਦਸਿਆ ਕਿ ਇਹ ਬੀਬੀ ਯੋਗੀ ਹੈ। ਯੋਗ ਵਿਚ ਜਦੋਂ ਸਿੱਧੀ ਮੰਡਲ ਵਿਚ ਸੁਰਤ ਪਹੁੰਚਦੀ ਹੈ, ਉਸ ਵੇਲੇ ਉਸ ਨੂੰ ਹੋਣ ਵਾਲੀਆਂ ਗੱਲਾਂ ਦਾ ਪਹਿਲਾਂ ਹੀ ਪਤਾ ਲਗ ਜਾਂਦਾ ਹੈ। ਇਸ ਦੀ ਸੁਰਤ ਬਹੁਤ ਉਚੀ ਪਹੁੰਚ ਚੁਕੀ ਹੈ ਇਸ ਦੇ ਅੱਗੇ ਕੋਈ ਪੜਦਾ ਨਹੀਂ ਰਿਹਾ ਇਸ ਦੀ ਦ੍ਰਿਸ਼ਟੀ ਦਿਬਯ ਦ੍ਰਿਸ਼ਟ ਵਿਚ ਪਲਟ ਰਹੀ ਹੈ। ਭਜਨ ਕਰਨਾ, ਨਾਮ ਜਪਣਾ ਰਾਜਕੁਮਾਰੀ ਦਾ ਇਕ ਤਰ੍ਹਾਂ ਨਾਲ ਜੀਵਨ ਹੀ ਬਣ ਚੁਕਿਆ ਹੈ। ਹੁਣ ਉਸ ਵਿਚ ਸਹਿਜ ਦੇ ਹੁਲਾਰੇ ਆ ਰਹੇ ਹਨ। ਹੁਣ ਭਾਵੇਂ ਉਹ ਮੱਠ ਵਿਚ ਜਾਵੇ ਜਾਂ ਨਾ ਜਾਵੇ ਉਸ ਦੇ ਰੰਗ ਵਿਚ ਕੋਈ ਫਰਕ ਨਹੀਂ ਪਰ ਉਹ ਪੂਰੇ ਨੇਮ ਨਾਲ ਜਾ ਰਹੀ ਹੈ।

ਅੱਜ ਪੂਰੇ ਚਾਰ ਸਾਲ ਇਕ ਟੱਕ ਭਗਤੀ ਕਰਦਿਆਂ ਲੰਘ ਗਏ। ਅੱਜ ਜਦੋਂ ਘਰ ਆਈ, ਮਾਤਾ

ਪਿਤਾ ਨੂੰ ਮਿਲੀ, ਉਸ ਪਿਛੋਂ ਪਲੰਘ ਤੇ ਬਿਰਾਜ ਗਈ, ਉਸ ਨੇ ਹੋਰ ਇਕ ਅਵਸਥਾ ਨੂੰ ਅਨੁਭਵ ਕੀਤਾ ਕਿ ਉਸ ਦਾ ਸਰੀਰ ਘੂਕ ਨੀਂਦ ਵਿਚ ਚਲਿਆ ਗਿਆ ਹੈ ਪਰ ਉਹ ਜਾਗ ਰਹੀ ਹੈ ਉਸੇ ਤਰ੍ਹਾਂ ਨਾਲ ਅਖੰਡ ਧੁਨੀ ਉਸ ਦੇ ਅੰਦਰ ਚਲ ਰਹੀ ਹੈ। ਉਹ ਆਲੇ ਦੁਆਲੇ ਤੋਂ ਬੇਖਬਰ ਨਹੀਂ ਹੈ। ਕੋਈ ਐਸੀ ਚੀਜ਼ ਹੈ ਜਿਸ ਨਾਲ ਉਹ ਸਰੀਰ ਨੂੰ ਵੀ ਦੇਖ ਰਹੀ ਹੈ ਕਿ ਉਹ ਸੁੱਤਾ ਪਿਆ ਹੈ। ਜੋ ਵੀ ਗੱਲਬਾਤ ਹੋ ਰਹੀ ਹੈ ਉਸ ਨੂੰ ਵੀ ਸੁਣ ਰਹੀ ਹੈ। ਇਹ ਅਵਸਥਾ ਬਹੁਤ ਭਜਨ ਕਰਨ ਨਾਲ ਆਇਆ ਕਰਦੀ ਹੈ ਜਦੋਂ ਜਗਿਆਸੂ ਸਰੀਰਕ ਨੀਂਦ ਬਹੁਤ ਹਦ ਤਕ ਘਟਾ ਲੈਂਦੇ ਹਨ ਪਰ ਨੀਂਦ ਦੇ ਘੱਟ ਹੋ ਜਾਣ ਦਾ ਉਸ ਦੇ ਸਰੀਰ ਉਪਰ ਕੋਈ ਵੀ ਅਸਰ ਨਹੀਂ ਪਿਆ ਕਰਦਾ। ਥੋੜ੍ਹੀ ਨੀਂਦ ਨਾਲ ਕੋਈ ਥਕੇਵਾਂ ਅਕੇਵਾਂ ਨਹੀਂ ਹੁੰਦਾ, ਕੋਈ ਬਿਮਾਰੀ, ਮਾਲੀ ਖੋਲੀਏ ਵਰਗੀ ਨਹੀਂ ਲਗਦੀ ਪਰ ਇਕ ਅਨੁਭਵ ਅੰਦਰ ਆ ਜਾਂਦਾ ਹੈ ਕਿ ਘੂਕ ਨੀਂਦ ਵਿਚ ਪਿਆ ਆਪਣੇ ਸਰੀਰ ਨੂੰ ਦੇਖਦਾ ਹੈ ਪਰ ਆਪ ਪੂਰਨ ਜਾਪ ਵਿਚ ਉਸ ਮਹਾਨ ਰਸ ਨੂੰ ਮਾਣ ਰਿਹਾ ਹੁੰਦਾ ਹੈ। ਇਰਧ-ਗਿਰਦ ਦਾ ਉਸ ਨੂੰ ਸਾਰਾ ਪਤਾ ਹੁੰਦਾ ਹੈ ਆਪਣੇ ਸਰੀਰ ਨੂੰ ਵੀ ਦੇਖਦਾ ਹੈ। ਉਸ ਸਮੇਂ ਜੇ ਬਾਣੀ ਪੜ੍ਹਨ ਲੱਗੇ ਤਾਂ ਉਸ ਦੀ ਰਫਤਾਰ ਤਿੰਨ ਗੁਣਾਂ ਵਧ ਜਾਂਦੀ ਹੈ। ਤਿੰਨ ਘੰਟੇ ਦਾ ਪਾਠ ਇਕ ਘੰਟੇ ਵਿਚ ਕਰ ਲੈਂਦਾ ਹੈ। ਬਾਣੀ ਬਹੁਤ ਹੀ ਸਾਫ ਉਚਾਰਨ ਹੁੰਦੀ ਹੈ ਉਸ ਵਿਚ ਕੋਈ ਗਲਤੀ ਨਹੀਂ ਹੁੰਦੀ। ਇਹ ਸੁਜਾਗ ਅਵਸਥਾ ਹੈ ਇਸ ਨੂੰ ਮਨੋਵਿਗਿਆਨੀ ਨਹੀਂ ਸਮਝ ਸਕਦੇ। ਮਨੋਵਿਗਿਆਨੀ ਇਸ ਨੂੰ ਬੇਸੁਰਤੀ ਦੀ ਅਵਸਥਾ ਆਖਦੇ ਹਨ ਕਿਉਂਕਿ ਉਨ੍ਹਾਂ ਨੇ ਇਹ ਅਵਸਥਾ ਮਾਣੀ ਨਹੀਂ, ਉਸ ਦਾ ਅਨੁਭਵ ਉਨ੍ਹਾਂ ਨੂੰ ਨਹੀਂ ਹੋਇਆ ਹੁੰਦਾ। ਬੰਦਗੀ ਕਰਨ ਵਾਲਿਆਂ ਨੂੰ ਇਸ ਦਾ ਅਨੁਭਵ ਹੋਇਆ ਕਰਦਾ ਹੈ, ਉਹ ਸਦਾ ਹੀ ਜਪਦੇ ਹਨ ਜਿਵੇਂ ਕਿ -

***ਅਹਿਨਿਸਿ ਜਾਗੈ ਨੀਦ ਨ ਸੋਵੈ॥*** ***ਪੰਨਾ - 993***

ਪਰਮ ਸੰਤ ਸ੍ਰੀ 108 ਸੰਤ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਨੇ ਮੇਰੇ ਨਾਲ ਇਕ ਵਾਰੀ ਗੱਲ ਕਰਦਿਆਂ ਫੁਰਮਾਨ ਕੀਤਾ ਕਿ ਅਸੀਂ ਸਰੀਰ ਨੂੰ ਪੰਜ ਮਿੰਟ ਯੋਗਿਕ ਨੀਂਦ ਦਿਵਾ ਦਿੰਦੇ ਸੀ ਪਰ ਆਪ ਅਸੀਂ ਨਹੀਂ ਸੌਂਦੇ ਸੀ। ਇਹ ਇਕ ਅਵਸਥਾ ਹੁੰਦੀ ਹੈ -

***ਅਹਿਨਿਸਿ ਜਾਗੈ ਨੀਦ ਨ ਸੋਵੈ॥ ਸੋ ਜਾਣੈ ਜਿਸੁ ਵੇਦਨ ਹੋਵੈ॥***
***ਪ੍ਰੇਮ ਕੇ ਕਾਨ ਲਗੇ ਤਨ ਭੀਤਰਿ ਵੈਦੁ ਕਿ ਜਾਣੈ ਕਾਰੀ ਜੀਉ॥***
***ਜਿਸ ਨੋ ਸਾਚਾ ਸਿਫਤੀ ਲਾਏ॥ ਗੁਰਮੁਖਿ ਵਿਰਲੇ ਕਿਸੈ ਬੁਝਾਏ॥***
***ਅੰਮ੍ਰਿਤ ਕੀ ਸਾਰ ਸੋਈ ਜਾਣੈ ਜਿ ਅੰਮ੍ਰਿਤ ਕਾ ਵਾਪਾਰੀ ਜੀਉ॥***
***ਪੰਨਾ - 993***

ਇਹ ਜਾਪ ਨਾ ਤਾਂ ਸਰੀਰ ਉਪਰ ਕੋਈ ਅਸਰ ਪਾਇਆ ਕਰਦਾ ਹੈ, ਨਾ ਕੋਈ ਥਕੇਵਾਂ ਹੁੰਦਾ ਹੈ, ਇਹ ਅਹਿਨਿਸ ਜਾਗਣ ਦੀ ਅਵਸਥਾ ਪ੍ਰਾਪਤ ਹੋ ਜਾਇਆ ਕਰਦੀ ਹੈ, ਇਸ ਵਿਚ ਪੜ੍ਹੀ ਹੋਈ ਬਾਣੀ ਪੂਰਨ ਰੂਪ ਵਿਚ ਸ਼ੁੱਧ ਪੜ੍ਹੀ ਜਾਂਦੀ ਹੈ ਅਤੇ ਜਪੇ ਹੋਏ ਨਾਮ ਵਿਚ ਮਹਾਨ ਰਸ ਅਨੁਭਵ ਹੋਇਆ ਕਰਦਾ ਹੈ। ਇਹੋ ਅਵਸਥਾ ਹੈ ਜਿਸ ਸਮੇਂ ਸਰੀਰ ਦੇ ਸਾਰੇ ਸੈਲ ਦੋਸ਼ ਰਹਿਤ, ਪਰਮ ਪਵਿੱਤਰ ਹੋ ਜਾਇਆ ਕਰਦੇ ਹਨ। ਕੋਈ ਬੀਮਾਰੀ ਨੇੜੇ ਨਹੀਂ ਆਉਂਦੀ ਅਤੇ ਕੰਚਨ ਵਰਗੀ ਕਾਇਆਂ ਹੋ ਜਾਇਆ ਕਰਦੀ ਹੈ। ਕਾਇਆਂ ਵਿਚੋਂ ਆਪਣੇ ਆਪ ਸੁਗੰਧੀ, ਗੁਲਾਬ ਦੇ ਫੁਲਾਂ ਵਰਗੀ ਜਾਂ ਚੰਬੇਲੀ ਦੇ ਫੁਲਾਂ ਵਰਗੀ ਆਪਣੇ ਆਪ ਨੂੰ ਮਹਿਸੂਸ ਹੁੰਦੀ ਹੈ।

ਇਹ ਅਵਸਥਾ ਰਾਜਕੁਮਾਰੀ ਨੂੰ ਪ੍ਰਾਪਤ ਹੋ ਚੁਕੀ ਹੈ ਅੱਜ ਜਿਸ ਵਕਤ ਉਹ ਪਲੰਘ ਤੇ ਬਿਰਾਜੀ ਉਸ ਵੇਲੇ ਉਸ ਦੀ ਮਾਤਾ ਉਸ ਦੇ ਨੇੜੇ ਹੀ ਸੁੱਤੀ ਜਾਣ ਕੇ ਗੱਲਾਂ ਕਰ ਰਹੀ ਸੀ। ਰਾਜਕੁਮਾਰੀ ਹੈਰਾਨ ਸੀ ਕਿ ਉਹ ਸੁੱਤੇ ਪਏ ਸਰੀਰ ਨੂੰ ਵੀ ਦੇਖ ਰਹੀ ਹੈ, ਆਪਣੇ ਮਾਤਾ, ਪਿਤਾ ਦੀਆਂ ਗੱਲਾਂ ਵੀ ਸੁਣ ਰਹੀ ਹੈ। ਕਈ ਪ੍ਰੇਮੀ ਇਸ ਨੂੰ ਸੁਤ ਅਨੀਂਦੀ ਅਵਸਥਾ ਵੀ ਆਖਦੇ ਹਨ। ਇਹ ਸੁਤ ਅਨੀਂਦੀ ਅਵਸਥਾ ਨਹੀਂ ਹੋਇਆ ਕਰਦੀ, ਰੂਹ ਕਦੇ ਨਹੀਂ ਸੌਂਦੀ, ਸਦਾ ਜਾਗਦੀ ਹੈ। ਰੂਹ ਨੂੰ ਸਰੀਰਕ ਨੀਂਦ ਨਹੀਂ ਆਇਆ ਕਰਦੀ ਪਰ ਉਸ ਨੂੰ ਅਗਿਆਨ ਦੀ ਨੀਂਦ ਆ ਜਾਇਆ ਕਰਦੀ ਹੈ। ਅਗਿਆਨ ਦੀ ਨੀਂਦ ਵਿਚ ਆ ਕੇ ਉਹ

ਸੰਸਾਰ ਦੇ ਸੁਪਨੇ ਵਿਚ ਉਲਝੀ ਰਹਿੰਦੀ ਹੈ। ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਜਿਵੇਂ ਰਾਤ ਦਾ ਸੁਪਨਾ ਹੁੰਦਾ ਹੈ ਇਵੇਂ ਹੀ ਇਹ ਸੰਸਾਰ ਵੀ ਸੁਪਨਾ ਹੀ ਹੈ।

***ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ॥ ਪੰਨਾ - 808***

ਰਾਜਕੁਮਾਰੀ ਦੇ ਮਾਤਾ ਪਿਤਾ ਗੱਲਾਂ ਕਰ ਰਹੇ ਹਨ ਕਿ ਹੁਣ ਚਾਰ ਸਾਲ ਬੀਤ ਚੁੱਕੇ ਹਨ ਜਦੋਂ ਭਾਈ ਤਿਲੋਕਾ ਜੀ ਸਰੀਰ ਛੱਡ ਗਏ ਸਨ। ਰਾਜਕੁਮਾਰੀ ਦੀ ਜੋ ਹਾਲਤ ਦੇਖਦੇ ਹਾਂ, ਉਹ ਸਾਡੀ ਸਮਝ ਤੋਂ ਬਾਹਰ ਹੈ, ਜਦੋਂ ਪੰਡਤ ਜੀ ਨੂੰ ਪੁਛਦੇ ਹਾਂ ਤਾਂ ਉਹ ਕਹਿੰਦੇ ਹਨ ਕਿ ਤੁਸੀਂ ਕੋਈ ਫਿਕਰ ਨਾ ਕਰੋ, ਰਾਜਕੁਮਾਰੀ ਬਹੁਤ ਉਚੀਆਂ ਅਵਸਥਾਵਾਂ ਵਿਚ ਖੇਲ੍ਹ ਰਹੀ ਹੈ। ਜਿਥੇ ਵੱਡੇ-ਵੱਡੇ ਜੋਗੀਸ਼ਰ ਵੀ ਨਹੀਂ ਪਹੁੰਚ ਸਕਦੇ ਇਸ ਦਾ ਤਪ ਇਕ ਦਿਨ ਫਲ ਦੇਵੇਗਾ। ਉਸ ਵੇਲੇ ਉਸ ਦੇ ਪਿਤਾ ਜੀ ਕਹਿਣ ਲੱਗੇ ਕਿ ਰਾਣੀ ਸਾਹਿਬਾ! ਹੁਣ ਰਾਜਕੁਮਾਰੀ ਜੁਆਨ ਹੋ ਚੁਕੀ ਹੈ, ਭਲੇ ਬੁਰੇ ਦੀ ਪੂਰਨ ਰੂਪ ਵਿਚ ਇਸ ਨੂੰ ਸਮਝ ਆ ਚੁਕੀ ਹੈ। ਇਹ ਇਕੱਲੀ ਹੋਣ ਕਰਕੇ ਮੌਜੂਦਾ ਰੰਗਾਂ ਵਿਚ ਖੇਲ੍ਹ ਰਹੀ ਹੈ। ਪ੍ਰਮੇਸ਼ਰ ਨੇ ਇਸਤ੍ਰੀ ਤੇ ਮਰਦ ਜੋੜੇ ਬਣਾਏ ਹਨ, ਇਸ ਨੂੰ ਜਦੋਂ ਗ੍ਰਹਿਸਤੀ ਜੀਵਨ ਵਿਚ ਪੈਣਾ ਪੈ ਗਿਆ ਤਾਂ ਇਨ੍ਹਾਂ ਵਹਿਣਾਂ ਵਿਚੋਂ ਇਹ ਆਪ ਨਿਕਲ ਆਵੇਗੀ। ਆਪਾਂ ਇਸਦੀ ਸ਼ਾਦੀ ਕਿਸੇ ਚੰਗੇ ਰਾਠ ਘਰਾਣੇ ਵਿਚ ਕਰ ਦੇਈਏ, ਬਾਲ ਬੱਚੇ ਹੋ ਜਾਣਗੇ ਇਹ ਉਨ੍ਹਾਂ ਵਿਚ ਪਰਚ ਜਾਵੇਗੀ ਅਤੇ ਉਹ ਬਾਲ ਬੱਚੇ ਸਾਡੇ ਪਾਸ ਵੀ ਆ ਜਾਇਆ ਕਰਨਗੇ ਅਤੇ ਸਾਡਾ ਵੀ ਦਿਲ ਲਗ ਜਾਇਆ ਕਰੇਗਾ। ਆਪਣੇ ਘਰ ਹੋਰ ਓਲਾਦ ਨਹੀਂ ਹੈ। ਇਸ ਕਰਕੇ ਇਸ ਗੱਲ ਦੀ ਚਿੰਤਾ ਮੈਨੂੰ ਬਹੁਤ ਰਹਿੰਦੀ ਹੈ। ਇਸ ਤਰ੍ਹਾਂ ਗ੍ਰਹਿਸਤ ਦੀਆਂ ਗੱਲਾਂਬਾਤਾਂ ਕਰਦੇ ਉਹ ਵੀ ਉਠ ਕੇ ਆਪਣੇ ਕਮਰਿਆਂ ਵਿਚ ਬਿਰਾਜ ਗਏ।

ਸਵੇਰ ਹੋਈ, ਰਾਜਕੁਮਾਰੀ ਨੇ ਜੰਗਲ ਵਿਚ ਜਾਣ ਤੋਂ ਪਹਿਲਾਂ ਮਾਤਾ ਨੂੰ ਕਿਹਾ ਕਿ ਮਾਤਾ! ਪਿਤਾ ਜੀ ਜੋ ਬਚਨ ਕਰ ਰਹੇ ਸਨ, ਉਹ ਮੈਂ ਸਾਰੇ ਸੁਣ ਲਏ ਹਨ। ਰਾਣੀ ਕਹਿਣ ਲੱਗੀ ਕਿ ਬੇਟੀ! ਤੂੰ ਤਾਂ ਬਹੁਤ ਦੂਰ ਪਈ ਸੀ ਅਤੇ ਘੂਕ ਨੀਂਦ ਵਿਚ ਪਈ ਸੀ, ਤੂੰ ਸਾਡੀਆਂ ਗੱਲਾਂ ਕਿਵੇਂ ਸੁਣ ਲਈਆਂ? ਰਾਜਕੁਮਾਰੀ ਕਹਿਣ ਲੱਗੀ, "ਮਾਤਾ ਜੀ! ਇਹ ਵਾਹਿਗੁਰੂ-ਵਾਹਿਗੁਰੂ ਕਹਿਣ ਨਾਲ ਮੇਰੇ ਅੰਦਰ ਕੁਝ ਇਸ ਤਰ੍ਹਾਂ ਪ੍ਰਤੀਤ ਦੇ ਰਿਹਾ ਹੈ ਕਿ ਮੇਰਾ ਸਰੀਰ ਤਾਂ ਸੌਂ ਜਾਂਦਾ ਹੈ ਪਰ ਮੈਂ ਜਾਗਦੀ ਰਹਿੰਦੀ ਹਾਂ, ਮੈਨੂੰ ਸਾਰਾ ਆਲੇ ਦੁਆਲੇ ਦਾ ਪਤਾ ਰਹਿੰਦਾ ਹੈ। ਮੈਂ ਦੇਖਿਆ ਕਿ ਜੇ ਹੁਣ ਮੇਰੇ ਮਨ ਵਿਚ ਗੱਲ ਆ ਜਾਵੇ ਤਾਂ ਉਹ ਥੋੜ੍ਹੇ ਸਮੇਂ ਪਿਛੋਂ ਪ੍ਰਤੱਖ ਹੋ ਜਾਂਦੀ ਹੈ। ਮੈਂ ਤਾਂ ਆਪ ਹੈਰਾਨ ਹਾਂ ਕਿ ਮੈਨੂੰ ਕਿਵੇਂ ਪਹਿਲਾਂ ਪਤਾ ਲਗ ਜਾਂਦਾ ਹੈ। ਮੈਂ ਤੁਹਾਨੂੰ ਬੇਨਤੀ ਕਰਦੀ ਹਾਂ ਕਿ ਤੁਸੀਂ ਮੇਰਾ ਵਿਆਹ ਨਾ ਕਰਨਾ, ਮੈਨੂੰ ਵਿਆਹ ਦੀ ਕਿੰਚਤ ਮਾਤਰ ਵੀ ਲੋੜ ਨਹੀਂ ਹੈ। ਮੇਰੇ ਲਈ ਸੰਸਾਰ ਸੰਸਾਰ ਨਹੀਂ ਰਿਹਾ, ਮੈਨੂੰ ਤਾਂ ਵਾਹਿਗੁਰੂ ਦਾ ਸਰੂਪ ਹੀ ਸਾਰੇ ਦਿਸਣ ਲਗ ਗਿਆ। ਜਿਸ ਦੇ ਅੰਦਰ ਵੀ ਮੈਂ ਦੇਖਦੀ ਹਾਂ ਉਸ ਦੇ ਅੰਦਰ ਮੈਨੂੰ ਵਾਹਿਗੁਰੂ ਦੀ ਜੋਤ ਜਗਦੀ ਨਜ਼ਰੀਂ ਆਉਂਦੀ ਹੈ। ਮੈਨੂੰ ਉਹ ਚੰਗਾ ਮਨੁੱਖ ਭਾਈ ਤਿਲੋਕਾ ਹਰ ਚੀਜ਼ ਵਿਚੋਂ ਝਲਕਾਰੇ ਮਾਰਦਾ ਨਜ਼ਰ ਆਉਂਦਾ ਹੈ।" ਮਾਤਾ! ਮੈਂ ਕੋਈ ਖਿਆਲਾਂ ਦੀ ਗੱਲ ਨਹੀਂ ਕਰ ਰਹੀ ਇਹ ਸਭ ਪ੍ਰਤੱਖ ਵਿਚ ਹੁੰਦਾ ਮੈਨੂੰ ਦਿਸਦਾ ਹੈ। ਹੁਣ ਤੁਸੀਂ ਮੇਰਾ ਵਿਆਹ ਨਾ ਕਰਨਾ, ਤੁਸੀਂ ਮੇਰਾ ਵਿਆਹ ਕਿਉਂ ਕਰ ਰਹੇ ਹੋ? ਮੈਂ ਤੁਹਾਨੂੰ ਕੋਈ ਬਦਨਾਮੀ ਖੱਟ ਕੇ ਨਹੀਂ ਲਿਆ ਰਹੀ, ਮੇਰੇ ਅੰਦਰ ਤਾਂ ਹਰ ਸਮੇਂ ਖੁਸ਼ੀਆਂ ਦੇ ਉਲਾਰ ਉਠਦੇ ਹਨ ਜੋ ਝੱਲੇ ਨਹੀਂ ਜਾਂਦੇ, ਕਦੇ ਮੈਨੂੰ ਉਦਾਸੀ ਨਹੀਂ ਆਉਂਦੀ ਜੇ ਤੁਸੀਂ ਮੇਰਾ ਵਿਆਹ ਕਰ ਦਿਤਾ ਤਾਂ ਮੈਂ ਉਦਾਸ ਹੋ ਜਾਵਾਂਗੀ, ਤੁਸੀਂ ਮੇਰੇ ਮਾਂ ਬਾਪ ਹੋਂ, ਤੁਹਾਡਾ ਕਹਿਣਾ ਤਾਂ ਮੈਂ ਨਹੀਂ ਮੋੜਦੀ ਪਰ ਤੁਸੀਂ ਮੇਰੇ ਖਿਆਲਾਂ ਦਾ ਧਿਆਨ ਰੱਖੋ। ਤੁਹਾਨੂੰ ਕੀ ਲੋੜ ਪੈ ਗਈ, ਮੇਰਾ ਵਿਆਹ ਕਰਨੀ ਦੀ। ਉਸ ਵੇਲੇ ਮਾਂ ਨੇ ਕਿਹਾ ਕਿ ਬੇਟਾ! ਤੇਰਾ ਪਿਤਾ ਬਹੁਤ ਚੰਗਾ ਹੈ। ਜੇ ਤੂੰ ਚਾਰ ਘੜੀਆਂ ਨਾ ਆਵੇ ਤਾਂ ਉਹ ਇਧਰ ਉਧਰ ਫਿਰਨ ਲਗ ਜਾਂਦੇ ਹਨ। ਤੂੰ ਦੇਖਿਆ ਹੋਣਾ ਹੈ ਕਿ ਕਈ ਵਾਰੀ ਆਪ ਤੇਰੇ ਮੱਠ ਤਕ ਪਹੁੰਚਦੇ ਹਨ ਅਤੇ ਤੈਨੂੰ ਮਿਲਦੇ ਹਨ ਅਤੇ ਕਈ ਵਾਰੀ ਕਹਿੰਦੇ ਹਨ ਕਿ ਜਦੋਂ ਮੈਂ ਬੇਟੀ ਨੂੰ ਮਿਲਦਾ ਹਾਂ ਪਤਾ ਨਹੀਂ ਮੈਨੂੰ ਕੀ ਹੋ ਜਾਂਦਾ ਹੈ, ਇਕ ਲਹਿਰ ਮੇਰੇ ਅੰਦਰ ਆ ਕੇ ਟਕਰਾਉਂਦੀ ਹੈ ਅਤੇ ਮੇਰੀਆਂ ਸਾਰੇ ਦਿਨ ਦੀਆਂ ਉਦਾਸੀਆਂ, ਝੁੰਜਲਾਹਟਾਂ ਖਤਮ ਹੋ ਜਾਂਦੀਆਂ ਹਨ ਅਤੇ ਕਹਿਣ ਲੱਗੇ, ਮੈਂ ਵੀ ਬੇਟੀ ਵਾਂਗੂੰ ਵਾਹਿਗੁਰੂ ਵਾਹਿਗੁਰੂ ਕਰਨ ਲੱਗ ਜਾਂਦਾ ਹਾਂ।

ਪਰ ਬੇਟੀ! ਤੂੰ ਜਾਣਦੀ ਹੈਂ ਕਿ ਇਹ ਮਰਦ ਹਨ ਇਹ ਸਖਤਾਈ ਵਿਚ ਆ ਜਾਇਆ ਕਰਦੇ ਹਨ। ਅਹਿਲਕਾਰ ਵਗੈਰਾ ਸਾਰੇ ਤੇਰੇ ਪਿਤਾ ਨੂੰ ਇਕ ਗੱਲ ਕਹਿ ਰਹੇ ਹਨ ਕਿ ਜੇ ਪਹਿਲੀ ਰਾਣੀ ਵਿਚੋਂ ਨਰ ਓਲਾਦ ਨਹੀਂ ਹੋਈ ਤਾਂ ਦੂਸਰਾ ਵਿਆਹ ਕਰਾ ਲਵੋ। ਰਾਜੇ ਕੰਨਾਂ ਦੇ ਕੱਚੇ ਹੋਇਆ ਕਰਦੇ ਹਨ। ਜੇ ਮੇਰੇ ਉਪਰ ਕੋਈ ਹੋਰ ਰਾਣੀ ਆ ਗਈ ਤਾਂ ਉਸ ਨੇ ਆਪਣੇ ਹਾਵ ਭਾਵ ਦਿਖਾ ਕੇ ਤੇਰੇ ਪਿਤਾ ਨੂੰ ਵਸ ਕਰ ਲੈਣਾ ਹੈ। ਮੇਰੀ ਜ਼ਿੰਦਗੀ ਤਾਂ ਸੌਂਕਣ ਸਾੜਿਆਂ ਵਿਚ ਲੰਘ ਜਾਣੀ ਹੈ ਕਿਉਂਕਿ ਆਪਣੇ ਘਰ ਹੁਣ ਪੁੱਤਰ ਦੀ ਲੋੜ ਹੈ ਜਿਸ ਨੂੰ ਰਾਜ ਭਾਗ ਸੌਂਪਿਆ ਜਾਵੇ। ਪਤਾ ਨਹੀਂ ਜੇ ਤੇਰੇ ਉਪਰ ਵੀ ਰਾਜ ਭਾਗ ਦੀ ਜ਼ਿੰਮੇਵਾਰੀ ਆਈ ਤਾਂ ਤੂੰ ਤਾਂ ਸਾਧੂਆਂ ਵਾਲੇ ਵਹਿਣ ਵਿਚ ਪਈ ਹੋਈ ਹੈਂ।

ਉਸ ਵੇਲੇ ਰਾਜਕੁਮਾਰੀ ਨੇ ਕਿਹਾ ਕਿ ਮਾਤਾ! ਮੈਂ ਤੈਨੂੰ ਦਸਿਆ ਨਹੀਂ ਕਿ ਜਦੋਂ ਮੈਂ ਮੱਠ ਵਿਚ ਬੈਠੀ ਸੀ ਇਕ ਬਹੁਤ ਹੀ ਸੁੰਦਰ ਸਰੂਪ ਵਾਲਾ ਬੱਚਾ ਮੈਨੂੰ ਸੌਂਪਿਆ ਗਿਆ। ਉਹ ਮੈਨੂੰ ਉਸ ਪ੍ਰਦੇਸੀ ਵਰਗਾ ਹੀ ਸਰੂਪ ਨਜ਼ਰ ਆਇਆ। ਉਹ ਇਸ ਤਰ੍ਹਾਂ ਭੇਤ ਭਰੀ ਨਿਗ੍ਹਾ ਨਾਲ ਮੇਰੇ ਵਲ ਝਾਕ ਰਿਹਾ ਸੀ, ਜਿਵੇਂ ਕਿ ਭਾਈ ਤਿਲੋਕਾ ਹੀ ਹੋਵੇ। ਮੈਂ ਸੋਚ ਰਹੀ ਸੀ ਕਿ ਭਾਈ ਤਿਲੋਕਾ ਕਿਥੋਂ ਆ ਗਿਆ। ਉਹ ਵੀਰ ਮੈਨੂੰ ਫੜਾ ਦਿਤਾ। ਮਾਤਾ ਉਸ ਵੇਲੇ ਤੋਂ ਮੇਰਾ ਜੀਅ ਖੁਸ਼ੀ ਨਾਲ ਭਰ ਗਿਆ ਅਤੇ ਮੈਨੂੰ ਭਰੋਸਾ ਹੈ ਕਿ ਇਸੇ ਸਾਲ ਅੰਦਰ ਆਪਣੇ ਘਰ ਵੀਰ ਆਉਣ ਵਾਲਾ ਹੈ ਉਹ ਰਾਜ ਭਾਗ ਸਾਂਭੇਗਾ, ਮੈਂ ਉਸ ਪਾਸ ਜ਼ਿੰਦਗੀ ਕੱਟਾਂਗੀ। ਮਾਂ ਇਹ ਗੱਲ ਸੁਣ ਕੇ ਬਹੁਤ ਖੁਸ਼ ਹੋ ਗਈ। ਉਸ ਨੇ ਕਿਹਾ ਕਿ ਇਸ ਦੀਆਂ ਗੱਲਾਂ ਠੀਕ ਹੋ ਜਾਂਦੀਆਂ ਹਨ। ਉਹ ਇਹ ਖੁਸ਼ੀ ਦੀ ਗੱਲ ਸੁਣਾਉਣ ਆਪਣੇ ਪਤੀ ਪਾਸ ਗਈ। ਉਸ ਨੇ ਦਸਿਆ ਕਿ ਬੀਬਾ ਨੇ ਜੋ ਸਉਰ ਲਾਇਆ ਹੈ ਉਸ ਨੇ ਕਿਹਾ ਕਿ ਇਕ ਵੀਰ ਆਪਣੇ ਘਰ ਆਵੇਗਾ। ਜੋ ਬਹੁਤ ਹੀ ਸੁੰਦਰ ਤੇ ਪਿਆਰਾ ਹੋਵੇਗਾ। ਉਸ ਦਾ ਪਿਤਾ ਵੀ ਬਹੁਤ ਪ੍ਰਸੰਨ ਹੋਇਆ। ਰਾਣੀ ਨੇ ਕਿਹਾ ਕਿ ਮੈਨੂੰ ਉਸ ਨੇ ਬਹੁਤ ਦ੍ਰਿੜ੍ਹਤਾ ਨਾਲ ਕਿਹਾ ਕਿ ਮਾਤਾ! ਤੂੰ ਵਿਸ਼ਵਾਸ਼ ਰਖ, ਉਹ ਛੇਤੀ ਹੀ ਆ ਰਿਹਾ ਹੈ। ਦੋਨੋਂ ਬਹੁਤ ਪ੍ਰਸੰਨ ਹੋ ਗਏ।

ਸਾਧਸੰਗਤ ਜੀ! ਇਹ ਮੰਡਲ ਹੈ ਜਿਸ ਨੂੰ ਸਹੰਸਰਾਰ ਦਲ ਦਾ ਮੰਡਲ ਕਿਹਾ ਜਾਂਦਾ ਹੈ। ਜਦੋਂ ਸੁਰਤ ਉਚਾ ਉਠ ਕੇ ਦਸਵੇਂ ਦੁਆਰ ਵਲ ਨੂੰ ਜਾਂਦੀ ਹੈ, ਇਥੇ ਰਿਧੀਆਂ ਸਿੱਧੀਆਂ ਦੀਆਂ ਸ਼ਕਤੀਆਂ ਆ ਜਾਂਦੀਆਂ ਹਨ। ਪਰ ਇਥੇ ਸ਼ਕਤੀਆਂ ਕਈ ਵਾਰੀ ਖਤਰਨਾਕ ਵੀ ਬਣ ਜਾਂਦੀਆਂ ਹਨ। ਜੇ ਸਾਧਕ ਇਨ੍ਹਾਂ ਦੇ ਪ੍ਰਯੋਗ ਵਿਚ ਲਗ ਜਾਵੇ ਤਾਂ ਸਾਧਕ ਦੀ ਰੂਹਾਨੀ ਤਰੱਕੀ ਰੁਕ ਜਾਂਦੀ ਹੈ। ਪਿਛੇ ਮੈਂ ਬਹੁਤ ਹੀ ਵਿਸਥਾਰ ਨਾਲ ਦਸਿਆ ਹੈ ਕਿ ਰਾਮਰਾਇ ਜੀ ਨੇ ਔਰੰਗਜ਼ੇਬ ਨੂੰ 72 ਸ਼ਕਤੀਆਂ ਦਿਖਾਈਆਂ। ਨਾਮ ਮਾਰਗ ਵਿਚ ਇਨ੍ਹਾਂ ਸ਼ਕਤੀਆਂ ਨੂੰ ਪਾਉਣ ਲਈ ਕੋਈ ਵਿਸ਼ੇਸ਼ ਸਾਧਨ ਨਹੀਂ ਕਰਨਾ ਪੈਂਦਾ, ਇਹ ਆਪਣੇ ਹੀ ਪਿਛੇ ਲਗ ਤੁਰਦੀਆਂ ਹਨ।

***ਬ੍ਰਹਮੁ ਬਿੰਦੈ ਤਿਸਦਾ ਬ੍ਰਹਮਤੁ ਰਹੈ ਏਕ ਸਬਦਿ ਲਿਵ ਲਾਇ॥***
***ਨਵਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ ਜੋ ਹਰਿ ਹਿਰਦੈ ਸਦਾ ਵਸਾਇ॥ ਪੰਨਾ - 649***

ਰਿਧੀਆਂ ਸਿੱਧੀਆਂ ਆਪਣੇ ਆਪ ਹੀ ਬੰਦਗੀ ਕਰਨ ਵਾਲਿਆਂ ਦੇ ਪਿਛੇ ਲੱਗੀਆਂ ਫਿਰਦੀਆਂ ਹਨ। ਰਾਜਕੁਮਾਰੀ ਦੀ ਸੁਰਤ ਰਿਧੀਆਂ ਸਿਧੀਆਂ ਵਿਚੋਂ ਲੰਘ ਗਈ ਉਸ ਨੇ ਭਵਿੱਖ ਨੂੰ ਸਹਿਜ ਨਾਲ ਹੀ ਵਾਚ ਲਿਆ। ਉਸ ਨੂੰ ਉਹ ਅਵਸਥਾ ਪ੍ਰਾਪਤ ਹੋ ਗਈ ਜਿਥੇ ਪਹੁੰਚ ਕੇ ਸਾਧਕ ਜੇ ਸੌ ਸਾਲ ਪਹਿਲਾਂ ਦੀ ਗੱਲਾਂ ਦੇਖਣੀਆਂ ਚਾਹੇ ਤਾਂ ਉਹ ਫਿਲਮ ਦੀ ਤਰ੍ਹਾਂ ਉਸ ਦੇ ਸਾਮ੍ਹਣੇ ਆ ਜਾਂਦੀ ਹੈ। ਜੇ ਅੱਗੇ ਹੋਣ ਵਾਲੀਆਂ ਗੱਲਾਂ ਦੇਖਣੀਆਂ ਚਾਹੇ ਤਾਂ ਉਹ ਵੀ ਪਹਿਲਾਂ ਹੀ ਦੇਖ ਲੈਂਦਾ ਹੈ। ਉਸ ਵਲ ਧਿਆਨ ਦੇਣ ਲਗ ਜਾਵੇ ਤਾਂ ਬੰਦਗੀ ਦਾ ਰਸ ਘਟ ਜਾਂਦਾ ਹੈ, ਜੋਤ ਬੁਝ ਜਾਂਦੀ ਹੈ, ਨਾਮ ਦਾ ਝਲਕਾਰਾ ਧੀਮਾ ਪੈ ਜਾਂਦਾ ਹੈ ਉਸ ਨੂੰ ਪਛਤਾਉਣਾ ਪੈਂਦਾ ਹੈ, ਫੇਰ ਰੋਂਦਾ ਹੈ ਕਿਉਂਕਿ ਇਹ ਨਾਮ ਦੀਆਂ ਵੈਰਨਾਂ ਹਨ -

***ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ॥ ਪੰਨਾ - 593***

ਮਹਾਰਾਜ ਜੀ ਨੇ ਤਾਂ ਨਾਮ ਵਿਸਾਰਨ ਵਾਲੀਆਂ ਸਾਰੀਆਂ ਚੀਜ਼ਾਂ ਨੂੰ ਧਿਰਕਾਰ ਕਿਹਾ ਹੈ। ਦੁਨੀਆਂ ਦੀਆਂ ਸਾਰੀਆਂ ਪ੍ਰਾਪਤੀਆਂ ਨਾਮ ਦੇ ਸਾਮ੍ਹਣੇ ਕੁਝ ਵੀ ਨਹੀਂ। ਜੇ ਨਾਮ ਭੁੱਲ ਜਾਵੇ ਤਾਂ ਇਨ੍ਹਾਂ ਦਾ ਮੁੱਲ ਕੌਡੀ ਵੀ ਨਹੀਂ ਹੋਇਆ ਕਰਦਾ। ਅਧਿਆਤਮਵਾਦ ਵਿਚ ਜੇ ਕਿਸੇ ਚੀਜ਼ ਦਾ ਮੁੱਲ ਹੈ ਤਾਂ ਨਾਮ ਦਾ ਹੈ –

*ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ॥*
*ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥*
*ਹਰਿ ਬਿਨੁ ਜੀਉ ਜਲਿ ਬਲਿ ਜਾਉ॥*
*ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ॥ ਪੰਨਾ - 14*

ਹੁਣ ਰਾਜਕੁਮਾਰੀ ਦੀ ਅਵਸਥਾ ਰੂਹਾਨੀ ਤੌਰ ਤੇ ਕਾਫੀ ਉਚੀ ਹੋ ਗਈ। ਉਸ ਦੇ ਅੰਦਰ ਨਾਮ ਧੁਨ ਸਦਾ ਹੀ ਚਲਦੀ ਰਹਿੰਦੀ ਹੈ। ਅੱਜ ਉਸ ਨੂੰ ਅਭਿਆਸ ਕਰਦਿਆਂ ਸਾਢੇ ਚਾਰ ਸਾਲ ਹੋ ਚੁੱਕੇ ਹਨ। ਉਸ ਦੇ ਅੰਦਰ ਬਹੁਤ ਸਾਰੀਆਂ ਸ਼ਕਤੀਆਂ ਆ ਰਹੀਆਂ ਹਨ ਪਰ ਉਹ ਕਿਸੇ ਵਲ ਵੀ ਧਿਆਨ ਨਹੀਂ ਦੇ ਰਹੀ। ਇਕੋ ਲਗਨ ਹੈ ਉਸ ਨੂੰ ਕਿ ਕਿਸ ਤਰ੍ਹਾਂ ਦੇ ਨਾਲ ਮੈਂ ਉਸ ਦੇਸ਼ ਵਿਚ ਪਹੁੰਚਾਂ ਜਿਸ ਦੇਸ਼ ਬਾਰੇ ਭਾਈ ਤਿਲੋਕਾ ਜੀ ਚੰਗਾ ਮਨੁੱਖ ਉਸ ਨੂੰ ਦੱਸ ਕੇ ਗਿਆ ਸੀ। ਸੰਸਾਰ ਦੀ ਕੋਈ ਵਸਤੂ ਉਸ ਨੂੰ ਲੁਭਾਇਮਾਨ ਨਹੀਂ ਕਰ ਰਹੀ। ਅਨਹਦ ਸ਼ਬਦ ਦੀਆਂ ਧੁਨਾਂ ਅਨੇਕ ਵਾਜਿਆਂ ਸਹਿਤ ਉਠ ਰਹੀਆਂ ਹਨ। ਇਹੋ ਵਾਹਿਗੁਰੂ ਮੰਤਰ ਉਨ੍ਹਾਂ ਧੁਨਾਂ ਨਾਲ ਰਲ ਕੇ ਐਨਾ ਸੰਗੀਤਮਾਈ ਹੋ ਰਿਹਾ ਹੈ ਕਿ ਉਸ ਦਾ ਰਸ ਅਤੇ ਉਸ ਦਾ ਅਨੰਦ ਸਹਿਣਾ ਸਰੀਰਕ ਸ਼ਕਤੀ ਤੋਂ ਬਾਹਰ ਹੈ, ਕਈ ਵਾਰੀ ਅਚਾਨਕ ਉਸ ਦੇ ਅੰਦਰ ਐਸਾ ਪ੍ਰਕਾਸ਼ ਆ ਜਾਂਦਾ ਹੈ ਜਿਸ ਵਿਚ ਨਾ ਹੀ ਕੋਈ ਕੰਧ ਹੈ, ਨਾ ਕੋਈ ਫਸਲ ਹੈ, ਨਾ ਹੀ ਕੋਈ ਜੰਗਲ ਪਰਦਾ ਕਰ ਸਕਦਾ ਹੈ। ਉਹ ਸਹਿਜ ਨਾਲ ਹੀ ਦੂਰ ਤਕ ਦੇਖ ਲੈਂਦੀ ਹੈ ਪਰ ਉਸ ਨੂੰ ਪਤਾ ਨਹੀਂ ਲਗਦਾ ਕਿ ਇਹ ਕੀ ਹੈ? ਅਨਹਦ ਧੁਨੀ ਵਿਚ ਉਹ ਮਸਤ ਹੈ ਬਿਨਾਂ ਵਜਾਇਆਂ ਵਾਜੇ ਉਸ ਦੇ ਅੰਦਰ ਵਜਦੇ ਹਨ। ਉਸ ਵਿਚ ਉਹ ਲੀਨ ਹੋ ਜਾਂਦੀ ਹੈ, ਲੀਨਤਾ ਉਸ ਨੂੰ ਖੁਮਾਰੀ ਚੜ੍ਹਾ ਦਿੰਦੀ ਹੈ ਉਸ ਦੇ ਜੀਵਨ ਵਿਚ ਹੁਣ ਕੋਈ ਕਾਹਲ ਨਹੀਂ ਰਹੀ। ਇਕੋ ਲਹਿਰ ਹੈ ਕਿ ਮੈਂ ਕਦੋਂ ਉਸ ਦੇਸ਼ ਨੂੰ ਦੇਖਾਂ ਅਤੇ ਕਿਵੇਂ ਮੈਂ ਅਨੁਭਵ ਕਰਾਂ ਕਿ ਮੈਂ ਆਤਮਾ ਹਾਂ। ਰਿਧੀਆਂ ਸਿੱਧੀਆਂ ਦੇ ਮੰਡਲਾਂ ਵਿਚੋਂ ਲੰਘਣਾ ਜਗਿਆਸੂ ਲਈ ਬਹੁਤ ਹੀ ਮੁਸ਼ਕਲ ਹੋਇਆ ਕਰਦਾ ਹੈ ਪਰ ਜੇ ਅੰਦਰ ਪ੍ਰੇਮ ਹੋਵੇ, ਬੈਰਾਗ ਹੋਵੇ ਅਤੇ ਸੱਚੀ ਲਗਨ ਹੋਵੇ ਅਤੇ ਆਪਣੇ ਲਕਸ਼ ਦਾ ਪੂਰਾ ਗਿਆਨ ਹੋਵੇ ਉਹ ਸਾਧਕ ਇਨ੍ਹਾਂ ਵਲ ਅੱਖ ਭਰ ਕੇ ਵੀ ਨਹੀਂ ਤਕਦਾ। ਇਸ ਮੰਡਲ ਨੂੰ ਸਹੰਸਰਾਰ ਮੰਡਲ ਆਖਿਆ ਜਾਂਦਾ ਹੈ ਜੋ ਲੰਘਣਾ ਬਹੁਤ ਮੁਸ਼ਕਲ ਹੈ।

ਮਹਾਂਪੁਰਸ਼ਾਂ ਨੇ ਇਕ ਵਾਰੀ ਸਹਿਜ ਨਾਲ ਬਚਨ ਕਰਦਿਆਂ ਦਸਿਆ ਕਿ ਜਦੋਂ ਰਿਧੀ ਸਿੱਧੀ ਪ੍ਰਗਟ ਹੁੰਦੀ ਹੈ ਉਸ ਸਮੇਂ ਪਹਿਲਾਂ ਅਵਾਜ਼ ਦੇ ਕੇ ਆਪਣੇ ਬਾਰੇ ਜਾਣਕਾਰੀ ਦਿੰਦੀ ਹੈ। ਲੁਭਾਉਣ ਦਾ ਪੂਰਾ ਜਤਨ ਲਾਉਂਦੀ ਹੈ ਫੇਰ ਇਹ ਸੁੰਦਰ ਇਸਤ੍ਰੀਆਂ ਦੇ ਰੂਪ ਵਿਚ ਰੂਪਮਾਨ ਹੋ ਕੇ ਬੇਨਤੀਆਂ ਕਰਦੀ ਹੈ ਕਿ ਮੇਰਾ ਪ੍ਰਯੋਗ ਕਰੋ। ਪਰ ਜੇ ਅਤਿ ਦੀ ਦ੍ਰਿੜ੍ਹ ਲਗਨ ਆਪਣੇ ਧੇਅ ਤਕ ਪਹੁੰਚਣ ਦੀ ਸਾਧਕ ਦੇ ਚਿਤ ਵਿਚ ਹੋਵੇ ਤਾਂ ਫਿਰ ਇਹ ਦਾਸੀ ਬਣ ਕੇ ਬਿਨਾਂ ਕੋਈ ਵਿਘਨ ਪਾਏ, ਸੇਵਾ ਕਰਦੀ ਹੈ।

ਰਾਜਕੁਮਾਰੀ ਕੋਈ ਯੋਗ ਸਾਧਨ ਨਹੀਂ ਕਰ ਰਹੀ, ਉਹ ਕੇਵਲ ਸ਼ਬਦ ਨਾਲ ਸੁਰਤ ਜੋੜ ਕੇ ਸ਼ਬਦ ਸ਼ਕਤੀ ਨਾਲ ਅੱਗੇ ਵਧ ਰਹੀ ਹੈ। ਥੋੜ੍ਹੇ ਦਿਨ ਪਹਿਲਾਂ ਉਸ ਨੇ ਆਉਣ ਵਾਲੇ ਜੀਵ ਦੀ ਸ਼ਕਲ, ਸੂਰਤ, ਰੰਗ ਨੂੰ ਪ੍ਰਤੱਖ ਰੂਪ ਵਿਚ ਤਕ ਲਿਆ। ਉਸ ਦੇ ਅੰਦਰ ਦ੍ਰਿੜ੍ਹ ਨਿਸ਼ਚਾ ਹੋ ਗਿਆ ਕਿ ਮੈਂ ਪੰਜਾਂ ਤੱਤਾਂ ਵਿਚੋਂ ਕੋਈ ਵੀ ਤੱਤ ਨਹੀਂ ਹਾਂ, ਨਾ ਮੈਂ ਪੰਜਾਂ ਪ੍ਰਾਣਾਂ ਵਿਚੋਂ ਕੋਈ ਪ੍ਰਾਣ ਹਾਂ, ਨਾ ਮਨ ਹਾਂ, ਨਾ ਬੁੱਧੀ ਹਾਂ, ਨਾ ਚਿੱਤ ਹਾਂ ਪਰ ਇਕ ਭੁਲੇਖਾ ਜੋ ਅਜੇ ਤਕ ਦੂਰ ਨਹੀਂ ਹੋਇਆ ਉਹ ਆਪਣੀ ਹੋਂਦ ਬਾਰੇ ਹੈ। ਕਿਉਂਕਿ ਇਹ ਭੁਲੇਖਾ ਦੇਹ ਨੇ ਪਾਇਆ ਹੋਇਆ ਹੈ ਜਦੋਂ ਵੀ ਆਪਣਾ ਧਿਆਨ ਆਉਂਦਾ ਹੈ ਕਿ ਉਹ ਆਪਣੇ ਆਪ ਨੂੰ ਇਕ ਹੋਂਦ ਅਨੁਭਵ ਕਰਦੀ ਹੋਈ ਦੇਹ ਵਲ ਝੁਕਦੀ ਹੈ। ਭਾਈ ਤਿਲੋਕਾ ਜੀ ਨੇ ਉਸ ਨੂੰ ਕਿਹਾ ਸੀ ਕਿ

ਤੂੰ ਲੰਮੀ ਨਦਰ ਨਾਲ ਦੇਖ, ਤੂੰ ਦੇਹ ਨਹੀਂ ਹੈਂ, ਤੂੰ ਨਿਮਾਣੀ ਨਿਤਾਣੀ ਹੋਂਦ ਨਹੀਂ ਹੈਂ, ਤੂੰ ਸਭ ਕੁਝ ਕਰ ਸਕਣ ਦੀ ਸਮਰੱਥਾ ਵਾਲੀ ਆਤਮਾ ਹੈਂ, ਤੂੰ ਇਕ ਹੈਂ, ਪਰ ਅਨੇਕ ਹੋ ਜਾਣਾ ਵੀ ਤੇਰਾ ਆਪਣਾ ਹੀ ਕੌਤਕ ਹੈ, ਤੂੰ ਅਨੇਕ ਹੋ ਕੇ ਵੰਡੀ ਨਹੀਂ ਜਾਂਦੀ ਕਿਉਂਕਿ ਮੂਲ ਇਕ ਹੈ। ਜਦੋਂ ਉਸ ਦੀ ਸੁਰਤੀ ਟਿਕ ਜਾਂਦੀ ਹੈ, ਨਾਮ ਰਸ ਵਿਚ ਬਹੁਤ ਗਹਿਰੀ ਚਲੀ ਜਾਂਦੀ ਹੈ ਉਸ ਵੇਲੇ ਉਸ ਦੇ ਅੰਦਰ ਭਾਈ ਤਿਲੋਕਾ ਜੀ ਦੇ ਬਚਨ ਸਾਖਸ਼ਾਤਕਾਰ ਹੋਣੇ ਸ਼ੁਰੂ ਹੋ ਜਾਂਦੇ ਹਨ ਅਤੇ ਇਕ-ਇਕ ਬਚਨ ਪੂਰੇ ਜੋਬਨ ਵਿਚ ਉਸ ਦੇ ਸਾਮ੍ਹਣੇ ਹੁੰਦਾ ਹੈ, ਹੁਣ ਅਭਿਆਸ ਕਰਨ ਸਮੇਂ ਉਸ ਦੀ ਸੁਰਤੀ ਇਕ ਦਮ ਕਿਸੇ ਅਕਹਿ ਰਸ ਵਿਚ ਲੀਨ ਹੋ ਜਾਂਦੀ ਹੈ। ਅਨਹਦ ਸ਼ਬਦਾਂ ਦੀ ਝਨਕਾਰ ਉਸ ਨੂੰ ਹੋਰ ਵੀ ਅਨੰਦਿਤ ਕਰਦੀ ਹੈ। ਉਸ ਦੇ ਅੰਦਰ ਹਨ੍ਹੇਰਾ ਨਹੀਂ ਹੈ, ਸੂਰਜ ਤੋਂ ਵੀ ਵੱਧ ਪ੍ਰਕਾਸ਼ ਸਦੀਵੀ ਹੀ ਰਹਿੰਦਾ ਹੈ ਪਰ ਅਜੇ ਤਕ ਉਸ ਨੂੰ ਇਹ ਪਤਾ ਨਹੀਂ ਲੱਗਿਆ ਕਿ ਮੈਂ ਕੌਣ ਹਾਂ। ਅਨੇਕਾਂ ਅਨੁਮਾਨ, ਅਨੇਕਾਂ ਅੰਦਾਜ਼ੇ, ਅਨੇਕਾਂ ਸੋਚਾਂ ਉਸ ਦੇ ਮਨ ਵਿਚ ਆ ਕੇ ਵਾਰੀ-ਵਾਰੀ ਲੰਘ ਜਾਂਦੀਆਂ ਹਨ। ਉਹ ਕਈ ਵਾਰੀ ਸੋਚਦੀ ਹੈ ਕਿ ਮੈਂ ਆਤਮਾ ਹਾਂ, ਸਰੀਰ ਨਹੀਂ ਹਾਂ ਪਰ 'ਸਰੀਰ ਹਾਂ' ਦਾ ਅਧਿਆਸ ਅਜੇ ਤੀਕਰ ਟੁੱਟ ਨਹੀਂ ਸਕਿਆ। ਇਸਤ੍ਰੀ-ਮਰਦ ਦਾ ਭਾਵ ਅਜੇ ਤੀਕਰ ਉਸ ਦੇ ਅੰਦਰ ਬਣਿਆ ਰਹਿੰਦਾ ਹੈ। ਇਹੋ ਆਤਮ ਵਸਤੂ ਹੈ ਜਿਸ ਦੇ ਪ੍ਰਾਪਤ ਹੋਏ ਬਿਨਾਂ ਰੂਹਾਨੀ ਅੰਧਕਾਰ ਬਣਿਆ ਰਹਿੰਦਾ ਹੈ। ਇਸ ਪ੍ਰਾਪਤੀ ਦੀ ਕੁੰਜੀ ਸਮਰੱਥ ਸਤਿਗੁਰੂ ਦੇ ਹੱਥ ਹੈ, ਉਹ ਵਿਖਾ ਦਿੰਦਾ ਹੈ, ਪਰਤੱਖ ਰੂਪ ਵਿਚ ਅਨੁਭਵ ਹੁੰਦਾ ਹੈ ਕਿ ਮੈਂ ਆਤਮਾ ਹਾਂ, ਗੁਰੂ ਬਿਨਾਂ ਇਹ ਅਵਸਥਾ ਆਪਣੇ ਆਪ ਪਰਤੱਖ ਨਹੀਂ ਹੋਇਆ ਕਰਦੀ।

ਰਾਜਕੁਮਾਰੀ ਜਦੋਂ ਜੰਗਲ 'ਚੋਂ ਉਠ ਕੇ ਘਰ ਜਾਂਦੀ ਹੈ ਤਾਂ ਉਸ ਨੂੰ ਕੋਈ ਵੀ ਫਰਕ ਨਹੀਂ ਪੈਂਦਾ। ਹੁਣ ਉਸਦੀ ਬਿਰਤੀ ਪ੍ਰਪੱਕ ਹੋ ਚੁਕੀ ਹੈ। ਅੱਗੇ ਵਾਂਗੂੰ ਉਹ ਅੰਮ੍ਰਿਤ ਵੇਲੇ ਹੀ ਜੰਗਲ ਵਲ ਨੂੰ ਨਹੀਂ ਆਉਂਦੀ, ਕਈ ਵਾਰੀ ਮਾਂ ਦੇ ਪਾਸ ਬੈਠ ਜਾਂਦੀ ਹੈ, ਮਾਤਾ ਨੂੰ ਪਿਆਰ ਕਰਦੀ ਹੈ ਅਤੇ ਬਚਨ ਕਰਦੀ ਹੈ ਕਿ ਮਾਂ! ਆਪਾਂ ਇਹ ਸਰੀਰ ਨਹੀਂ ਹਾਂ, ਇਹ ਸਰੀਰ ਤਾਂ ਆਪਾਂ ਨੂੰ ਜੋ ਸੰਸਾਰ ਦੇ ਵਿਚ ਪ੍ਰਮੁੱਖ ਕਾਰਜ ਹੈ ਉਸ ਦੀ ਪ੍ਰਾਪਤੀ ਲਈ ਮਿਲਿਆ ਹੈ। ਆਪਾਂ ਇਸ ਵਿਚ ਰਹਿਣ ਵਾਲੇ ਹਾਂ ਇਹ ਸਦਾ ਅਸਾਡੇ ਨਾਲ ਨਹੀਂ ਰਹਿਣਾ। ਇਸ ਦੇ ਆਪਾਂ ਤਿੰਨ ਰੂਪ ਦੇਖੇ ਹਨ, ਪਹਿਲਾਂ ਇਹ ਸਰੀਰ ਬਚਪਨ ਵਿਚ ਸੀ, ਫੇਰ ਪੂਰਨ ਜੁਆਨੀ ਵਿਚ ਹੋ ਗਿਆ ਅਤੇ ਇਸ ਤੋਂ ਪਿਛੋਂ ਬੁਢੇਪੇ ਵਿਚ ਹੋ ਕੇ ਇਹ ਕਮਜ਼ੋਰ ਹੋ ਜਾਂਦਾ ਹੈ ਅਤੇ ਆਪਾਂ ਜਿਹੜੇ ਇਸ ਵਿਚ ਰਹਿੰਦੇ ਹਾਂ, ਉਹ ਛੱਡ ਜਾਂਦੇ ਹਾਂ। ਮਾਤਾ! ਉਹ ਚੰਗਾ ਮਨੁੱਖ (ਭਾਈ ਤਿਲੋਕਾ) ਸਦਾ ਹੀ ਇਹ ਕਹਿੰਦਾ ਰਹਿੰਦਾ ਸੀ ਕਿ ਤੂੰ ਸਰੀਰ ਨਹੀਂ ਹੈਂ, ਤੂੰ ਆਤਮਾ ਹੈਂ ਤੈਨੂੰ ਕੋਈ ਵੀ ਲੋੜ ਨਹੀਂ ਹੈ, ਤੂੰ ਸਾਰੀਆਂ ਲੋੜਾਂ ਤੋਂ ਉਤੇ ਹੈਂ, ਤੈਨੂੰ ਕੋਈ ਡਰ ਨਹੀਂ ਹੈ, ਤੂੰ ਨਿਰਭਉ ਹੈਂ, ਤੇਰਾ ਕਿਸੇ ਨਾਲ ਵੈਰ ਨਹੀਂ ਹੈ ਕਿਉਂਕਿ ਬਾਕੀ ਸਰੀਰਾਂ ਵਿਚ ਵੀ ਤੂੰ ਹੀ ਕੰਮ ਕਰ ਰਹੀ ਹੈਂ। ਮਾਤਾ! ਉਹ ਐਨਾ ਚੰਗਾ ਮਨੁੱਖ ਸੀ ਕਿ ਉਹ ਝੂਠ ਨਹੀਂ ਸੀ ਬੋਲਦਾ, ਝੂਠ ਵਲ ਨੂੰ ਭੁੱਲ ਕੇ ਵੀ ਨਹੀਂ ਸੀ ਜਾਂਦਾ। ਉਸਦਾ ਵਜੂਦ ਪਿਆਰ ਦਾ ਬਣਿਆ ਹੋਇਆ ਸੀ, ਉਸ ਦੇ ਮਨ ਵਿਚ ਨਫਰਤ ਨਹੀਂ ਸੀ। ਕਿੱਡਾ ਉਚਾ ਸੀ ਮਾਤਾ! ਮੈਂ ਉਸ ਦੇ ਤੀਰ ਮਾਰਿਆ ਮੈਂ ਕਿੱਡਾ ਬੁਰਾ ਕੰਮ ਕਰਿਆ ਹੈ, ਮੈਂ ਉਸ ਨੂੰ ਕਿਹਾ ਕਿ ਓਹੀ ਤੀਰ ਹੁਣ ਤੂੰ ਮੇਰੇ ਮਾਰ ਤਾਂ ਮੇਰੇ ਮਨ ਵਿਚ ਸ਼ਾਂਤੀ ਆਵੇਗੀ। ਉਹ ਸਦਾ ਹੀ ਕਹਿੰਦਾ ਸੀ ਕਿ ਨਾ ਹੀ ਕੋਈ ਸੰਸਾਰ ਵਿਚ ਕਿਸੇ ਨੂੰ ਦੁਖ ਦਿੰਦਾ ਹੈ, ਨਾ ਸੁੱਖ ਦਿੰਦਾ ਹੈ, ਇਥੇ ਤਾਂ ਇਕ ਖੇਲ੍ਹ ਹੋ ਰਹੀ ਹੈ। ਪਹਿਲਾਂ ਆਤਮਾ ਸ਼ਕਤੀ ਮਾਇਆ ਦੇ ਮੰਡਲ ਵਿਚ ਆ ਕੇ ਜੀਵ ਆਤਮਾ ਬਣ ਗਈ, ਫੇਰ ਹੇਠਾਂ ਨੂੰ ਤਿਲਕਦੀ ਹੋਈ ਆਹ ਸਰੀਰ ਅਨੁਭਵ ਕਰਨ ਲੱਗੀ। ਇਹ ਸਰੀਰ ਕਰਮਾਂ ਦਾ ਬੰਨ੍ਹਿਆ ਹੋਇਆ ਚਲਦਾ ਹੈ। ਕਰਮਾਂ ਨੂੰ ਹੁਕਮ ਦੀ ਸਤਾ ਪ੍ਰਾਪਤ ਹੁੰਦੀ ਹੈ ਤਾਂ ਕਰਮ ਆਪਣਾ ਕੰਮ ਕਰਦੇ ਹਨ ਜੇ ਕਿਸੇ ਨੂੰ ਦੁਖ ਦੇਣਾ ਹੋਵੇ ਤਾਂ ਦੁਖ ਦਿੰਦੇ ਹਨ। ਜੇ ਸੁਖ ਦੇਣਾ ਹੋਵੇ ਤਾਂ ਸੁਖ ਮਿਲ ਜਾਂਦਾ ਹੈ। ਪਰ ਇਨ੍ਹਾਂ ਨੂੰ ਸੱਤਾ ਦੇਣ ਵਾਲੀ ਆਤਮਾ ਹੈ। ਆਤਮਾ ਰਾਹੀਂ ਇਹ ਹੁਕਮ ਸਾਰੀ ਕ੍ਰਿਆ ਨੂੰ ਨਿਭਾਉਣ ਦੀ ਸੱਤਾ ਰਖਦਾ ਹੈ। ਆਪਣੇ ਹੀ ਕੀਤੇ ਹੋਏ ਕਰਮ ਜਦੋਂ ਆਪ ਨੂੰ ਹੀ ਫਲ ਦਿੰਦੇ ਹਨ ਉਸ ਵੇਲੇ ਉਹ ਦੂਜਿਆਂ ਨੂੰ ਦੋਸ਼ ਦਿੰਦਾ ਹੈ। ਉਹ ਇਹ ਵੀ ਕਹਿੰਦਾ ਸੀ ਕਿ ਗੁਰੂ ਨਾਨਕ ਪਾਤਸ਼ਾਹ ਜੋ ਸੰਸਾਰ ਨੂੰ ਸੁਖੀ ਕਰਨ ਵਾਸਤੇ, ਸੰਸਾਰ ਨੂੰ ਅੰਧਕਾਰ ਵਿਚੋਂ ਕੱਢਣ ਵਾਸਤੇ ਸਾਰੀ ਦੁਨੀਆਂ ਦਾ ਭ੍ਰਮਣ ਕਰਦੇ ਰਹੇ ਉਹ ਇਸ ਤਰ੍ਹਾਂ ਕਹਿੰਦੇ ਹਨ -

***ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥***
***ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥ ਪੰਨਾ - 433***

ਸੋ ਮਾਤਾ! ਉਹ ਹਮੇਸ਼ਾ ਹੀ ਜਦੋਂ ਵੀ ਮੈਂ ਉਸ ਪਾਸ ਬਿਮਾਰਦਾਰੀ ਕਰਨ ਵਾਸਤੇ ਕੁਰਸੀ ਤੇ ਬੈਠੀ ਹੁੰਦੀ ਸਾਂ, ਇਕੋ ਗੱਲ ਕਹਿੰਦਾ ਸੀ ਕਿ ਰਾਜਕੁਮਾਰੀ! ਤੂੰ ਕੁਝ ਵੀ ਨਹੀਂ ਕੀਤਾ। ਇਹ ਤਾਂ ਮੇਰੇ ਕਰਮਾਂ ਨਾਲ ਹੀ ਸਭ ਕੁਝ ਹੋਇਆ ਹੈ। ਐਉਂ ਵੀ ਆਖਿਆ ਕਰਦਾ ਸੀ ਕਿ ਮੈਂ ਆਤਮਾ ਹਾਂ, ਮੇਰੇ ਤੀਕਰ ਕੋਈ ਦੁੱਖ, ਕੋਈ ਸੁਖ ਦੁਨੀਆਂ ਵਿਚੋਂ ਨਹੀਂ ਪਹੁੰਚ ਸਕਦਾ, ਮੈਂ ਆਪ ਹੀ ਸੁਖ ਸਰੂਪ ਹਾਂ। ਅਜਿਹੇ ਬਚਨ ਮਾਤਾ, ਮੇਰੇ ਅੰਦਰ ਆਉਣੇ ਸ਼ੁਰੂ ਹੋ ਗਏ ਹਨ। ਮੈਂ ਕੁਝ ਪੜ੍ਹੀ ਹੋਈ ਤਾਂ ਹਾਂ ਨਹੀਂ ਇਹ ਗੱਲਾਂ ਪੜ੍ਹਾਈਆਂ ਹੀ ਨਹੀਂ ਜਾਂਦੀਆਂ ਪਰ ਮੈਨੂੰ ਹੁਣ ਨਿਸ਼ਚਾ ਹੋ ਗਿਆ ਹੈ ਕਿ ਮੈਂ ਸਰੀਰ ਤੋਂ ਉਚੇਰੀ ਹਾਂ। ਮਾਤਾ ਨੇ ਬਹੁਤ ਹੀ ਧਿਆਨ ਨਾਲ ਸੁਣਨਾ ਅਤੇ ਪਿਆਰ ਨਾਲ ਕਲਾਵੇ ਵਿਚ ਲੈ ਲੈਣਾ ਅਤੇ ਨਾਲ ਹੀ ਕਹਿਣਾ ਕਿ ਮੇਰੀ ਬੱਚੀ ਹੁਣ ਤਾਂ ਬਹੁਤ ਵੱਡੀ ਯੋਗੀਆਂ ਤੋਂ ਵੀ ਉਚੀ ਹੋ ਗਈ ਹੈ। ਬਿਨਾਂ ਪੜ੍ਹੇ ਹੀ ਇਹਦੇ ਅੰਦਰ ਗਿਆਨ ਦੀਆਂ ਗੱਲਾਂ ਚਲ ਰਹੀਆਂ ਹਨ। ਰਾਜਕੁਮਾਰੀ ਕਹਿਣ ਲੱਗੀ, "ਮਾਤਾ! ਮੈਂ ਇਕ ਹੋਰ ਗੱਲ ਦਸਾਂ, ਇਕ ਦਿਨ ਮੈਂ ਭਜਨ ਕਰਦੀ-ਕਰਦੀ ਇਸ ਸਰੀਰ ਵਿਚੋਂ ਨਿਕਲ ਗਈ। ਮੈਂ ਕੀ ਦੇਖਿਆ ਮੈਂ ਤਾਂ ਨਿਰਾ ਹੀ ਪ੍ਰਕਾਸ਼ ਹਾਂ, ਮੈਂ ਆਪਣੇ ਸਾਰੇ ਅੰਗ ਦੇਖਾਂ, ਮਾਤਾ! ਨਿਰਾ ਨੂਰ ਹੀ ਦ੍ਰਿਸ਼ਟੀ ਪਵੇ, ਉਂਵ ਮੈਨੂੰ ਆਪਣੇ ਸਾਰੇ ਅੰਗ ਭੀ ਉਸ ਨੂਰ ਵਿਚ ਝਾਉਲਾ ਮਾਰਨ। ਫੇਰ ਮੇਰਾ ਸਾਰਾ ਵਜੂਦ ਨੂਰ ਹੀ ਬਣ ਜਾਵੇ। ਮੈਨੂੰ ਪਤਾ ਲਗੇ ਮੈਂ ਰੂਪ, ਰੰਗ ਕਿਸੇ ਸ਼ਕਲ ਦੀ ਬੰਦਸ਼ ਵਿਚ ਨਹੀਂ ਹਾਂ। ਨਿਰਾ ਹੀ ਗਿਆਨ ਹਾਂ, ਅੰਧਕਾਰ ਦੀ ਮੇਰੇ ਵਿਚ ਕੋਈ ਵੀ ਅੰਸ ਨਹੀਂ ਹੈ। ਮੈਨੂੰ ਆਪਣਾ ਆਪ ਸਰੀਰ ਵਰਗਾ ਵੀ ਲੱਗੇ ਅਤੇ ਕਦੇ ਝੌਲਾ ਵਜੇ ਕਿ ਮੈਂ ਤਾਂ ਨਿਰਾ ਪ੍ਰਕਾਸ਼ ਹੀ ਹਾਂ। ਕਦੇ ਮੈਨੂੰ ਲੱਗੇ ਕਿ ਮੈਂ ਇਕ ਹਾਂ ਕਦੇ ਮੈਨੂੰ ਆਪਣਾ ਆਪ ਹੀ ਲੱਗੇ ਕਿ ਮੈਂ ਅਨੇਕ ਹਾਂ। ਮਾਤਾ! ਮੈਂ ਹਲਕੀ ਫੁਲਕੀ ਹੋ ਗਈ। ਨਿਰੀ ਹੀ ਸੂਰਜ ਦੀ ਰੋਸ਼ਨੀ ਵਰਗੀ ਅਤੇ ਮਾਤਾ! ਸੂਰਜ ਦੀ ਰੋਸ਼ਨੀ ਤਾਂ ਤਪਦੀ ਹੈ ਪਰ ਮੈਂ ਠੰਢੀ ਠਾਰ ਸੀ, ਸੂਰਜ ਦੀ ਰੋਸ਼ਨੀ ਵਿਚ ਝਾਕਿਆਂ ਨਹੀਂ ਜਾਂਦਾ, ਮੇਰੀ ਰੋਸ਼ਨੀ ਬਹੁਤ ਹੀ ਮਿੱਠੀ ਸੀ। ਮੈਨੂੰ ਤਾਂ ਐਉਂ ਲਗਦਾ ਸੀ ਕਿ ਮੈਂ ਸਾਰਾ ਪਿਆਰ ਹੀ ਹਾਂ, ਪਤਾ ਨਹੀਂ ਇਹ ਪਿਆਰ ਹੀ ਆਤਮਾ ਹੋਵੇ ਪਰ ਮੈਂ ਇਹ ਦੇਖਿਆ ਕਿ ਮੇਰੇ ਵਰਗੀਆਂ ਹੋਰ ਆਤਮਾਵਾਂ ਵੀ, ਹੋਰ ਜੋਤਾਂ ਵੀ ਇਸ ਬ੍ਰਹਿਮੰਡ ਵਿਚ ਤਾਰਿਆਂ ਵਾਂਗੂੰ ਡਲਕ ਰਹੀਆਂ ਸਨ ਪਰ ਮੈਂ ਨਿਰਣਾ ਨਹੀਂ ਕਰ ਸਕੀ ਕਿ ਉਹ ਇਕ ਸਨ ਜਾਂ ਅਨੇਕ ਸਨ। ਉਹ ਸਾਰੀਆਂ ਇਕ ਵਿਚੋਂ ਨਿਕਲਦੀਆਂ ਸਨ। ਵੱਖੋ-ਵੱਖਰੀਆਂ ਦਿਸਦੀਆਂ ਸਨ ਪਰ ਅੱਖ ਦੇ ਪਲਕਾਰੇ ਵਿਚ ਇਕੋ ਜੋਤ ਵਿਚ ਲੀਨ ਹੋ ਜਾਂਦੀਆਂ ਸਨ। ਮੈਂ ਅਸਮਾਨ ਵਿਚ ਉਡੀ ਫਿਰਦੀ ਸਾਂ, ਮੈਂ ਦੇਖ ਰਹੀ ਸੀ ਕਿ ਅਸਮਾਨ ਚੰਦਰਮਾ, ਸੂਰਜਾਂ, ਤਾਰਿਆਂ ਨਾਲ ਭਰਿਆ ਪਿਆ ਹੈ। ਪੂਰੀ ਤੇਜ਼ੀ ਦੇ ਨਾਲ ਇਹ ਤਾਰੇ ਸਤਾਰੇ ਚਮਕ ਰਹੇ ਹਨ। ਮਾਤਾ! ਆਪਣਾ ਅਸਮਾਨ ਕੀ ਹੈ? ਆਪਾਂ ਇਨ੍ਹਾਂ ਸਰੀਰਕ ਅੱਖਾਂ ਨਾਲ ਦੇਖਦੇ ਹਾਂ ਤਾਂ ਬਹੁਤ ਹੀ ਮੱਧਮ ਜਿਹਾ ਹਨ੍ਹੇਰਾ ਦਿਸਦਾ ਹੈ। ਪਤਾ ਨਹੀਂ ਇਨ੍ਹਾਂ ਅੱਖਾਂ ਵਿਚ ਦੇਖਣ ਦੀ ਪੂਰੀ ਤਰ੍ਹਾਂ ਨਾਲ ਸ਼ਕਤੀ ਨਹੀਂ ਪਰ ਜੋ ਮੈਂ ਸੂਰਜ, ਤਾਰੇ ਦੇਖ ਰਹੀ ਸੀ ਉਨ੍ਹਾਂ ਦੀ ਜੋਤੀ ਅਤਿ ਤੀਖਣ ਸੀ, ਹਨ੍ਹੇਰੇ ਨਾਮ ਦੀ ਕੋਈ ਚੀਜ਼ ਹੈ ਹੀ ਨਹੀਂ ਸੀ। ਉਨ੍ਹਾਂ ਤੋਂ ਵੀ ਮੈਂ ਉਪਰ ਲੰਘ ਗਈ ਮੈਨੂੰ ਇਹ ਅਸਮਾਨ ਹੇਠਾਂ ਦਿਸਣ ਲਗ ਗਿਆ। ਉਥੇ ਝਿਲਮਿਲਕਾਰ ਹੋ ਰਹੀ ਸੀ। ਆਪਣੇ ਵਰਗੀਆਂ ਹੋਰ ਆਤਮਾਵਾਂ ਉਡਾਰੀਆਂ ਮਾਰਦੀਆਂ, ਕਲੋਲਾਂ ਕਰਦੀਆਂ ਮੈਂ ਵੇਖ ਰਹੀ ਸੀ। ਮਾਤਾ! ਉਥੇ ਜੋ ਆਤਮਾਵਾਂ ਨਜ਼ਰੀ ਪਈਆਂ ਉਹ ਨਾ ਹੀ ਇਸਤ੍ਰੀਆਂ ਸਨ, ਨਾ ਮਰਦ ਸਨ ਕੇਵਲ ਜੋਤਾਂ ਸਨ। ਬਹੁਤ ਚਿਰ ਮੈਂ ਦੂਰ-ਦੂਰ ਤਕ ਗਈ ਇਹ ਪਸਾਰਾ ਹੋਰ ਅੱਗੇ-ਅੱਗੇ ਪਸਰਿਆ ਹੋਇਆ ਸੀ ਜਿਸਦੀ ਗਿਣਤੀ ਮਿਣਤੀ ਕੋਈ ਨਹੀਂ ਸੀ ਕਰ ਸਕਦਾ। ਫੇਰ ਮੈਂ ਆਪਣੇ ਸਰੀਰ ਨੂੰ, ਆਪਣੇ ਮੱਠ ਨੂੰ, ਆਪਣੇ ਜੰਗਲ ਨੂੰ, ਆਪਣੇ ਰਾਜ ਨੂੰ, ਆਪਣੇ ਰਾਜ ਦੀਆਂ ਹੱਦਾਂ ਨੂੰ, ਆਪਣੇ ਪੰਜਾਬ ਭਰ ਨੂੰ ਬਹੁਤ ਉਚੀ ਉਚਾਈ ਤੋਂ ਦੇਖ ਰਹੀ ਸੀ। ਮੇਰਾ ਸਰੀਰ ਮੁਰਦਾ ਹੋ ਕੇ ਲੰਮਾ ਨਹੀਂ ਸੀ ਪਿਆ ਉਹ ਸਮਾਧੀ ਵਿਚ ਸੀ। ਮੇਰੇ ਵਿਚੋਂ ਇਕ ਬਹੁਤ ਹੀ ਚਮਕੀਲੀ ਤਾਰ ਉਸ ਸਰੀਰ ਨਾਲ ਜੁੜੀ ਹੋਈ ਸੀ, ਮੈਂ ਸਰੀਰ ਦਾ ਧਿਆਨ ਕੀਤਾ ਅਤੇ ਇਕ ਦਮ ਇਸ ਵਿਚ ਪ੍ਰਵੇਸ਼ ਕਰ ਗਈ। ਮਾਤਾ! ਮੈਨੂੰ ਇਸ ਗੱਲ ਦਾ ਕੁਝ ਭੇਤ ਨਹੀਂ ਲਗਿਆ ਕਿ ਇਹ ਕੀ ਸੀ।"

ਉਸ ਵੇਲੇ ਮਾਤਾ ਨੇ ਕਿਹਾ ਕਿ ਬੀਬਾ! ਆਪਣੇ ਰਾਜ ਪੰਡਤ ਜੀ ਬਹੁਤ ਹੀ ਵਿਦਵਾਨ ਹਨ, ਚਾਰੇ ਵੇਦਾਂ, ਸਾਰੇ ਸਾਸ਼ਤਰਾਂ, ਧਰਮ ਗ੍ਰੰਥਾਂ ਦੇ ਇਹ ਕੇਵਲ ਜਾਣੂੰ ਹੀ ਨਹੀਂ ਹਨ ਇਹ ਵੀ ਤੇਰੇ ਵਾਂਗੂੰ ਅੰਮ੍ਰਿਤ ਵੇਲੇ ਉਠ ਕੇ ਸੁਰਤ ਇਕਾਗਰ ਕਰਦੇ ਹਨ ਅਤੇ ਬਹੁਤ-ਬਹੁਤ ਚਿਰ ਸਮਾਧੀ ਵਿਚ ਬੈਠੇ ਰਹਿੰਦੇ ਹਨ, ਹੋ ਸਕਦਾ ਹੈ ਇਨ੍ਹਾਂ ਗੱਲਾਂ ਦਾ ਉਤਰ ਸ਼ਾਇਦ ਇਨ੍ਹਾਂ ਕੋਲ ਹੋਵੇ, ਇਹ ਤੈਨੂੰ ਦਸ ਦੇਣਗੇ। ਇਸ ਤਰ੍ਹਾਂ ਬਚਨ ਬਿਲਾਸ ਹੁੰਦੇ ਰਹਿੰਦੇ ਸਨ। ਪਿਤਾ ਨਾਲ ਵੀ ਅਜਿਹੇ ਬਚਨ ਕਰਦੀ ਸੀ ਅਤੇ ਪਿਤਾ ਹੈਰਾਨ ਹੋ ਜਾਂਦਾ ਸੀ ਕਿ ਮੇਰੀ ਬੱਚੀ ਤਾਂ ਬਹੁਤ ਸੂਝ ਵਾਲੀ ਹੋ ਗਈ ਹੈ ਪਰ ਪਿਤਾ ਨੂੰ ਅੰਦਰਲੀਆਂ ਖੇਡਾਂ ਦਾ ਪਤਾ ਨਾ ਹੋਣ ਕਰਕੇ ਉਹ ਹਸ ਛਡਦਾ ਸੀ ਜਾਂ ਉਠ ਕੇ ਪਿਆਰ ਕਰ ਲੈਂਦਾ ਸੀ। ਪਰ ਉਸ ਦੇ ਕੰਮਾਂ ਵਿਚ ਕੋਈ ਦਖਲ ਅੰਦਾਜ਼ੀ ਨਹੀਂ ਸੀ ਕਰਦਾ। ਉਹ ਬਾਗ ਵਿਚ ਨਿਵੇਕਲੇ ਥਾਂ ਜਾਂ ਬਾਗ ਵਿਚ ਹੀ ਬੈਠ ਜਾਇਆ ਕਰਦੀ ਸੀ। ਪਿਤਾ ਨੇ ਉਸ ਦੇ ਬੈਠਣ ਵਾਸਤੇ ਕਈ ਥੜ੍ਹੇ ਬਣਵਾ ਦਿਤੇ ਸਨ ਅਤੇ ਉਪਰ ਛਤਰੀਆਂ ਲਾਈਆਂ ਹੋਈਆਂ ਸਨ ਜਿਸ ਨਾਲ ਰਾਜਕੁਮਾਰੀ ਦੀ ਧੁੱਪ ਅਤੇ ਮੀਂਹ ਤੋਂ ਰਖਿਆ ਹੋ ਜਾਂਦੀ ਸੀ। ਕੋਈ ਪੰਛੀ ਵਿੱਠ ਵਗੈਰਾ ਭੀ ਨਹੀਂ ਕਰ ਸਕਦਾ ਸੀ।

ਅੱਜ ਸਵੇਰੇ-ਸਵੇਰੇ ਮਾਤਾ ਨੇ ਕਿਹਾ ਬੇਟੀ! ਅੱਜ ਪੰਡਤ ਜੀ ਨੇ ਸੁਨੇਹਾ ਭੇਜਿਆ ਹੈ ਕਿ ਮੈਂ ਰਾਜਕੁਮਾਰੀ ਨਾਲ ਕੁਝ ਬਚਨ ਕਰਨੇ ਚਾਹੁੰਦਾ ਹਾਂ। ਬੇਟਾ! ਮੈਂ ਤੇਰੀਆਂ ਗੱਲਾਂ ਉਨ੍ਹਾਂ ਨੂੰ ਦਸੀਆਂ ਸਨ ਉਹ ਬਹੁਤ ਹੀ ਹੈਰਾਨ ਹੋ ਰਹੇ ਸਨ ਕਿ ਇਸ ਬੱਚੀ ਨੂੰ ਤਾਂ ਬਹੁਤ ਉਚੀਆਂ ਯੋਗਿਕ ਅਵਸਥਾਵਾਂ ਪ੍ਰਾਪਤ ਹੋ ਚੁਕੀਆਂ ਹਨ, ਇਹ ਦਸਵੇਂ ਦੁਆਰ ਦੇ ਮੰਡਲ ਵਿਚ ਪਹੁੰਚਣ ਵਾਲੀ ਹੀ ਹੈ। ਤੁਸੀਂ ਕੋਈ ਫਿਕਰ ਨਾ ਕਰੋ। ਇਹ ਬਹੁਤ ਸੋਹਣੇ ਮਾਰਗ ਤੇ ਤੁਰੀ ਜਾ ਰਹੀ ਹੈ ਜਿਹੜਾ ਉਹ ਮਰਦ ਜ਼ਖਮੀ ਹੋ ਕੇ ਘਰ ਵਿਚ ਆਇਆ ਸੀ ਉਹ ਕੋਈ ਪੂਰਨ ਬੀਤਰਾਗ ਪੁਰਸ਼ ਸੀ। ਬ੍ਰਹਮ ਦੀ ਲਖਤਾ ਵਾਲਾ ਸੀ, ਉਹ ਗੱਲਾਂ ਵਾਲਾ ਕੋਈ ਫੁਕਰਾ ਨਹੀਂ ਸੀ, ਉਸ ਦਾ ਜੋ ਸਤਿਗੁਰੂ ਹੈ ਉਹ ਪੂਰਾ ਹੈ, ਉਹ ਰਾਜਕੁਮਾਰੀ ਨੂੰ ਸਤਿਗੁਰੂ ਦੀ ਸੋਝੀ ਦੇ ਗਿਆ ਅਤੇ ਵਿਸ਼ਵਾਸ਼ ਵਿਚ ਪਾ ਗਿਆ ਹੈ ਕਿ ਉਹ ਆ ਕੇ ਜ਼ਰੂਰ ਦਰਸ਼ਨ ਦੇਣਗੇ। ਮਹਾਰਾਣੀ ਸਾਹਿਬਾ! ਇਹ ਬੱਚੀ ਉਸ ਸਤਿਗੁਰੂ ਨੂੰ ਖਿਚਾਂ ਪਾ ਰਹੀ ਹੈ, ਉਹ ਸਮਰੱਥ ਹਨ, ਛੇਤੀ ਹੀ ਇਥੇ ਇਸ ਦੇ ਪਿਆਰ ਦੇ ਬੱਝੇ ਪਹੁੰਚ ਜਾਣਗੇ। ਆਪਣੇ ਹੀ ਪਰਗਣੇ ਤੋਂ ਥੋੜ੍ਹੀ ਦੂਰ ਦੋ ਸਿੱਖ ਰਹਿੰਦੇ ਹਨ ਜਿਨ੍ਹਾਂ ਵਿਚੋਂ ਇਕ ਦਾ ਨਾਮ ਭਾਈ ਫਿਰਨਾ ਹੈ ਦੂਜੇ ਦਾ ਨਾਮ ਭਾਈ ਜੋਧ ਹੈ। ਉਨ੍ਹਾਂ ਦੇ ਪਾਸ ਬਹੁਤ ਸਾਰੇ ਗੁਰਸਿੱਖ ਆਉਂਦੇ ਜਾਂਦੇ ਰਹਿੰਦੇ ਹਨ ਇਕ ਦਿਨ ਉਹ ਮੇਰੇ ਪਾਸ ਆਏ ਸਨ, ਉਨ੍ਹਾਂ ਨੇ ਮੈਨੂੰ ਪੁਛਿਆ ਸੀ ਕਿ ਪੰਡਤ ਜੀ! ਕਈ ਸਾਲ ਹੋਏ ਅਸਾਨੂੰ ਮਿਲਣ ਵਾਸਤੇ ਕੁਝ ਬ੍ਰਹਮ ਅਵਸਥਾ ਦੇ ਮਾਨਣ ਵਾਲੇ ਗੁਰਮੁਖ ਪਿਆਰੇ ਆਏ ਸਨ ਅਤੇ ਉਨ੍ਹਾਂ ਨੇ ਦਸਿਆ ਸੀ ਕਿ ਉਨ੍ਹਾਂ ਦਾ ਲੜਕਾ ਜਿਸ ਦਾ ਨਾਮ ਭਾਈ ਤਿਲੋਕਾ ਸੀ ਇਸੇ ਜੰਗਲ ਵਿਚ ਇਕ ਰਾਜਕੁਮਾਰੀ ਦੇ ਹੱਥੋਂ ਮਾਰਿਆ ਗਿਆ ਸੀ, ਕੀ ਤੁਹਾਨੂੰ ਕੋਈ ਪਤਾ ਹੈ? ਤਾਂ ਮੈਂ ਉਨ੍ਹਾਂ ਨੂੰ ਐਨਾ ਹੀ ਦਸਿਆ ਸੀ ਕਿ ਪੰਜ ਸਾਲ ਪਹਿਲਾਂ ਐਸੀ ਘਟਨਾ ਵਿਆਪੀ ਸੀ। ਉਨ੍ਹਾਂ ਨੇ ਦਸਿਆ ਸੀ ਕਿ ਉਹ ਗੁਰੂ ਨਾਨਕ ਮਹਾਰਾਜ ਜੀ ਦੇ ਸਿੱਖ ਹਨ। ਗੁਰੂ ਨਾਨਕ ਸਾਹਿਬ ਸੰਸਾਰ ਦਾ ਉਧਾਰ ਕਰਨ ਲਈ ਕਲਜੁੱਗ ਵਿਚ ਨਾਮ ਯੋਗ, ਸੁਰਤ ਸ਼ਬਦ ਦਾ ਮਾਰਗ ਦਸਣ ਲਈ ਜੀਵਾਂ ਨੂੰ ਸਾਧਨਾ ਵਿਚ ਲਾ ਰਹੇ ਹਨ। ਤੁਸੀਂ ਚਿੰਤਾ ਨਾ ਕਰੋ ਇਹ ਰਾਜਕੁਮਾਰੀ ਬਹੁਤ ਸੋਹਣੇ ਰਸਤੇ ਚਲ ਰਹੀ ਹੈ। ਤੁਸੀਂ ਜੇ ਕਲ੍ਹ ਨੂੰ ਆ ਜਾਵੋਂ ਤਾਂ ਮੈਂ ਵੀ ਰਾਜਕੁਮਾਰੀ ਨਾਲ ਕੁਝ ਬਚਨ ਕਰਨੇ ਚਾਹੁੰਦਾ ਹਾਂ।

ਦੂਸਰੇ ਦਿਨ ਸਤਿਸੰਗ ਵਿਚ ਇਸ ਪੰਡਤ ਜੀ ਕੋਲ ਰਾਜਕੁਮਾਰੀ ਅਤੇ ਉਸ ਦੀ ਮਾਤਾ ਮਹਾਰਾਣੀ ਆ ਕੇ ਹਾਜ਼ਰ ਹੋਏ। ਉਸ ਵੇਲੇ ਉਸ ਵਿਦਵਾਨ ਪੰਡਤ ਨੇ ਰਾਜਕੁਮਾਰੀ ਨਾਲ ਬਚਨ ਕੀਤੇ ਜਿਸ ਤੋਂ ਉਹ ਭਾਂਪ ਗਿਆ ਕਿ ਉਹ ਨੌਜਵਾਨ ਲੜਕਾ ਪੂਰਨ ਰੂਪ ਵਿਚ ਆਤਮ ਦਰਸੀ ਸੀ, ਉਸ ਵੇਲੇ ਉਸ ਨੇ ਰਾਜਕੁਮਾਰੀ ਨੂੰ ਪੁਛਿਆ ਕਿ ਉਹ ਆਪ ਨੂੰ ਕੀ ਦਸ ਕੇ ਗਏ ਹਨ? ਰਾਜਕੁਮਾਰੀ ਨੇ ਦਸਿਆ ਕਿ ਉਹ ਮੈਨੂੰ ਦਸ ਕੇ ਗਏ ਸਨ ਕਿ ਤੂੰ ਆਤਮਾ ਹੈਂ। ਕਹਿਣ ਲੱਗੀ ਮੈਂ ਪਹਿਲੀ ਵਾਰੀ ਹੀ ਇਸ ਤਰ੍ਹਾਂ ਸੁਣਿਆ ਸੀ। ਉਨ੍ਹਾਂ ਨੇ ਕਿਹਾ ਕਿ ਤੈਨੂੰ ਕਿਸੇ ਤੋਂ ਪ੍ਰੇਮ ਲੈਣ ਦੀ ਲੋੜ ਨਹੀਂ, ਤੂੰ ਆਪ ਹੀ ਪ੍ਰੇਮ ਹੈਂ, ਤੇਰੇ ਕੋਈ ਸਬੰਧੀ ਨਹੀਂ, ਤੂੰ ਸਭ ਦੇ ਅੰਦਰ ਵਸਦੀ ਹੈਂ, ਬਾਹਰ ਵਸਦੀ ਹੈਂ, ਉਸ ਵੇਲੇ ਮੈਂ ਬਹੁਤ ਘਬਰਾ ਗਈ ਅਤੇ

ਮੈਂ ਡਰ ਕੇ ਚੀਕ ਮਾਰੀ ਕਿ ਇਹ ਕੀ ਕਹਿ ਰਿਹਾ ਹੈ। ਪਰ ਉਹ ਬਹੁਤ ਹੀ ਉਚਾ ਪੁਰਸ਼ ਸੀ, ਉਹ ਕਦੇ ਝੂਠ ਨਹੀਂ ਸੀ ਬੋਲਦਾ ਪਰ ਮੈਂ ਹੈਰਾਨ ਬਹੁਤ ਹੋ ਰਹੀ ਸੀ ਕਿ ਮੈਂ ਤਾਂ ਮਾਤਾ ਪਿਤਾ ਨੂੰ ਪਿਆਰ ਕਰਦੀ ਹਾਂ, ਇਨ੍ਹਾਂ ਬਿਨਾਂ ਮੈਂ ਜਿਉਂਦੀ ਨਹੀਂ ਰਹਿ ਸਕਦੀ। ਮੈਂ ਖੇਡਾਂ ਵਿਚ ਅਨੰਦ ਲੈਂਦੀ ਹਾਂ ਉਹ ਕਹਿੰਦਾ ਸੀ ਤੈਨੂੰ ਕਿਸੇ ਚੀਜ਼ 'ਚੋਂ ਅਨੰਦ ਲੈਣ ਦੀ ਲੋੜ ਨਹੀਂ, ਤੂੰ ਆਪ ਹੀ ਅਨੰਦ ਹੈਂ।

ਉਸ ਵੇਲੇ ਪੰਡਤ ਜੀ ਨੇ ਸਾਰੀ ਗੱਲ ਸੁਣ ਕੇ ਕਿਹਾ ਕਿ ਰਾਜਕੁਮਾਰੀ ਜੀ! ਉਹ ਮਹਾਨ ਪੁਰਸ਼ ਸੀ, ਐਡੀ ਛੋਟੀ ਉਮਰ ਵਿਚ ਸਤਿ ਗਿਆਨ ਉਸ ਨੂੰ ਪ੍ਰਾਪਤ ਸੀ, ਇਹ ਉਸ ਦੇ ਗੁਰੂ ਦੀ ਪੂਰਨ ਕ੍ਰਿਪਾਲਤਾ ਹੈ। ਇਹ ਵੱਡੇ-ਵੱਡੇ ਯੋਗੀਆਂ ਨੂੰ, ਵੱਡੇ-ਵੱਡੇ ਜਪੀਆਂ ਨੂੰ, ਜਪ ਕਰਕੇ ਅਤੇ ਬਹੁਤ ਵਿਚਾਰ ਕਰਨ ਵਾਲੇ ਵਿਦਵਾਨਾਂ ਨੂੰ ਜਿਨ੍ਹਾਂ ਨੇ ਵੇਦਾਂ ਸਾਸ਼ਤਰਾਂ ਦਾ ਅਧਿਐਨ ਕੀਤਾ ਹੈ, ਉਨ੍ਹਾਂ ਨੂੰ ਵੀ ਪ੍ਰਾਪਤ ਨਹੀਂ ਹੁੰਦੀ। ਉਹ ਇਕ ਮਹਾਨ ਯੋਗੀ ਸੀ, ਆਤਮ ਦਰਸ਼ੀ ਸੀ, ਬ੍ਰਹਮ ਦੇ ਗਿਆਨ ਨਾਲ ਪੂਰੀ ਤਰ੍ਹਾਂ ਰੁਸ਼ਨਾਇਆ ਹੋਇਆ ਬ੍ਰਹਮਗਿਆਨੀ ਸੀ। ਰਾਜਕੁਮਾਰੀ ਹੈਰਾਨ ਸੀ ਕਿ ਇਹ ਵੀ ਓਹੀ ਗੱਲ ਕਹਿੰਦਾ ਹੈ ਜੋ ਮੇਰੇ ਮਨ ਵਿਚ ਹੈ। ਪੰਡਤ ਜੀ ਨੇ ਕਹਿਣਾ ਸ਼ੁਰੂ ਕੀਤਾ ਕਿ ਰਾਜਕੁਮਾਰੀ ਜੀ! ਇਹ ਜੋ ਤੁਸੀਂ ਸੰਸਾਰ ਦੇਖ ਰਹੇ ਹੋਂ, ਇਸ ਦੇ ਬਾਰੇ ਵੇਦਾਂ ਨੇ, ਸਾਸ਼ਤਰਾਂ ਨੇ ਆਪਣੇ-ਆਪਣੇ ਮਤ ਦਿਤੇ ਹੋਏ ਹਨ, ਵੇਦਾਂ ਦਾ ਜੋ ਮਤ ਹੈ ਉਹ ਸਰਵ ਸ੍ਰੇਸ਼ਟ ਹੈ। ਉਨ੍ਹਾਂ ਅਨੁਸਾਰ ਇਹ ਸੰਸਾਰ ਪਹਿਲਾਂ ਨਹੀਂ ਸੀ ਸੰਸਾਰ ਤੋਂ ਪਹਿਲਾਂ ਕੇਵਲ ਪਾਰਬ੍ਰਹਮ ਪ੍ਰਮੇਸ਼ਰ ਆਪਣੇ ਸਰੂਪ ਵਿਚ ਆਪ ਹੀ ਸਥਿਤ ਸੀ। ਉਸ ਤੋਂ ਇਸ ਸੰਸਾਰ ਦੀ ਉਤਪਤੀ ਹੋਈ ਉਸ ਨੂੰ ਓਅੰਕਾਰ ਕਿਹਾ ਜਾਂਦਾ ਹੈ, ਓਅੰਕਾਰ ਹੀ ਬ੍ਰਹਮ ਹੈ, ਸਾਰੀਆਂ ਉਪਨਿਸ਼ਦਾਂ ਨੇ ਸਰਗੁਣ ਸਰੂਪ ਮੰਨਿਆ ਹੈ। ਉਹ ਆਪ ਹੀ ਖੇਲ੍ਹ ਕਰ ਰਿਹਾ ਹੈ। ਸਾਰੀਆਂ ਦਿਸ਼ਾਵਾਂ ਸੱਜੇ, ਖੱਬੇ, ਹੇਠ, ਉਤੇ ਉਸ ਦਾ ਹੀ ਪਸਾਰਾ ਹੈ। ਜੋ ਕੁਝ ਦੇਖ ਰਹੇ ਹੋ, ਜੋ ਕੁਝ ਜਾਣਿਆ ਹੈ ਉਹ ਸਭ ਕੁਝ ਬ੍ਰਹਮ ਹੀ ਹੈ। ਆਪ ਹੀ ਕਾਰਨ ਕਰਨ ਹੈ, ਉਹ ਸਰਬ ਰੂਪ ਹੋ ਕੇ ਆਪ ਹੀ ਆਪਣੇ ਆਪ ਨੂੰ ਦੇਖ ਰਿਹਾ ਹੈ, ਗੁਰਬਾਣੀ ਅਨੁਸਾਰ ਫੁਰਮਾਨ ਹੈ -

***ਏਕ ਮੂਰਤ ਅਨੇਕ ਦਰਸਨ ਕੀਨ ਰੂਪ ਅਨੇਕ।।***
***ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ॥*** ***ਜਾਪੁ ਸਾਹਿਬ***

***ਪਾਰਬ੍ਰਹਮ ਕੇ ਸਗਲੇ ਠਾਉ॥***
***ਜਿਤੁ ਜਿਤੁ ਘਰਿ ਰਾਖੈ ਤੈਸਾ ਤਿਨ ਨਾਉ॥***
***ਆਪੇ ਕਰਨ ਕਰਾਵਨ ਜੋਗੁ॥***
***ਪ੍ਰਭ ਭਾਵੈ ਸੋਈ ਫੁਨਿ ਹੋਗੁ॥***
***ਪਸਰਿਓ ਆਪਿ ਹੋਇ ਅਨਤ ਤਰੰਗ॥***
***ਲਖੇ ਨ ਜਾਹਿ ਪਾਰਬ੍ਰਹਮ ਕੇ ਰੰਗ।।***
***ਜੈਸੀ ਮਤਿ ਦੇਇ ਤੈਸਾ ਪਰਗਾਸ॥***
***ਪਾਰਬ੍ਰਹਮੁ ਕਰਤਾ ਅਬਿਨਾਸ॥***
***ਸਦਾ ਸਦਾ ਸਦਾ ਦਇਆਲ।।***
***ਸਿਮਰਿ ਸਿਮਰਿ ਨਾਨਕ ਭਏ ਨਿਹਾਲ॥*** ***ਪੰਨਾ - 275***

ਆਪ ਹੀ ਸੁਣਨ ਵਾਲਾ ਹੈ ਆਪ ਹੀ ਸੁਣਾਉਣ ਵਾਲਾ ਹੈ, ਉਸ ਤੋਂ ਬਿਨਾਂ ਇਥੇ ਕੋਈ ਹੋਰ ਨਹੀਂ ਹੈ। ਗੁਰਬਾਣੀ ਦਾ ਮਤ ਹੈ -

***ਜੀਅ ਜੰਤ ਕੇ ਠਾਕੁਰਾ ਆਪੇ ਵਰਤਣਹਾਰ॥***
***ਨਾਨਕ ਏਕੋ ਪਸਰਿਆ ਦੂਜਾ ਕਹ ਦ੍ਰਿਸਟਾਰ॥*** ***ਪੰਨਾ - 292***

***ਆਪ ਕਥੈ ਆਪਿ ਸੁਨਨੈਹਾਰੁ॥***
***ਆਪਹਿ ਏਕੁ ਆਪਿ ਬਿਸਥਾਰੁ॥***

*ਜਾ ਤਿਸੁ ਭਾਵੈ ਤਾ ਸ੍ਰਿਸਟਿ ਉਪਾਏ॥*
*ਆਪਨੈ ਭਾਣੈ ਲਏ ਸਮਾਏ॥*
*ਤੁਮ ਤੇ ਭਿੰਨ ਨਹੀ ਕਿਛੁ ਹੋਇ॥*
*ਆਪਨ ਸੂਤਿ ਸਭੁ ਜਗਤੁ ਪਰੋਇ॥*
*ਜਾ ਕਉ ਪ੍ਰਭ ਜੀਉ ਆਪਿ ਬੁਝਾਏ॥*
*ਸਚੁ ਨਾਮੁ ਸੋਈ ਜਨੁ ਪਾਏ॥*
*ਸੋ ਸਮਦਰਸੀ ਤਤ ਕਾ ਬੇਤਾ॥*
*ਨਾਨਕ ਸਗਲ ਸ੍ਰਿਸਟਿ ਕਾ ਜੇਤਾ॥* *ਪੰਨਾ - 292*

ਅੰਦਰ ਬਾਹਰ ਵਣਾਂ, ਤ੍ਰਿਣਾਂ, ਪਹਾੜਾਂ, ਦਰਿਆਵਾਂ, ਸੂਰਜ, ਚੰਦਰਮਾ 'ਚ ਜੋ ਵੀ ਦ੍ਰਿਸ਼ਟਮਾਨ ਨਜ਼ਰ ਆ ਰਿਹਾ ਹੈ ਉਹ -

*ਏਕੋ ਏਕੁ ਏਕੁ ਹਰਿ ਆਪਿ॥ ਪੂਰਨ ਪੂਰਿ ਰਹਿਓ ਪ੍ਰਭੁ ਬਿਆਪਿ॥*
*ਅਨਿਕ ਬਿਸਥਾਰ ਏਕ ਤੇ ਭਏ॥ ਏਕੁ ਅਰਾਧਿ ਪਰਾਛਤ ਗਏ॥*
*ਮਨ ਤਨ ਅੰਤਰਿ ਏਕੁ ਪ੍ਰਭੁ ਰਾਤਾ॥ ਗੁਰ ਪ੍ਰਸਾਦਿ ਨਾਨਕ ਇਕੁ ਜਾਤਾ॥*

*ਪੰਨਾ - 289*

*ਸੋ ਅੰਤਰਿ ਸੋ ਬਾਹਰਿ ਅਨੰਤ॥*
*ਘਟਿ ਘਟਿ ਬਿਆਪਿ ਰਹਿਆ ਭਗਵੰਤ॥*
*ਧਰਨਿ ਮਾਹਿ ਆਕਾਸ ਪਇਆਲ॥*
*ਸਰਬ ਲੋਕ ਪੂਰਨ ਪ੍ਰਤਿਪਾਲ॥*
*ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮ॥*
*ਜੈਸੀ ਆਗਿਆ ਤੈਸਾ ਕਰਮੁ॥*
*ਪਉਣ ਪਾਣੀ ਬੈਸੰਤਰ ਮਾਹਿ॥*
*ਚਾਰਿ ਕੁੰਟ ਦਹ ਦਿਸੇ ਸਮਾਹਿ॥*
*ਤਿਸ ਤੇ ਭਿੰਨ ਨਹੀ ਕੋ ਠਾਉ॥*
*ਗੁਰ ਪ੍ਰਸਾਦਿ ਨਾਨਕ ਸੁਖੁ ਪਾਉ॥* *ਪੰਨਾ - 294*

ਸਾਰੀਆਂ ਜੋਤਾਂ ਦੀ ਜੋਤ, ਸਾਰੇ ਗਿਆਨਾਂ ਦਾ ਗਿਆਨ, ਸਾਰੇ ਧਿਆਨਾਂ ਦਾ ਧਿਆਨ ਸਾਰੀਆਂ ਖੂਬਸੂਰਤੀਆਂ ਦੀ ਖੂਬਸੂਰਤੀ ਦੀ ਜਿੰਦ ਜਾਨ ਇਹ ਬ੍ਰਹਮ ਆਪ ਹੀ ਹੈ।

*ਨਮੋ ਸੂਰਜ ਸੂਰਜੇ ਨਮੋ ਚੰਦ੍ਰ ਚੰਦ੍ਰੇ॥*
*ਨਮੋ ਰਾਜ ਰਾਜੇ ਨਮੋ ਇੰਦ੍ਰ ਇੰਦ੍ਰੇ॥*
*ਨਮੋ ਅੰਧਕਾਰੇ ਨਮੋ ਤੇਜ ਤੇਜੇ॥*
*ਨਮੋ ਬ੍ਰਿੰਦ ਬ੍ਰਿੰਦੇ ਨਮੋ ਬੀਜ ਬੀਜੇ॥* **ਜਾਪੁ ਸਾਹਿਬ**

ਉਪਨਿਸ਼ਦਾਂ ਅਨੁਸਾਰ ਬ੍ਰਹਮ ਦਾ ਜੋ ਦੇਖਣ ਵਾਲਾ ਸਰੂਪ ਹੈ ਉਹ ਸਾਰੀਆਂ ਜੋਤੀਆਂ ਦੀ ਜੋਤ ਹੈ। ਅੱਖਾਂ ਉਸ ਜੋਤ ਨੂੰ ਦੇਖ ਨਹੀਂ ਸਕਦੀਆਂ, ਕੇਵਲ ਅਨੁਭਵ ਦੀਆਂ ਅੱਖਾਂ ਨਾਲ ਉਸ ਦਾ ਅਨੁਭਵ ਕੀਤਾ ਜਾਂਦਾ ਹੈ। ਉਹ ਕੋਈ ਜੜ੍ਹ ਤੇ ਮੁਰਦਾ ਚੀਜ਼ ਨਹੀਂ ਹੈ। ਉਹ ਆਪ ਪ੍ਰਕਾਸ਼ ਹੈ, ਗਿਆਨ ਸਰੂਪ ਹੈ, ਉਸ ਦੀ ਜੋਤ ਨਾਲ ਹੀ ਸਾਰੀਆਂ ਚੇਤਨ ਵਸਤੂਆਂ ਜੋ ਸਾਨੂੰ ਦਿਸਦੀਆਂ ਹਨ ਕ੍ਰਿਆ ਕਰ ਰਹੀਆਂ ਹਨ। ਜੋ ਜੜ੍ਹ ਵਸਤੂਆਂ ਵੀ ਸਾਨੂੰ ਨਜ਼ਰ ਆਉਂਦੀਆਂ ਹਨ ਉਨ੍ਹਾਂ ਦੀ ਸ਼ਕਲ ਸੂਰਤ ਉਸ ਮਰਿਆਦਾ ਦੇ ਵਿਚ ਬੰਨੀ ਹੋਈ ਕਾਇਮ ਰਹਿੰਦੀ ਹੈ। ਕਣ-ਕਣ ਵਿਚ ਉਹ ਸਮਾਇਆ ਹੋਇਆ ਹੈ। ਬ੍ਰਹਮ ਹੀ ਆਤਮ ਸਰੂਪ ਹੈ, ਇਸ ਨੂੰ ਹੀ ਆਤਮਾ ਕਿਹਾ ਜਾਂਦਾ ਹੈ। ਇਹ ਕੇਵਲ ਅੱਖਾਂ ਦਾ ਹੇਰ ਫੇਰ ਹੈ ਪਰ ਬ੍ਰਹਮ ਅਤੇ

ਨੇ ਸਮਝਾਇਆ ਕਿ ਇਸ ਵੇਲੇ ਸੰਸਾਰ ਵਿਚ ਕੂੜ ਦਾ ਹਨ੍ਹੇਰਾ ਛਾਇਆ ਹੋਇਆ ਹੈ, ਕਲਜੁਗ ਵਿਚ ਸਾਰੇ ਕਰਮ ਧਰਮ ਭ੍ਰਿਸ਼ਟ ਹੋ ਗਏ ਹਨ, ਅਨੇਕਾਂ ਨਿਰਾਰਥਕ ਕ੍ਰਿਆਵਾਂ ਵਿਚ ਜੀਵ ਸਮਾਂ ਗੁਆ ਰਹੇ ਹਨ ਅਨੇਕ ਧਰਮਾਂ ਦੀਆਂ ਸੰਪਰਦਾਵਾਂ ਤੁਰ ਪਈਆਂ ਹਨ, ਕੋਈ ਕੁਛ ਕਹਿ ਰਿਹਾ ਹੈ, ਕੋਈ ਕੁਛ ਕਹਿ ਰਿਹਾ ਹੈ। ਜੀਵ ਨੂੰ ਕੋਈ ਸੋਝੀ ਨਹੀਂ ਰਹੀ। ਤੁਸੀਂ ਗੁਰਬਾਣੀ ਪੜ੍ਹਨਾ, ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਨਾ, ਫੇਰ ਇਕ ਮਨ ਇਕ ਚਿਤ ਹੋ ਕੇ ਢਾਈ ਘੰਟੇ ਸਿਮਰਨ ਕਰਨਾ, ਗੁਰਮੰਤਰ ਜੋ ਤੁਹਾਨੂੰ ਦਿਤਾ ਹੈ ਉਸ ਦਾ ਜਾਪ ਕਰਨਾ। ਫਿਰ ਧਰਮਸਾਲ ਵਿਚ ਜਾ ਕੇ ਕੀਰਤਨ ਕਰਨਾ, ਉਸ ਉਪਰੰਤ ਰਾਜਕੁਮਾਰੀ ਬਾਰੇ ਇਹ ਫੁਰਮਾਨ ਹੋਇਆ ਹੈ ਕਿ ਸਤਿ ਦਾ ਪ੍ਰਕਾਸ਼ ਤੁਹਾਡੇ ਤਕ ਪਹੁੰਚਾਉਂਦੀ ਰਹੇਗੀ। ਤੁਸੀਂ ਰਾਜਕੁਮਾਰੀ ਦਾ ਪੂਰਾ ਸਤਿਕਾਰ ਕਰਨਾ ਹੈ, ਇਸ ਤਰ੍ਹਾਂ ਆਪ ਸਿਮਰਨ ਕਰਦਿਆਂ ਇਸ ਨੇ ਦੂਸਰਿਆਂ ਨੂੰ ਇਸ ਰਾਹ ਤੇ ਚਲਾਉਣਾ ਹੈ। ਕਲਜੁਗ ਵਿਚ ਇਕੋ ਇਕ ਸਾਧਨ ਨਾਮ ਮਾਰਗ ਹੈ ਜਿਸ ਨਾਲ ਸ਼ਬਦ ਰਾਹੀਂ ਜੀਵ ਦਾ ਪ੍ਰਮੇਸ਼ਰ ਨਾਲ ਮਿਲਾਪ ਹੋ ਜਾਂਦਾ ਹੈ। ਸ਼ਬਦ ਰਾਹੀਂ ਹੀ ਪਤਾ ਲੱਗੇਗਾ ਕਿ ਗੁਰੂ ਨਿਰਾ ਹੀ ਪਿਆਰ ਦਾ ਰੂਪ ਹੋਇਆ ਕਰਦਾ ਹੈ, ਫੇਰ ਵਿਛੋੜੇ ਦਾ ਦੁਖ ਥੋੜ੍ਹਾ ਹੋ ਜਾਵੇਗਾ। ਗੁਰੂ ਦੇ ਸਰੀਰ ਨਾਲ ਪਿਆਰ ਨਾ ਕਰੋ, ਗੁਰੂ ਜੋਤ ਨਾਲ ਪਿਆਰ ਕਰੋ। ਸਰੀਰ ਬਿਨਸਦੇ ਬਣਦੇ ਰਹਿੰਦੇ ਹਨ। ਜੋਤ ਦਾ ਵਿਨਾਸ਼ ਨਹੀਂ ਹੋਇਆ ਕਰਦਾ। ਸੋ ਇਸ ਕਰਕੇ ਤੁਸੀਂ ਸਾਡੇ ਸਰੀਰ ਦਾ ਮੋਹ ਨਾ ਕਰੋ।

ਰਾਜਕੁਮਾਰੀ ਨੂੰ ਮਹਾਰਾਜ ਜੀ ਨੇ ਪਿਆਰ ਦਿਤਾ ਅਤੇ ਉਸ ਅੰਦਰ ਪੂਰਨ ਗਿਆਨ ਦਾ ਪ੍ਰਕਾਸ਼ ਕਰਕੇ ਉਸ ਨੂੰ ਬਿਰਹੁੰ ਪੀੜਾ ਤੋਂ ਉਪਰ ਚੁਕ ਦਿਤਾ। ਸਾਰੀ ਸੰਗਤ ਦੋਵੇਂ ਹੱਥ ਬੰਨ੍ਹ ਕੇ ਖੜ੍ਹੀ ਹੈ, ਰਾਜਕੁਮਾਰੀ ਦੇ ਮਾਤਾ ਪਿਤਾ ਬਾਰ-ਬਾਰ ਨਮਸ਼ਕਾਰਾਂ ਕਰ ਰਹੇ ਹਨ। ਹੰਝੂਆਂ ਦੀ ਝੜੀ ਲੱਗੀ ਹੋਈ ਹੈ, ਗੁਰੂ ਮਹਾਰਾਜ ਜੀ ਅਸ਼ੀਰਵਾਦ ਦੇ ਕੇ ਉਸ ਥਾਂ ਤੋਂ ਚਲ ਪੈਂਦੇ ਹਨ। ਰਾਜਕੁਮਾਰੀ ਦੇ ਮਾਤਾ ਪਿਤਾ ਨੇ ਮਹਾਰਾਜ ਜੀ ਨੂੰ ਬੇਨਤੀ ਕੀਤੀ ਕਿ ਕੋਈ ਸਵਾਰੀ ਆਪ ਵਾਸਤੇ ਮੰਗਾ ਦਿੰਦੇ ਹਾਂ ਜਿਸ ਉਪਰ ਬੈਠ ਕੇ ਆਪ ਅਗਲਾ ਸਫਰ ਤਹਿ ਕਰ ਸਕੋ। ਆਪ ਨੇ ਰਾਜਾ ਰਾਣੀ ਨੂੰ ਕਿਹਾ ਕਿ ਅਸੀਂ ਪ੍ਰਭੂ ਦੇ ਹੁਕਮ ਵਿਚ, ਉਸ ਦੀ ਰਜ਼ਾ ਅਨੁਸਾਰ ਉਥੇ-ਉਥੇ ਜਾ ਰਹੇ ਹਾਂ ਜਿਥੇ-ਜਿਥੇ ਸਾਨੂੰ ਭੇਜਿਆ ਜਾ ਰਿਹਾ ਹੈ। ਸਵਾਰੀ ਦੀ ਸਾਨੂੰ ਕੋਈ ਲੋੜ ਨਹੀਂ, ਬਿਖੜੇ ਥਾਵਾਂ, ਦਰਿਆਵਾਂ, ਖੱਡਿਆਂ ਵਿਚੋਂ ਸਾਨੂੰ ਲੰਘਣਾ ਪੈਂਦਾ ਹੈ, ਸਵਾਰੀਆਂ ਉਸ ਥਾਂ ਨਹੀਂ ਜਾ ਸਕਦੀਆਂ। ਸੋ ਗੁਰੂ ਮਹਾਰਾਜ ਜੀ ਪੈਦਲ ਹੀ ਚਲੇ ਗਏ। ਸਾਰੀ ਸੰਗਤ ਉਨ੍ਹਾਂ ਵਲ ਦੇਖ ਰਹੀ ਹੈ, ਸੌ ਕੁ ਕਦਮਾ ਚਲਣ ਪਿਛੋਂ ਭਾਈ ਬਾਲਾ ਮਰਦਾਨਾ, ਤੇ ਗੁਰੂ ਮਹਾਰਾਜ ਨੇ ਖੜ੍ਹੋ ਕੇ ਨੀਝ ਲਾ ਕੇ ਸਾਰਿਆਂ ਵਲ ਦੇਖਿਆ ਅਤੇ ਸਾਰਿਆਂ ਨੂੰ ਖੁਸ਼ੀਆਂ ਦਿੰਦੇ ਵਿਦਾ ਹੋ ਗਏ।

ਨਗਰ ਵਾਸੀਆਂ ਨੇ ਸ਼ਬਦ ਨੂੰ ਆਪਣਾ ਅਧਾਰ ਬਣਾਇਆ ਅਤੇ ਸਤਿਸੰਗ ਦੇ ਆਸਰੇ ਆਪਣੇ ਜੀਵਨ ਨੂੰ ਸੇਧ ਦਿੰਦੇ ਹੋਏ ਘਾਲ ਕਮਾਈ ਕਰਦਿਆਂ ਗੁਰੂ ਦੇ ਦੱਸੇ ਰਾਹ ਤੇ ਤੁਰਨਾ ਸ਼ੁਰੂ ਕੀਤਾ।

ਅਜਿਹੇ ਅਨੇਕ ਕੌਤਕ ਗੁਰੂ ਨਾਨਕ ਪਾਤਸ਼ਾਹ ਦੇ ਸਮੇਂ ਵਿਚ ਹੋਏ ਜਿਨ੍ਹਾਂ ਦੇ ਬਾਰੇ ਲਿਖਣਾ ਬਹੁਤ ਮੁਸ਼ਕਲ ਹੈ। ਇਹ ਵੀ ਇਕ ਪ੍ਰੀਤ ਕਹਾਣੀ ਹੈ, ਸੱਚੇ ਪਿਆਰ ਦੀ, ਜਿਸ ਵਿਚ ਕਿਸੇ ਮਾੜੇ ਜਜ਼ਬੇ ਦੀ ਕੋਈ ਵੀ ਅੰਸ ਨਹੀਂ ਸੀ, ਨਿਰੀ ਸੁੱਚ ਹੀ ਸੁਚ ਸੀ, ਸੱਚੀ ਲਗਨ, ਸੱਚਾ ਪਿਆਰ, ਸੱਚੀ ਆਸ, ਸੱਚੀ ਮਰਿਆਦਾ ਸੀ, ਉਸ ਸੱਚੀ ਰਹਿਤ ਨੇ, ਸੱਚ ਦੇ ਵਾਹਦ ਸਰੂਪ ਪਾਰਬ੍ਰਹਮ ਪ੍ਰਮੇਸ਼ਰ ਸਰੂਪ ਨੇ ਗੁਰੂ ਨਾਨਕ ਪਾਤਸ਼ਾਹ ਦੇ ਸਰੀਰ ਵਿਚੋਂ ਦਰਸ਼ਨ ਕਰਾ ਦਿਤੇ। ਸੱਚ ਨੂੰ ਜਾਨਣ ਲਈ ਰਹਿਤਾਂ ਹੋਇਆਂ ਕਰਦੀਆਂ ਹਨ, ਅਸੀਂ ਵੀ ਉਸ ਸਤਿ ਨੂੰ ਜਾਨਣਾ ਹੈ, 'ਕਿਵ ਸਚਿਆਰਾ ਹੋਈਐ ?' ਦਾ ਪ੍ਰਤੱਖ ਅਨੁਭਵ ਕਰਨਾ ਹੈ ਤਾਂ ਵਿਚਾਰ ਨਾਲ ਪੜ੍ਹੋ। ਵੀਚਾਰੋ, ਅਪਣਾਓ।

***ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ॥***
***ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ॥***
***ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ॥***
***ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ॥***
***ਸਚੁ ਤਾ ਪਰੁ ਜਾਣੈ ਜਾ ਜੁਗਤਿ ਜਾਣੈ ਜੀਉ॥***

*ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ॥*
*ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ॥*
*ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ।।*
*ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸ।।*
*ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ॥*
*ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ।।*
*ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ॥ ਪੰਨਾ - 468*

ਵਾਹਿਗੁਰੂ ਜੀ ਕ੍ਰਿਪਾ ਕਰਨ ਅਤੇ ਅਸਾਨੂੰ ਭੀ ਕੂੜ ਦੀ ਦੀਵਾਰ ਤੋੜ ਕੇ ਸਚਿਆਰ ਬਣਾ ਦੇਣ। ਇਹ ਅਰਦਾਸ ਹੈ।